ਗੁਰਮਤਿ ਸਿਧਾਂਤ ਅਧਾਰਿਤ

# ਗੁਰ-ਇਤਿਹਾਸ ਸਵੱਯੇ


ਕ੍ਰਿਤ ਕਵੀ:

ਗਿਆਨੀ ਗੁਰਨਾਮ ਸਿੰਘ ਅੰਬਾਲਵੀ

ਵਿਦਿਆਰਥੀ

(ਗੁਰਮਤਿ ਵਿਦਿਆਲਾ ਜੱਥਾ ਰੰਧਾਵਾ)

ਟੀਕਾਕਾਰ:

ਡਾ: ਗੁਰਿੰਦਰ ਕੌਰ ਅੰਬਾਲਵੀ

# ਸਮਰਪਿਤ

ਪਿਆਰ ਅਤੇ ਸ਼ਰਧਾ ਸਹਿਤ

*ਆਪਣੇ ਵਿਦਿਆਦਾਤੇ, ਗੁਰਮਤਿ ਵਿਦਿਆ ਦੇ ਸਾਗਰ,*
*ਧਰਮਵੰਤ ਤੇ ਪਰਉਪਕਾਰੀ ਮਹਾਂਪੁਰਖ ਸ੍ਰੀਮਾਨ ਸੰਤ ਹਰੀ ਸਿੰਘ ਜੀ ਰੰਧਾਵੇ ਵਾਲੇ,*
*ਵੈਦਰਾਜ ਸ੍ਰ. ਜਗਤ ਸਿੰਘ ਜੀ ਖੈਰਪੁਰ, ਸ੍ਰੀਮਾਨ ਗਿਆਨੀ ਦਰਸ਼ਨ ਸਿੰਘ ਜੀ ਅਤੇ*
*ਸੰਤ ਬਾਬਾ ਹਰਦਿਆਲ ਸਿੰਘ ਜੀ,*

-ਦੇ ਨਾਮ ਪਰ-

*ਜੁਗੋ ਜੁਗ ਅਟੱਲ, ਗੁਰਬਾਣੀ ਦੇ ਬੋਹਿਥ, ਸਮੁੱਚੀ ਮਨੁੱਖਤਾ ਦੇ ਮਾਰਗ-ਦਰਸ਼ਕ,*
*ਅਧਿਆਤਮਿਕਤਾ ਦੇ ਸਾਗਰ, ਸ਼ਬਦ ਗੁਰੂ, ਦਸਾਂ ਪਾਤਸ਼ਾਹੀਆਂ ਦੀ ਆਤਮਿਕ ਜੋਤ :*

**'ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ'**

ਦੇ

**ਸੰਨ ੨੦੦੮ ਦੇ ਸ਼ਤਾਬਦੀ ਗੁਰਤਾ ਗੱਦੀ ਗੁਰਪੁਰਬ ਨੂੰ।**

ਵੱਲੋਂ :—
ਗੁਰੂ ਪੰਥ ਦਾ ਦਾਸ
ਗਿਆਨੀ ਗੁਰਨਾਮ ਸਿੰਘ ਅੰਬਾਲਵੀ, ਕੋਟਾ (ਰਾਜਸਥਾਨ)
(ਗਿਆਨੀ, ਐਮ.ਏ. ਪੰਜਾਬੀ, ਐਮ.ਏ. ਧਰਮ ਅਧਿਐਨ,
ਡਿਪਲੋਮਾ ਇਨ ਡਿਵਿਨਿਟੀ ਅਤੇ ਟਕਸਾਲੀ ਅਧਿਐਨ)

ਵਿਦਿਆਰਥੀ
(ਗੁਰਮਤਿ ਵਿਦਿਆਲਾ, ਜੱਥਾ ਰੰਧਾਵਾ, ਸ੍ਰੀ ਫਤਹਿਗੜ੍ਹ ਸਾਹਿਬ)
(ਪੰਜਾਬ)

ੴ

ਸਤਿਗੁਰ ਪ੍ਰਸਾਦਿ॥

ਗੁਰਮਤਿ ਸਿਧਾਂਤ ਅਧਾਰਿਤ

# ਗੁਰ-ਇਤਿਹਾਸ ਸਵੱਯੇ



ਕ੍ਰਿਤ ਕਵੀ:

ਗਿਆਨੀ ਗੁਰਨਾਮ ਸਿੰਘ ਅੰਬਾਲਵੀ

ਵਿਦਿਆਰਥੀ

(ਸ੍ਰੀ ਮਾਨ ਸੰਤ ਹਰੀ ਸਿੰਘ ਜੀ, ਗੁਰਮਤਿ ਵਿਦਿਆਲਾ ਜਥਾ ਰੰਧਾਵਾ)

ਟੀਕਾਕਾਰ:

ਡਾ. ਗੁਰਿੰਦਰ ਕੌਰ ਅੰਬਾਲਵੀ



ਪ੍ਰਕਾਸ਼ਕ-

ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ।

**Gur-Itihaas Sawaiye**
by
Giani Gurnam Singh Ambalvi



ISBN : 81-7601-898-8

ਪਹਿਲੀ ਐਡੀਸ਼ਨ ਅਪ੍ਰੈਲ 2008

ਭੇਟਾ : 250-00



ਪ੍ਰਕਾਸ਼ਕ: ਭਾ. ਚਤਰ ਸਿੰਘ ਜੀਵਨ ਸਿੰਘ
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)।
ਫੋਨ/ਫੈਕਸ : (0183) 2542346, 2547974, 2557973
E-Mail : csjssales@hotmail.com csjs@vsnl.com
csjsexports@vsnl.com
Visit our Website : www.csjs.com

Printed in India

ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003

# ਸ਼ੁਭ ਕਾਮਨਾ

ਇਤਿਹਾਸ ਕੌਮਾਂ ਦੀ ਜਿੰਦ ਜਾਨ ਹੋਇਆ ਕਰਦਾ ਹੈ। ਇਤਿਹਾਸ ਦੀ ਹੋਂਦ ਨਾਲ ਹੀ ਕੌਮਾਂ ਜਿਉਂਦੀਆਂ ਰਹਿੰਦੀਆਂ ਹਨ। ਗੁਰ-ਇਤਿਹਾਸ ਦੀ ਸ਼ੁਰੂਆਤ ਗੁਰੂ ਕਾਲ ਤੋਂ ਹੀ ਹੋਈ ਹੈ। ਸਭ ਤੋਂ ਪਹਿਲਾਂ ਖਡੂਰ ਸਾਹਿਬ ਜੀ ਵਿਖੇ, ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹੁਕਮ ਨਾਲ, ਭਾਈ ਬਾਲਾ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕਥਾ ਸੁਣਾਈ। ਦੂਸਰੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਭਾਈ ਪੈੜੇ ਮੋਖੇ ਦੁਆਰਾ ਇਸ ਕਥਾ ਨੂੰ ਲਿਖਤ ਦਾ ਰੂਪ ਦਿਤਾ, ਜੋ ਭਾਈ ਬਾਲੇ ਵਾਲੀ ਜਨਮ ਸਾਖੀ ਕਰਕੇ ਜਾਣੀ ਗਈ। ਇਹ ਜਨਮ ਸਾਖੀ ਵਾਰਤਿਕ ਕਥਾ ਦੇ ਰੂਪ ਵਿਚ ਲਿਖੀ ਗਈ ਸੀ। ਇਸ ਉਪਰੰਤ ਗੁਰ-ਇਤਿਹਾਸ ਵਾਰਤਿਕ ਤੇ ਛੰਦਾਬੰਦੀ ਦੇ ਰੂਪ ਵਿੱਚ ਲਿਖਣਾ ਸ਼ੁਰੂ ਹੋਇਆ। ਛੰਦਾਬੰਦੀ ਦੇ ਰੂਪ ਵਿੱਚ ਬਹੁਤ ਸਾਰੇ ਗ੍ਰੰਥ ਲਿਖੇ ਗਏ ਹਨ। ਜਿਨ੍ਹਾਂ ਵਿਚੋਂ ਖਾਸ-ਖਾਸ ਨਾਮ ਇਸ ਤਰ੍ਹਾਂ ਹਨ— ਮਹਿਮਾ ਪ੍ਰਕਾਸ਼, ਬੰਸਾਵਲੀ ਨਾਮੇ, ਗੁਰ ਬਿਲਾਸ ਪਾਤਿਸ਼ਾਹੀ ਛੇਵੀਂ, ਗੁਰ ਬਿਲਾਸ ਪਾਤਿਸ਼ਾਹੀ ਦਸਵੀਂ, ਸ੍ਰੀ ਗੁਰੂ ਨਾਨਕ ਪ੍ਰਕਾਸ਼, ਗੁਰ ਪ੍ਰਤਾਪ ਸੂਰਜ ਗ੍ਰੰਥ, ਪ੍ਰਾਚੀਨ ਪੰਥ ਪ੍ਰਕਾਸ਼, ਸ੍ਰੀ ਗੁਰੂ ਪੰਥ ਪ੍ਰਕਾਸ਼। ਉਪਰੋਕਤ ਗ੍ਰੰਥਾਂ ਵਿਚੋਂ ਸ੍ਰੀ ਗੁਰੂ ਨਾਨਕ ਪ੍ਰਕਾਸ਼, ਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਕਿਰਤ ਚੂੜਾਮਣਿ ਕਵੀ ਸੰਤੋਖ ਸਿੰਘ ਜੀ ਅਤੇ ਸ੍ਰੀ ਗੁਰੂ ਪੰਥ ਪ੍ਰਕਾਸ਼ ਕਿਰਤ ਮਹਾਕਵੀ ਗਿਆਨੀ ਗਿਆਨ ਸਿੰਘ ਜੀ ਹਨ। ਇਹ ਛੰਦਾਬੰਦੀ ਬਹੁਤ ਹੀ ਅਦਭੁਤ ਹੈ ਪਰ ਇਨ੍ਹਾਂ ਦਾ ਵਿਸਥਾਰ ਬਹੁਤ ਜ਼ਿਆਦਾ ਹੈ। ਭਾਵੇਂ ਗਿਆਨੀ ਗਿਆਨ ਸਿੰਘ ਜੀ ਨੇ ਸ੍ਰੀ ਗੁਰੂ ਪੰਥ ਪ੍ਰਕਾਸ਼ ਦੇ ਅਰੰਭ ਵਿਚ ਜ਼ਿਕਰ ਕੀਤਾ ਹੈ ਕਿ ਸੂਰਜ ਪ੍ਰਕਾਸ਼ ਦਾ ਬਹੁਤਾ ਵਿਸਥਾਰ ਹੋਣ ਕਰਕੇ ਕਿਰਤੀ ਗੁਰਸਿਖ ਸਾਰਾ ਪੜ੍ਹ ਸੁਣ ਨਹੀਂ ਸਕਦੇ। ਸ੍ਰੀ ਗੁਰੂ ਪੰਥ ਪ੍ਰਕਾਸ਼ ਅੰਦਰ ਸੰਖੇਪ ਰੂਪ ਵਿੱਚ ਦਸ ਗੁਰੂ ਸਾਹਿਬਾਨਾਂ ਦਾ ਇਤਿਹਾਸ ਨਿਰੂਪਣ ਕੀਤਾ ਹੈ। ਖਾਲਸਾ ਪੰਥ ਦਾ ਇਤਿਹਾਸ ਵਿਸਥਾਰ ਸਹਿਤ ਦਰਸਾਇਆ ਹੈ। ਪਰ ਫੇਰ ਭੀ ਬਹੁਤ ਵਿਸਥਾਰ ਹੈ ਸ੍ਰੀ ਗੁਰੂ ਪੰਥ ਪ੍ਰਕਾਸ਼ ਦਾ।'

'ਖਾਲਸਾ ਪੰਥ ਨੂੰ ਲੋੜ ਸੀ ਸੰਖੇਪ ਰੂਪ ਵਿੱਚ ਗੁਰ-ਇਤਿਹਾਸ ਛੰਦਾਬੰਦੀ ਦੇ ਰੂਪ ਵਿਚ ਲਿਖਿਆ ਜਾਵੇ। ਪਰ ਇਹ ਕੰਮ ਸੌਖਾ ਨਹੀਂ ਸੀ, ਹਰ ਕਿਸੇ ਦੇ ਵੱਸ ਦਾ ਨਹੀਂ ਸੀ। ਇਹ ਕੰਮ ਉਹੀ ਕਰ ਸਕਦਾ ਸੀ ਜਿਸ ਨੇ ਉਸਤਾਦਾਂ ਦੀ ਮਾਰ ਖਾਧੀ ਹੋਵੇ ਅਤੇ ਪਿੰਗਲ ਪੜ੍ਹਿਆ ਹੋਵੇ। ਦੋਸ਼-ਰਹਿਤ ਛੰਦਾਬੰਦੀ ਦੇ ਰੂਪ ਵਿਚ ਜੋ ਸੁੰਦਰ ਕਾਵਿ ਰਚਨਾ ਕਰ ਸਕਦਾ ਹੋਵੇ। ਪਰਮ ਸਤਿਕਾਰ ਯੋਗ ਪੰਥ ਦੇ ਮਹਾਨ ਵਿਦਵਾਨ ਕਲਮ ਦੇ ਧਨੀ ਸੰਤ ਹਰੀ ਸਿੰਘ ਜੀ (ਰੰਧਾਵਾ) ਪਾਸੋਂ ਸੁਣ ਕੇ ਦਾਸ ਨੂੰ ਬੜੀ ਪ੍ਰਸੰਨਤਾ ਹੋਈ ਕਿ ਇਨ੍ਹਾਂ ਦੇ ਸੁਘੜ ਵਿਦਿਆਰਥੀ, ਵਿਆਕਰਣ ਤੇ ਪਿੰਗਲ ਦੇ ਨਿਯਮਾਂ ਨੂੰ ਸਮਝਣ ਵਾਲੇ ਗਿਆਨੀ ਗੁਰਨਾਮ ਸਿੰਘ ਜੀ ਅੰਬਾਲਵੀ ਨੇ ਦਸ ਗੁਰੂ ਸਾਹਿਬਾਨਾਂ ਦੇ ਗੁਰ-ਇਤਿਹਾਸ ਨੂੰ (ਗੁਰ-ਇਤਿਹਾਸ ਸਵੱਯੇ) ਨਾਮ ਦੇ ਸਿਰਲੇਖ ਹੇਠ ਸੁੰਦਰ ਛੰਦਾਬੰਦੀ ਕਾਵਿ ਰਚਨਾ ਕਰਕੇ ਬਹੁਤ ਹੀ ਸੰਖੇਪ ਰੂਪ ਵਿਚ ਗੁਰੂ ਖਾਲਸਾ ਪੰਥ ਦੀ ਝੋਲੀ ਪਾਇਆ ਹੈ।

ਦਾਸ ਸ਼ੁਭ ਕਾਮਨਾ ਕਰਦਾ ਹੈ ਕਿ ਗੁਰੂ ਰਾਮਦਾਸ ਜੀ ਸੋਢੀ ਪਾਤਸ਼ਾਹ ਗਿਆਨੀ ਗੁਰਨਾਮ ਸਿੰਘ ਜੀ ਅੰਬਾਲਵੀ ਨੂੰ ਲਿਖਣ ਦਾ ਹੋਰ ਬਲ ਬਖਸ਼ਣ ਤਾਂਕਿ ਲਿਖਤ ਰੂਪ ਵਿੱਚ ਗੁਰੂ ਖਾਲਸਾ ਪੰਥ ਦੀ ਹੋਰ ਸੇਵਾ ਕਰ ਸਕਣ। ਨਾਲ ਹੀ ਦਾਸ ਹੋਰ ਸ਼ੁਭ ਕਾਮਨਾ ਕਰਦਾ ਹੈ ਕਿ ਸਤਿਕਾਰ ਯੋਗ ਸੰਤ ਹਰੀ ਸਿੰਘ ਜੀ ਰੰਧਾਵਾ, ਗਿਆਨੀ ਗੁਰਨਾਮ ਸਿੰਘ ਜੀ ਜੈਸੇ ਸਿਆਣੇ ਵਿਦਿਆਰਥੀ ਹੋਰ ਪੈਦਾ ਕਰ ਸਕਣ। ਇਹ ਗੁਰ-ਇਤਿਹਾਸ ਸਵੱਯੇ, ਵਿਦਵਾਨਾਂ, ਕਥਾਕਾਰਾਂ ਤੇ ਵਿਦਿਆਰਥੀਆਂ ਲਈ ਬਹੁਤ ਲਾਭਦਾਇਕ ਹੋਵੇਗਾ ਇਸ ਲਈ ਹਰ ਇਕ ਨੂੰ ਖਰੀਦਣਾ ਚਾਹੀਦਾ ਹੈ।

ਗੁਰੂ ਪੰਥ ਦਾ ਦਾਸ

**ਸਿੰਘ ਸਾਹਿਬ ਗਿਆਨੀ ਮੱਲ ਸਿੰਘ**

ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ।

# ਦਮਦਮੀ ਟਕਸਾਲ (ਜਥਾ ਭਿੰਡਰਾਂ)

## ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਮਹਿਤਾ, ਜ਼ਿਲ੍ਹਾ ਅੰਮ੍ਰਿਤਸਰ




## DADAMI TAKSAL (JATHA BHINDRAN)

Gurdwara Gurdarshan Parkash, Mehta, Amritsar
Phone : 0183-256426 Fax : 01853-256226

ਦਸਾਂ ਸਤਿਗੁਰਾਂ ਦੇ ਪਾਵਨ ਇਤਿਹਾਸ ਨੂੰ ਅੰਕਿਤ ਕਰਨ ਦੀ ਭਾਵਨਾ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਮੇਂ ਤੋਂ ਲੈ ਕੇ ਅੱਜ ਤਕ ਸ਼ਰਧਾਵਾਨ ਗੁਰਸਿੱਖਾਂ ਅਤੇ ਵਿਦਵਾਨਾਂ, ਕਵੀਆਂ ਨੇ ਆਪੋ ਆਪਣੇ ਯਤਨਾਂ ਮੁਤਾਬਿਕ ਇਤਿਹਾਸ ਦੀ ਖੋਜ ਕਰਕੇ ਆਪੋ ਆਪਣੀ ਲੇਖਣੀ ਮੁਤਾਬਿਕ ਸੰਗਤਾਂ ਤਕ ਭੇਜਣ ਦਾ ਯਤਨ ਕੀਤਾ ਹੈ। ਕੁਝ ਸਿਦਕ ਅਤੇ ਨਿਸਚਾਵਾਨ ਆਤਮਿਕ ਅਨੁਭਵ ਦੀ ਝਲਕ ਤੱਕਣ ਵਾਲੇ ਲਿਖਾਰੀਆਂ ਨੇ ਇਤਿਹਾਸ ਨੂੰ ਪ੍ਰਤੱਖ ਸਾਕਾਰ ਕਰਦਿਆਂ ਸਤਿਗੁਰਾਂ ਦੇ ਕੌਤਕ ਵਰਤਮਾਨ ਸਮੇਂ ਵਿਚ ਰੂਪਮਾਨ ਕਰਕੇ ਉਹਨਾਂ ਦੁਆਰਾ ਜਗਿਆਸੂਆਂ ਦੀ ਰੂਹ ਨੂੰ ਦਸ ਪਾਤਿਸ਼ਾਹੀਆਂ ਦੀ ਚਰਨ-ਛੋਹ ਨਾਲ ਜੋੜ ਕੇ ਅਗੰਮੀ ਮੰਡਲ ਦੇ ਅਨੰਦ ਦੇ ਨਾਦ ਨਾਲ ਸੁਰਤ ਨੂੰ ਜੋੜ ਦੇਂਦੇ ਹਨ। ਕੁਝ ਤਰਕ ਵਿਤਰਕ ਦੇ ਤਾਣੇ-ਬਾਣੇ ਵਿਚ ਹੀ ਜੀਵਨ ਨੂੰ ਅਜਾਈਂ ਗਵਾ ਰਹੇ ਹਨ। ਐਸੇ ਵਿਦਵਾਨਾਂ ਦੀ ਲੇਖਣੀ ਤੋਂ ਲੋਕ ਪ੍ਰਲੋਕ ਲਈ ਕੁਝ ਪ੍ਰਾਪਤ ਨਹੀਂ ਹੋ ਸਕਦਾ। ਗਿਆਨੀ ਗੁਰਨਾਮ ਸਿੰਘ ਜੀ ਅੰਬਾਲਵੀ ਨੇ ਦਮਦਮੀ ਟਕਸਾਲ ਦੇ ਸ੍ਰੀਮਾਨ ਸੰਤ ਬਾਬਾ ਹਰੀ ਸਿੰਘ ਜੀ ਰੰਧਾਵੇ ਵਾਲਿਆਂ ਦੇ ਜੱਥੇ ਗੁਰਮਤਿ ਵਿਦਿਆਲਾ ਜਥਾ ਰੰਧਾਵਾ ਵਿਚ ਰਹਿਕੇ ਮਹਾਂਪੁਰਸ਼ਾਂ ਤੋਂ ਆਪ ਵਿਦਿਆ ਹਾਸਲ ਕੀਤੀ ਅਤੇ ਸੰਤਾਂ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਹਨ। ਹੁਣ 660 ਛੰਦਾਂ ਵਿਚ ਗੁਰ-ਇਤਿਹਾਸ ਸਿੱਖ ਇਤਿਹਾਸ ਨੂੰ ਜਿਸ ਢੰਗ ਅਤੇ ਵਿਦਵਤਾ ਨਾਲ ਵਰਨਣ ਕੀਤਾ ਹੈ ਉਹ ਪੜ੍ਹਕੇ ਹੀ ਵਿਦਵਾਨ ਦੀ ਕਾਵਿ ਅਤੇ ਛੰਦਾਂ ਦੀ ਪੁਰਾਤਨ ਸ਼ੈਲੀ ਨੂੰ ਮਹਿਸੂਸ ਕੀਤਾ ਜਾ ਸਕਦਾ ਹੈ। ਸ੍ਰੀਮਾਨ ਸੰਤ ਬਾਬਾ ਹਰੀ ਸਿੰਘ ਜੀ ਰੰਧਾਵੇ ਵਾਲੇ ਦਮਦਮੀ ਟਕਸਾਲ ਦੇ ਸੋਮੇਂ ਦੇ ਇਕ ਮਹਾਨ ਵਿਦਵਾਨ ਹਨ ਜਿਹਨਾਂ ਨੇ ਅਨੇਕਾਂ ਵਿਦਵਾਨਾਂ ਨੂੰ ਵਿਦਿਆ ਦੇ ਕੇ ਮਹਾਨ ਪਰਉਪਕਾਰ ਕੀਤਾ ਹੈ। ਦਾਸ ਗਿਆਨੀ ਗੁਰਨਾਮ ਸਿੰਘ ਜੀ ਅੰਬਾਲਵੀ ਦਾ ਧੰਨਵਾਦ ਕਰਦਾ ਹੈ।

ਗੁਰੂ ਪੰਥ ਦਾ ਦਾਸਿਨ ਦਾਸ

**ਹਰਨਾਮ ਸਿੰਘ ਖਾਲਸਾ**

ਮੁਖੀ ਦਮਦਮੀ ਟਕਸਾਲ

ਜਥਾ ਭਿੰਡਰਾਂ ਮਹਿਤਾ

ਪ੍ਰਧਾਨ ਗੁਰਮਤਿ ਸਿਧਾਂਤ ਪ੍ਰਚਾਰਿਕ ਸੰਤ ਸਮਾਜ

# ਅਸ਼ੀਰਵਾਦ

ਅਕਾਲ ਪੁਰਖ ਅੰਤਰਯਾਮੀ ਪ੍ਰਮੇਸ਼ਰ ਨੇ ਸੰਸਾਰ ਨੂੰ ਗਿਆਨ ਦੇਣ ਵਾਲੇ ਚਾਰ ਵੇਦ ਪੈਦਾ ਕੀਤੇ। ਜਿਨ੍ਹਾਂ ਨੂੰ ਆਦਿ ਕਾਲ ਦੀ ਬਾਣੀ ਕਿਹਾ ਜਾਂਦਾ ਹੈ। ਜੈਸਾ ਕਿ 'ਪ੍ਰਿਥਮੇ ਵੇਦ ਬਾਣੀ ਪ੍ਰਕਾਸੀ'।

ਆਦਿ ਕਾਲ ਤੋਂ ਲੈ ਕੇ ਹੁਣ ਤਕ ਗਿਆਨ ਦੇਣ ਵਾਲੀਆਂ ਕਿੰਨੀਆਂ ਪੁਸਤਕਾਂ ਹੋਂਦ ਵਿਚ ਆਈਆਂ ਹਨ? ਇਸਦਾ ਕੋਈ ਹਿਸਾਬ-ਕਿਤਾਬ ਨਹੀਂ, ਪਰ ਸਾਰੀਆਂ ਧਾਰਮਿਕ ਗ੍ਰੰਥਾਂ ਦਾ ਸ਼ੁੱਧ ਗਿਆਨ ਦੇਣ ਵਾਲਾ ਸ਼ਿਰੋਮਣੀ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਵੱਡਾ ਕੋਈ ਨਹੀਂ ਹੈ। ਇਸ ਰੱਬੀ ਗਿਆਨ ਦੇ ਭੰਡਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਜਿਥੇ ਗਿਆਨ ਦੀ ਜ਼ਰੂਰਤ ਹੈ। ਉਥੇ ਇਸ ਰੱਬੀ ਗਿਆਨ ਦੇ ਸੋਮੇ ਨੂੰ ਪ੍ਰਗਟ ਕਰਨ ਵਾਲੇ ਗੁਰੂ ਸਾਹਿਬਾਨਾਂ ਦੇ ਜੀਵਨ ਦੀ ਜਾਣਕਾਰੀ ਪ੍ਰਾਪਤ ਕਰਨੀ ਵੀ ਅਤੀ ਜਰੂਰੀ ਹੈ। ਐਸੇ ਅਨੇਕਾਂ ਗ੍ਰੰਥ ਇਸ ਜਾਣਕਾਰੀ ਨੂੰ ਦੇਣ ਵਾਲੇ ਮੌਜੂਦ ਹਨ। ਜੈਸਾ ਕਿ ਮਹਿਮਾ ਪ੍ਰਕਾਸ਼ ਰਚਨਾ ਸਰੂਪ ਦਾਸ ਭੱਲਾ, ਬੰਸਾਵਲੀਨਾਮਾ ਕੇਸਰ ਸਿੰਘ ਛਿੱਬੜ, ਭੱਟ ਵਹੀਆਂ, ਗੁਰ ਬਿਲਾਸ ਪਾ: ਛੇਵੀਂ, ਗੁਰ ਬਿਲਾਸ ਪਾ: ਦਸਵੀਂ, ਗੁਰ ਪ੍ਰਤਾਪ ਸੂਰਜ ਗ੍ਰੰਥ ਭਾਈ ਸੰਤੋਖ ਸਿੰਘ ਜੀ, ਪੰਥ ਪ੍ਰਕਾਸ਼ ਰਤਨ ਸਿੰਘ ਭੰਗੂ, ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਜੀ ਆਦਿ ਪ੍ਰਸਿੱਧ ਗ੍ਰੰਥਾਂ ਵਿਚ ਗੁਰੂ ਸਾਹਿਬਾਨ ਦੇ ਜੀਵਨ ਦਾ ਗਿਆਨ ਪ੍ਰਾਪਤ ਹੈ। ਪਰ ਸੰਖੇਪ ਵਿਚ ਕਾਵਿ ਰਚਨਾ ਦੇ ਰੂਪ ਵਿਚ ਸਾਰੇ ਗੁਰੂ ਸਾਹਿਬਾਨਾਂ ਦਾ ਜੀਵਨ ਚਰਿੱਤਰ ਕਿਸੇ ਵਿਦਵਾਨ ਦਾ ਲਿਖਿਆ ਹੋਇਆ ਨਹੀਂ ਮਿਲਦਾ ਹੈ। ਜੇ ਹੈ ਤਾਂ ਵਿਸਥਾਰ ਨਾਲ ਲਿਖਿਆ ਹੋਇਆ ਮਿਲਦਾ ਹੈ। ਮੈਨੂੰ ਇਹ ਬੜੀ ਪ੍ਰਸੰਨਤਾ ਹੋਈ ਹੈ ਕਿ ਸਾਡੀ ਸੰਸਥਾ ਗੁਰਮਤਿ ਵਿਦਿਆਲਾ ਜੱਥਾ ਰੰਧਾਵਾ ਵਿਚੋਂ ਵਿਦਿਆ ਪ੍ਰਾਪਤ ਕਰਕੇ ਗਿਆਨੀ ਗੁਰਨਾਮ ਸਿੰਘ ਜੀ ਅੰਬਾਲਵੀ ਨੇ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਦੇਹ ਕਾਲ ਤੋਂ ਬਾਅਦ ਮਾਤਾ ਸੁੰਦਰ ਕੌਰ ਜੀ ਦੇ ਜੀਵਨ ਤਕ ਸਾਰਾ ਇਤਿਹਾਸ ੬੬੦ (ਛੇ ਸੌ ਸੱਠ) ਛੰਦਾਂ ਵਿਚ ਕਥਨ ਕੀਤਾ ਹੈ। ਇਹਨਾਂ ਛੰਦਾਂ ਨੂੰ ਮੈਂ ਪੜ੍ਹ ਕੇ ਇਉਂ ਮਹਿਸੂਸ ਕੀਤਾ ਹੈ ਕਿ ਗਿਆਨੀ ਗੁਰਨਾਮ ਸਿੰਘ ਜੀ ਨੇ ਜੱਥੇ ਵਿਚ ਰਹਿ ਕੇ ਪੜ੍ਹੀ ਵਿਦਿਆ ਪੂਰੀ ਤਰ੍ਹਾਂ ਸਫਲ ਕਰ ਲਈ ਹੈ। ਪੰਥ ਦੀ ਲੇਖਣੀ ਦੁਆਰਾ ਨਿੱਗਰ ਸੇਵਾ ਨਿਭਾਉਣ ਵਾਲੇ ਇਸ ਮਹਾਂ ਵਿਦਵਾਨ ਅੰਬਾਲਵੀ ਦਾ ਗ੍ਰੰਥ ੬੬੦ ਛੰਦਾਂ ਵਿਚ ਰਚਿਤ ਇਤਿਹਾਸ ਪੁਰਾਤਨ ਕਾਵਿ ਕਲਾ ਨੂੰ ਜਾਗ੍ਰਿਤ ਕਰਦਾ ਹੈ। ਅੱਜ ਕੱਲ ਦੇ ਕਵੀ ਪਿੰਗਲ ਅਤੇ ਵਿਆਕਰਣ ਤੋਂ ਅਣਜਾਣ ਕਵਿਤਾ ਰੱਚ ਕੇ ਉਸ ਦਾ ਨਾਂ ਖੁੱਲ੍ਹੀ ਕਵਿਤਾ ਰੱਖ ਦਿੰਦੇ ਹਨ। ਜਿਸ ਵਿਚ ਪੁਰਾਤਨ ਕਾਵਿ ਰਚਨਾ ਦੇ ਥਾਂ-ਥਾਂ ਨਿਯਮ ਭੰਗ ਹੋਏ ਦਿੱਸਦੇ ਹਨ। ਖੁੱਲ੍ਹੀ ਕਵਿਤਾ ਦਾ ਇਤਨਾ ਰਿਵਾਜ ਹੋ ਗਿਆ ਹੈ ਕਿ ਲੋਕੀਂ ਪੁਰਾਤਨ ਛੰਦਾਬੰਦੀ ਨੂੰ ਭੁੱਲਦੇ ਜਾ ਰਹੇ ਹਨ।

ਸਾਡੇ ਇਸ ਗਿਆਨੀ ਗੁਰਨਾਮ ਸਿੰਘ ਅੰਬਾਲਵੀ ਨੇ ਪੁਰਾਤਨ ਵਿਦਵਾਨਾਂ ਦੀ ਛੰਦਾਬੰਦੀ ਦੀ ਕਾਵਿ ਰਚਨਾ ਨੂੰ ਮੁੜ ਸੁਰਜੀਤ ਰੱਖਣ ਦਾ ਵੱਡਮੁੱਲਾ ਯਤਨ ਕੀਤਾ ਹੈ। ਜਿੱਥੇ ਕਾਵਿ ਰਚਨਾ ਦੇ ਇਹਨਾਂ ਛੰਦਾਂ ਵਿਚ ਜੌਹਰ ਵਿਖਾਏ ਹਨ, ਉਥੇ ਗੁਰ-ਇਤਿਹਾਸ ਦੀਆਂ ਵੱਡੀਆਂ-ਵੱਡੀਆਂ ਸਾਖੀਆਂ ਨੂੰ ਚਾਰ-ਚਾਰ ਲਾਈਨਾਂ ਵਿਚ ਇਤਿਹਾਸ ਦੀ ਜਾਣਕਾਰੀ ਸੌਖੇ ਤਰੀਕੇ ਨਾਲ ਕੀਤੀ ਹੋਈ ਹੈ। ਅੱਜ ਦਾ ਯੁੱਗ ਵਿਸਥਾਰ ਦੀ ਥਾਂ ਵੱਡੀ ਗੱਲ ਨੂੰ ਸੰਖਿਪਤ ਰੂਪ ਵਿਚ ਪ੍ਰਾਪਤ ਕਰਨਾ ਪਸੰਦ ਕਰਦਾ ਹੈ। ਗਿਆਨੀ ਜੀ ਦੀ ਲੇਖਣੀ ਵਿਚ ਇਹ ਲੋੜ ਵੀ ਬਾਖੂਬੀ ਪ੍ਰਾਪਤ ਹੋਈ ਹੈ। ਦਾਸ ਆਪਣੇ ਵੱਲੋਂ ਗਿਆਨੀ ਗੁਰਨਾਮ ਸਿੰਘ ਜੀ ਅੰਬਾਲਵੀ ਦੀ ਕੀਤੀ ਹੋਈ ਵਡਮੁੱਲੀ ਲੇਖਣੀ ਦੀ ਸੇਵਾ ਲਈ ਵਾਹਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ ਕਿ ਇਹਨਾਂ ਨੂੰ ਲਿਖਣ ਦਾ ਹੋਰ ਵੀ ਬਲ ਬਖਸ਼ਣ। ਹੁਣ ਤਕ ਦੇ ਜਥੇ ਦੇ ਸੈਂਕੜੇ ਸਿੰਘਾਂ ਵਿਚੋਂ ਜੋ ਪੜ੍ਹ ਕੇ ਵੱਡੇ-ਵੱਡੇ ਪੰਥ ਦੇ ਅਸਥਾਨਾਂ ਤੇ ਮਾਣ

ਪ੍ਰਾਪਤ ਕਰ ਚੁੱਕੇ ਹਨ। ਇਹਨਾਂ ਸਾਰਿਆਂ ਵਿਚ ਇਨ੍ਹਾਂ ਦਾ ਵਿਸ਼ੇਸ਼ ਥਾਂ ਹੈ, ਜਿਹੜਾ ਕਿ ਹੋਰ ਕੋਈ ਦੂਸਰਾ ਵਿਦਿਆਰਥੀ ਪ੍ਰਾਪਤ ਨਹੀਂ ਕਰ ਸਕਿਆ। ਜਥੇ ਵਿਚ ਵਿਦਿਆ ਪ੍ਰਾਪਤ ਕਰਨ ਵਾਲੇ ਭਾਵੇਂ ਵੱਡੇ-ਵੱਡੇ ਗੁਣਾਂ ਵਾਲੇ ਨਿਤਨੇਮੀ, ਅਭਿਆਸੀ, ਗੁਰਮਤਿ ਰਹਿਤ ਦੇ ਪੂਰਨ ਧਾਰਨੀ ਉੱਚੇ-ਸੁੱਚੇ ਜੀਵਨ ਵਾਲੇ ਬਹੁਤ ਹਨ। ਹੋਰ ਵੀ ਕਈ ਅਨੇਕਾਂ ਵਿਦਿਆਰਥੀਆਂ ਨੇ ਸਾਡੇ ਜੱਥੇ ਵਿਚ ਰਹਿ ਕੇ ਵਿਦਿਆ ਪ੍ਰਾਪਤ ਕੀਤੀ ਹੈ, ਪਰ ਇਨ੍ਹਾਂ ਸਭ ਨਾਲੋਂ ਗਿਆਨੀ ਜੀ ਵਿਚ ਜਿਹੜੇ ਸੁਨਿਮਰਤਾ ਅਤੇ ਹਰ ਇਕ ਦਾ ਸਤਿਕਾਰ ਕਰਨ ਦੇ ਗੁਣ ਹਨ, ਉਨ੍ਹਾਂ ਦਾ ਕੋਈ ਵੀ ਮੁਕਾਬਲਾ ਨਹੀਂ ਕਰ ਸਕਦਾ। ਅੱਜ ਕਲ੍ਹ ਦੇ ਨਵੇਂ ਵਿਦਿਆਰਥੀਆਂ ਵਿਚੋਂ ਅਜਿਹੇ ਵਡਮੁੱਲੇ ਗੁਣ ਅਲੋਪ ਹੋ ਰਹੇ ਹਨ।

ਅੰਤ ਵਿਚ ਮੈਂ ਕਲਗੀਧਰ ਸੱਚੇ ਪਾਤਸ਼ਾਹ ਅੱਗੇ ਅਰਦਾਸ ਕਰਦਾ ਹਾਂ ਕਿ ਉਨ੍ਹਾਂ ਵਲੋਂ ਚਲਾਈ ਇਸ ਦਮਦਮੀ ਟਕਸਾਲ ਵਿਚ ਇਹੋ ਜਿਹੇ ਹੋਰ ਵੀ ਵਿਦਵਾਨ ਪੈਦਾ ਹੋ ਕੇ ਆਪਣੀ ਲੇਖਣੀ ਦੁਆਰਾ ਪੰਥ ਦੀ ਸੇਵਾ ਨਿਭਾਉਂਦੇ ਰਹਿਣ।

**ਹਰੀ ਸਿੰਘ ਰੰਧਾਵਾ (ਸੰਤ)**
ਜਨਰਲ ਸੈਕਟਰੀ
ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ

ਖਾਲਸਾ ਚੈਰੀਟੇਬਲ ਟਰੱਸਟ
ਗੁਰਮਤਿ ਵਿਦਿਆਲਾ ਜੱਥਾ ਰੰਧਾਵਾ
ਨਜ਼ਦੀਕ ਗੁ: ਜੋਤੀ ਸਰੂਪ ਸਾਹਿਬ
ਚੰਡੀਗੜ੍ਹ ਰੋਡ (ਫਤਹਿਗੜ੍ਹ ਸਾਹਿਬ)

# ਬੇਨਤੀ

ਗੌਰਵਮਈ ਇਤਿਹਾਸ ਕੌਮਾਂ ਦੀ ਜਿੰਦ-ਜਾਨ ਹੁੰਦਾ ਹੈ। ਜਿਸਦੇ ਝਰੋਖਿਆਂ ਵਿੱਚੋਂ ਨਵੀਆਂ ਪੀੜ੍ਹੀਆਂ ਆਪਣੇ ਵਰਤਮਾਨ ਜੀਵਨ ਵਾਸਤੇ ਨਖਸ਼-ਕਦਮੀ ਅਖਤਿਆਰ ਕਰਦੀਆਂ ਹਨ। ਮਾਨਵਤਾ ਦੇ ਅਤੀਤ ਨੂੰ ਵਰਤਮਾਨ ਸਾਹਮਣੇ ਪੇਸ਼ ਕਰਕੇ ਦੁਸ਼ਕਰਮਾਂ ਤੋਂ ਸਾਵਧਾਨੀ ਅਤੇ ਸੁਕਰਮਾਂ ਲਈ ਪ੍ਰੇਰਨਾ ਹੀ ਇਤਿਹਾਸ ਦਾ ਮੁੱਖ ਮੰਤਵ ਹੈ। ਜਿੱਥੇ ਗੁਰਬਾਣੀ ਸਿੱਖ ਕੌਮ ਦੀ ਆਤਮਾ ਹੈ ਉਥੇ ਪ੍ਰੇਮ, ਸ਼ਰਧਾ, ਵਿਸ਼ਵਾਸ, ਪਰਉਪਕਾਰ, ਤਿਆਗ ਤੇ ਬਲੀਦਾਨ ਦੀ ਰੰਗਤ ਵਿੱਚ ਰੰਗਿਆ ਯਥਾਰਥ ਅਧਾਰਿਤ 'ਤੇ ਗੌਰਵਮਈ ਗੁਰ-ਇਤਿਹਾਸ ਸਿੱਖ ਕੌਮ ਦਾ ਜਿਸਮ ਹੈ। ਜਿਸਨੂੰ ਪੜ੍ਹੇ ਅਤੇ ਜਾਣੇ ਬਿਨਾਂ ਸਿੱਖ ਦਾ ਜੀਵਨ ਮੁਕੰਮਲ ਨਹੀਂ ਹੋ ਸਕਦਾ।

**'ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ॥'** ਦੇ ਹੁਕਮ ਅਨੁਸਾਰ ਅਤੇ ਇਤਿਹਾਸਕ ਤੇ ਸਾਹਿਤਕ ਰੁਚੀਆਂ ਤੋਂ ਪ੍ਰੇਰਿਤ ਹੋ ਕੇ ਸਤਿਗੁਰਾਂ ਦੁਆਰਾ ਬਖਸ਼ੇ ਸ਼ੁਭ ਸੰਕਲਪ ਅਧੀਨ, ਸਤਿਗੁਰਾਂ ਦੀ ਰਹਿਮਤ ਦਾ ਸਦਕਾ 'ਗੁਰ-ਇਤਿਹਾਸ ਸਵੱਯੇ' ਗ੍ਰੰਥ 1992 ਈ. ਵਿੱਚ ਲਿਖਣਾ ਅਰੰਭ ਕੀਤਾ ਤੇ 1997 ਈ. ਵਿੱਚ ਦਾਸ ਨੂੰ ਨਮਿੱਤ ਬਣਾ ਕੇ, ਸਤਿਗੁਰਾਂ ਨੇ ਆਪਣਾ ਕਾਰਜ ਆਪ ਹੀ ਸਿਰੇ ਚੜ੍ਹਾਇਆ। ਫਿਰ ਧਰਮਵੰਤ ਪਰਉਪਕਾਰੀ ਮਹਾਂਪੁਰਖ ਵਿਦਿਆਦਾਤੇ ਸਤਿਕਾਰਯੋਗ ਸ੍ਰੀਮਾਨ ਸੰਤ ਬਾਬਾ ਹਰੀ ਸਿੰਘ ਜੀ ਜਥਾ ਰੰਧਾਵਾ ਵਾਲਿਆਂ ਦੀ ਪ੍ਰੇਰਨਾ ਦਾ ਸਦਕਾ 2007 ਈ. ਵਿੱਚ 'ਡਾ. ਗੁਰਿੰਦਰ ਕੌਰ ਅੰਬਾਲਵੀ' ਨੇ ਕਰੜੀ ਮਿਹਨਤ ਤੇ ਲਗਨ ਨਾਲ ਇਸ ਗ੍ਰੰਥ ਦਾ ਟੀਕਾ ਕਰਕੇ ਸੰਪੂਰਣ ਕੀਤਾ। ਇਸ ਕਾਰਜ ਦੀ ਸੰਪੂਰਣਤਾ ਲਈ ਦਾਸ ਪਰਮਪਿਤਾ ਪਰਮਾਤਮਾ ਅਤੇ ਸਤਿਗੁਰੂ ਸਾਹਿਬਾਨ ਦਾ ਹਾਰਦਿਕ ਕੋਟਾਨ ਕੋਟ ਸ਼ੁਕਰਗੁਜ਼ਾਰ ਹੈ।

ਪਾਠਕ ਸੱਜਣਾਂ ਦੇ ਚਰਨਾਂ ਵਿੱਚ ਦਾਸ ਵਿਸ਼ੇਸ਼ ਬੇਨਤੀ ਕਰਨੀ ਚਾਹੁੰਦਾ ਹੈ ਕਿ ਇਸ ਗ੍ਰੰਥ ਨੂੰ ਲਿਖਣ ਦਾ ਮਨੋਰਥ ਮੁਕੰਮਲ ਗੁਰ-ਇਤਿਹਾਸ ਲਿਖਣਾ ਨਹੀਂ ਅਤੇ ਨਾ ਹੀ ਤਰਕ-ਵਿਤਰਕ ਜਾਂ ਆਲੋਚਨਾ ਦੇ ਅਧਾਰ 'ਤੇ ਪ੍ਰਚੱਲਤ ਗੁਰ-ਇਤਿਹਾਸ ਵਿੱਚ ਕੋਈ ਸੋਧ-ਸੁਧਾਈ ਜਾਂ ਛੇੜ-ਛਾੜ ਕਰਨਾ ਹੈ, ਬਲਕਿ ਸਾਗਰ ਵਰਗੇ ਵਿਸ਼ਾਲ ਗੁਰ-ਇਤਿਹਾਸ ਵਿਚੋਂ, ਗੁਰਮਤਿ-ਸਿਧਾਂਤ ਕੱਢ ਕੇ ਅਤੀ-ਸੰਕੋਚਮਈ ਢੰਗ ਦੁਆਰਾ ਇਤਿਹਾਸ-ਪ੍ਰੇਮੀਆਂ ਤੱਕ ਪਹੁੰਚਾ ਕੇ ਗੁਰਮਤਿ ਪ੍ਰੇਰਨਾ ਹੀ ਮੁੱਖ ਮੰਤਵ ਹੈ।

ਭਾਵੇਂ ਅੰਮ੍ਰਿਤ-ਮਈ ਗੁਰੂ ਕਥਾ ਦੇ ਵਿਸ਼ਾਲ ਪ੍ਰਸੰਗ ਚਾਰ ਸਤਰਾਂ (ਸਵੱਯਾ) ਦੇ ਮੁਥਾਜ ਨਹੀਂ ਹੋ ਸਕਦੇ ਅਤੇ ਨਾ ਹੀ ਕਿਸੇ ਵਿਦਵਾਨ ਲਈ ਇਹ ਕਾਰਜ ਸੁਖੈਨ ਜਾਂ ਸੰਭਵ ਹੋ ਸਕਦਾ ਹੈ। ਇਸ ਲਈ ਇਸ ਗ੍ਰੰਥ ਦੇ ਹਰ ਇੱਕ ਸਵੱਈਏ ਵਿੱਚ ਇੱਕ-ਇੱਕ ਪ੍ਰਸੰਗ ਤੇ ਸਿੱਧਾਂਤ ਰੱਖ ਕੇ ਕੇਵਲ ਸੰਕੇਤਮਈ ਤਰੀਕੇ ਦੁਆਰਾ ਗੁਰ-ਇਤਿਹਾਸ ਕਿਹਾ ਗਿਆ ਹੈ। ਇਸ ਨੂੰ ਮੁਕੰਮਲ ਗੁਰ-ਇਤਿਹਾਸ ਸਮਝਣਾ ਪਾਠਕ ਦੀ ਨਿੱਜੀ ਭੁੱਲ ਹੋਵੇਗੀ। ਇਸ ਗ੍ਰੰਥ ਤੋਂ ਪੂਰਨ ਲਾਭ ਤਦ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ ਜੇਕਰ ਪਾਠਕ ਪਹਿਲਾਂ ਤੋਂ ਹੀ ਇਤਿਹਾਸਕ ਪ੍ਰਸੰਗਾਂ ਤੋਂ ਜਾਣੂ ਹੋਵੇਗਾ। ਭਾਵ ਉਸਨੇ ਗੁਰ-ਇਤਿਹਾਸ ਸਬੰਧੀ ਵਿਸਥਾਰ ਸਹਿਤ ਪ੍ਰਚੱਲਤ ਹੋਰ ਗ੍ਰੰਥ ਜਾਂ ਪੁਸਤਕਾਂ ਪੜ੍ਹੀਆਂ ਸੁਣੀਆਂ ਹੋਣਗੀਆਂ।

ਇਨ੍ਹਾਂ ਸਵੱਯਾਂ ਦਾ ਅਧਾਰ ਪ੍ਰਚੱਲਿਤ ਗੁਰ-ਇਤਿਹਾਸ ਦੇ ਮਹਾਨ ਸੋਮਿਆਂ, ਜਿਵੇਂ: ਸ੍ਰੀ ਗੁਰੂ ਨਾਨਕ ਪ੍ਰਕਾਸ਼, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਜਨਮ ਸਾਖੀਆਂ, ਪੰਥ ਪ੍ਰਕਾਸ਼ (ਦੋਵੇਂ), ਭਾਈ ਵੀਰ ਸਿੰਘ ਜੀ, ਕਰਮ ਸਿੰਘ ਹਿਸਟੋਰੀਅਨ, ਪ੍ਰਿੰਸੀਪਲ ਸਤਿਬੀਰ ਸਿੰਘ ਜੀ, ਭਾਈ ਕਾਨ੍ਹ ਸਿੰਘ ਜੀ ਨਾਭਾ ਆਦਿ ਦੇ ਇਤਿਹਾਸਕ-ਪ੍ਰਕਾਸ਼ਨ ਆਦਿ ਨੂੰ ਬਣਾਇਆ ਗਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਪ੍ਰਸੰਗਾਂ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ

ਸਿੰਘ ਜੀ ਪਿੱਛੋਂ ਸਤਿਕਾਰਯੋਗ ਮਾਤਾ ਸੁੰਦਰ ਕੌਰ ਜੀ ਦੇ ਜੋਤੀਜੋਤ ਸਮਾਉਣ ਤੱਕ ਦੇ ਮੁਕੰਮਲ ਤੇ ਵਿਸ਼ਾਲ ਗੁਰ-ਇਤਿਹਾਸ ਵਿਚੋਂ ਸਿਧਾਂਤ ਦੇ ਅਧਾਰ ਉਤੇ ਚੁਣ ਕੇ ਇਹ ਸਵੱਯੇ ਲਿਖੇ ਗਏ ਹਨ। ਅਲਪ ਬੁੱਧੀ ਦਾ ਸਦਕਾ ਇਤਿਹਾਸ ਪੱਖੋਂ ਊਣਤਾਈਆਂ ਜ਼ਰੂਰ ਰਹੀਆਂ ਹੋਣਗੀਆਂ। ਅਤੀ ਸੰਖੇਪਤਾ ਕਾਰਨ ਇਸ ਕਾਵਯ-ਗ੍ਰੰਥ ਵਿੱਚ ਅਲੰਕਾਰ, ਰਸ, ਪ੍ਰਤੀਕ, ਚਿੰਨ੍ਹ, ਬਿੰਬ ਤੇ ਛੰਦ-ਮਾਤਰਾਵਾਂ ਦੀ ਪੂਰਨਤਾ ਆਦਿ ਦਾ ਅਭਾਵ ਸੁਤੇ ਹੀ ਸੰਭਵ ਹੈ। ਸਾਹਿਤਕਾਰ ਸੱਜਣ ਇੱਥੇ ਦਾਸ ਦੀ ਸੰਖੇਪਤਾ ਕਾਰਨ ਬਣੀ ਮਜਬੂਰੀ ਨੂੰ ਸਮਝ ਕੇ ਖਿਮਾਂ ਕਰਨ। ਕਿਉਂਕਿ ਦਾਸ ਦਾ ਮੁੱਖ ਮੰਤਵ ਇਥੇ ਕਾਵਿ-ਕਲਾ ਦਾ ਪ੍ਰਦਰਸ਼ਨ ਨਾ ਹੋ ਕੇ, ਇਤਿਹਾਸਕ ਸਿਧਾਂਤ ਪੇਸ਼ ਕਰਨਾ ਹੈ।

ਗੁਰ-ਇਤਿਹਾਸ ਦੇ ਮਹਾਨ ਸਾਗਰ ਵਿੱਚੋਂ ਜੋ ਕੁੱਝ ਦਾਸ ਦੀ ਤੁੱਛ ਬੁੱਧੀ ਦੀ ਪਕੜ ਵਿੱਚ ਆ ਸਕਿਆ, ਉਨ੍ਹਾਂ ਮਹਾਨ ਇਤਿਹਾਸਕ ਮੋਤੀਆਂ ਨੂੰ ਗੁਰੂ ਕਥਾ ਪ੍ਰੇਮੀ ਗੁਰਮੁਖ ਰੂਪੀ ਹੰਸਾਂ ਤੱਕ ਪਹੁੰਚਾਉਂਣ ਲਈ ਇਹ ਇੱਕ ਤੁੱਛ ਜਿਹਾ ਯਤਨ ਹੈ। ਦਾਸ ਉਮੀਦ ਕਰਦਾ ਹੈ ਕਿ ਸ਼ਰਧਾਵਾਨ ਗੁਰ-ਇਤਿਹਾਸ ਪ੍ਰੇਮੀ, ਵਿਦਵਾਨ ਸੱਜਣ, ਕਥਾ ਵਾਚਕ ਤੇ ਗੁਰਮਤਿ ਪ੍ਰਚਾਰਕ ਇਸ ਗ੍ਰੰਥ ਤੋਂ ਜ਼ਰੂਰ ਲਾਭ ਉਠਾ ਸਕਣਗੇ। ਨਿੱਜੀ ਅਲਪਗਤਾ ਕਾਰਨ ਰਹੀਆਂ ਤੁੱਟੀਆਂ ਅਤੇ ਭੁੱਲਾਂ-ਚੁੱਕਾਂ ਲਈ ਦਾਸ ਖਿਮਾਂ ਦਾ ਜਾਚਕ ਹੈ।

ਗੁਰੂ ਪੰਥ ਦਾ ਦਾਸ :

**ਗਿਆਨੀ ਗੁਰਨਾਮ ਸਿੰਘ ਅੰਬਾਲਵੀ**

(ਵਿਦਿਆਰਥੀ, ਗੁਰਮਤਿ ਵਿਦਿਆਲਾ ਜੱਥਾ ਰੰਧਾਵਾ, ਸ੍ਰੀ ਫਤਹਿਗੜ੍ਹ ਸਾਹਿਬ)
(ਪੰਜਾਬ)

# ਦੋ ਸ਼ਬਦ

ਪਿਆਰੇ ਪਾਠਕ ਜਨੋਂ!

ਆਪ ਜੀ ਦੇ ਹੱਥਾਂ ਵਿੱਚ ਇਹ 'ਗੁਰ-ਇਤਿਹਾਸ ਸਵੱਯੇ' ਗ੍ਰੰਥ ਗਿਆਨੀ ਗੁਰਨਾਮ ਸਿੰਘ ਅੰਬਾਲਵੀ ਜੀ ਦੀ ਸਖਤ ਮਿਹਨਤ, ਵਿਦਿਅਕ ਕੁਸ਼ਲਤਾ, ਕਾਵਿ-ਪਿਆਰ ਅਤੇ ਆਪਣੇ ਸਤਿਗੁਰਾਂ ਪ੍ਰਤੀ ਪੂਰਨ ਸ਼ਰਧਾ ਅਤੇ ਨਿਸ਼ਠਾ ਦਾ ਪ੍ਰਣਾਮ ਹੈ। ਇਹ ਮੇਰਾ ਸੁਭਾਗ ਹੈ ਕਿ ਸਤਿਕਾਰਯੋਗ ਸ੍ਰੀਮਾਨ ਸੰਤ ਬਾਬਾ ਹਰੀ ਸਿੰਘ ਜੀ ਰੰਧਾਵੇ ਵਾਲਿਆਂ ਦੀ ਪ੍ਰੇਰਨਾ ਦਾ ਸਦਕਾ, ਮੈਨੂੰ ਇਸ ਮਹਾਨ ਕਾਵਿ ਰਚਨਾ ਦਾ ਟੀਕਾ ਕਰਨ ਦੀ ਸੇਵਾ ਪ੍ਰਾਪਤ ਹੋਈ ਹੈ। ਸਮੇਂ ਦੀ ਤੇਜ਼ ਰਫ਼ਤਾਰ ਨੂੰ ਮੱਦੇ-ਨਜ਼ਰ ਰੱਖਦੇ ਹੋਏ ਕਵੀ ਅੰਬਾਲਵੀ ਜੀ ਨੇ ਗੁਰ-ਇਤਿਹਾਸ ਦੇ ਮਹਾਨ ਸਮੁੰਦਰ ਵਿਚੋਂ ਅਤੀ ਸੂਖਮ ਰੂਪ ਵਿੱਚ ਇਤਿਹਾਸਕ-ਸਾਰ ਰੱਖਦੇ ਹੋਏ ਇਨ੍ਹਾਂ ਸਵੱਈਆਂ ਦੁਆਰਾ ਗੁਰਮਤਿ-ਸਿਧਾਂਤ ਪ੍ਰਗਟ ਕੀਤੇ ਹਨ। ਜੋ ਹਰ ਇਕ ਗੁਰ-ਇਤਿਹਾਸ ਪ੍ਰੇਮੀ ਲਈ ਬੜੇ ਲਾਭਦਾਇਕ ਸਿੱਧ ਹੋਣਗੇ।

ਕਵੀ ਜੀ ਨੇ ਇਸ ਗ੍ਰੰਥ ਦੀ ਸਾਰੀ ਰਚਨਾ ਸਰਬ ਲੋਕ-ਪ੍ਰਿਯ ਸਵੱਯੇ ਛੰਦ ਵਿੱਚ ਹੀ ਕਥਨ ਕੀਤੀ ਹੈ। ਹਰ ਇੱਕ ਸਵੱਯੇ ਦੀਆਂ ਚਾਰ ਸਤਰਾਂ ਵਿੱਚ ਹੀ ਸੰਕੇਤ ਮਾਤਰ ਇਤਿਹਾਸਕ ਪ੍ਰਸੰਗ ਕਹਿ ਕੇ ਅਖੀਰ ਇਤਿਹਾਸਕ ਗੁਰਮਤਿ ਸਿਧਾਂਤ ਜਾਂ ਸਿੱਟਾ ਕੱਢਿਆ ਹੈ। ਇਸੇ ਸਿੱਟੇ ਜਾਂ ਸਿਧਾਂਤ ਦੇ ਅਧਾਰ ਉਤੇ ਹਰ ਇੱਕ ਸਵੱਯੇ ਦਾ ਸਿਰਲੇਖ ਰੱਖਿਆ ਹੈ। ਭਾਵੇਂ ਗੁਰ-ਇਤਿਹਾਸ ਸਬੰਧੀ ਬਹੁਤ ਸਾਰੇ ਮਹਾਨ ਵਿਦਵਾਨਾਂ ਦੀਆਂ ਕਾਵਿਕ ਤੇ ਵਾਰਤਕ ਰਚਨਾਵਾਂ ਸਾਡੇ ਪਾਸ ਪ੍ਰਾਪਤ ਹਨ ਤੇ ਇਤਿਹਾਸ ਪ੍ਰੇਮੀ ਉਨ੍ਹਾਂ ਤੋਂ ਲਾਭ ਪ੍ਰਾਪਤ ਕਰ ਰਹੇ ਹਨ। ਪਰ ਇਸ ਤਰ੍ਹਾਂ ਇੱਕ ਛੰਦ ਵਿੱਚ ਪੂਰਨ ਪ੍ਰਸੰਗ ਰੱਖ ਕੇ ਅਤੇ ਸਿਧਾਂਤ ਅਧਾਰਿਤ ਸਿਰਲੇਖ ਰੱਖ ਕੇ ਸੰਖੇਪ ਰੂਪ ਵਿੱਚ ਇਤਿਹਾਸ ਦੇ ਸਾਰ ਨੂੰ ਪਾਠਕਾਂ ਤੱਕ ਪਹੁੰਚਾਉਂਣ ਲਈ ਇਹ ਇੱਕ ਆਪਣੇ ਆਪ ਵਿੱਚ ਅਦੁੱਤੀ ਰਚਨਾ ਹੈ।

ਟੀਕਾ ਕਰਨ ਸਮੇਂ ਮੇਰਾ ਵੀ ਇਹੋ ਯਤਨ ਰਿਹਾ ਹੈ ਕਿ ਜਦੋਂ ਮੂਲ ਰੂਪ ਵਿੱਚ ਅਤੀ ਸੰਖੇਪਤਾ ਹੈ ਤਾਂ ਟੀਕੇ ਵਿੱਚ ਵੀ ਵਿਸਥਾਰ ਤੋਂ ਸੰਕੋਚ ਕੀਤਾ ਗਿਆ ਹੈ। ਕੇਵਲ ਸ਼ਾਬਦਿਕ ਅਰਥਾਂ ਦੇ ਅਧਾਰ 'ਤੇ ਹੀ ਟੀਕਾ ਕੀਤਾ ਗਿਆ ਹੈ। ਕਿਸੇ ਪ੍ਰਕਾਰ ਦੇ ਵੀ ਹੋਰ ਪ੍ਰਮਾਣ ਜਾਂ ਹਵਾਲਿਆਂ ਆਦਿ ਤੋਂ ਪ੍ਰਹੇਜ਼ ਕਰਕੇ ਇਹ ਜ਼ਿੰਮੇਦਾਰੀ ਪਾਠਕ ਸੱਜਣਾਂ ਉੱਪਰ ਹੀ ਛੱਡ ਦਿੱਤੀ ਗਈ ਹੈ, ਤਾਂ ਜੋ ਗ੍ਰੰਥ ਦੀ ਸੰਖੇਪਤਾ ਬਣੀ ਰਹੇ। ਜਿੱਥੇ ਜ਼ਰੂਰਤ ਮਹਿਸੂਸ ਕੀਤੀ ਉਥੇ ਅੰਬਾਲਵੀ ਸਾਹਿਬ ਤੋਂ ਪੁੱਛ ਕੇ ਵੀ ਅਰਥ ਲਿਖੇ ਗਏ ਹਨ। ਫਿਰ ਵੀ ਕਵੀ ਦੇ ਉੱਚੇ ਭਾਵਾਂ ਨੂੰ ਸਮਝਣਾ ਕਠਿਨ ਹੁੰਦਾ ਹੈ। ਅਰਥਾਂ 'ਚ ਰਹੀਆਂ ਤਰੁੱਟੀਆਂ ਲਈ ਖਿਮਾਂ ਜਾਚਨਾ ਕਰਦੀ ਹਾਂ ਅਤੇ ਆਸ ਕਰਦੀ ਹਾਂ ਕਿ ਇਸ ਮਹਾਨ ਰਚਨਾ ਤੋਂ ਪਾਠਕ ਜਨ ਲਾਭ ਜ਼ਰੂਰ ਉਠਾਉਂਣਗੇ।

ਸ਼ੁਭ ਕਾਮਨਾਵਾਂ ਸਹਿਤ

**ਡਾ. ਗੁਰਿੰਦਰ ਕੌਰ ਅੰਬਾਲਵੀ** (ਟੀਕਾਕਾਰ)
ਐਮ. ਏ. (ਇਤਿਹਾਸ, ਪੰਜਾਬੀ, ਅੰਗਰੇਜ਼ੀ) ਬੀ.ਐਡ. ਤੇ ਪ੍ਰਕ੍ਰਿਤਕ ਚਕਿਤਸਕ,
ਸਕੱਤਰ-ਅੰਬਾਲਵੀ ਸੇਵਾ ਸੰਸਥਾਨ,
ਕੋਟਾ (ਰਾਜਸਥਾਨ)।

# ਧੰਨਵਾਦ

ਸਤਿਕਾਰਯੋਗ ਸੰਤ ਬਾਬਾ ਹਰੀ ਸਿੰਘ ਜੀ ਗੁਰਮਤਿ ਵਿਦਿਆ ਜੱਥਾ ਰੰਧਾਵਾ
ਅਤੇ
ਭਾਈ ਚਤਰ ਸਿੰਘ ਜੀਵਨ ਸਿੰਘ, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ
ਵਾਲਿਆਂ ਦਾ ਜਿਨ੍ਹਾਂ ਦੇ ਪੂਰਨ ਸਹਿਯੋਗ ਦਾ ਸਦਕਾ
ਇਹ ਗ੍ਰੰਥ ਛਪ ਕੇ ਪਾਠਕਾਂ ਤੱਕ ਪਹੁੰਚ ਸਕਿਆ।

ਵੱਲੋਂ : ਗਿਆਨੀ ਗੁਰਨਾਮ ਸਿੰਘ ਅੰਬਾਲਵੀ

ੴਸਤਿਗੁਰ ਪ੍ਰਸਾਦਿ॥

# ਤਤਕਰਾ

ੴ ਸਤਿਗੁਰ ਪ੍ਰਸਾਦਿ॥

# ਅਥ 'ਗੁਰ-ਇਤਿਹਾਸ ਸਵੱਯੇ' ਲਿਖਯਤੇ

## ਮੰਗਲਾ-ਚਰਣ

**ਦੋਹਰਾ:** **ਆਦਿ ਪੁਰਖ ਸ੍ਰੀ ਵਾਹਿਗੁਰੂ, ਸਤਿ ਚਿਤ ਅਨਦ ਸਰੂਪ।**
**ਬੰਦ ਦੋਊ ਕਰ, ਬੰਦ ਮਮ, ਅਗਮ ਅਜੋਨਿ ਅਨੂਪ॥੧॥**

**ਸ਼ਬਦਾਰਥ:** ਆਦਿ - ਮੁੱਢ, ਬ੍ਰਹਮ, ਪੁਰਖ - ਸਰਵ ਵਿਆਪਕ ਪਾਰਬ੍ਰਹਮ, ਸ੍ਰੀ - ਸ੍ਰੇਸ਼ਟ, ਆਦਰ ਬੋਧਕ ਸ਼ਬਦ, ਵਾਹਿਗੁਰੂ - ਪਰਮਾਤਮਾ, ਪ੍ਰਭੂ, ਸਤਿ - ਨਾਮ ਤੋਂ ਰਹਿਤ, ਚਿਤ - ਚੇਤਨ, ਬੰਦ ਦੋਊ ਕਰ - ਦੋਵੇਂ ਹੱਥ ਜੋੜਕੇ, ਬੰਦ ਮਮ - ਮੇਰੀ ਨਮਸਕਾਰ ਹੈ, ਅਗਮ - ਪਹੁੰਚ ਤੋਂ ਪਰ੍ਹੇ, ਅਜੋਨਿ - ਜੂਨੀ ਰਹਿਤ, ਅਨੂਪ-ਅਨੁਪਮ (ਜਿਸਦੀ ਉਪਮਾ ਨਾ ਕੀਤੀ ਜਾ ਸਕੇ।

**ਵਿਆਖਿਆ:** ਜਗਤ ਦਾ ਮੁੱਢ ਅਤੇ ਸਰਵ-ਵਿਆਪਕ ਸ੍ਰੇਸ਼ਟ ਪਰਮਾਤਮਾ (ਪ੍ਰਭੂ), ਜੋ ਸਤ ਚਿਤ ਅਨਦ ਸਰੂਪ, ਮਨ ਬੁੱਧੀ ਤੇ ਇੰਦ੍ਰੀਆਂ ਦੀ ਪਹੁੰਚ ਤੋਂ ਪਰ੍ਹੇ, ਜੂਨੀਆਂ ਤੋਂ ਰਹਿਤ, ਅਨੂਪਮ ਸਰੂਪ ਹੈ। ਉਸ ਪ੍ਰਭੂ ਜੀ ਨੂੰ ਦੋਵੇਂ ਹੱਥ ਜੋੜ ਕੇ ਮੇਰੀ ਨਮਸਕਾਰ ਹੈ।

**ਸ੍ਵੈਯਾ:** **ਦਸ ਰੂਪ ਧਰੇ ਕਲਿ ਤਾਰਨ ਕੋ, ਗੁਰੂ ਨਾਨਕ, ਅੰਗਦ, ਬੁਧਿਦਾ ਮੰਦਨ।**
**ਅਮਰਦਾਸ, ਰਾਮਦਾਸ ਗੁਰੂ, ਅਰਜਨ ਹਰਿਗੋਬਿੰਦ ਪਾਪ ਨਿਕੰਦਨ।**
**ਸ੍ਰੀ ਹਰਿਰਾਇ, ਗੁਰੂ ਹਰਿਕ੍ਰਿਸ਼ਨੰ, ਤੇਗ ਬਹਾਦਰ ਗੁਰੂ ਸਮ ਚੰਦਨ।**
**ਗੋਬਿੰਦ ਸਿੰਘ, ਗੁਰੂ ਗ੍ਰੰਥ ਸਾਹਿਬ ਕੋ, ਪੁਨ ਪੁਨ ਸਿਰ ਨਾਇ ਦਾਸ ਕੀ ਬੰਦਨ॥੨॥**

**ਸ਼ਬਦਾਰਥ:** ਕਲਿ - ਕਲਯੁਗ, ਬੁਧਿਦਾ - ਬੁੱਧੀ ਦੇਣ ਵਾਲੇ, ਮੰਦਨ - ਮੰਦਿਆਂ ਨੂੰ, ਪਾਪ ਨਿਕੰਦਨ - ਪਾਪਾਂ ਦਾ ਨਾਸ ਕਰਨ ਵਾਲੇ, ਸਮ ਚੰਦਨ - ਚੰਦਨ ਵਰਗੇ ਭਾਵ ਸੀਤਲ ਸੁਭਾਅ ਵਾਲੇ, ਪੁਨ ਪੁਨ - ਬਾਰ ਬਾਰ, ਸਿਰ ਨਾਇ ਬੰਦਨ - ਸਿਰ ਨਿਵਾ ਕੇ ਨਮਸਕਾਰ ਹੈ।

**ਵਿਆਖਿਆ:** ਪ੍ਰਮਾਤਮਾ ਨੇ ਕਲਯੁਗੀ ਜੀਵਾਂ ਨੂੰ ਤਾਰਨ ਲਈ ਸਤਿਗੁਰਾਂ ਦੇ ਦਸ ਰੂਪ ਧਾਰਨ ਕੀਤੇ, ਪਹਿਲੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਦੂਜੇ ਗੁਰੂ ਅੰਗਦ ਦੇਵ ਜੀ ਮੰਦਿਆਂ ਨੂੰ ਵੀ ਬੁੱਧੀ ਪ੍ਰਦਾਨ ਕਰਨ ਵਾਲੇ ਹਨ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਜੋ ਪਾਪਾਂ ਦੇ ਨਾਸ ਕਰਨ ਵਾਲੇ ਹਨ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ, ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ, ਚੰਦਨ ਵਰਗੇ ਸੀਤਲ ਸੁਭਾਅ ਦੇ ਮਾਲਕ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਬਾਰ-ਬਾਰ ਸਿਰ ਨਿਵਾ ਕੇ ਦਾਸ (ਕਵੀ) ਦੀ ਨਮਸਕਾਰ ਹੈ।

**ਸੋਰਠਾ: ਗੁਰ ਸੰਗਤ, ਗੁਰ ਖਾਲਸਾ, ਸੰਤਨ ਸਿੰਘ ਮਨਾਇਕੈ।**
**ਗ੍ਰੰਥ ਲਿਖੂੰ ਉਰ ਲਾਲਸਾ, ਸਭਹਿਨ ਸੀਸ ਨਿਵਾਇਕੈ॥ ੩॥**

**ਸ਼ਬਦਾਰਥ:** ਉਰ ਲਾਲਸਾ - ਦਿਲ ਵਿੱਚ ਇੱਛਾ ਹੈ, ਸਭਹਿਨ - ਸਾਰਿਆਂ ਨੂੰ।

**ਵਿਆਖਿਆ:** ਗੁਰੂ ਰੂਪ ਸਾਧ ਸੰਗਤ, ਗੁਰੂ ਰੂਪ ਖਾਲਸਾ, ਗੁਰੂ ਪਿਆਰੇ ਸੰਤ ਤੇ ਸਿੰਘਾਂ, ਇਨ੍ਹਾਂ ਸਾਰਿਆਂ ਨੂੰ ਸਿਰ ਨਿਵਾ ਕੇ ਭਾਵ ਨਮਸਕਾਰ ਕਰਕੇ ਤੇ ਮਨਾ ਕੇ, ਮੈਂ ਆਪਣੇ ਦਿਲ ਵਿੱਚ ਇਹ ਗ੍ਰੰਥ ਲਿਖਣ ਦੀ ਇੱਛਾ ਕਰਦਾ ਹਾਂ।

**ਦੋਹਰਾ: ਜਗਤ ਸਿੰਘ, ਹਰਦਯਾਲ ਸਿੰਘ, ਦਰਸ਼ਨ ਸਿੰਘ ਵਿਦਵਾਨ।**
**ਵਿਦਿਆ ਗੁਰੁ ਮਮ ਬੰਦਨਾ, ਸੰਤ ਹਰੀ ਸਿੰਘ ਜਾਨ॥ ੪॥**

**ਸ਼ਬਦਾਰਥ:** ਵਿਦਿਆ ਗੁਰੁ - ਵਿਦਿਆ ਪ੍ਰਦਾਨ ਕਰਨ ਵਾਲੇ, ਮਮ ਬੰਦਨਾ - ਮੇਰੀ ਨਮਸਕਾਰ ਹੈ।

**ਵਿਆਖਿਆ:** ਸਤਿਕਾਰਯੋਗ ਮੇਰੇ ਵਿਦਿਆਦਾਤੇ, ਸ੍ਰੀਮਾਨ ਜਗਤ ਸਿੰਘ ਜੀ ਵੈਦਰਾਜ ਖੈਰਪੁਰ (ਜਿਨ੍ਹਾਂ ਨੇ ਦਾਸ ਨੂੰ ਅਯੁਰਵੈਦਿਕ ਪੜ੍ਹਾਈ), ਸ੍ਰੀਮਾਨ ਸੰਤ ਹਰਦਯਾਲ ਸਿੰਘ ਜੀ ਹਰਗਣਾਂ (ਜਿਨ੍ਹਾਂ ਨੇ ਕੀਰਤਨ ਦੀ ਦਾਤ ਦਿੱਤੀ ਤੇ ਅਧਿਆਤਮਿਕਤਾ ਦਾ ਮਾਰਗ-ਦਰਸ਼ਨ ਕੀਤਾ), ਸ੍ਰੀਮਾਨ ਗਿਆਨੀ ਦਰਸ਼ਨ ਸਿੰਘ ਜੀ ਸਹੌੜਾਂ (ਜਿਨ੍ਹਾਂ ਨੇ ਦਾਸ ਨੂੰ ਵਿਆਕਰਣ ਤੇ ਪਿੰਗਲ ਸ਼ਾਸਤ੍ਰ ਪੜ੍ਹਾਇਆ) ਅਤੇ ਸ੍ਰੀਮਾਨ ਸੰਤ ਹਰੀ ਸਿੰਘ ਜੀ ਰੰਧਾਵੇ ਵਾਲੇ (ਜਿਨ੍ਹਾਂ ਨੇ ਕਿਰਪਾ ਕਰਕੇ ਦਾਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਣ ਸੰਥਿਆ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਣ ਕਥਾ, ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਕਥਾ ਸਬੰਧੀ ਹੋਰ ਅਨੇਕ ਗ੍ਰੰਥਾਂ ਸਮੇਤ ਵੇਦਾਂਤ ਦੀ ਵਿਦਿਆ ਪ੍ਰਦਾਨ ਕੀਤੀ), ਇਨ੍ਹਾਂ ਮਹਾਨ ਵਿਦਿਆ ਗੁਰਾਂ ਦੇ ਚਰਨਾਂ ਉਤੇ ਮੇਰੀ ਨਮਸਕਾਰ ਹੈ। (ਇਹ ਜਾਣਕਾਰੀ ਕਵੀ ਅੰਬਾਲਵੀ ਜੀ ਦੁਆਰਾ ਆਪ ਦਿੱਤੀ ਗਈ ਹੈ ਵਿਦਿਆ ਸਬੰਧੀ)

**ਸ੍ਵੈਯਾ: ਗੁਰੂ ਨਾਨਕ ਨੇ ਦਸ ਰੂਪ ਧਰੇ, ਕਲਿ ਤਾਰਨ ਕੋ ਉਪਕਾਰ ਕਮਾਏ।**
**ਉਨ ਕੀ ਉਪਮਾ ਲਿਖਿ ਗੁਨੀਅਨ ਨੇ, ਬਹੁ ਗ੍ਰੰਥ ਰਚੇ, ਸੁਠ ਕੀਰਤਿ ਗਾਏ।**
**ਗੁਰੂ ਜਸ ਕੋ ਸਿੰਧ ਵਿਸਾਲ ਘਨਾ, ਕਿਛੁ ਬੂੰਦਨ ਗਹਿ ਮਨਿ ਲਿਖਨ ਕੁ ਚਾਏ।**
**ਅਤਿ ਸੂਖਮ ਰੂਪ, ਸੰਕੇਤਨ ਮੇਂ, ਕਹੂੰ 'ਗੁਰੁ ਇਤਿਹਾਸ ਸਵੱਯੇ' ਗਾਏ॥ ੫॥**

**ਸ਼ਬਦਾਰਥ:** ਕਲਿ - ਕਲਯੁਗ, ਉਪਕਾਰ - ਪਰਉਪਕਾਰ ਜਾਂ ਭਲੇ ਕੰਮ, ਸੁਠ ਕੀਰਤਿ ਗਾਏ - ਸੋਹਣਾ ਜਸ ਗਾ ਕੇ, ਸਿੰਧ - ਸਮੁੰਦਰ, ਵਿਸ਼ਾਲ ਘਨਾ - ਬਹੁਤ ਬੜਾ, ਕਿਛੁ ਬੂੰਦਨ ਗਹਿ - ਕੁਝ ਬੂਦਾਂ ਲੈ ਕੇ, ਅਤਿ ਸੂਖਮ ਰੂਪ - ਬਹੁਤ ਹੀ ਛੋਟੇ ਰੂਪ 'ਚ, ਸੰਕੇਤਨ ਮੇਂ - ਸੰਕੇਤਾਂ ਵਿੱਚ, 'ਗੁਰ-ਇਤਿਹਾਸ ਸਵੱਯੇ' - ਗੁਰੂ ਇਤਿਹਾਸ ਦੇ ਸਵੱਯੇ, (ਇਹੋ ਇਸ ਗ੍ਰੰਥ ਦਾ ਨਾਮ ਰੱਖਿਆ ਹੈ)

**ਵਿਆਖਿਆ:** ਕਲਿਯੁਗ ਨੂੰ ਤਾਰਨ ਵਾਸਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਸ ਸਰੂਪ ਧਾਰਨ ਕੀਤੇ ਅਤੇ ਜੀਵਾਂ ਉੱਪਰ ਪਰਉਪਕਾਰ ਕਮਾਏ। ਉਨ੍ਹਾਂ ਦੀ ਉਪਮਾਂ ਲਿਖਕੇ ਗੁਨੀ ਜਨੋਂ ਨੇ ਬਹੁਤ ਸਾਰੇ ਗ੍ਰੰਥ ਬਣਾਏ ਹਨ, ਜਿਨ੍ਹਾਂ ਵਿੱਚ ਗੁਰੂ ਸਾਹਿਬਾਨ ਦਾ ਸੁੰਦਰ ਜਸ ਗਾਇਨ ਕੀਤਾ ਹੈ। ਗੁਰੂ ਦੇ ਜਸ ਦਾ ਸਮੁੰਦਰ (ਗੁਰ ਇਤਿਹਾਸ) ਬਹੁਤ ਵਿਸ਼ਾਲ ਹੈ। ਉਸ ਵਿਚੋਂ ਕੁੱਝ ਕੁ ਬੂੰਦਾਂ ਲੈ ਕੇ, ਮਨ ਵਿੱਚ ਸਤਿਗੁਰਾਂ ਦਾ ਜਸ ਲਿਖਣ ਦਾ ਚਾਅ ਪੈਦਾ ਹੋਇਆ ਹੈ। ਇਸ ਗ੍ਰੰਥ ਵਿੱਚ ਮੈਂ ਬਹੁਤ ਹੀ ਸੰਖੇਪ 'ਚ ਅਤੇ ਸੰਕੇਤ ਮਾਤਰ 'ਗੁਰੁ ਇਤਿਹਾਸ ਸਵੱਯੇ' ਕਹੂੰਗਾ।

(ਸਤਿਗੁਰ ਜੀ ਆਪ ਆਪਣੀ ਕ੍ਰਿਪਾ ਦੁਆਰਾ ਇਸ ਗ੍ਰੰਥ ਨੂੰ ਨਿਰਵਿਘਨ ਸੰਪੂਰਣ ਕਰਾਉਣ ਲਈ ਰਹਿਮਤ ਬਖਸ਼ਣ, ਇਹੋ ਬੇਨਤੀ ਹੈ।)

## ਅਵਤਾਰ ਧਾਰਨ ਕਾਰਨ

**ਸ੍ਵੈਯਾ:** **ਜਬ ਪਾਪ ਪਖੰਡ ਪਸਾਰ ਕਰੇ, ਤਜਿ ਧਰਮ, ਅਧਰਮ ਕਰੈਂ ਨਰ ਨਾਰੀ।**
**ਤਜਿਕੇ ਰਜਧਾਨੀ ਧਰਮ ਚਲੇ, ਹੁਇ ਮੁਖੀਏ ਚੋਰ ਯਾਰ ਬਿਭਚਾਰੀ।**
**ਨ੍ਰਿਪ ਜੁਲਮੀ ਬਾਰ ਕਿਦਾਰ ਭਖੈ, ਅਗਯਾਨ ਅੰਧਾਰ ਹੋਇ ਧਰਿ ਭਾਰੀ।**
**ਸਭ ਜਗ ਕੇ ਪਾਪ ਬਿਦਾਰਨ ਕੋ, ਤਬ ਆਪ ਧਰੇ ਅਵਤਾਰ ਮੁਰਾਰੀ॥ ੬॥**

**ਸ਼ਬਦਾਰਥ:** ਤਜਿ ਧਰਮ – ਧਰਮ ਤਜ ਕੇ, ਰਜਧਾਨੀ – ਰਾਜਧਾਨੀ, ਨ੍ਰਿਪ – ਰਾਜੇ, ਬਾਰ – ਵਾੜ, ਕਿਦਾਰ – ਖੇਤ, ਭਖੈ– ਖਾਏ, ਧਰਿ – ਧਰਤੀ ਉੱਪਰ, ਪਾਪ ਬਿਦਾਰਨ ਕੋ – ਪਾਪਾਂ ਨੂੰ ਨਾਸ ਕਰਨ ਵਾਸਤੇ, ਮੁਰਾਰੀ – ਪਰਮਾਤਮਾ, ਪ੍ਰਭੂ।

**ਵਿਆਖਿਆ:** ਜਦੋਂ ਸੰਸਾਰ ਵਿੱਚ ਪਾਪ ਅਤੇ ਪਖੰਡ ਆਪਣਾ ਪਸਾਰਾ ਕਰ ਲਵੇ, ਇਸਤ੍ਰੀ ਪੁਰਸ਼ ਸਭ ਲੋਕ ਧਰਮ ਨੂੰ ਤਿਆਗ ਕੇ ਅਧਰਮ ਕਰਨ ਲੱਗ ਪੈਣ, ਧਰਮ ਆਪਣੀਆਂ ਚਾਰੇ ਰਾਜਧਾਨੀਆਂ (ਨ੍ਰਿਪ, ਤੀਰਥ, ਸੰਤ ਤੇ ਵਿਦਵਾਨ) ਨੂੰ ਛੱਡ ਕੇ ਚਲਾ ਜਾਵੇ, ਸੰਸਾਰ ਦੇ ਆਗੂ ਚੋਰ ਯਾਰ ਤੇ ਬਿਭਚਾਰੀ ਲੋਕ ਬਣ ਜਾਣ, ਰਾਜੇ ਆਪਣੀ ਪਰਜਾ ਉਪਰ ਆਪ ਜ਼ੁਲਮ ਕਰਨ, ਖੇਤ ਨੂੰ ਵਾੜ ਹੀ ਖਾਣ ਲੱਗ ਪਵੇ, ਧਰਤੀ ਉਤੇ ਭਾਰੀ ਅਗਿਆਨ ਦਾ ਅੰਧਕਾਰ ਛਾ ਜਾਵੇ, ਉਦੋਂ ਜਗਤ ਦੇ ਸਾਰੇ ਪਾਪਾਂ ਦਾ ਨਾਸ ਕਰਨ ਲਈ (ਕਿਸੇ ਨਾ ਕਿਸੇ ਰੂਪ ਵਿੱਚ) ਆਪ ਪ੍ਰਮਾਤਮਾ ਅਵਤਾਰ ਧਾਰਨ ਕਰਦਾ ਹੈ।

## ਧਰਤੀ ਦੀ ਪੁਕਾਰ *(ਧਰਤੀ ਅਤੇ ਅਕਾਲ ਪੁਰਖ ਸੰਵਾਦ)*

**ਸ੍ਵੈਯਾ:** **'ਹੇ ਦਾਨ ਬੰਧੁ ਮਮ ਅਰਜ਼ ਸੁਨਹੁ, ਅਘ ਓਘਨ ਭਾਰ ਨ ਸਹਿਓ ਜਾਇ।**
**ਕਲਿਕਾਲ ਕੇ ਕਲਮਲ ਦੂਰ ਕਰੋ, ਮਮ ਪਾਪ ਹਰੋ, ਨਿਜ ਪਾਦ ਟਿਕਾਇ।'**
**ਪਿਖਿ ਦੀਨ ਅਤੀ ਦੇ ਧੀਰ ਕਰਾ, 'ਹੇ ਧਰਨਿ! ਹੇਤ ਤਵ ਦੂਖ ਨਸਾਇ।**
**ਤਤਕਾਲ ਮੈਂ ਆਪ ਔਤਾਰ ਧਰੂੰ, ਗੁਰੂ ਨਾਨਕ ਕੋ ਸੁਠ ਰੂਪ ਬਨਾਇ'॥ ੭॥**

**ਸ਼ਬਦਾਰਥ:** ਦੀਨ ਬੰਧੁ – ਗਰੀਬਾਂ ਦੇ ਮਿੱਤਰ, ਸਹਾਇਕ, ਮਮ – ਮੇਰੀ, ਅਘ ਓਘਨ – ਸਮੂੰਹ ਪਾਪ, ਨਿਜ ਪਾਦ – ਆਪਣੇ ਚਰਨ। ਪਿਖਿ – ਵੇਖਕੇ, ਧੀਰ – ਧੀਰਜ, ਧਰਨਿ – ਧਰਤੀ, ਤਵ – ਤੇਰੇ, ਸੁਠ – ਸੁੰਦਰ।

**ਵਿਆਖਿਆ:** (ਧਰਤੀ ਪਾਪਾਂ ਦੇ ਨਾਲ ਭਾਰੀ ਹੋ ਕੇ ਪਰਮਾਤਮਾ ਕੋਲ ਬੇਨਤੀ ਕਰਦੀ ਹੈ ਕਿ) 'ਹੇ ਗਰੀਬਾਂ ਦੇ ਸਹਾਇਕ ਪ੍ਰਭੂ! ਮੇਰੀ ਬੇਨਤੀ ਸੁਣੋ, ਕਿ (ਹੁਣ ਮੇਰੇ ਉਪਰ ਹੋ ਰਹੇ) ਸਮੂੰਹ ਪਾਪਾਂ ਦਾ ਭਾਰ ਮੈਥੋਂ ਸਹਾਰਿਆ ਨਹੀਂ ਜਾਂਦਾ। ਆਪ ਆਪਣੇ ਪਾਵਨ ਚਰਨ ਮੇਰੇ ਉੱਪਰ ਟਿਕਾ ਕੇ, ਮੇਰੇ ਉਪਰ ਹੋ ਰਹੇ ਕਲਯੁਗ ਦੇ ਸਾਰੇ ਪਾਪਾਂ ਨੂੰ ਦੂਰ ਕਰੋ।' ਭਾਵ ਆਪ ਅਵਤਾਰ ਧਾਰਨ ਕਰੋ।

ਪਰਮਾਤਮਾ ਨੇ ਧਰਤੀ ਨੂੰ ਅਤੀ ਗਰੀਬ ਦੇਖਕੇ ਧੀਰਜ ਦੇ ਕੇ ਕਿਹਾ ਕਿ, 'ਹੇ ਧਰਤੀ! ਮੈਂ ਤੇਰੇ ਸਾਰੇ ਦੁੱਖ ਦੂਰ ਕਰਨ ਲਈ ਜਲਦੀ ਹੀ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੁੰਦਰ ਰੂਪ ਧਾਰਨ ਕਰਕੇ ਆਪ ਅਵਤਾਰ ਧਾਰਨ ਕਰੂੰਗਾ।'

## ਜਗਤ ਦੀ ਹਾਲਤ ਅਤੇ ਅਵਤਾਰ *(ਅਵਤਾਰ ਧਾਰਨ ਪ੍ਰਸੰਗ)*

**ਸ੍ਵੈਯਾ:** **ਕਲਿਕਾਲ ਬਡੋ ਅੰਧ ਘੋਰ ਪਰਾ, ਅਘ ਓਘ ਪ੍ਰਘੋਰ ਧਰਨਿ ਪਰ ਛਾਇ।**
**ਨ੍ਰਿਪ ਖਾਨ ਸਚਿਵ ਉਮਰਾਵ ਜਿਤੇ, ਬਿਪ ਕਾਜੀ ਮੁੱਲਾਂ ਪਾਪ ਕਮਾਇ।**

**ਅਤਿ ਦੀਨ ਗਰੀਬ ਦੁਖੀ ਨਰ ਜੋ, ਦਹੈਂ ਪਾਪ ਅਗਨਿ, ਕਿਵ ਜੀਵਨ ਪਾਇ।**
**ਭਵ ਤਮ ਅਗਿਆਨ ਮੇਂ ਭਾਨ ਹੋਇ, ਕਲਿ ਤਾਰਨ ਕੋ ਗੁਰੂ ਨਾਨਕ ਆਇ॥ ੮॥**

**ਸ਼ਬਦਾਰਥ:** ਕਲਿਕਾਲ - ਕਲਯੁਗ ਦਾ ਸਮਾਂ, ਅਘ ਓਘ ਪ੍ਰਘੋਰ - ਭਿਆਨਕ ਸਮੂੰਹ ਪਾਪ; ਨ੍ਰਿਪ - ਰਾਜਾ, ਸਚਿਵ - ਮੰਤਰੀ, ਉਮਰਾਵ - ਉਮਰਾਓ, ਬਿਪ - ਬ੍ਰਹਮਣ, ਦਹੈਂ - ਸੜਦੇ ਹਨ, ਭਵ ਤਮ ਅਗਿਆਨ - ਸੰਸਾਰ 'ਚ ਅਗਿਆਨਤਾ ਦਾ ਹਨੇਰਾ, ਭਾਨ - ਸੂਰਜ।

**ਵਿਆਖਿਆ:** ਕਲਿਯੁਗ ਵਿੱਚ ਬਹੁਤ ਅੰਧਕਾਰ ਛਾ ਗਿਆ ਹੈ। ਧਰਤੀ ਉੱਪਰ ਬਹੁਤ ਭਿਆਨਕ ਸਮੂੰਹ ਪਾਪ ਛਾ ਚੁੱਕੇ ਹਨ। ਰਾਜੇ, ਖਾਨ, ਮੰਤਰੀ, ਉਮਰਾਓ, ਬ੍ਰਹਮਣ, ਕਾਜ਼ੀ ਤੇ ਮੁੱਲਾਂ ਆਦਿ ਸਭ ਸਮਾਜ ਮੁਖੀ ਲੋਕ ਪਾਪ ਕਮਾਉਣ ਲੱਗੇ। ਜੋ ਗਰੀਬ ਤੇ ਦੁਖੀ ਲੋਕ ਹਨ ਉਹ ਇਨ੍ਹਾਂ ਦੁਆਰਾ ਕੀਤੇ ਜਾ ਰਹੇ ਪਾਪਾਂ ਦੀ ਅੱਗ 'ਚ ਸੜ ਰਹੇ ਹਨ, ਉਹ ਵਿਚਾਰੇ ਕਿਵੇਂ ਜੀਵਨ ਪਾਉਣ। ਸੰਸਾਰ ਵਿੱਚ ਅਗਿਆਨਤਾ ਦਾ ਸੰਘਣਾ ਹਨੇਰਾ ਛਾਇਆ ਹੋਇਆ ਹੈ, ਐਸੇ ਅੰਧਕਾਰ ਵਿੱਚ ਸੂਰਜ ਸਰੂਪ ਹੋ ਕੇ ਕਲਯੁਗ ਨੂੰ ਤਾਰਨ ਲਈ ਗੁਰੂ ਨਾਨਕ ਦੇਵ ਜੀ ਜਗਤ ਵਿੱਚ ਪ੍ਰਗਟ ਹੋਏ ਹਨ।

## ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ (ਅਵਤਾਰ ਧਾਰਨ ਪ੍ਰਸੰਗ)

**ਸ੍ਵੈਯਾ:** **ਮ੍ਰਿਦ ਸੀਤ ਸੁਗੰਧਿਤ ਪੌਨ ਚਲੇ, ਨਭਿ ਬਾਦਰ ਸਸਿ ਉਡਗਨ ਸੁਭ ਛਾਇ।**
**ਬ੍ਰਿਖ ਫੂਲ ਫਲੇ, ਛਿਤ ਸੋਹਤਿ ਹੈ, ਦਿਵ ਕੋਕਿਲ ਮੋਹ ਪਪੀਹਨ ਗਾਇ।**
**ਸੁਠ ਕਾਤਕ ਪੂਨਿਮ ਅਰਧ ਨਿਸਾ, ਅਨੁਰਾਧ ਨਛੱਤ੍ਰ, ਬੇਦਿਨ ਮਾਇ।**
**ਤਲਵੰਡੀ ਪੰਦਰਹ ਸੌ ਛੱਬੀ, ਤ੍ਰਿਪਤਾ-ਕਾਲੂ ਗ੍ਰਿਹਿ, ਨਾਨਕ ਆਇ॥ ੯॥**

**ਸ਼ਬਦਾਰਥ:** ਮ੍ਰਿਦ - ਮਿੱਠੀ, ਕੋਮਲ, ਸੀਤ - ਠੰਢੀ, ਪੌਨ - ਹਵਾ, ਨਭਿ - ਆਕਾਸ਼ ਵਿੱਚ, ਬਾਦਰ - ਬੱਦਲ, ਸਸਿ - ਚੰਦ੍ਰਮਾ, ਉਡਗਨ - ਤਾਰੇ, ਛਿਤ - ਧਰਤੀ, ਦਿਵ - ਦੇਵਤੇ, ਸੁਠ - ਸੁੰਦਰ, ਪੂਨਿਮ - ਪੂਰਨਮਾਸੀ, ਅਰਧ ਨਿਸਾ - ਅੱਧੀ ਰਾਤ, ਅਨੁਰਾਧ - ਅਨੁਰਾਧਾ ਨਛੱਤ੍ਰ, ਬੇਦਿਨ ਮਾਇ - ਬੇਦੀਆਂ ਵਿੱਚ, ਤਲਵੰਡੀ - ਰਾਇ ਭੁਇੰ ਦੀ ਤਲਵੰਡੀ, ਤ੍ਰਿਪਤਾ - ਗੁਰੂ ਨਾਨਕ ਦੇਵ ਜੀ ਦੀ ਮਾਤਾ ਜੀ, ਕਾਲੂ - ਮਹਿਤਾ ਕਲਿਆਣ ਚੰਦ ਜੀ (ਗੁਰੂ ਨਾਨਕ ਦੇਵ ਜੀ ਦੇ ਪਿਤਾ ਜੀ), ਨਾਨਕ - ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ।

**ਵਿਆਖਿਆ:** ਬੜੀ ਠੰਢੀ, ਮਿੱਠੀ ਤੇ ਸੁਗੰਧੀਆਂ ਭਰੀ ਹਵਾ ਚੱਲ ਰਹੀ ਸੀ। ਆਕਾਸ਼ ਵਿੱਚ ਸੰਪੂਰਨ ਚੰਦ੍ਰਮਾਂ, ਤਾਰੇ ਅਤੇ ਬੱਦਲ ਛਾਏ ਹੋਏ ਸਨ। ਬ੍ਰਿਛ ਫਲਾਂ ਤੇ ਫੁੱਲਾਂ ਨਾਲ ਭਰੇ ਹੋਏ ਸਨ ਤੇ ਧਰਤੀ ਬਹੁਤ ਰਮਣੀਕ ਦਿਖਾਈ ਦੇ ਰਹੀ ਸੀ। ਦੇਵਤੇ, ਕੋਇਲਾਂ, ਮੋਰ ਤੇ ਪਪੀਹੇ ਖੁਸ਼ੀ ਦੇ ਮੰਗਲਮਈ ਗੀਤ ਗਾ ਰਹੇ ਸਨ। ਕੱਤਕ ਮਹੀਨੇ ਦੀ ਸੁੰਦਰ ਪੂਰਨਮਾਸ਼ੀ ਦੀ ਅੱਧੀ ਰਾਤ ਬੀਤ ਚੁੱਕੀ ਸੀ ਅਤੇ ਅਨੁਰਾਧਾ ਨਛੱਤ੍ਰ ਚਲ ਰਿਹਾ ਸੀ। ਅਜਿਹੇ ਸੋਹਣੇ ਸਮੇਂ ਬੇਦੀ ਕੁਲ ਵਿੱਚ 1526 ਸੰਮਤ (1469 ਈ.) ਨੂੰ ਰਾਇ ਭੁਇੰ ਦੀ ਤਲਵੰਡੀ (ਨਨਕਾਣਾ ਸਾਹਿਬ, ਪਾਕਿਸਤਾਨ) ਵਿੱਚ, ਸਤਿਕਾਰ ਯੋਗ ਮਾਤਾ ਤ੍ਰਿਪਤਾ ਜੀ ਅਤੇ ਪਿਤਾ ਮਹਿਤਾ ਕਲਿਆਣ ਚੰਦ ਜੀ (ਮਹਿਤਾ ਕਾਲੂ ਜੀ) ਦੇ ਪਾਵਨ ਗ੍ਰਿਹਿ ਵਿਖੇ (ਕਲਯੁਗੀ ਜੀਵਾਂ ਦੇ ਉਧਾਰ ਵਾਸਤੇ) ਜਗਤ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਹੋਇਆ। ਭਾਵ ਗੁਰੂ ਜੀ ਸੰਸਾਰ ਵਿੱਚ ਪ੍ਰਗਟ ਹੋਏ ਹਨ।

## ਗੁਰੂ ਨਾਨਕ ਦੇਵ ਉਸਤਤਿ (ਗੁਰੂ ਜੀ ਦੀ ਉਪਮਾ)

**ਸ੍ਵੈਯਾ:** **ਸਤਿ ਚਿਤ ਅਨਦ ਅਖੰਡ ਅਰੂਪੰ, ਅਗਮ ਅਗੋਚਰ ਅਲਖ ਅਕਾਮਾ।**
**ਜਗ ਕੇ ਕਰਤਾ ਭਰਤਾ ਹਰਤਾ ਹਰਿ, ਸਰਵ ਵਿਆਪੀ ਸਭ ਸੁਖ ਧਾਮਾ।**

**ਰਾਮ ਰਹੀਮ ਕਰੀਮ ਜੋ ਮਾਧਵ, ਬਹੁ ਭਾਖਤ ਰੱਬ ਅੱਲਹ ਅਨਾਮਾ।**
**ਸੋ ਸ੍ਰੀਪਤਿ ਸ੍ਰੀ ਵਾਹਿਗੁਰੂ, ਤਨ ਧਾਰਿ ਕਹਾਇਓ ਨਾਨਕ ਨਾਮਾ॥ ੧੦॥**

**ਸ਼ਬਦਾਰਥ:** ਸਤਿ ਚਿਤ ਅਨਦ - ਸਚਿਦਾਨੰਦ ਸਰੂਪ ਪ੍ਰਭੂ, ਅਖੰਡ - ਜੋ ਖੰਡਿਆ ਨਾ ਜਾ ਸਕੇ, ਅਰੂਪੰ - ਰੂਪ ਰਹਿਤ, ਅਗਮ - ਅਪਹੁੰਚ, ਅਗੋਚਰ - ਇੰਦ੍ਰੀਆਂ ਦੇ ਵਿਸੇ ਤੋਂ ਪਰ੍ਹੇ, ਅਲਖ - ਨਾ ਜਾਣੇ ਜਾਣ ਵਾਲਾ, ਅਕਾਮਾ - ਕਾਮਨਾ ਰਹਿਤ, ਕਰਤਾ - ਰਚੈਤਾ, ਭਰਤਾ - ਪੂਰਕ, ਹਰਤਾ - ਨਾਸਕ, ਸੁਖ ਧਾਮਾ - ਸੁੱਖਾਂ ਦਾ ਘਰ, ਰਾਮ - ਰਮਿਆ ਹੋਇਆ, ਰਹੀਮ - ਰਹਿਮਤ ਵਾਲਾ, ਮਾਧਵ - ਮਾਇਆ ਪਤੀ, ਸ੍ਰੀਪਤਿ - ਮਾਇਆ ਪਤੀ।

**ਵਿਆਖਿਆ:** ਜੋ ਵਾਹਿਗੁਰੂ ਅਕਾਲ ਪੁਰਖ ਸੱਚਿਦਾਨੰਦ ਸਰੂਪ ਹੈ, ਅਖੰਡ ਤੇ ਰੂਪਰਹਿਤ ਹੈ, ਮਨ, ਬਾਣੀ, ਬੁੱਧੀ ਦੀ ਪਹੁੰਚ ਤੋਂ ਪਰ੍ਹੇ ਹੈ, ਇੰਦ੍ਰੀਆਂ ਦਾ ਵਿਸ਼ਾ ਨਹੀਂ ਹੈ, ਨਾ ਜਾਣੇ ਜਾਣ ਵਾਲਾ ਤੇ ਕਾਮਨਾ ਰਹਿਤ ਹੈ, ਸਾਰੇ ਸੰਸਾਰ ਦਾ ਰਚਨਹਾਰ, ਪੂਰਕ ਤੇ ਨਾਸਕ ਹੈ, ਸਰਵ ਵਿਆਪਕ ਤੇ ਸਭ ਸੁੱਖਾਂ ਦਾ ਘਰ ਹੈ, ਜੋ ਰਮਿਆ ਹੋਇਆ, ਰਹਿਮਤਾਂ ਦਾ ਮਾਲਕ ਤੇ ਕਰਮ ਕ੍ਰਿਪਾ ਕਰਨ ਵਾਲਾ ਹੈ, ਜੋ ਮਾਇਆ ਦਾ ਪਤੀ ਹੈ, ਜਿਸਨੂੰ ਬਹੁਤ ਸਾਰੇ ਲੋਕ ਰੱਬ ਤੇ ਅੱਲਾਹ ਭੀ ਆਖਦੇ ਹਨ। ਪਰ ਵਾਸਤਵਿਕ ਵਿਚ ਉਹ ਨਾਮ ਰਹਿਤ ਹੈ। ਉਸ ਪਰਮ ਪਿਤਾ ਮਾਇਆਪਤੀ ਵਾਹਿਗੁਰੂ ਜੀ ਨੇ ਹੀ ਸਰੀਰ ਧਾਰ ਕੇ ਗੁਰੂ ਨਾਨਕ ਦੇਵ ਕਹਾਇਆ ਹੈ। ਭਾਵ ਸ੍ਰੀ ਗੁਰੂ ਨਾਨਕ ਦੇਵ ਜੀ ਉਸ ਅਕਾਲ ਪੁਰਖ ਦਾ ਹੀ ਰੂਪ ਹਨ।

## ਬਾਲ ਲੀਲ੍ਹਾ ਅਤੇ ਵਾਤਸਲ ਪਿਆਰ

*(ਮਾਂ ਤ੍ਰਿਪਤਾ ਜੀ ਤੇ ਗੁਰੂ ਨਾਨਕ ਦੇਵ ਜੀ)*

**ਸ੍ਵੈਯਾ:** **ਪਿਖਿ ਤਾਤ ਕੋ ਮਾਤ ਪੁਢਾਇ ਪਲਨਾ, ਮਧੁ ਹੰਸਤਿ ਚੁੰਮਤਿ ਅੰਕ ਬੈਸਾਵਹਿ।**
**ਬਿਨ ਦੂਖਨ ਸੁੰਦਰ ਭੂਖਨ ਪਾ, ਸਸਿਬਦਨ ਕੀ ਦੁਤਿ ਕੋ ਅਉਰ ਵਧਾਵਹਿ।**
**ਕਬੀ ਧੋਵਤ ਅੰਗਨ ਧੂਰਿ ਲਗੀ, ਕਬੀ ਸੁੰਦਰ ਝਗਲੀ ਝੀਨ ਪੈਨਾਵਹਿ।**
**ਨਿਜ ਦੂਧ ਪਿਆਵਤ ਲਾਲ ਭਨੇ, ਕਬੀ ਦਧਿ ਓਦਨ ਸੰਗ ਸ੍ਵਾਦ ਖੁਆਵਹਿ॥ ੧੧॥**

**ਸ਼ਬਦਾਰਥ:** ਤਾਤ - ਪੁੱਤਰ, ਪੁਢਾਇ ਪਲਨਾ - ਪੰਘੂੜੇ ਵਿੱਚ ਪਾ ਕੇ, ਮਧੁ - ਮਿੱਠੀ, ਅੰਕ - ਗੋਦ, ਬਿਨ ਦੂਖਨ - ਬਿਨਾਂ ਖੋਟ ਤੋਂ, ਸਸਿਬਦਨ - ਚੰਦ੍ਰਮਾਂ ਰੂਪੀ ਮੁਖੜਾ, ਦੁਤਿ - ਸੋਭਾ, ਧੂਰਿ - ਧੂੜ, ਝਗਲੀ ਝੀਨ - ਬਰੀਕ ਕੱਪੜੇ ਦੀ ਝਗਲੀ, ਦਧਿ ਓਦਨ - ਦਹੀਂ ਚਾਵਲ।

**ਵਿਆਖਿਆ:** ਮਾਤਾ ਤ੍ਰਿਪਤਾ ਜੀ ਆਪਣੇ ਪੁੱਤਰ (ਗੁਰੂ ਨਾਨਕ ਦੇਵ ਜੀ) ਨੂੰ ਵਾਰ-ਵਾਰ ਦੇਖ ਕੇ ਪ੍ਰਸੰਨ ਹੁੰਦੀ ਹੈ ਤੇ ਕਦੀ ਪੰਘੂੜੇ ਵਿੱਚ ਝੂਲਨ ਵਾਸਤੇ ਲਿਟਾ ਦਿੰਦੀ ਹੈ। ਕਦੇ ਵੇਖਕੇ ਮਿੱਠਾ ਜਿਹਾ ਹਾਸਾ ਹੱਸਦੀ ਹੈ। ਕਦੇ ਪਿਆਰ 'ਚ ਆਕੇ ਮੁੱਖ ਚੁੰਮਕੇ ਆਪਣੀ ਗੋਦ ਵਿਚ ਚੁੱਕ ਲੈਂਦੀ ਹੈ। ਕਦੇ ਸੁੰਦਰ ਸਰੀਰ ਉਤੇ ਖੋਟ-ਰਹਿਤ ਗਹਿਣੇ ਪਾਉਂਦੀ ਹੈ, ਜੋ ਚੰਦ੍ਰਮਾਂ ਸਮਾਨ ਚਿਹਰੇ ਵਾਲੇ ਗੁਰੂ ਜੀ ਦੀ ਸੁੰਦਰਤਾ ਨੂੰ ਹੋਰ ਵੀ ਵਧਾ ਦਿੰਦੇ ਹਨ। ਕਦੇ ਆਂਗਨ ਵਿਚ ਖੇਡਦਿਆਂ ਅੰਗਾਂ ਨਾਲ ਲੱਗੀ ਧੂੜ ਨੂੰ ਧੋਂਦੀ ਹੈ ਤੇ ਕਦੀ ਬਰੀਕ ਕਪੜੇ ਦੀ ਬਣੀ ਹੋਈ ਸੁੰਦਰ ਝਗਲੀ ਪਹਿਨਾ ਦਿੰਦੀ ਹੈ। ਕਦੇ ਆਪਣਾ ਦੁੱਧ ਪਿਲਾਉਂਦੀ ਹੋਈ ਪਿਆਰ ਵਿੱਚ ਆ ਕੇ ਮੁਖੋਂ 'ਮੇਰੇ ਲਾਲ' ਕਹਿਕੇ ਬੁਲਾਉਂਦੀ ਹੈ ਅਤੇ ਕਦੇ ਦਹੀਂ ਚਾਵਲ ਖੁਆਉਂਦੀ ਹੈ। ਭਾਵ ਮਾਤਾ ਜੀ ਗੁਰੂ ਜੀ ਦੀ ਬਾਲ ਉਮਰੇ ਅਨੇਕ ਲਾਡ ਲਡਾਉਂਦੀ ਹੈ।

## ਦੇਵਤੇ ਵੀ ਗੁਰੂ ਨੂੰ ਪੂਜਦੇ ਹਨ *(ਮਾਤਾ ਤ੍ਰਿਪਤਾ ਨੇ ਸੁਪਨਾ ਦੇਖਣਾ)*

**ਸ੍ਵੈਯਾ:** **ਪੈ ਤਾਤ ਕੋ ਦੇਇ ਨਿਸਿ ਮਾਤ ਸੋਈ, ਸੁਤ ਸੰਗ ਪਏ, ਗੀ ਅਧ ਤ੍ਰਿਜਾਮਾ।**
**ਜਨਨੀ ਸੁਪਨਾ ਰਹੀ ਪੇਖ ਭਲੋ, ਸੁਤ ਸੋਭਤ ਹੈ ਪ੍ਰਯੰਕ ਅਭਿਰਾਮਾ।**

**ਕਰ ਦੇਵ ਗਹੈਂ ਕੁਸਮਾਂਜੁਲ ਕੋ, ਮਲਯਾਗਰ ਕੁੰਗੂ ਚਰੈਂ ਸੁਖਧਾਮਾ।**
**ਮੁਖੋਂ ਜੈ ਜੈ ਬਚਨ ਉਚਾਰਿ ਗਏ, ਉਠਿ ਮਾਤ ਪਿਖਾ, ਸਚਿ ਸੋਹਿਤ ਧਾਮਾ॥ ੧੨॥**

**ਸ਼ਬਦਾਰਥ:** ਪੈ – ਦੁੱਧ, ਤਾਤ – ਪੁੱਤਰ, ਨਿਸਿ – ਰਾਤ ਨੂੰ, ਅਧ ਤ੍ਰਿਜਾਮਾ – ਅੱਧੀ ਰਾਤ, ਜਨਨੀ – ਮਾਤਾ, ਪ੍ਰਯੰਕ – ਪਲੰਘ, ਅਭਿਰਾਮ – ਸੁੰਦਰ, ਕੁਸਮਾਂਜੁਲ – ਫੁੱਲਾਂ ਦੇ ਬੁੱਕ, ਮਲਯਾਗਰ – ਚੰਦਨ, ਕੁੰਗੂ – ਕੇਸਰ, ਚਰੈਂ – ਛਿੜਕਦੇ ਹਨ, ਸੁਖਧਾਮਾ – ਸੁਖਾਂ ਦੇ ਘਰ ਭਾਵ ਗੁਰੂ ਨਾਨਕ ਦੇਵ ਜੀ, ਸਚਿ ਸੋਹਿਤ ਧਾਮਾ – ਘਰ ਸੱਚਮੁੱਚ ਸੋਭਾਇਮਾਨ ਹੋ ਰਿਹਾ ਸੀ।

**ਵਿਆਖਿਆ:** ਇਕ ਰਾਤ ਨੂੰ ਮਾਤਾ ਤ੍ਰਿਪਤਾ ਜੀ ਅਪਣੇ ਪੁੱਤਰ (ਸ੍ਰੀ ਗੁਰੂ ਨਾਨਕ ਦੇਵ ਜੀ) ਨੂੰ ਦੁੱਧ ਪਿਲਾ ਕੇ ਅਤੇ ਆਪਣੇ ਨਾਲ ਲਿਟਾ ਕੇ ਸੁੱਤੀ ਤੇ ਅੱਧੀ ਰਾਤ ਬੀਤ ਚੁੱਕੀ ਸੀ। ਮਾਤਾ ਜੀ ਇਕ ਸੁਪਨਾ ਵੇਖਦੀ ਹੈ ਕਿ ਪੁੱਤਰ (ਗੁਰੂ ਜੀ) ਇਕ ਸੁੰਦਰ ਪਲੰਘ ਉਤੇ ਸੁਸ਼ੋਭਿਤ ਹਨ। ਦੇਵਤੇ ਆਏ, ਉਨ੍ਹਾਂ ਨੇ ਗੁਰੂ ਜੀ ਉਤੇ ਬੁੱਕ ਭਰ-ਭਰ ਫੁੱਲਾਂ ਦੀ ਵਰਖਾ ਕੀਤੀ ਅਤੇ ਚੰਦਨ, ਕੇਸਰ ਆਦਿ ਸੁਗੰਧੀਆਂ ਛਿੜਕੀਆਂ। ਗੁਰੂ ਜੀ ਦੀ ਪੂਜਾ ਕਰਕੇ ਜਦੋਂ ਦੇਵਤੇ ਚਲੇ ਗਏ ਤਾਂ ਮਾਤਾ ਜੀ ਨੇ ਸਵੇਰੇ ਉੱਠ ਕੇ ਵੇਖਿਆ ਕਿ ਘਰ ਸੱਚਮੁੱਚ ਉਨ੍ਹਾਂ ਸੁਗੰਧੀਆਂ ਨਾਲ ਸੁਗੰਧਿਤ ਹੋ ਕੇ ਸੋਭਾ ਪਾ ਰਿਹਾ ਸੀ। ਭਾਵ ਗੁਰੂ ਜੀ ਨੂੰ ਦੇਵਤੇ ਵੀ ਪੂਜਦੇ ਹਨ।

## ਗੁਰੂ ਜੀ ਦੀ ਵਿਦਵਤਾ ਧੁਰੋਂ ਹੀ

*(ਪਿਤਾ ਜੀ ਨੂੰ ਸਪਤ ਸਲੋਕੀ ਗੀਤਾ ਸੁਣਾਉਣੀ)*

**ਸ੍ਵੈਯਾ:** **ਲਘੁ ਅਉਧ ਲਘੁ ਤਨ ਸ੍ਰੀ ਗੁਰ ਕੋ, ਦਿਨ ਏਕ ਸ਼ਿਸ਼ੁਨ ਮਧ ਹੋਤ ਸੁਹਾਏ।**
**ਕਰ ਕਾਗਦ ਗਹਿ ਲੀਲਾ ਕਰਹੀ, ਪਿਖਿ ਤਾਤ ਕੇ ਮਨਿ ਬੂਝਨ ਕੋ ਚਾਏ।**
**'ਕਹੁ ਤਾਤ! ਕੋ ਕਾਜ ਕੋ ਕਰਤ ਭਏ', ਸੁਨਿਕੇ ਸਸਿ ਮੁਖਿ ਬਚ ਸੁਧਾ ਅਲਾਏ।**
**'ਮੈਂ ਗੀਤਾ ਸਪਤ ਸਲੋਕਿ ਪਠਾਂ', ਬਡੁ ਪੰਡਿਤ ਵਤ ਸੁਠ ਅਰਥ ਸੁਨਾਏ॥ ੧੩॥**

**ਸ਼ਬਦਾਰਥ:** ਲਘੁ ਅਉਧ – ਛੋਟੀ ਜਿਹੀ ਉਮਰ, ਲਘੁ ਤਨ – ਛੋਟਾ ਜਿਹਾ ਸਰੀਰ, ਸ਼ਿਸ਼ੁਨ ਮਧ – ਬੱਚਿਆਂ ਵਿਚ, ਸੁਹਾਏ – ਸੋਭਨੀਕ, ਕਰ – ਹੱਥ, ਗਹਿ – ਫੜ ਕੇ, ਤਾਤ – ਪਿਤਾ ਜੀ, ਕਹੁ ਤਾਤ! – ਪੁਤਰ ਜੀ ਕਹੋ, ਸਸਿ ਮੁਖਿ – ਚੰਦ੍ਰਮਾ ਸਮਾਨ ਮੁਖੜੇ ਤੋਂ, ਬਚ – ਬਚਨ, ਸੁਧਾ – ਅੰਮ੍ਰਿਤ।

**ਵਿਆਖਿਆ:** ਸ੍ਰੀ ਗੁਰੂ ਨਾਨਕ ਦੇਵ ਜੀ ਦੀ ਛੋਟੀ ਜਿਹੀ ਉਮਰ ਤੇ ਛੋਟਾ ਜਿਹਾ ਸਰੀਰ ਸੀ ਤੇ ਇਕ ਦਿਨ ਬੱਚਿਆਂ ਵਿਚਕਾਰ ਬੈਠੇ ਸੋਭਾ ਪਾ ਰਹੇ ਸਨ। ਹੱਥਾਂ ਵਿੱਚ ਕਾਗਜ਼ ਲੈ ਕੇ ਗੁਰੂ ਜੀ ਲੀਲ੍ਹਾ ਕਰਦੇ ਸਨ। ਪਿਤਾ ਜੀ ਨੇ ਵੇਖਕੇ ਪੁੱਛਿਆ ਕਿ ਪੁੱਤਰ ਜੀ! ਕਹੋ ਕਿਸ ਕੰਮ ਵਿਚ ਲੱਗੇ ਹੋਏ ਹੋ। ਸੁਣਕੇ ਗੁਰੂ ਜੀ ਨੇ ਆਪਣੇ ਚੰਦ੍ਰਮਾਂ ਰੂਪ ਮੁਖਾਰਬਿੰਦ ਤੋਂ ਅੰਮ੍ਰਿਤ ਸਮਾਨ ਬਚਨ ਕਹੇ ਕਿ ਪਿਤਾ ਜੀ ਮੈਂ ਸਪਤ ਸਲੋਕੀ ਗੀਤਾ ਪੜ੍ਹ ਰਿਹਾ ਹਾਂ। ਪਿਤਾ ਜੀ ਦੇ ਕਹਿਣ ਉਤੇ ਆਪ ਜੀ ਨੇ ਇਕ ਵੱਡੇ ਪੰਡਿਤ ਵਾਂਗ ਗੀਤਾ ਪੜ੍ਹਕੇ ਸੁੰਦਰ ਅਰਥ ਸੁਣਾਏ। ਭਾਵ ਗੁਰੂ ਜੀ ਧੁਰ ਦਰਗਾਹੋਂ ਹੀ ਪੜ੍ਹੇ ਹੋਏ ਹਨ।

## ਸਰਬੱਗ ਸਤਿਗੁਰੂ

*(ਪਾਂਧੇ ਕੋਲ ਪੜ੍ਹਨ ਭੇਜਣਾ)*

**ਸ੍ਵੈਯਾ:** **ਨਿਜ ਤਾਤ ਕੋ ਸੰਗ ਲੇ ਤਾਤ ਗਏ, ਜਹਿੰ ਪਾਂਧੇ ਕੀ ਚਟਸਾਲ ਸੁਹਾਏ।**
**ਤਜਿ ਕੇ ਢਿਗ ਪਾਂਧੇ ਕੇ ਗੁਰ ਕੋ, ਗ੍ਰਿਹਿ ਤਾਤ ਮੁਰੇ, ਸੁਤ ਪਠਨ ਲਗਾਏ।**
**ਪਾਂਧੇ ਸੁਠ ਪੱਟੀ ਪੇ ਲਿਖਿ ਕੇ, ਕਹਾ ਪਠਨ ਕੋ, ਸਤਿਗੁਰੂ ਸੱਤ ਅਲਾਏ।**
**ਬੁੱਝਿ ਗੁਰੂ ਸਰਬੱਗ, ਪੜੇ ਚਰਨੀਂ, ਕਹੋ ਪੂਰਨ ਪੁਰਖ ਕੋ ਕੌਨ ਪਢਾਏ॥ ੧੪॥**

**ਸ਼ਬਦਾਰਥ:** ਤਾਤ – ਪੁੱਤਰ, ਤਾਤ – ਪਿਤਾ, ਚਟਸਾਲ – ਪਾਠਸ਼ਾਲਾ, ਵਿਦਿਆਲਾ, ਢਿਗ – ਕੋਲ, ਗ੍ਰਿਹਿ ਤਾਤ

ਮੁੜੇ - ਪਿਤਾ ਘਰ ਨੂੰ ਵਾਪਸ ਮੁੜ ਆਏ, ਪਠਨ - ਪੜ੍ਹਨ, ਸੁਠ ਪੱਟੀ - ਸੁੰਦਰ ਪੱਟੀ, ਸਰਬੱਗ - ਸਰਵ ਗਿਆਤਾ।

**ਵਿਆਖਿਆ:** ਪਿਤਾ ਕਲਿਆਣ ਚੰਦ ਮਹਿਤਾ ਜੀ ਆਪਣੇ ਪੁੱਤਰ ਗੁਰੂ ਨਾਨਕ ਦੇਵ ਜੀ ਨੂੰ ਨਾਲ ਲੈਕੇ ਪਾਂਧੇ ਦੀ ਪਾਠਸ਼ਾਲਾ ਪਹੁੰਚੇ। ਪੁੱਤਰ ਨੂੰ ਪਾਂਧੇ ਕੋਲ ਛੱਡ ਕੇ ਆਪ ਵਾਪਸ ਆਪਣੇ ਘਰ ਮੁੜ ਆਏ ਤੇ ਪੁੱਤਰ ਨੂੰ ਪੜ੍ਹਨ ਲਗਾ ਆਏ। ਪਾਂਧੇ ਨੇ ਪੱਟੀ ਲਿਖਕੇ ਪੜ੍ਹਨ ਨੂੰ ਕਿਹਾ ਪਰ ਗੁਰੂ ਜੀ ਅੱਗੋਂ ਸੱਤ ਦੀ ਬਾਣੀ ਉਚਾਰ ਰਹੇ ਸਨ। ਪਾਂਧਾ ਜਲਦੀ ਹੀ ਇਹ ਸਮਝ ਕੇ ਗੁਰੂ ਜੀ ਦੀ ਚਰਨੀਂ ਢਹਿ ਪਿਆ ਕਿ ਗੁਰੂ ਜੀ ਤਾਂ ਸਰਬ ਗਿਆਤਾ ਹਨ। ਦੱਸੋ ਭਲਾ, ਪੂਰਨ ਪੁਰਖ ਨੂੰ ਕੌਣ ਉਸਤਾਦ ਪੜ੍ਹਾ ਸਕਦਾ ਹੈ। ਭਾਵ ਗੁਰੂ ਜੀ ਤਾਂ ਸਰਬੱਗ ਸਨ।

## ਸਰਬੱਗ ਸਤਿਗੁਰੂ

*(ਮੁੱਲਾਂ ਵਾਰਤਾ)*

**ਸ੍ਵੈਯਾ:** **ਨਿਜ ਤਾਤ ਕੋ ਸੰਗ ਲੇ ਤਾਤ ਗਏ, ਜਹਿੰ ਮਕਤਬ ਸ਼ਿਸੁਨ ਪਢਾਇ ਮੌਲਾਨਾ।**
**'ਹੇ ਮੁੱਲਾਂ! ਸੁਤ ਕੋ ਹਿਤ ਕਰਿਕੇ, ਦਿਹੁ ਇਲਮ ਔ ਤੂਰਨ ਕਰੋ ਸਿਆਨਾ।'**
**ਲਿਖਿ ਅੱਵਲ ਅਲਫ਼ ਮੁਲਾਨੇ ਨੇ, ਸ੍ਰੀ ਗੁਰੂ ਨਾਨਕ ਕੋ ਚਹਾ ਪਢਾਨਾ।**
**'ਯਕ ਅਰਜ਼' ਜੋ ਸ਼ਬਦ ਭਨਾ ਗੁਰ ਜੀ, ਇਵ ਮੁੱਲਾਂ ਕੋ ਉਪਦੇਸ ਬਖਾਨਾ॥ ੧੫॥**

**ਸ਼ਬਦਾਰਥ:** ਮਕਤਬ - ਮਸਜਿਦ, ਸ਼ਿਸੁਨ - ਬੱਚੇ, ਸੁਤ - ਪੁਤਰ, ਇਲਮ - ਗਿਆਨ, ਤੂਰਨ - ਜਲਦੀ, ਲਿਖਿ ਅੱਵਲ ਅਲਫ਼ - ਪਹਿਲਾਂ ਅਲਫ਼ ਲਿਖਕੇ, ਯਕ ਅਰਜ - ਇਕ ਅਰਜ਼।

**ਵਿਆਖਿਆ:** ਪਿਤਾ ਜੀ ਆਪਣੇ ਪੁੱਤਰ (ਗੁਰੂ ਜੀ) ਨੂੰ ਨਾਲ ਲੈ ਮਕਤਬ ਵਿੱਚ ਗਏ ਜਿਥੇ ਮੌਲਵੀ ਨੂਰਦੀਨ ਬੱਚਿਆਂ ਨੂੰ ਪੜ੍ਹਾਉਂਦਾ ਸੀ। ਮਹਿਤਾ ਕਾਲੂ ਜੀ ਨੇ ਮੌਲਵੀ ਨੂੰ ਬੇਨਤੀ ਕੀਤੀ ਕਿ 'ਹੇ ਮੁੱਲਾਂ ਜੀ! ਆਪ ਮੇਰੇ ਬੇਟੇ ਨੂੰ ਹਿਤ ਕਰਕੇ ਫ਼ਾਰਸੀ ਪੜ੍ਹਾਓ ਤੇ ਜਲਦੀ ਸਿਆਣਾ ਬਣਾ ਦਿਓ।' ਮੌਲਵੀ ਨੇ ਪੱਟੀ ਪਰ ਫ਼ਾਰਸੀ ਦਾ ਅਲਫ਼ ਆਦਿ ਲਿਖ ਕੇ ਪੜ੍ਹਾਉਣਾ ਚਾਹਿਆ, ਪਰ ਗੁਰੂ ਜੀ ਨੇ 'ਯਕ ਅਰਜ਼ ਗੁਫਤਮ ਪੇਸਿ ਤੋ' ਵਾਲਾ ਸ਼ਬਦ ਉਚਾਰ ਕੇ ਉਲਟਾ ਮੁੱਲਾਂ ਨੂੰ ਹੀ ਉਪਦੇਸ਼ ਬਖਸ਼ ਦਿੱਤਾ। ਭਾਵ ਗੁਰੂ ਜੀ ਸਰਬ ਗਿਆਤਾ ਹਨ।

## ਕਰਮਕਾਂਡ ਦਾ ਖੰਡਨ

*(ਜੰਞੂ ਵਾਰਤਾ)*

**ਸ੍ਵੈਯਾ:** **ਸਭ ਕੁੜਵ ਕਬੀਲਾ ਭਾ ਇਕਠਾ, ਹਰਿਦਯਾਲ ਨੇ ਗੁਰ ਸੰਗ ਬੈਨ ਅਲਾਏ।**
**'ਕੁਲ ਖੱਤਰੀ ਰੀਤਿ ਕੋ ਪੂਰਿ ਕਰੋ, ਤਵ ਤਾਤ ਕੀ ਆਇਸ ਚਲੇ ਹਮ ਆਏ'।**
**'ਸਭ ਕੂੜ ਰੇ ਕੂੜ ਇਹੁ, ਸੂਤ ਅਹੈ, ਕੋ ਭਲਾ ਨਹੀਂ ਇਸ ਕੋ ਗਲਿ ਪਾਏ।**
**ਜੇ ਦਇਆ ਕਪਾਹ ਸੰਤੋਖ ਜੰਞੂ, ਦਿਜ ਜੁ ਹੈ, ਤਬ ਮੁਹਿ ਦਿਉ ਪਰਿਰਾਏ'॥ ੧੬॥**

**ਸ਼ਬਦਾਰਥ:** ਕੁੜਵ ਕਬੀਲਾ - ਕੋੜਵਾਂ ਕਬੀਲਾ, ਬੈਨ ਅਲਾਏ - ਬਚਨ ਕਹੇ, ਆਇਸ - ਆਖਿਆ, ਦਿਜ - ਬ੍ਰਹਮਣ।

**ਵਿਆਖਿਆ:** ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਜੰਞੂ ਪਹਿਨਾਉਣ ਦੀ ਰਸਮ ਅਦਾ ਕਰਨ ਲਈ ਸਭ ਪਰਵਾਰ ਤੇ ਖਾਨਦਾਨ ਆਦਿ ਇਕੱਠਾ ਹੋ ਗਿਆ ਤਾਂ ਪ੍ਰੋਹਤ ਹਰਿਦਯਾਲ ਨੇ ਗੁਰੂ ਜੀ ਨੂੰ ਕਿਹਾ ਕਿ ਅਸੀਂ ਤੁਹਾਡੇ ਪਿਤਾ ਜੀ ਦੀ ਆਗਿਆ ਅਨੁਸਾਰ ਚੱਲ ਕੇ ਆਏ ਹਾਂ। ਤੁਸੀਂ ਜੰਞੂ ਪਹਿਨ ਕੇ ਖੱਤਰੀ ਰੀਤ ਨੂੰ ਪੂਰੀ ਕਰੋ। (ਗੁਰੂ ਜੀ ਪ੍ਰੋਹਤ ਦੇ ਹੱਥ ਵਿੱਚ ਸੂਤ ਦਾ ਜਨੇਊ ਵੇਖ ਕੇ ਕਹਿੰਦੇ ਹਨ ਕਿ) ਇਹ ਸਭ ਝੂਠਾ ਸੂਤ (ਜੰਞੂ) ਹੈ। ਇਸ ਨੂੰ ਗਲ ਵਿੱਚ ਪਾ ਕੇ ਕੋਈ ਭਲਾ ਨਹੀਂ ਹੁੰਦਾ। ਹਾਂ, ਜੇਕਰ ਤੁਹਾਡੇ ਕੋਲ ਦਇਆ ਦੀ ਕਪਾਹ ਤੇ ਸੰਤੋਖ ਦੇ ਸੂਤਰ ਆਦਿ ਗੁਣਾਂ ਵਾਲਾ ਜਨੇਊ ਹੈ, ਹੇ ਬ੍ਰਾਹਮਣ ਜੀ ਤਾਂ ਤੁਸੀਂ ਮੈਨੂੰ ਪਹਿਨਾ

ਸਕਦੇ ਹੋ। (ਗੁਰੂ ਜੀ ਨੇ ਉਦੋਂ 'ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥' ਵਾਲੇ ਸਲੋਕ ਉਚਾਰੇ)

## ਸਮਰੱਥ ਸਤਿਗੁਰੂ (ਖੇਤ ਹਰਿਆ ਕਰਨਾ)

**ਸ੍ਵੈਯਾ:** **ਨਿਜ ਤਾਤ ਕੀ ਆਇਸ ਕੋ ਮਾਨ ਚਲੇ, ਗੋ ਮਹਿਖੀਂ ਲੇ, ਕਰ ਡੰਡ ਉਠਾਏ।**
**ਪੈ ਬ੍ਰਹਮਾਨੰਦ ਲਿਵਲੀਨ ਹੋਏ, ਪਸ਼ੁ ਗੋਧੂਮਿ ਕੇਰ ਕਿਦਾਰ ਸੁ ਖਾਏ।**
**ਕਰਿ ਰੋਸ ਕਿਸਾਨ ਪੁਕਾਰ ਕਰੀ, ਸੁਨਿ ਪਰਖਨ ਹੇਤ ਰਾਇ ਚਲਿ ਆਏ।**
**ਉਰ ਭਾ ਵਿਸਮਾਦ ਬੁਲਾਰ ਤਬੈ, ਜਬ ਖੇਤ ਪਿਖੈ ਹਰਿਆਵਲ ਛਾਏ॥ ੧੭॥**

**ਸ਼ਬਦਾਰਥ:** ਨਿਜ ਤਾਤ - ਅਪਣੇ ਪਿਤਾ ਜੀ ਦੀ, ਆਇਸ - ਆਗਿਆ, ਗੋ - ਗਾਵਾਂ, ਮਹਿਖੀਂ - ਮੱਝਾਂ, ਗੋਧੂਮਿ - ਕਣਕ, ਕਿਦਾਰ - ਖੇਤ, ਰਾਇ - ਰਾਇ ਬੁਲਾਰ।

**ਵਿਆਖਿਆ:** ਆਪਣੇ ਪਿਤਾ ਜੀ ਦੀ ਆਗਿਆ ਮੰਨ ਕੇ ਗੁਰੂ ਜੀ ਹੱਥ ਵਿੱਚ ਡੰਡਾ ਲੈ ਕੇ ਗਾਵਾਂ ਮੱਝਾਂ ਚਰਾਵਣ ਲਈ ਲੈ ਗਏ। ਮੱਝਾਂ ਚਾਰਦੇ ਲੇਟ ਕੇ ਬ੍ਰਹਮਾਨੰਦ 'ਚ ਲਿਵਲੀਨ ਹੋ ਗਏ ਤਾਂ ਪਸ਼ੂਆਂ ਨੇ ਕਿਸੇ ਕਿਸਾਨ ਦਾ ਕਣਕ ਦਾ ਖੇਤ ਖਾ ਲਿਆ। ਰੋਸ ਵਿੱਚ ਆ ਕੇ ਕਿਸਾਨ ਨੇ ਰਾਇ ਬੁਲਾਰ ਕੋਲ ਪੁਕਾਰ ਕੀਤੀ ਤੇ ਸੁਣਕੇ ਦੇਖਣ ਲਈ ਰਾਇ ਜੀ ਖੇਤਾਂ ਵੱਲ ਆਏ। (ਰਾਇ ਬੁਲਾਰ ਦੇ ਪੁੱਛਣ ਤੇ ਗੁਰੂ ਜੀ ਨੇ ਖੇਤ ਹਰੇ ਭਰੇ ਦਿਖਾਏ)। ਜਦੋਂ ਰਾਇ ਬੁਲਾਰ ਨੇ ਖੇਤ ਹਰਿਆਲੀ ਸਹਿਤ ਦੇਖੇ ਤਾਂ ਮਨ ਵਿੱਚ ਬੜਾ ਹੈਰਾਨ ਹੋਇਆ ਭਾਵ ਗੁਰੂ ਜੀ ਸਮਰੱਥ ਪੁਰਸ਼ ਹਨ।

## ਸਰਬ ਪੂਜਯ ਸਤਿਗੁਰੂ (ਸੱਪ ਨੇ ਛਾਂ ਕਰਨੀ)

**ਸ੍ਵੈਯਾ:** **ਦਿਨ ਏਕ ਮੇਂਹ ਸੁਰਭੀ ਚਾਰਤ ਥੇ, ਪਿਖਿ ਤਰਵਰ ਛਾਇ ਕੀਆ ਸ਼ਯਨ ਸੁਜਾਨਾ।**
**ਤਰੁ ਛਾਇ ਫਿਰੀ ਮੁਖਿ ਆਤਪ ਭੀ, ਪਿਖਿ ਨਾਗਨਰਾਜ ਸ਼ੇਸ਼ ਕੀਯ ਆਨਾ।**
**ਆਇ ਤੀਨ ਪ੍ਰਦੱਖਨ ਕੀ ਗੁਰ ਕੀ, ਸਸਿ ਬਦਨ ਕੋ ਛਾਯਾ ਕੀ ਫਨ ਤਾਨਾ।**
**ਪਿਖਿ ਰਾਇ ਹੈਰਾਨ ਹੋ ਬੰਦ ਕਰੀ, ਮਨਿ ਪੂਰਨ ਕੋ ਅਵਤਾਰ ਪਛਾਨਾ॥ ੧੮॥**

**ਸ਼ਬਦਾਰਥ:** ਮੇਂਹ - ਮੱਝਾਂ, ਸੁਰਭੀ - ਗਾਵਾਂ, ਤਰਵਰ - ਦਰੱਖਤ, ਸ਼ਯਨ - ਸੌਣਾ, ਤਰੁ ਛਾਇ - ਦਰੱਖਤ ਦੀ ਛਾਂ, ਆਤਪ - ਧੁੱਪ, ਸ਼ੇਸ਼ - ਸ਼ੇਸ਼ਨਾਗ, ਸਸਿ ਬਦਨ - ਚੰਦ੍ਰਮਾਂ ਰੂਪ ਮੁਖੜਾ।

**ਵਿਆਖਿਆ:** ਸ੍ਰੀ ਗੁਰੂ ਨਾਨਕ ਦੇਵ ਜੀ ਇਕ ਦਿਨ ਖੇਤਾਂ ਵਿੱਚ ਗਾਵਾਂ ਮੱਝਾਂ ਚਰਾ ਰਹੇ ਸਨ। ਕੜਾਕੇ ਦੀ ਧੁੱਪ ਵਿੱਚ, ਇੱਕ ਦਰੱਖਤ ਦੀ ਛਾਂ ਦੇਖਕੇ ਸੌਂ ਗਏ। ਦਰੱਖਤ ਦੀ ਛਾਂ ਜਦੋਂ ਘੁੰਮ ਗਈ ਤੇ ਆਪ ਜੀ ਦੇ ਚਿਹਰੇ ਉਤੇ ਧੁੱਪ ਪੈਣ ਲੱਗੀ। ਇਹ ਦੇਖਕੇ ਨਾਗਰਾਜ ਸ਼ੇਸ਼ਨਾਗ ਆ ਗਿਆ। ਉਸਨੇ ਪਹਿਲਾਂ ਗੁਰੂ ਜੀ ਦੇ ਸਰੀਰ ਦੀਆਂ ਤਿੰਨ ਪ੍ਰਕਰਮਾਂ ਕੀਤੀਆਂ ਤੇ ਫੰਨ ਤਾਣ ਕੇ ਗੁਰੂ ਜੀ ਦੇ ਚੰਦ੍ਰਮਾਂ ਰੂਪ ਚਿਹਰੇ ਉਤੇ ਛਾਂ ਕੀਤੀ। ਕੋਲੋਂ ਦੀ ਲੰਘ ਰਹੇ ਰਾਇ ਬੁਲਾਰ ਨੇ ਜਦੋਂ ਇਹ ਨਜ਼ਾਰਾ ਵੇਖਿਆ ਤਾਂ ਹੈਰਾਨ ਹੋ ਨਮਸਕਾਰ ਕੀਤੀ ਅਤੇ ਮਨ ਵਿੱਚ ਸਮਝ ਗਿਆ ਕਿ ਗੁਰੂ ਨਾਨਕ ਕੋਈ ਪੂਰਨ ਅਵਤਾਰ ਹੈ। ਭਾਵ ਗੁਰੂ ਜੀ ਨੂੰ ਸਭ ਹੀ ਪੂਜਦੇ ਹਨ।

## ਨਾਗ ਕੇ ਭਾਗ ਬੜੇ (ਸੱਪ ਨੇ ਛਾਂ ਕਰਨੀ)

**ਸ੍ਵੈਯਾ:** **ਤਰੁ ਛਾਇ ਫਿਰੀ ਮੁਖਿ ਆਤਪ ਭੀ, ਅਰਬਿੰਦ ਸਮਾਨ ਅਤੀ ਦੁਤਿ ਪਾਵੇ।**
**ਸੁਠ ਸ੍ਵੇਤ ਜੁ ਬੂੰਦਨ ਮੋਤਿਨ ਸੀ, ਪਿਖਿ ਕੇ ਭਰਵੱਟੇ ਭਵਰ ਲੱਜਾਵੇ।**

**ਫਨ ਤਾਨ ਕੇ ਨਾਗ ਨੇ ਘਾਮ ਹਰੀ, ਜਿਮ ਕਮਲਪਾਤ, ਸੰਗ ਨਾਲਿ ਸੁਹਾਵੇ।**
**ਇਸ ਨਾਗ ਕੇ ਭਾਗ ਬੜੇ ਸੱਜਨੋਂ! ਗੁਰੁ ਸੇਵ ਕਰੇ ਔ ਦਰਸ਼ਨ ਪਾਵੇ॥ ੧੯॥**

**ਸ਼ਬਦਾਰਥ:** ਤਰ – ਦਰੱਖਤ, ਆਤਪ – ਧੁੱਪ, ਅਰਬਿੰਦ – ਕਮਲ ਫੁੱਲ, ਦੁਤਿ – ਸੋਭਾ, ਸ੍ਵੇਤ – ਪਸੀਨਾ, ਘਾਮ – ਗਰਮੀ, ਕਮਲਪਾਤ – ਕੰਵਲ ਦਾ ਪੱਤਾ, ਨਾਲਿ – ਨਾਲੀ, ਡੰਡੀ।

**ਵਿਆਖਿਆ:** ਜਦੋਂ ਗੁਰੂ ਜੀ ਦਰੱਖਤ ਹੇਠਾਂ ਵਿਰਾਜ ਰਹੇ ਸਨ ਤਾਂ ਦਰੱਖਤ ਦੀ ਛਾਂ ਘੁੰਮ ਗਈ। ਤੇ ਆਪ ਦੇ ਮੁੱਖੜੇ ਉਤੇ ਧੁੱਪ ਆ ਗਈ। ਸੂਰਜ ਦੀਆਂ ਕਿਰਣਾਂ ਪੈਣ ਨਾਲ ਚਿਹਰਾ ਕੰਵਲ ਫੁੱਲ ਵਾਂਗ ਬਹੁਤ ਸੋਭਾ ਪਾ ਰਿਹਾ ਸੀ। ਪਸੀਨੇ ਦੀਆਂ ਸੋਹਣੀਆਂ ਬੂੰਦਾਂ ਇਵੇਂ ਸੋਭਾ ਪਾ ਰਹੀਆਂ ਸਨ ਜਿਵੇਂ ਮੋਤੀ ਹੋਵਣ ਤੇ ਸੁੰਦਰ ਚਿਹਰੇ ਉਪਰ ਕਾਲੇ ਭਰਵੱਟਿਆਂ ਦੀ ਸੋਭਾ ਦੇਖ ਕੇ ਮਾਨੋਂ ਕੰਵਲ ਉਤੇ ਬੈਠਾ ਭੌਰਾ ਵੀ ਲੱਜਿਤ ਹੋ ਰਿਹਾ ਸੀ। ਉਸ ਸਮੇਂ ਸ਼ੇਸ਼ਨਾਗ ਨੇ ਆਕੇ ਚਿਹਰੇ ਉਤੇ ਫੰਨ ਤਾਣ ਕੇ ਛਾਂ ਕੀਤੀ ਤੇ ਗਰਮੀ ਦੂਰ ਕੀਤੀ। ਨਾਗ ਦਾ ਫੰਨ ਇਉਂ ਸੋਭ ਰਿਹਾ ਸੀ ਜਿਵੇਂ ਕਮਲ ਦੀ ਡੰਡੀ ਨਾਲ ਕਮਲ ਪੱਤ੍ਰ ਉੱਚਾ ਉੱਠ ਕੇ ਸੋਭ ਰਿਹਾ ਹੁੰਦਾ ਹੈ। ਹੇ ਸੱਜਨ ਪੁਰਸ਼ੋ! ਇਸ ਨਾਗ ਦੇ ਵੀ ਬੜੇ ਭਾਗ ਸਨ ਜੋ ਗੁਰੂ ਜੀ ਦੀ ਸੇਵਾ ਵੀ ਕਰ ਰਿਹਾ ਸੀ ਤੇ ਗੁਰੂ ਜੀ ਦਾ ਦਰਸ਼ਨ ਵੀ ਕਰ ਰਿਹਾ ਸੀ।

## ਸਮਰੱਥ ਸਤਿਗੁਰੂ (ਬ੍ਰਿਛ ਛਾਇਆ ਅਸਥਿਰ ਹੋਈ)

**ਸ੍ਵੈਯਾ:** **ਦਿਨ ਏਕ ਕਿਦਾਰਨ ਰਾਜਤਿ ਥੇ, ਪਿਖਿ ਪਾਦਪ ਦਲ ਛਾਂਇ ਪੌਢਿ ਮਹਾਨਾ।**
**ਅਤਿ ਉਸਨ ਰੁਤਿ ਜੁਗ ਜਾਮ ਗਏ, ਤਬ ਰਾਇ ਕਾ ਭਯਾ ਅਚਾਨਕ ਆਨਾ।**
**ਢਰ ਗੀ ਸਭਿ ਤਰਵਰ ਕੀ ਛਾਯਾ, ਨਹਿਂ ਢਰੀ ਜਹਿਂ ਪੌਢੇ ਕ੍ਰਿਪਾ ਨਿਧਾਨਾ।**
**ਪਿਖਿ ਅਜਮਤ ਉਰਿ ਵਿਸਮਾਦ ਭਯਾ, ਕੀ ਬੰਦਨ ਜਾਨਿ ਔਤਾਰ ਮਹਾਨਾ॥ ੨੦॥**

**ਸ਼ਬਦਾਰਥ:** ਕਿਦਾਰਨ – ਖੇਤਾਂ ਵਿੱਚ, ਰਾਜਤਿ – ਵਿਰਾਜਮਾਨ ਸਨ, ਪਾਦਪ ਦਲ – ਦਰੱਖਤ ਦੇ ਪੱਤੇ, ਉਸਨ ਰੁਤਿ – ਗਰਮੀ ਦੀ ਰੁੱਤ, ਜੁਗ ਜਾਮ ਗਏ – ਦੋ ਪਹਿਰ ਬੀਤੇ ਸਨ ਭਾਵ ਦੁਪਹਿਰ ਹੋ ਚੁੱਕੀ ਸੀ, ਕ੍ਰਿਪਾ ਨਿਧਾਨ – ਕ੍ਰਿਪਾ ਦੇ ਖਜ਼ਾਨੇ ਸਤਿਗੁਰੂ, ਉਰਿ – ਹਿਰਦੇ ਵਿੱਚ।

**ਵਿਆਖਿਆ:** ਗੁਰੂ ਜੀ ਇੱਕ ਦਿਨ ਖੇਤਾਂ ਵਿੱਚ ਵਿਰਾਜ ਰਹੇ ਸਨ ਤੇ ਇੱਕ ਦਰੱਖਤ ਦੀ ਛਾਂਵੇਂ ਲੇਟ ਗਏ। ਬਹੁਤ ਗਰਮੀ ਦੀ ਰੁੱਤ ਸੀ ਤੇ ਦੁਪਹਿਰ ਦਾ ਸਮਾ ਸੀ। ਉਸ ਪਿਛੋਂ ਅਚਾਨਕ ਰਾਇ ਬੁਲਾਰ ਜੀ ਉੱਧਰ ਆਏ। ਤਾਂ ਕੀ ਵੇਖਿਆ ਕਿ ਸਾਰੇ ਦਰੱਖਤਾਂ ਦੀਆਂ ਛਾਵਾਂ ਸਮੇਂ ਨਾਲ ਢਲ ਗਈਆਂ ਹਨ ਪਰ ਜਿਸ ਦਰੱਖਤ ਹੇਠ ਗੁਰੂ ਜੀ ਬਿਰਾਜ ਰਹੇ ਹਨ ਉਸਦੀ ਛਾਂ ਉਵੇਂ ਟਿਕੀ ਹੋਈ (ਅਸਥਿਰ) ਹੈ। ਇਹ ਅਜ਼ਮਤ ਦੇਖ ਕੇ ਰਾਇ ਬੁਲਾਰ ਮਨ ਵਿੱਚ ਬੜਾ ਹੈਰਾਨ ਹੋਇਆ ਤੇ ਅਵਤਾਰੀ ਪੁਰਸ਼ ਜਾਣ ਕੇ ਗੁਰੂ ਜੀ ਨੂੰ ਨਮਸਕਾਰ ਕੀਤੀ। ਭਾਵ ਗੁਰੂ ਜੀ ਸਰਬ ਕਲਾ ਸਮਰੱਥ ਹਨ।

## ਹੱਥੀਂ ਕਿਰਤ ਕਰਨੀ (ਖੇਤੀ ਕਰਨੀ)

**ਸ੍ਵੈਯਾ:** **ਮੰਨਿ ਤਾਤ ਕੀ ਆਇਸ ਦੋ ਬੈਲ ਲਏ, ਲੇ ਲਾਂਗਲ ਬੀਜ ਸੰਗੀ ਲੇ ਕਾਮਾ।**
**ਕਰ ਕਮਲਨ ਸੰਗ ਸਿਆਰ ਕੀਏ, ਕੀਆ ਬੀਜਨ ਬੀ, ਸ੍ਰੀ ਗੁਰ ਸੁਖਧਾਮਾ।**
**ਦਿਨ ਤ੍ਰਿਤੀਯ ਉਪਜਿ ਔ ਸਬਜ਼ਿ ਭਈ, ਕਰ ਕਮਲਨ ਸੇ ਸਿੰਚਤ ਚਹੁੰ ਜਾਮਾ।**
**ਜਗਿ ਮਾਲਕ ਜੋਇ ਕਿਸਾਨ ਬਨੇ, ਹਉਂ ਬਲਿ ਜਾਉਂ ਪਿਖਿ ਪ੍ਰਭੁ ਕੇ ਕਾਮਾ॥ ੨੧॥**

**ਸ਼ਬਦਾਰਥ:** ਤਾਤ – ਪਿਤਾ, ਆਇਸ – ਆਗਿਆ, ਲਾਂਗਲ – ਹਲ, ਸਿਆਰ – ਸਿਆੜ, ਸੁਖਧਾਮਾ – ਸੁੱਖਾਂ ਦੇ

ਘਰ ਗੁਰੂ ਨਾਨਕ ਦੇਵ, ਸਬਜਿ - ਹਰੀਆਵਲ, ਚਹੁੰ ਜਾਮਾ - ਚਾਰੇ ਪਹਿਰ।

**ਵਿਆਖਿਆ:** ਪਿਤਾ ਜੀ ਦੀ ਆਗਿਆ ਮੰਨ ਕੇ ਗੁਰੂ ਜੀ ਨੇ ਦੋ ਬੈਲ ਲਏ, ਹਲ ਤੇ ਕੰਮੀ ਨੂੰ ਲੈਕੇ ਚੱਲ ਪਏ। ਹਸਤਕਮਲਾਂ ਨਾਲ ਖੇਤਾਂ 'ਚ ਆਪ ਹਲ ਚਲਾ ਕੇ ਸਿਆੜ ਕੱਢੇ ਤੇ ਸੁੱਖਾਂ ਦੇ ਘਰ ਗੁਰੂ ਜੀ ਨੇ ਖੇਤਾਂ ਵਿਚ ਬੀਜ ਪਾ ਦਿੱਤਾ। ਤੀਜੇ ਦਿਨ ਫਸਲ ਜੰਮ ਕੇ ਹਰੀਆਲੀ ਦੇਣ ਲੱਗੀ। ਗੁਰੂ ਜੀ ਚਾਰੇ ਪਹਿਰ ਉਸਨੂੰ ਪਾਣੀ ਨਾਲ ਸਿੰਚਣ ਲੱਗੇ। ਜੋ ਜਗਤ ਦੇ ਮਾਲਕ ਸ੍ਰੀ ਗੁਰੂ ਨਾਨਕ ਦੇਵ ਜੀ ਹਨ ਉਹ ਆਪ ਕਿਸਾਨ ਬਣੇ ਹੋਏ ਹਨ। ਮੈਂ ਪ੍ਰਭੂ ਜੀ ਦੇ ਕੰਮ ਦੇਖ ਕੇ ਬਲਿਹਾਰ ਜਾਂਦਾ ਹੈ। ਭਾਵ ਗੁਰੂ ਜੀ ਨੇ ਆਪ ਹੱਥੀਂ ਕਿਰਤ ਕਰਕੇ ਲੋਕਾਂ ਨੂੰ ਕਿਰਤ ਦਾ ਉਪਦੇਸ਼ ਦਿੱਤਾ।

## ਵੈਦ ਨੂੰ ਉਪਦੇਸ਼

*(ਵੈਦ ਪ੍ਰਸੰਗ)*

**ਸ੍ਵੈਯਾ:** **ਪਿਖਿ ਪੀਤ ਬਦਨ, ਤਨ ਖੀਨ ਭਇਓ, ਮਨਿ ਚਿੰਤੁਤ ਹੋਇ ਪਿਤ ਵੈਦ ਸਦਾਇਓ।**
**ਕਰ ਮੇਂ ਕਰ ਗਹਿ ਪ੍ਰਯਾਸ ਕਰੇ, ਰੁਜ ਸ਼੍ਰੋਣ ਮੇਂ ਯਾ ਰੁਜ ਪਿੱਤ ਕਫ ਵਾਇਓ।**
**'ਕਿਆ ਪੇਖਤ ਹੋ?' 'ਤਵ ਰੋਗ ਹੇਰੋਂ', 'ਤੂੰ ਜਾਨਤ ਨਹਿੰ ਰੁਜ ਹੈ ਉਰ ਮਾਹਿਓ'।**
**ਕਾਮਾਦਿ ਹੰਕਾਰ ਵਿਕਾਰ ਜਿਤੇ, ਸਭ ਰੋਗਨ ਔਸ਼ਧਿ, ਰਜ ਗੁਰ ਪਾਇਓ॥ ੨੨॥**

**ਸ਼ਬਦਾਰਥ:** ਪੀਤ ਬਦਨ - ਪੀਲਾ ਚਿਹਰਾ, ਖੀਨ - ਕਮਜ਼ੋਰ, ਕਰ - ਹੱਥ, ਪ੍ਰਯਾਸ - ਯਤਨ, ਰੁਜ - ਰੋਗ, ਸ਼੍ਰੋਣ - ਲਹੂ, ਪਿੱਤ ਕਫ ਵਾਇਓ - ਸਰੀਰ ਦੇ ਤਿੰਨ ਦੋਸ਼, ਰਜ - ਚਰਨ ਧੂੜੀ।

**ਵਿਆਖਿਆ:** ਗੁਰੂ ਨਾਨਕ ਦੇਵ ਜੀ ਜਦੋਂ ਗੰਭੀਰ ਰਹਿਣ ਲੱਗੇ ਤਾਂ ਪਿਤਾ ਜੀ ਨੇ ਆਪ ਦਾ ਪੀਲਾ ਚਿਹਰਾ ਤੇ ਕਮਜ਼ੋਰ ਸਰੀਰ ਵੇਖ ਕੇ ਮਨ ਵਿੱਚ ਚਿੰਤੁਤ ਹੋ ਕੇ ਇਕ ਵੈਦ ਬੁਲਾਇਆ। ਵੈਦ ਹੱਥ ਵਿੱਚ ਗੁਰੂ ਜੀ ਦਾ ਹੱਥ ਫੜ ਕੇ ਇਹ ਦੇਖਣ ਦਾ ਯਤਨ ਕਰਦਾ ਹੈ ਕਿ ਰੋਗ ਖੂਨ ਵਿੱਚ ਹੈ ਜਾਂ ਫਿਰ ਸਰੀਰ ਦੇ ਤਿੰਨੇ ਦੋਸ਼ਾਂ ਪਿਤ, ਕਫ, ਵਾਤ ਵਿੱਚੋਂ ਕਿਸੇ ਕਰਕੇ ਹੈ। ਗੁਰੂ ਜੀ ਮੁਸਕਰਾ ਕੇ ਵੈਦ ਨੂੰ ਪੁੱਛਦੇ ਹਨ ਕਿ ਕੀ ਦੇਖਦੇ ਹੋ? ਵੈਦ ਨੇ ਉੱਤਰ ਦਿੱਤਾ ਕਿ ਮੈਂ ਤੁਹਾਡਾ ਰੋਗ ਲੱਭਦਾ ਹਾਂ। ਗੁਰੂ ਜੀ ਕਹਿਣ ਲੱਗੇ ਤੂੰ ਨਹੀਂ ਸਮਝ ਸਕੇਂਗਾ ਕਿਉਂਕਿ ਮੇਰਾ ਰੋਗ ਤਾਂ ਦਿਲ ਵਿੱਚ ਹੈ।
(ਕਵੀ ਜੀ ਆਖਦੇ ਹਨ ਕਿ ਭੋਲਾ ਵੈਦ ਕੀ ਜਾਣੇ) ਕਿ ਜਿਤਨੇ ਵੀ ਕਾਮਾਦਿ ਤੇ ਹੰਕਾਰ ਵਰਗੇ ਵਿਕਾਰ ਹਨ ਉਨ੍ਹਾਂ ਸਾਰਿਆਂ ਲਈ ਤਾਂ ਗੁਰੂ ਜੀ ਦੇ ਚਰਨਾਂ ਦੀ ਧੂੜੀ ਹੀ ਦਵਾਈ ਹੈ।

## ਸੱਚਾ ਸੌਦਾ

*(ਭੁੱਖੇ ਸਾਧੂਆਂ ਨੂੰ ਭੋਜਨ ਛਕਾਉਣਾ)*

**ਸ੍ਵੈਯਾ:** **ਪਿਤ ਬੀਸ ਰਜਤਪਣ ਦੇ ਸੁਤ ਕੋ, ਸ਼ੁਭ ਵਣਜ ਵਿਹਾਝਣ ਹਿਤ ਮਸਝਾਯੋ।**
**ਮਤਿਵਾਨ ਸ੍ਰੇਸਟ ਜਾਨਿ ਭਲੋ, ਸੰਗ ਬਾਲਾ ਸੰਧੂ ਮੀਤ ਪਠਾਯੋ।**
**ਪਿਖਿ ਵਾਟਿ ਬਹੇ, ਹਰਿ ਸਾਧ ਖੁਧੇ, ਉਰਿ ਕਰਣਾ ਕਰਿ ਤਿਨ ਅਸਨ ਅਚਾਯੋ।**
**ਰਿਸਿ ਤਾਤ ਕੀ ਔਰ ਚਪੇੜ ਸਹੀ, ਸਭ ਜਗਤ ਕੋ ਸਚ ਕਾ ਵਣਜ ਸਿਖਾਯੋ॥ ੨੩॥**

**ਸ਼ਬਦਾਰਥ:** ਰਜਤਪਣ - ਰੁਪਏ, ਪਠਾਯੋ - ਭੇਜਿਆ, ਵਾਟਿ - ਰਸਤੇ ਵਿੱਚ, ਖੁਧੇ - ਭੁੱਖੇ, ਅਸਨ - ਭੋਜਨ, ਅਚਾਯੋ - ਛਕਾਯਾ, ਰਿਸਿ ਤਾਤ ਕੀ - ਪਿਤਾ ਜੀ ਦੀ ਨਰਾਜ਼ਗੀ।

**ਵਿਆਖਿਆ:** ਪਿਤਾ ਜੀ ਨੇ ਗੁਰੂ ਜੀ ਨੂੰ ਰੁਪਏ ਦੇ ਕੇ ਚੰਗਾ ਵਣਜ (ਸੱਚਾ ਸੌਦਾ) ਕਰਨ ਲਈ ਭੇਜਿਆ ਤੇ ਸ੍ਰੇਸ਼ਟ ਬੁੱਧੀਮਾਨ ਸਮਝ ਕੇ ਉਨ੍ਹਾਂ ਦੇ ਮਿੱਤਰ ਭਾਈ ਬਾਲਾ ਸੰਧੂ ਨੂੰ ਨਾਲ ਭੇਜ ਦਿੱਤਾ, ਰਸਤੇ ਵਿੱਚ ਉਨ੍ਹਾਂ ਭੁੱਖੇ ਸੰਤ ਦੇਖੇ ਤੇ ਦਿਲ ਵਿਚ ਤਰਸ ਖਾ ਕੇ ਸਭ ਰੁਪਈਆਂ ਦੀ ਰਸਤ ਲਿਆ ਕੇ ਉਨ੍ਹਾਂ ਸਾਧੂਆਂ ਨੂੰ ਭੋਜਨ ਛਕਾ ਦਿੱਤਾ। (ਖਾਲੀ ਹੱਥ ਵਾਪਸ ਆਉਣ ਤੇ ਸਾਰੀ ਗੱਲ ਸੁਣਕੇ ਪਿਤਾ ਜੀ ਨੇ ਕ੍ਰੋਧ 'ਚ ਆਕੇ ਚਪੇੜ

ਮਾਰੀ) ਪਿਤਾ ਜੀ ਦੀ ਨਰਾਜ਼ਗੀ ਤੇ ਚਪੇੜ ਤਾਂ ਸਹਿਣ ਕੀਤੀ ਪਰ ਸਭ ਸੰਸਾਰ ਨੂੰ ਸੱਚਾ ਸੌਦਾ ਕਰਨ ਦਾ ਗਿਆਨ ਕਰਾ ਦਿੱਤਾ।

## ਭੈਣ ਅਤੇ ਵੀਰ ਦਾ ਪਿਆਰ

*(ਚਪੇੜ ਮਾਰਨ ਸਮੇਂ ਪਿਤਾ ਜੀ ਦਾ ਹੱਥ ਫੜਨਾ)*

**ਸ੍ਵੈਯਾ:** **ਲੇ ਬੀਸ ਰਜਤਪਣ ਗਮਨ ਕੀਆ, ਪਿਖਿ ਸਾਧ ਖੁਧੇ ਤਿਨਿ ਅਸਨ ਅਚਾਯਾ।**
**ਧਨ ਖਰਚ ਕੇ ਜਬ ਗੁਰੁ ਨਗਰਿ ਮੁਰੇ, ਸੁਨਿ ਕਾਲੂ ਨੇ ਮਨਿ ਰੋਸ ਬਢਾਯਾ।**
**ਸਸਿਬਦਨ ਪੇ ਤਾਤ ਚਪੇਰ ਜਰੀ, ਪਿਖਿ ਨਾਨਕੀ ਕੋ ਉਰ ਫਟਨੇ ਆਯਾ।**
**ਕਰ ਗਹਿ ਨਿਜ ਤਾਤ ਕੋ ਰੋਕ ਲੀਓ, ਨੇਹੁ ਬੀਰ ਕਾ ਅਸ ਭਗਨੀ ਉਰਿ ਛਾਯਾ॥ ੨੪॥**

**ਸ਼ਬਦਾਰਥ:** ਰਜਤਪਣ – ਰੁਪਏ, ਖੁਧੇ – ਭੁੱਖੇ, ਅਸਨ – ਭੋਜਨ, ਅਚਾਯਾ – ਛਕਾਯਾ, ਸਸਿਬਦਨ – ਚੰਦ੍ਰਮਾ ਸਰੂਪ ਚਿਹਰਾ, ਉਰ – ਦਿਲ, ਕਰ ਗਹਿ – ਹੱਥ ਫੜ ਕੇ, ਭਗਨੀ – ਭੈਣ।

**ਵਿਆਖਿਆ:** ਜਦੋਂ ਵੀਹ ਰੁਪਏ ਪਿਤਾ ਜੀ ਤੋਂ ਲੈਕੇ ਸੱਚਾ ਸੌਦਾ ਕਰਨ ਲਈ ਗੁਰੂ ਜੀ ਚੱਲੇ ਤਾਂ ਰਸਤੇ ਵਿੱਚ ਭੁੱਖੇ ਸਾਧੂ ਵੇਖ ਕੇ ਉਨ੍ਹਾਂ ਨੂੰ ਭੋਜਨ ਛਕਾ ਦਿੱਤਾ। ਧਨ ਖਰਚ ਕੇ ਜਦੋਂ ਵਾਪਸ ਨਗਰ ਮੁੜੇ ਤਾਂ ਪਿਤਾ ਜੀ ਬਹੁਤ ਨਰਾਜ਼ ਹੋਏ। ਉਨ੍ਹਾਂ ਨੇ ਗੁਰੂ ਜੀ ਦੇ ਚੰਦ੍ਰਮਾਂ ਸਮਾਨ ਚਿਹਰੇ ਉਤੇ ਚਪੇੜ ਮਾਰੀ ਤਾਂ ਇਹ ਵੇਖਕੇ ਗੁਰੂ ਜੀ ਦੀ ਭੈਣ ਬੇਬੇ ਨਾਨਕੀ ਜੀ ਦਾ ਦਿਲ ਫਟਣ ਨੂੰ ਆ ਗਿਆ। ਉਨ੍ਹਾਂ ਨੇ ਆਪਣੇ ਪਿਤਾ ਜੀ ਦਾ ਹੱਥ ਫੜਕੇ ਦੂਜੀ ਚਪੇੜ ਮਾਰਨ ਤੋਂ ਰੋਕ ਦਿੱਤਾ। ਅਜਿਹਾ ਵੀਰ ਦਾ ਪਿਆਰ ਭੈਣ ਦੇ ਦਿਲ ਵਿੱਚ ਛਾਇਆ ਹੋਇਆ ਸੀ।

## ਭੈਣ ਦਾ ਦਿਲ

*(ਬੇਬੇ ਨਾਨਕੀ ਜੀ ਨੇ ਗੁਰੂ ਜੀ ਨੂੰ ਅਪਣੇ ਨਾਲ ਸੁਲਤਾਨਪੁਰ ਲੈ ਜਾਣਾ)*

**ਸ੍ਵੈਯਾ:** **ਮ੍ਰਿਤ ਸੁਰਗ ਕੀ ਔਜਲ ਅੰਮ੍ਰਿਤ ਲੇ, ਗੁਨ ਕਦਲੀ ਚੰਦਨ ਬੀਚ ਮਿਲਾਯਾ।**
**ਹਿਤ ਹੇਤ ਕੇ ਪਾ ਨਿਜ ਨੂਰ ਭਲਾ, ਪ੍ਰਭੁ ਕਰ ਕਮਲਨ ਸੰਗ ਕੀਨ ਗੁੰਧਾਯਾ।**
**ਮ੍ਰਿਦੁ ਸ਼ੀਲ ਸਨੇਹ ਪਾਇ ਘਾੜ ਘੜੀ, ਇਤਿ ਬਿਧਿ ਭਗਨੀ ਉਰ ਆਪ ਬਨਾਯਾ।**
**ਇਹੀ ਹੇਤ ਸੁਪ੍ਰੇਮ ਉਰ ਜਾਨਿ ਬਡੋ, ਦੁਖ ਭ੍ਰਾਤ ਨ ਸਹਿ, ਨਿਜ ਪਾਸ ਬੁਲਾਯਾ॥ ੨੫॥**

**ਸ਼ਬਦਾਰਥ:** ਮ੍ਰਿਤੁ – ਮਿੱਟੀ, ਕਦਲੀ – ਕੇਲਾ, ਮ੍ਰਿਦੁ – ਕੋਮਲ, ਸਨੇਹ – ਪਿਆਰ, ਭਗਨੀ ਉਰ – ਭੈਣ ਦਾ ਦਿਲ।

**ਵਿਆਖਿਆ:** ਪਰਮਾਤਮਾ ਨੇ ਸਵਰਗ ਦੀ ਮਿੱਟੀ ਲੈਕੇ, ਪਾਣੀ ਦੀ ਥਾਂ ਅੰਮ੍ਰਿਤ ਪਾਕੇ ਉਸ ਵਿੱਚ ਨਿਮ੍ਰਤਾ ਤੇ ਸੁਗੰਧੀ ਲਈ ਕੇਲਾ ਤੇ ਚੰਦਨ ਮਿਲਾਯਾ। ਪ੍ਰੇਮ ਵਾਸਤੇ ਪ੍ਰਭੂ ਨੇ ਆਪਣਾ ਹੀ ਨੂਰ ਮਿਲਾ ਕੇ ਆਪ ਹੀ ਹਸਤ ਕਮਲਾਂ ਨਾਲ ਗੁੰਨ੍ਹਿਆ। ਇਸ ਤਰ੍ਹਾਂ, ਕੋਮਲਤਾ, ਸ਼ੀਲਤਾ ਅਤੇ ਪਿਆਰ ਭਰਪੂਰ ਪਾ ਕੇ ਪਰਮਾਤਮਾ ਨੇ ਭੈਣ ਦੇ ਦਿਲ ਦੀ ਆਪ ਘਾੜਤ ਘੜੀ ਹੈ। ਇਹੋ ਕਾਰਨ ਹੈ ਕਿ ਭੈਣ ਦੇ ਦਿਲ ਵਿੱਚ ਆਪਣੇ ਵੀਰ ਲਈ ਵੱਡਾ ਪ੍ਰੇਮ ਹੈ। ਬੇਬੇ ਨਾਨਕੀ ਤੋਂ ਆਪਣੇ ਵੀਰ ਗੁਰੂ ਨਾਨਕ ਦੇ ਚਪੇੜ ਵੱਜਣ ਦਾ ਦੁੱਖ ਸਹਿਣ ਨਹੀਂ ਕੀਤਾ ਗਿਆ। ਉਨ੍ਹਾਂ ਨੇ ਪ੍ਰੇਮਵਸੀ ਗੁਰੂ ਨਾਨਕ (ਵੀਰ) ਨੂੰ ਆਪਣੇ ਪਾਸ ਸੁਲਤਾਨਪੁਰ ਲੋਧੀ ਬੁਲਾ ਲਿਆ। ਭਾਵ ਭੈਣ ਦੇ ਦਿਲ ਵਿੱਚ ਵੀਰ ਲਈ ਅਥਾਹ ਪ੍ਰੇਮ ਹੈ।

## ਸੱਚੀ ਚਾਕਰੀ ਦਾ ਉਪਦੇਸ਼ *(ਮੋਦੀਖਾਨੇ ਗੁਰੂ ਜੀ ਨੇ ਨੌਕਰੀ ਕਰਨੀ)*

**ਸ੍ਵੈਯਾ:** **ਪਿਖਿ ਕਰ ਰੁਚਿ ਸ੍ਰੀ ਗੁਰ ਨਾਨਕ ਕੀ, ਜੈਰਾਮ, ਭਗਨਿਪਤਿ ਉਰਿ ਅਸ ਆਯਾ।**
**ਬਡ ਸ਼ਾਹ ਜੋ ਦੌਲਤ ਖਾਨ ਭਲੋ, ਤਿਸਕੇ ਮੋਦੀ ਗ੍ਰਹਿ ਗੁਰ ਕੋ ਲਾਯਾ।**

**ਪਿਖਿ ਦੀਨ ਗਰੀਬ ਦੁਖੀ ਨਰ ਜੋ, ਦੇਇ ਤੇਰਾਂ ਭਨਿ, ਸਭ ਹਾਟ ਲੁਟਾਯਾ।**
**ਗੁਰ ਕੋ ਬਧਿਓ ਜਬ ਗਣਤ ਕਰੀ, ਸਭ ਜਗ ਕੋ ਕ੍ਰਿਤ ਕਾ ਸਬਕ ਸਿਖਾਯਾ॥ ੨੬॥**

**ਸ਼ਬਦਾਰਥ:** ਭਗਿਨਪਤਿ – ਜੀਜਾ, ਮੋਦੀਗ੍ਰਹਿ – ਮੋਦੀਖਾਨਾ, ਤੇਰਾਂ ਭਨਿ – ਤੇਰਾਂ ਤੇਰਾਂ ਕਹਿ ਕੇ।

**ਵਿਆਖਿਆ:** ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰੁਖ ਜਾਣ ਕੇ, ਆਪ ਦੇ ਜੀਜਾ ਜੈਰਾਮ ਜੀ ਦੇ ਮਨਿ ਵਿੱਚ ਵਿਚਾਰ ਆਇਆ ਕਿ ਦੌਲਤ ਖਾਨ ਵੱਡਾ ਸ਼ਾਹੁ ਹੈ ਉਸਦੇ ਮੋਦੀਖਾਨੇ ਵਿੱਚ ਸੁਲਤਾਨਪੁਰ ਲੋਧੀ ਵਿਖੇ ਗੁਰੂ ਜੀ ਨੂੰ ਮੋਦੀ ਲਗਾ ਦਿੱਤਾ ਗਿਆ। ਗੁਰੂ ਜੀ ਮੋਦੀਖਾਨੇ ਆਏ, ਜਿਸ ਕਿਸੀ ਵੀ ਗਰੀਬ ਗੁਰਬੇ ਜਾਂ ਦੁਖੀ ਨੂੰ ਵੇਖਦੇ ਤਾਂ 'ਤੇਰਾਂ ਤੇਰਾਂ' ਕਹਿਕੇ ਤੋਲ ਦਿੰਦੇ। ਤੇ ਸਾਰੀ ਹੱਟੀ ਦਾ ਸਮਾਨ ਇਵੇਂ ਗਰੀਬਾਂ ਨੂੰ ਲੁਟਾ ਦਿੰਦੇ। ਜਦੋਂ ਕਿਸੇ ਵੱਲੋਂ ਸ਼ਿਕਾਇਤ ਕਰਨ ਉਤੇ ਹਿਸਾਬ ਕੀਤਾ ਗਿਆ ਤਾਂ ਗੁਰੂ ਜੀ ਦਾ ਵਾਧਾ ਨਿਕਲਿਆ। ਇਸ ਤਰ੍ਹਾਂ ਗੁਰੂ ਜੀ ਨੇ ਆਪ ਨੌਕਰੀ ਕਰਕੇ ਜਗਤ ਨੂੰ ਸੱਚੀ ਚਾਕਰੀ ਕਰਨ ਦਾ ਉਪਦੇਸ਼ ਦਿੱਤਾ।

## ਗ੍ਰਹਿਸਤ ਮਹਿਮਾ *(ਗੁਰੂ ਨਾਨਕ ਦੇਵ ਜੀ ਦਾ ਵਿਆਹ)*

**ਸ੍ਵੈਯਾ:** **ਗੁਰੂ ਸੁਸਾ ਜੈਰਾਮ ਬੀਚਾਰ ਕੀਆ, ਸੁਠ ਮੂਲਸੁਤਾ ਸੰਗ ਕੀ ਸ਼ਗਨਾਈ।**
**ਸਭ ਕਾਲੂ, ਲਾਲੂ, ਗਯਾਤਿਨ ਮਿਲਿ, ਸ੍ਰੀ ਗੁਰੂ ਨਾਨਕ ਕੀ ਜੰਞ ਚੜ੍ਹਾਈ।**
**ਬਹੁ ਹੈਵਰ ਗੈਵਰ ਔ ਸਕਟੇ, ਸੁਠ ਬੈਲ ਸਯੰਦਨ ਸੋਭਾ ਪਾਈ।**
**ਹੂਆ ਠਾਠ ਕੇ ਸੰਗ ਵਿਆਹ ਗੁਰ ਕਾ, ਪ੍ਰਭੂ ਜੀ ਇਸ ਗ੍ਰਿਸਤ ਕੋ ਦੀ ਬਡਿਆਈ॥ ੨੭॥**

**ਸ਼ਬਦਾਰਥ:** ਸੁਸਾ – ਭੈਣ, ਮੂਲਸੁਤਾ – ਮੂਲਚੰਦ ਖੱਤ੍ਰੀ ਦੀ ਬੇਟੀ ਭਾਵ ਮਾਤਾ ਸੁਲੱਖਣੀ ਜੀ, ਗਯਾਤਿਨ – ਸਬੰਧੀ, ਹੈਵਰ – ਸ੍ਰੇਸ਼ਟ ਘੋੜੇ, ਗੈਵਰ – ਸ੍ਰੇਸ਼ਟ ਹਾਥੀ, ਸਕਟੇ – ਗੱਡੇ, ਸਯੰਦਨ – ਰਥ।

**ਵਿਆਖਿਆ:** ਗੁਰੂ ਜੀ ਦੀ ਭੈਣ (ਬੇਬੇ ਨਾਨਕੀ ਜੀ) ਅਤੇ ਜੀਜਾ ਜੈਰਾਮ ਨੇ ਵਿਚਾਰ ਕਰਕੇ ਗੁਰੂ ਜੀ ਦੀ ਸ਼ਗਨਾਈ ਮੂਲਚੰਦ ਦੀ ਪੁੱਤਰੀ ਸੁਲੱਖਣੀ ਜੀ ਨਾਲ ਕਰ ਦਿੱਤੀ। ਫਿਰ ਸੁਲਤਾਨਪੁਰ 'ਚ ਹੀ ਵਿਆਹ ਰੱਖ ਦਿੱਤਾ। ਪਿਤਾ ਮਹਿਤਾ ਕਾਲੂ ਜੀ, ਚਾਚਾ ਲਾਲੂ ਜੀ ਅਤੇ ਹੋਰ ਸਾਰੇ ਸਬੰਧੀਆਂ ਨੇ ਮਿਲਕੇ ਗੁਰੂ ਜੀ ਦੀ ਬਰਾਤ ਚੜ੍ਹਾਈ। ਜੰਞ ਵਿੱਚ ਬੜੇ ਸ਼੍ਰੇਸ਼ਟ ਘੋੜੇ, ਹਾਥੀ, ਗੱਡੇ, ਸੋਹਣੇ ਬਲਦਾਂ ਵਾਲੇ ਰਥ ਆਦਿਕ ਚੱਲਦੇ ਸੋਭਾ ਵਧਾ ਰਹੇ ਸਨ। ਇਸ ਤਰ੍ਹਾਂ ਮਾਤਾ ਸੁਲੱਖਣੀ ਜੀ ਨਾਲ ਗੁਰੂ ਜੀ ਦਾ ਵਿਆਹ ਬੜੀ ਧੂਮਧਾਮ ਨਾਲ ਹੋਇਆ ਅਤੇ ਗੁਰੂ ਜੀ ਨੇ ਆਪ ਗ੍ਰਹਿਸਤੀ ਬਣ ਕੇ ਗ੍ਰਹਿਸਤ ਧਰਮ ਨੂੰ ਵਡਿਆਈ ਬਖਸ਼ੀ। (ਬਟਾਲੇ ਵਿੱਚ ਗੁਰਦੁਆਰਾ ਕੰਧ ਸਾਹਿਬ ਵਿਆਹ ਦੀ ਯਾਦਗਾਰ ਹੈ ਤੇ ਕੱਚੀ ਕੰਧ ਵੀ ਮੌਜੂਦ ਹੈ)

## ਸਭ ਦੇਵਾਂ ਦੇ ਦੇਵ ਸਤਿਗੁਰੂ *(ਭਾਈ ਭਾਗੀਰਥ ਅਤੇ ਦੇਵੀ ਵਾਰਤਾ)*

**ਸ੍ਵੈਯਾ:** **ਨਿਸਿ ਏਕ ਅਰਾਧਨ ਦੇਵਿ ਕਰੀ, ਬਹੁ ਉਸਤਤਿ ਮੁਖੋਂ ਭਾਗੀਰਥ ਗਾਈ।**
**ਹੋਇ ਪਰਗਟ ਕਹਿ, 'ਤੁਮ ਹੇ ਸੁਮਤੇ! ਕਰੋ ਜਾਚਨ ਜੋ ਤੁਮਹੇ ਮਨਿ ਆਈ।'**
**'ਮਮ ਮੋਖ ਕੀ ਇਛਾ ਪੂਰਿ ਕਰੋ,' 'ਯਹ ਮਮ ਬਸਿ ਨਹਿੰ' ਇਵ ਬਾਨਿ ਅਲਾਈ।**
**'ਜਾਇ ਪੂਜ ਕਰੋ ਗੁਰੂ ਨਾਨਕ ਕੀ, ਸੁਲਤਾਨਪੁਰੇ ਜੇ ਮੋਖ ਕੀ ਚਾਹੀ'॥ ੨੮॥**

**ਸ਼ਬਦਾਰਥ:** ਨਿਸਿ – ਰਾਤ, ਮਮ – ਮੇਰੀ, ਮੋਖ – ਮੁਕਤੀ, ਬਾਨਿ – ਬਾਣੀ, ਚਾਹੀ – ਇੱਛਾ।

**ਵਿਆਖਿਆ:** ਇੱਕ ਰਾਤ ਭਾਈ ਭਾਗੀਰਥ ਨੇ ਦੇਵੀ ਦੀ ਅਰਾਧਨਾ ਕੀਤੀ ਅਤੇ ਮੁਖੋਂ ਬੜੀ ਉਪਮਾ ਗਾਈ। ਜਿਸਤੋਂ ਪ੍ਰਸੰਨ ਹੋ ਕੇ ਦੇਵੀ ਪਰਗਟ ਹੋ ਗਈ ਤੇ ਕਹਿਣ ਲੱਗੀ ਕਿ ਹੇ ਸੁਮੱਤੇ! ਜੋ ਤੁਹਾਡੇ ਮਨ ਵਿੱਚ ਇੱਛਾ ਹੈ ਉਹ ਮੰਗ ਲਵੋ ਮੈਂ ਪੂਰੀ ਕਰਾਂਗੀ। ਭਾਈ ਭਾਗੀਰਥ ਨੇ ਕਿਹਾ ਕਿ ਮੈਨੂੰ ਮੁਕਤੀ ਪ੍ਰਦਾਨ ਕਰੋ ਮੇਰੀ ਇਹੋ

ਇੱਛਾ ਹੈ। ਦੇਵੀ ਕਹਿਣ ਲੱਗੀ ਕਿ ਇਹ ਮੁਕਤੀ ਤਾਂ ਮੇਰੇ ਵਸਿ ਵਿੱਚ ਨਹੀਂ ਹੈ। ਹਾਂ ਮੈਂ ਤੈਨੂੰ ਰਸਤਾ ਦੱਸ ਦਿੰਦੀ ਹਾਂ ਕਿ ਤੁਸੀਂ ਸੁਲਤਾਨਪੁਰ ਵਿੱਚ ਜਾ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੇਵਾ ਪੂਜਾ ਕਰੋ, ਉਹੋ ਮੁਕਤੀ ਦੀ ਇੱਛਾ ਪੂਰੀ ਕਰਨਗੇ। ਭਾਵ ਗੁਰੂ ਜੀ ਸਭ ਦੇਵਤਿਆਂ ਤੋਂ ਵੀ ਮਹਾਨ ਹਨ।

## ਮੂਲਮੰਤ੍ਰ ਪ੍ਰਗਟਾਉਣਾ *(ਵੇਂਈ ਪ੍ਰਵੇਸ਼ ਪ੍ਰਸੰਗ)*

**ਸ੍ਵੈਯਾ:** **ਦਿਨ ਏਕ ਵੇਂਈ ਪ੍ਰਵੇਸ਼ ਕੀਓ, ਸੰਗਿ ਦਾਸ ਜੋ, ਆਇ ਤਿਸਿ ਨਗਰਿ ਸੁਨਾਵਾ।**
**ਸ੍ਰੀ ਨਾਨਕ ਜਲ ਮੇਂ ਡੂਬ ਗਏ, ਸੁਨਿ ਸਭਿ ਨਰ ਨਾਰਿ ਰਿਦਾ ਅਕੁਲਾਵਾ।**
**ਸਭ ਢੂੰਢਿ ਥਕੇ, ਨਹਿੰ ਹਾਥ ਪਰੇ, ਸਭ ਪੁਰਿ ਸੁਲਤਾਨ ਮੇਂ ਸ਼ੋਕ ਹੈ ਛਾਵਾ।**
**ਦਿਨ ਤ੍ਰਿਤੀਯ ਪ੍ਰਭੁ ਜੀ ਬਾਹਰ ਅਏ, ਸਚਖੰਡ ਸੇ ਲੇ, ਮੂਲਮੰਤ੍ਰ ਸੁਨਾਵਾ॥ ੨੯॥**

**ਸ਼ਬਦਾਰਥ:** ਵੇਂਈ – ਵੇਂਈ ਨਦੀ, ਅਕੁਲਾਵਾ – ਵਿਆਕੁਲ।

**ਵਿਆਖਿਆ:** ਇੱਕ ਦਿਨ ਜਦੋਂ ਇਸ਼ਨਾਨ ਕਰਨ ਵਾਸਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੇਂਈ ਨਦੀ ਵਿੱਚ ਪ੍ਰਵੇਸ਼ ਕੀਤਾ ਤਾਂ ਬਾਹਰ ਨਾ ਨਿਕਲੇ ਵੇਖਕੇ, ਨਾਲ ਗਏ ਸੇਵਕ ਨੇ ਆ ਕੇ ਨਗਰ ਵਿੱਚ ਸੂਚਨਾ ਦਿੱਤੀ ਕਿ ਗੁਰੂ ਨਾਨਕ ਨਦੀ ਵਿੱਚ ਡੁੱਬ ਗਏ ਹਨ। ਸੁਣਕੇ ਸਭ ਇਸਤ੍ਰੀ ਪੁਰਸ਼ਾਂ ਦੇ ਦਿਲ ਵਿਆਕੁਲ ਹੋ ਗਏ। ਸਾਰੇ ਲੋਕ ਜਾਲ ਆਦਿ ਲੈ ਕੇ ਨਦੀ ਵਿੱਚ ਢੂੰਡਣ ਲੱਗੇ। ਪਰ ਗੁਰੂ ਜੀ ਦਾ ਕੋਈ ਪਤਾ ਨਾ ਲੱਗਾ। ਸਾਰੇ ਸੁਲਤਾਨਪੁਰ 'ਚ ਸ਼ੋਕ ਛਾ ਗਿਆ। ਤੀਜੇ ਦਿਨ ਗੁਰੂ ਜੀ ਵੇਂਈ ਨਦੀ ਵਿਚੋਂ ਬਾਹਰ ਨਿਕਲੇ। ਉਦੋਂ ਉਨ੍ਹਾਂ ਨੇ ਸੱਚਖੰਡ ਤੋਂ ਲਿਆਂਦਾ ਮੂਲਮੰਤ੍ਰ ਸੰਗਤਾਂ ਨੂੰ ਸੁਣਾ ਕੇ ਨਿਹਾਲ ਕੀਤਾ।

## ਬੰਦਗੀ ਦਿਲੀ-ਆਵਾਜ਼ ਹੈ *(ਮਸੀਤ ਪ੍ਰਸੰਗ)*

**ਸ੍ਵੈਯਾ:** **ਗੁਰੂ ਬੈਠਿ ਮਸਾਨਨਿ ਬੈਨ ਭਨੇਂ, 'ਨਹਿੰ ਹਿੰਦੂ ਨਹਿੰ ਕੋਈ ਮੁਸਲਮਾਨਾਈ।**
**ਸੁਨਿ ਨ੍ਵਾਬ ਔ ਕਾਜੀ ਰੋਸ ਕੀਓ, ਕਹੈਂ, 'ਪੜ੍ਹੋ ਨਮਾਜ਼ ਮਸੀਤੇ ਜਾਈ।'**
**ਗੁਰੂ ਜਾਇ ਖੜੇ ਨਹਿੰ ਪਠਨ ਕੀਆ, ਤਿਨ ਪੂਛਨਿ ਤੇ ਗੁਰੂ ਆਖ ਸੁਨਾਈ।**
**'ਤੁਮ ਕਾਬਲਿ ਤੁਰੇ ਖਰੀਦ ਕਰੇਂ, ਤਵ ਬੜਵਾਵਛ ਚਿਤ, ਖੁਦਾ ਨਾ ਭਾਈ'॥ ੩੦॥**

**ਸ਼ਬਦਾਰਥ:** ਮਸਾਨਨਿ– ਮਸਾਣਾਂ ਵਿੱਚ, ਪਠਨ – ਪੜ੍ਹਨਾ, ਤੁਰੇ – ਘੋੜੇ, ਬੜਵਾਵਛ – ਵਛੇਰਾ।

**ਵਿਆਖਿਆ:** ਗੁਰੂ ਜੀ ਤੀਜੇ ਦਿਨ ਵੇਈਂ 'ਚੋਂ ਨਿਕਲੇ ਤੇ ਮਸਾਣਾਂ ਵਿੱਚ ਬੈਠ ਕੇ ਕਹਿਣ ਲੱਗੇ ਕਿ 'ਨਾ ਕੋਈ ਹਿੰਦੂ ਨਾ ਮੁਸਲਮਾਨ'। ਇਹ ਸੁਣਕੇ ਸੁਲਤਾਨਪੁਰ ਦੇ ਨਵਾਬ ਤੇ ਕਾਜ਼ੀ ਨੇ ਗੁੱਸਾ ਕੀਤਾ। ਤੇ ਗੁਰੂ ਜੀ ਨੂੰ ਕਿਹਾ ਕਿ ਜੇਕਰ ਅਜਿਹੀ ਗੱਲ ਹੈ ਤਾਂ ਤੁਸੀਂ ਸਾਡੇ ਨਾਲ ਚੱਲ ਕੇ ਮਸੀਤ 'ਚ ਨਿਮਾਜ਼ ਪੜ੍ਹੋ। ਗੁਰੂ ਜੀ ਨਾਲ ਚਲੇ ਗਏ, ਪਰ ਨਮਾਜ਼ ਸਮੇਂ ਖੜ੍ਹੇ ਰਹੇ ਨਮਾਜ਼ ਨਾ ਪੜ੍ਹੀ। ਉਨ੍ਹਾਂ ਦੇ ਪੁੱਛਣ ਤੇ ਗੁਰੂ ਜੀ ਨੇ ਉੱਤਰ ਦਿੱਤਾ ਕਿ ਹੇ ਨਵਾਬ! ਤੁਸੀਂ ਤਾਂ ਨਮਾਜ਼ ਸਮੇਂ ਕਾਬਲ 'ਚ ਘੋੜੇ ਖਰੀਦ ਰਹੇ ਸੋ ਅਤੇ ਕਾਜ਼ੀ ਜੀ! ਤੁਹਾਡਾ ਚਿਤ, ਤੁਹਾਡੀ ਘੋੜੀ ਦੇ ਵਛੇਰੇ ਵਿੱਚ ਸੀ ਕਿ ਕਿਤੇ ਖੂਹ 'ਚ ਨਾ ਡਿਗ ਪਵੇ। ਜਦੋਂ ਤੁਸੀਂ ਖੁਦ ਹੀ ਨਮਾਜ਼ 'ਚ ਹਾਜ਼ਰ ਨਹੀਂ ਸੋ, ਤਾਂ ਮੈਂ ਨਮਾਜ਼ ਕਿਸ ਨਾਲ ਪੜ੍ਹਦਾ। ਦੋਵੇਂ ਸ਼ਰਮਿੰਦੇ ਹੋਏ। ਭਾਵ ਬੰਦਗੀ ਤਾਂ ਦਿਲ ਦੀ ਅਵਾਜ਼ ਹੈ।

## ਸ੍ਵੈ-ਤਯਾਗ *(ਮਨੁੱਖਤਾ ਦੇ ਭਲੇ ਲਈ ਘਰੋਂ ਪ੍ਰਚਾਰ ਲਈ ਚੱਲੇ)*

**ਸ੍ਵੈਯਾ:** **ਤਜਿ ਕਾਰ, ਸਨੇਹ ਸੁਤ ਨਾਰਿ ਤਜਾ, ਘਰ ਬਾਰ ਸੁਸਾ ਪਿਤ ਮਾਤ ਤਜੇ।**
**ਪੁਰਿ ਸੇ ਨਿਕਸੇ ਸ੍ਰੀ ਨਾਨਕ ਜੀ, ਜੁਗ ਸੰਗੀ ਸਤਿਗੁਰੂ ਸੰਗ ਸਜੇ।**

**ਹਿਤ ਖਲਕਤ ਸੋਧਨ ਨਿਕਸ ਪਰੇ, ਦੁਖ ਦਰਦ ਕਲੇਸ ਮਿਟਾਨ ਕਜੇ।**
**ਹਿਤ ਅਪੁਨੇ ਸਰਬ ਤਯਾਗ ਚਲੇ, ਮਨਿ ਚਾਉ ਇਹੋ ਜੱਗ ਨਾਮ ਭਜੇ॥ ੩੧॥**

**ਸ਼ਬਦਾਰਥ:** ਸੁਤ - ਪੁੱਤਰ, ਸੁਸਾ - ਭੈਣ, ਪੁਰਿ - ਸੁਲਤਾਨਪੁਰ, ਜੁਗ ਸੰਗੀ - ਦੋ ਸਾਥੀ।

**ਵਿਆਖਿਆ:** ਸ੍ਰੀ ਗੁਰੂ ਨਾਨਕ ਦੇਵ ਜੀ ਆਪਣਾ ਕੰਮ-ਕਾਰ, ਇਸਤ੍ਰੀ ਅਤੇ ਪੁੱਤਰਾਂ ਦਾ ਪਿਆਰ, ਘਰ-ਬਾਰ, ਭੈਣ, ਮਾਤਾ ਤੇ ਪਿਤਾ ਆਦਿ ਸਭ ਕੁਝ ਤਿਆਗ ਕੇ ਸੁਲਤਾਨਪੁਰ ਤੋਂ ਜਗਤ ਉਧਾਰ ਲਈ ਚੱਲ ਪਏ। ਦੋਵੇਂ ਸਾਥੀ (ਭਾਈ ਬਾਲਾ ਜੀ ਤੇ ਭਾਈ ਮਰਦਾਨਾ ਜੀ) ਗੁਰੂ ਜੀ ਦੇ ਨਾਲ ਸਜ ਰਹੇ ਹਨ। ਦੁਨੀਆਂ ਦੇ ਸੁਧਾਰ ਲਈ ਉਦਾਸੀਆਂ ਉਤੇ ਨਿਕਲ ਤੁਰੇ, ਤਾਂਕਿ ਸੰਸਾਰ ਦੇ ਦੁੱਖ ਕਲੇਸ਼ ਤੇ ਝਗੜੇ ਆਦਿ ਮਿਟਾ ਸਕਣ। ਕਵੀ ਜੀ ਕਹਿੰਦੇ ਹਨ ਕਿ ਗੁਰੂ ਜੀ ਆਪਣੇ ਸਾਰੇ ਹੀ ਨਿਜੀ ਸਵਾਰਥ ਤਿਆਗ ਕੇ ਦੁਨੀਆਂ ਦੇ ਉਧਾਰ ਲਈ ਚੱਲ ਪਏ। ਮਨ ਵਿੱਚ ਬਸ ਇਕੋ ਚਾਉ ਹੈ ਕਿ ਜਗ ਪ੍ਰਭੂ ਦਾ ਨਾਮ ਜਪੇ। ਭਾਵ ਪ੍ਰਚਾਰ ਦੌਰਿਆਂ ਦੌਰਾਨ ਸਿਵਾਏ ਪਰਉਪਕਾਰ ਦੇ, ਗੁਰੂ ਜੀ ਦਾ ਕੋਈ ਨਿਜੀ ਸਵਾਰਥ ਨਹੀਂ ਸੀ।

## ਧਰਮ ਕ੍ਰਿਤ ਦੇ ਹਾਮੀ ਤੇ ਗਰੀਬ ਨਿਵਾਜ਼ *(ਭਾਈ ਲਾਲੋ ਜੀ ਪ੍ਰਸੰਗ)*

**ਸ੍ਵੈਯਾ:** **ਪੁਰਿ ਤੇ ਚਲਿ ਐਮਨਾਬਾਦ ਗਏ, ਬਢੀ ਦਾਰਿਦ ਲਾਲੋ ਧਾਮ ਗਏ।**
**ਤਿਹ ਪੁਰਿ ਭਾਗੋ ਬ੍ਰਹਮਭੋਜ ਕੀਆ, ਦੇ ਆਮੰਤ ਗੁਰੂ ਹਾਕਾਰ ਲਏ।**
**ਤਿਹ ਪੂਪ ਰੁ ਤਿਹ ਗ੍ਰਿਹ ਕਾ ਟੁੱਕੜਾ, ਜੁਗ ਪਾਨਨਿ ਸਾਂਈ ਨਿਚੋੜ ਦਏ।**
**ਪਿਖਿ ਦੂਧ ਰੁ ਖੂਨ ਹੈਰਾਨ ਭਏ, ਹੱਕ ਔ ਦਾਰਿਦ ਗੁਰੂ ਮੀਤ ਭਏ॥ ੩੨॥**

**ਸ਼ਬਦਾਰਥ:** ਪੁਰਿ ਤੇ - ਸੁਲਤਾਨਪੁਰ ਤੋਂ, ਬਢੀ - ਬਢਈ, ਤ੍ਰਿਖਾਣ, ਦਾਰਿਦ - ਗਰੀਬ, ਧਾਮ - ਘਰ, ਆਮੰਤ - ਸੱਦਾ, ਹਾਕਾਰ ਲਏ - ਬੁਲਾ ਲਏ। ਪੂਪ - ਪੂੜਾ, ਟੁੱਕੜਾ - ਰੋਟੀ ਦਾ ਟੁੱਕ, ਪਾਨਨਿ - ਹੱਥ।

**ਵਿਆਖਿਆ:** ਸੁਲਤਾਨਪੁਰ ਤੋਂ ਚੱਲ ਕੇ ਗੁਰੂ ਜੀ ਐਮਨਾਬਾਦ (ਪਾਕਿਸਤਾਨ) ਪਹੁੰਚੇ ਅਤੇ ਉਥੇ ਇੱਕ ਗਰੀਬ ਤ੍ਰਿਖਾਣ ਭਾਈ ਲਾਲੋ ਦੇ ਘਰ ਜਾ ਕੇ ਠਹਿਰੇ। (ਜੋ ਧਰਮ ਕ੍ਰਿਤੀ ਸੀ) ਉਸੇ ਨਗਰ ਵਿੱਚ ਇੱਕ ਅਮੀਰ ਮਲਕ ਭਾਗੋ ਨੇ ਵੱਡਾ ਭਾਰੀ ਬ੍ਰਹਮਭੋਜ ਕੀਤਾ ਤੇ ਸੱਦਾ ਦੇ ਕੇ ਗੁਰੂ ਜੀ ਨੂੰ ਵੀ ਬੁਲਾਇਆ ਗਿਆ। (ਚਲਦੇ ਸਮੇਂ ਗੁਰੂ ਜੀ ਦੀ ਆਗਿਆ ਅਨੁਸਾਰ ਭਾਈ ਲਾਲੋ ਨੇ ਆਪਣੇ ਘਰ ਦੀ ਰੁੱਖੀ-ਸੁੱਖੀ ਰੋਟੀ ਦਾ ਟੁੱਕ ਵੀ ਨਾਲ ਲੈ ਲਿਆ। ਜਦੋਂ ਮਲਿਕ ਭਾਗੋ ਵੱਲੋਂ ਗੁਰੂ ਜੀ ਅੱਗੇ ਭੋਜਨ ਪਰੋਸਿਆ ਗਿਆ ਤਾਂ ਗੁਰੂ ਜੀ ਭੋਜਨ ਵਿੱਚ ਖੂਨ ਕਹਿਣ ਲੱਗੇ ਤੇ ਮਲਿਕ ਭਾਗੋ ਕ੍ਰੋਧਿਤ ਹੋਇਆ)। ਉਸਦੇ ਪੁੱਛਣ ਉਤੇ ਗੁਰੂ ਜੀ ਨੇ ਇਕ ਹੱਥ ਵਿੱਚ ਉਸਦਾ ਪੂੜਾ ਤੇ ਦੂਜੇ ਹੱਥ ਵਿੱਚ ਭਾਈ ਲਾਲੋ ਦੇ ਘਰ ਦਾ ਟੁੱਕ ਲੈ ਕੇ ਨਿਚੋੜੇ ਤਾਂ ਮਲਿਕ ਦੇ ਪੂੜੇ ਚੋਂ ਖੂਨ ਤੇ ਭਾਈ ਲਾਲੋ ਦੇ ਟੁਕੜੇ ਚੋਂ ਦੁੱਧ ਦੀ ਧਾਰ ਵਗੀ। ਸਾਰੇ ਦੇਖਕੇ ਹੈਰਾਨ ਹੋ ਗਏ। ਗੁਰੂ ਜੀ ਨੇ ਪ੍ਰਤੱਖ ਪ੍ਰਮਾਣ ਦਿੱਤਾ ਕਿ ਗੁਰੂ ਨਾਨਕ ਗਰੀਬ ਤੇ ਹੱਕ ਦੀ ਕਮਾਈ ਵਾਲਿਆਂ ਦਾ ਮਿੱਤਰ ਹੈ।

## ਸੱਚੀ ਕਾਰ *(ਪਿਤਾ ਕਾਲੂ ਜੀ ਨਾਲ ਕਾਰ ਸਬੰਧੀ ਚਰਚਾ)*

**ਸ੍ਵੈਯਾ:** **ਦਿਨ ਏਕ ਪਿਤਾ ਬਚ ਕਹਤਿ ਭਏ, 'ਸੁਤ! ਜੀਵਨ ਹੇਤ ਕਰੋ ਕੋਈ ਕਾਰੀ।**
**ਕ੍ਰਿਸ਼ਿ ਚਾਕਰਿ ਵਣਜ ਵਪਾਰ ਕਰੋ, ਅਥਵਾ ਪਾਇ ਦੇਵੋਂ ਹੱਟੀ ਭਾਰੀ।**
**ਸੁਨਿ ਤਾਤ ਕੇ ਬਚ ਗੁਰੂ ਬੈਨ ਭਨੈ, 'ਹਮ ਕਰਤ ਭਏ ਸਿਰ ਕਰਮਨ ਕਾਰੀ।**
**ਸੱਚ ਨਾਮ ਸਮਾਨ ਨਾ ਕਰਮ ਕੋਈ। ਰਚਿ ਸ਼ਬਦ ਪਿਤਾ ਕੀ ਸ਼ੰਕ ਨਿਵਾਰੀ॥ ੩੩॥**

**ਸ਼ਬਦਾਰਥ:** ਬਚ - ਬਚਨ, ਕਾਰੀ - ਕੰਮ, ਕ੍ਰਿਸ਼ਿ - ਖੇਤੀ, ਤਾਤ - ਪਿਤਾ ਜੀ।

**ਵਿਆਖਿਆ:** ਇੱਕ ਦਿਨ ਗੁਰੂ ਨਾਨਕ ਦੇਵ ਜੀ ਨੂੰ ਪਿਤਾ ਮਹਿਤਾ ਕਾਲੂ ਜੀ ਕਹਿਣ ਲੱਗੇ ਕਿ ਹੇ ਪੁੱਤਰ! ਆਪਣੇ ਜੀਵਨ ਵਸਰ ਲਈ ਕੋਈ ਕੰਮ-ਕਾਰ ਕਰੋ। ਖੇਤੀ ਕਰੋ, ਨੌਕਰੀ ਕਰੋ ਜਾਂ ਕੋਈ ਵਣਜ ਵਪਾਰ ਕਰੋ ਜਾਂ ਫਿਰ ਮੈਂ ਤੁਹਾਡੇ ਲਈ ਵੱਡੀ ਸਾਰੀ ਦੁਕਾਨ ਪਾ ਦਿੰਦਾ ਹਾਂ। ਪਿਤਾ ਜੀ ਦੇ ਬਚਨ ਸੁਣਕੇ ਗੁਰੂ ਜੀ ਕਹਿਣ ਲੱਗੇ ਕਿ ਹੇ ਪਿਤਾ ਜੀ, ਮੈਂ ਤਾਂ ਕੰਮਾਂ ਵਿੱਚੋਂ ਸ਼੍ਰੋਮਣੀ ਕੰਮ ਕਰਨ 'ਚ ਲੱਗਿਆ ਹੋਇਆ ਹਾਂ। ਪਿਤਾ ਜੀ ਦੇ ਪੁੱਛਣ ਤੇ ਕਿਹਾ ਕਿ ਸੱਚੇ ਨਾਮ ਦੇ ਸਿਮਰਨ ਤੋਂ ਵੱਡਾ ਕੰਮ ਕੋਈ ਨਹੀਂ, ਇਹ ਕਹਿੰਦੇ ਹੋਏ, 'ਮਨੁ ਹਾਲੀ ਕਿਰਸਾਣੀ ਕਰਣੀ' (ਪੰਨਾ ੫੯੫) ਵਾਲਾ ਸ਼ਬਦ ਉਚਾਰ ਕੇ ਪਿਤਾ ਜੀ ਦੇ ਸ਼ੰਕੇ ਦੀ ਨਿਮ੍ਰਿਤੀ ਕੀਤੀ।

## ਚਰਨ-ਛੁਹ *(ਦਾਸੀ ਵਾਰਤਾ)*

**ਸ੍ਵੈਯਾ:** **ਸ੍ਰੀ ਨਾਨਕ ਰਾਜਤਿ ਭੇ ਘਰ ਮੇਂ, ਪਟ ਓਢ ਕੇ ਪੌਢਤਿ ਪੰਕਜ ਬਦਨਾ।**
**ਜਨਨੀ ਨਿਜ ਦਾਸਿ ਹਾਕਾਰ ਕਹਾ, 'ਹਿਤ ਭੋਜਨ ਕੇ ਸੁਤ ਜਾਇ ਸੱਦਨਾ।'**
**ਜਾਇ ਚਰਨ ਨਿਹਾਰ ਕੀਆ ਜਬ ਹੀ, ਉਰਿ ਪ੍ਰੇਮ ਜਗਾ ਪਦ ਚਟਿ ਬਦਨਾ।**
**ਪਗ ਚੁੰਮਤਿ ਹੀ ਵਿਸਮਾਦ ਭਈ, ਉਰਿ ਗਯਾਨ ਜਗਾ, ਪਿਖਿ ਸੁਖ ਸਦਨਾ॥ ੩੪॥**

**ਸ਼ਬਦਾਰਥ:** ਰਾਜਤਿ - ਵਿਰਾਜਮਾਨ, ਪਟ ਓਢ - ਕੱਪੜਾ ਲੈਕੇ, ਪੌਢਤਿ - ਲੇਟੇ ਹੋਏ ਸਨ, ਪੰਕਜ - ਕਮਲ, ਬਦਨਾ - ਚਿਹਰਾ, ਦਾਸਿ - ਦਾਸੀ-ਤੁਲਸਾਂ, ਨਿਹਾਰ - ਦੇਖਿਆ।

**ਵਿਆਖਿਆ:** ਸ੍ਰੀ ਗੁਰੂ ਨਾਨਕ ਦੇਵ ਜੀ ਇਕ ਦਿਨ ਘਰ ਵਿੱਚ ਹੀ ਵਿਰਾਜ ਰਹੇ ਸਨ ਤੇ ਚਾਦਰਾ ਲੈਕੇ ਲੇਟੇ ਹੋਏ ਸਨ। ਮਾਤਾ ਤ੍ਰਿਪਤਾ ਜੀ ਨੇ ਦਾਸੀ ਤੁਲਸਾਂ ਨੂੰ ਬੁਲਾਕੇ ਕਿਹਾ ਕਿ ਜਾਓ! ਮੇਰੇ ਪੁੱਤਰ (ਗੁਰੂ ਨਾਨਕ ਦੇਵ) ਨੂੰ ਭੋਜਨ ਵਾਸਤੇ ਬੁਲਾ ਲਿਆਓ। ਜਦੋਂ ਦਾਸੀ ਗਈ ਤਾਂ ਦੇਖਿਆ ਕਿ ਗੁਰੂ ਜੀ ਦੇ ਚਰਨ ਚਾਦਰੇ ਤੋਂ ਬਾਹਰ ਸੀ। ਉਸਦੇ ਮਨ ਵਿਚ ਸ਼ਰਧਾ ਤੇ ਪ੍ਰੇਮ ਉਮਡਿਆ ਤੇ ਪਿਆਰ 'ਚ ਆਕੇ ਗੁਰੂ ਜੀ ਦੇ ਸੁੰਦਰ ਚਰਨ ਚੁੰਮਣ ਲੱਗੀ। ਚਰਨ ਛੂੰਹਦਿਆਂ ਹੀ ਦਾਸੀ ਨੂੰ ਤਿੰਨਾਂ ਲੋਕਾਂ ਦਾ ਗਿਆਨ ਹੋ ਗਿਆ ਤੇ ਸੁੱਖਾਂ ਦੇ ਘਰ ਗੁਰੂ ਜੀ ਨੇ ਇਹ ਦੇਖ ਲਿਆ। (ਫਿਰ ਮਾਇਆ ਪਾ ਦਿੱਤੀ)

## ਅੰਮ੍ਰਿਤ-ਦ੍ਰਿਸ਼ਟੀ *(ਭਾਈ ਮਰਦਾਨੇ ਨੂੰ ਅੱਕ ਖੱਖੜੀਆਂ ਖੁਆਈਆਂ)*

**ਸ੍ਵੈਯਾ:** **ਜਗ ਤਾਰਕ ਜਗ ਕੇ ਤਾਰਨ ਕੋ, ਜਗ ਰਟਨ ਕਰਤਿ ਜੁਗ ਮੀਤ ਸੰਗਾਨਾ।**
**'ਮਮ ਪ੍ਰਾਨ ਚਲੇ, ਨਹਿੰ ਪਾਦ ਤੁਰੇਂ, ਬਹੁ ਛੁਧਾ ਸਤਾਇਓ,' ਕਹਿ ਮਰਦਾਨਾ।**
**ਗੁਰੂ ਆਕ ਨਿਹਾਰ ਕੇ ਬੈਠ ਭਨੈ, 'ਇਹੁ ਖਖੜੀਆਂ ਭਖ ਲਿਹੁ ਸੁਜਾਨਾ।'**
**ਗੁਰੂ ਬਚਨ ਕੋ ਮਾਨਿ ਸ੍ਵਾਦ ਚਖਾ, ਮਨਿ ਬਿਸਮ ਭਯਾ, ਲਖਿ ਮਧੁ ਸਮਾਨਾ॥ ੩੫॥**

**ਸ਼ਬਦਾਰਥ:** ਜਗ ਤਾਰਕ - ਜਗਤ ਨੂੰ ਤਾਰਨ ਵਾਲੇ, ਜੁਗ - ਦੋਵੇਂ, ਮਮ - ਮੇਰੇ, ਛੁਧਾ - ਭੁੱਖ, ਮਧੁ - ਸ਼ਹਿਦ।

**ਵਿਆਖਿਆ:** ਜਗਤ ਨੂੰ ਤਾਰਨ ਵਾਲੇ ਗੁਰੂ ਨਾਨਕ ਦੇਵ ਜੀ ਜੱਗ ਨੂੰ ਤਾਰਨ ਲਈ ਆਪਣੇ ਦੋਵੇਂ ਸਾਥੀਆਂ (ਭਾਈ ਬਾਲਾ ਤੇ ਮਰਦਾਨਾ ਜੀ) ਨਾਲ ਭ੍ਰਮਣ ਕਰ ਰਹੇ ਸਨ। (ਇੱਕ ਜੰਗਲੀ ਇਲਾਕੇ ਵਿੱਚ ਭਾਈ ਮਰਦਾਨੇ ਨੂੰ ਬਹੁਤ ਭੁੱਖ ਲੱਗੀ ਤੇ ਬੇਨਤੀ ਕਰਨ ਲੱਗਾ।) ਹੇ ਗੁਰੂ ਜੀ ਮੈਨੂੰ ਭੁੱਖ ਨੇ ਬਹੁਤ ਸਤਾ ਦਿੱਤਾ ਹੈ। ਮੇਰੇ ਪ੍ਰਾਣ ਨਿਕਲਦੇ ਜਾ ਰਹੇ ਹਨ ਤੇ ਮੈਥੋਂ ਪੈਰਾਂ ਤੋਂ ਚੱਲਿਆ ਨਹੀਂ ਜਾਂਦਾ। ਗੁਰੂ ਜੀ ਸਾਮਹਣੇ ਅੱਕ ਦੇ ਝਾੜ ਵੱਲ ਵੇਖ ਕੇ ਕਹਿਣ ਲੱਗੇ ਕਿ ਮਰਦਾਨਿਆ ਹੋਰ ਤਾਂ ਕੁੱਝ ਨਹੀਂ, ਇਥੇ ਇਹ ਅੱਕ ਖੱਖੜੀਆਂ ਹੀ ਛਕ ਲਵੋ। ਜਦੋਂ ਗੁਰੂ ਜੀ ਦਾ ਬਚਨ ਮੰਨ ਕੇ ਛਕਣ ਲੱਗਾ ਤਾਂ ਸ੍ਵਾਦ ਚੱਖ ਕੇ ਮਨ ਵਿੱਚ ਬੜਾ ਹੈਰਾਨ

ਹੋਇਆ ਕਿ ਅੱਕ ਖੱਖੜੀਆਂ (ਜੋ ਕੌੜੀਆਂ ਹੁੰਦੀਆਂ ਹਨ, ਪਰ ਗੁਰੂ ਜੀ ਦੀ ਅੰਮ੍ਰਿਤ ਦ੍ਰਿਸ਼ਟੀ ਪਾ ਕੇ) ਸ਼ਹਿਦ ਸਮਾਨ ਮਿੱਠੀਆਂ ਬਣ ਚੁੱਕੀਆਂ ਸਨ।

## ਗੁਰੂ ਪਤਿਤ ਪਾਵਨ ਹੈ (ਨੂਰ ਸ਼ਾਹ ਬੇਗਮ ਦਾ ਉਧਾਰ)

**ਸ੍ਵੈਯਾ:** **ਸ੍ਰੀ ਨਾਨਕ ਕਾਮਰੂ ਦੇਸ਼ ਗਏ, ਜਹਿੰ ਤ੍ਰਿਯਾ ਨ੍ਰਿਪ ਨੂਰ ਸ਼ਾਹ ਨਾਰੀ।**
**ਤਿਖ ਸੇ ਮਰਦਾਨੇ ਆਤੁਰ ਹੋ, ਗੁਰੂ ਆਇਸ ਪਾ, ਜਾਇ ਨਗਰਿ ਨਿਹਾਰੀ।**
**ਤਹਿੰ ਤ੍ਰਿਯਾ ਨੇ ਤਿਸਿ ਮੀਂਢ ਕੀਆ, ਇਤ ਜਾਨਿ ਤੁਰੇ ਜੱਗ ਕੇ ਅਵਤਾਰੀ।**
**ਜਾਇ ਸੇਵਕ ਅਪਦਾ ਦੂਰ ਕਰੀ, ਦੇਇ ਸੀਖ ਭਲੀ, ਤ੍ਰਿਯ ਖੋਟ ਨਿਵਾਰੀ॥ ੩੬॥**

**ਸ਼ਬਦਾਰਥ:** ਕਾਮਰੂ – ਕਾਮਰੂਪ ਦੇਸ, ਅਸਾਮ ਦਾ ਇਲਾਕਾ, ਜਹਿੰ ਤ੍ਰਿਯਾ ਨ੍ਰਿਪ – ਜਿੱਥੇ ਦੀ ਰਾਜਾ ਇਸਤ੍ਰੀ ਸੀ, ਤਿਖ – ਪਿਆਸ, ਆਤੁਰ – ਦੁਖੀ, ਆਇਸ – ਆਗਿਆ, ਮੀਂਢ – ਭੇਡੂ, ਅਪਦਾ – ਮੁਸੀਬਤ, ਸੀਖ – ਸਿੱਖਿਆ।

**ਵਿਆਖਿਆ:** ਜਗਤ ਨੂੰ ਤਾਰਦੇ ਹੋਏ ਜਦੋਂ ਗੁਰੂ ਨਾਨਕ ਦੇਵ ਜੀ ਕਾਮਰੂ ਦੇਸ਼ ਗਏ ਜਿਥੇ ਨੂਰ ਸ਼ਾਹ ਨਾਂ ਦੀ ਇਸਤ੍ਰੀ ਰਾਜ ਕਰਦੀ ਸੀ। ਮਰਦਾਨੇ ਨੇ ਪਿਆਸ ਤੋਂ ਦੁਖੀ ਹੋ ਕੇ ਗੁਰੂ ਜੀ ਤੋਂ ਆਗਿਆ ਲਈ ਤੇ ਨਗਰ 'ਚ ਚਲਾ ਗਿਆ। ਉਥੇ ਤ੍ਰਿਯਾ ਨੇ (ਭਾਈ ਮਰਦਾਨੇ ਦੇ ਗਲੇ 'ਚ ਮੰਤ੍ਰ ਵਾਲਾ ਧਾਗਾ ਪਾ ਕੇ) ਮਰਦਾਨਾ ਜੀ ਨੂੰ ਮੰਤ੍ਰ ਸ਼ਕਤੀ ਨਾਲ ਭੇਡੂ ਬਣਾ ਕੇ ਬੰਨ੍ਹ ਲਿਆ) ਇੱਧਰ ਜੱਗ ਦੇ ਅਵਤਾਰੀ ਸ੍ਰੀ ਗੁਰੂ ਨਾਨਕ ਦੇਵ ਜੀ ਸਭ ਕੁੱਝ ਸਮਝ ਕੇ ਚੱਲ ਪਏ ਤੇ ਪਹੁੰਚ ਕੇ ਆਪਣੇ ਸੇਵਕ ਦੀ ਮੁਸੀਬਤ ਦੂਰ ਕੀਤੀ। (ਮਰਦਾਨੇ ਨੂੰ ਅਸਲੀ ਰੂਪ ਦਿੱਤਾ) ਤੇ ਭਲੀ ਸਿੱਖਿਆ ਦੇ ਕੇ ਨੂਰ ਸ਼ਾਹ ਦੀ ਖੋਟ ਦੂਰ ਕੀਤੀ।

## ਅੰਤਰਜਾਮੀ ਸਤਿਗੁਰੂ (ਰਾਜਾ ਸ਼ਿਵਨਾਭ ਪ੍ਰਸੰਗ)

**ਸ੍ਵੈਯਾ:** **ਮਨਸੁਖ ਸੇ ਸੁਨਿ ਸਤਿਗੁਰੁ ਮਹਿੰਮਾ, ਹਿਤ ਦਰਸ਼ਨ ਕੇ ਨ੍ਰਿਪ ਨੀਤ ਪੁਕਾਰੇ।**
**ਤਨ ਮਨ ਅਰੁ ਰਾਜ ਕੀ ਸੁਧਿ ਫਿਰੀ, ਗ੍ਰਿਹਿ ਬੰਧਪ ਨਾਰਿ ਕੀ ਪ੍ਰੀਤ ਬਿਸਾਰੇ।**
**ਤਿਹ ਮਨ ਕੀ ਜਾਨਿ ਹਜ਼ੂਰ ਚਲੇ, ਜੁਗ ਸਾਥੀ ਸਤਿਗੁਰੂ ਲੀਨ ਹਾਕਾਰੇ।**
**ਲੰਘਿ ਸਿੰਧਨ ਨ੍ਰਿਪ ਨਿਹਾਲ ਕੀਆ, ਘਟ ਘਟ ਕੀ ਸਤਿਗੁਰੂ ਜਾਨਨਹਾਰੇ॥ ੩੭॥**

**ਸ਼ਬਦਾਰਥ:** ਨ੍ਰਿਪ – ਰਾਜਾ, ਹਜ਼ੂਰ – ਗੁਰੂ ਨਾਨਕ ਦੇਵ, ਜੁਗ ਸਾਥੀ – ਦੋਵੇਂ ਸਾਥੀ। ਸਿੰਧਨ – ਸਮੁੰਦਰ।

**ਵਿਆਖਿਆ:** ਭਾਈ ਮਨਸੁੱਖ ਤੋਂ ਸਤਿਗੁਰੂ ਨਾਨਕ ਦੇਵ ਜੀ ਦੀ ਉਪਮਾ ਸੁਣ ਕੇ ਰਾਜਾ ਸ਼ਿਵਨਾਭ ਨੇ ਸ਼ਰਧਾ ਧਾਰਨ ਕੀਤੀ ਅਤੇ ਦਰਸ਼ਨਾਂ ਦੀ ਪ੍ਰਾਪਤੀ ਲਈ ਹਰ ਰੋਜ਼ ਅਰਦਾਸਾਂ ਕਰਨ ਲੱਗਾ। ਰਾਜੇ ਨੂੰ ਤਨ, ਮਨ, ਰਾਜ ਆਦਿ ਦੀ ਸੁੱਧ ਭੁੱਲ ਗਈ। ਉਸਨੇ ਆਪਣਾ ਘਰ ਬਾਰ, ਸਬੰਧੀ ਤੇ ਇਸਤ੍ਰੀ ਆਦਿ ਦੀ ਪ੍ਰੀਤ ਵਿਸਾਰ ਦਿੱਤੀ। ਉਸਦੇ ਮਨ ਦੀ ਜਾਣ ਕੇ ਗੁਰੂ ਜੀ ਇਧਰੋਂ ਚੱਲੇ ਤੇ ਨਾਲ ਦੋਵੇਂ ਸਾਥੀ (ਭਾਈ ਬਾਲਾ ਤੇ ਮਰਦਾਨਾ ਜੀ) ਹਨ। ਸਮੁੰਦਰਾਂ ਨੂੰ ਲੰਘ ਕੇ (ਸ੍ਰੀ ਲੰਕਾ ਵਿੱਚ) ਗੁਰੂ ਜੀ ਨੇ ਰਾਜੇ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ। ਤਾਂਹੀ ਸਤਿਗੁਰੂ ਜੀ ਘਟਘਟ ਕੇ ਜਾਨਣਹਾਰ ਕਹਾਉਂਦੇ ਹਨ।

## ਬਿਪਤਾ ਦੇ ਸਹਾਇਕ ਸਤਿਗੁਰੂ (ਕੌਡਾ ਰਾਕਸ਼ ਤੇ ਭਾਈ ਮਰਦਾਨਾ ਜੀ)

**ਸ੍ਵੈਯਾ:** **ਗੁਰੂ ਵਾਕ ਕੋ ਟਾਲਿ, ਲੇ ਆਇਸ ਚਲਾ, ਹਿਤ ਗ੍ਰਿਹਿ ਪੇਖਨ ਜਬ ਭਾ ਮਰਦਾਨਾ।**
**ਪਿਖਿ ਗੈਲ ਮੇਂ ਕੌਡੇ ਪਕਰਿ ਲੀਆ, – ਤਲਿ ਤੇਲ ਭਖੂੰ– ਭਾ ਮਨਿ ਹਰਖਾਨਾ।**

**ਪਿਖਿ ਮੌਤ ਪੁਕਾਰਤਿ 'ਸਤਿਗੁਰੂ ਜੀ! ਮੋਹਿ ਆਇ ਉਬਾਰੋ ਮਯਾ ਨਿਧਾਨਾ।'**
**ਸੁਨਿ ਅਰਜ਼ ਗਏ ਤਿਹ ਤੇਲ ਠਰਾ, ਸਮਯ ਅਪਦਾ, ਗੁਰੂ ਸਹਾਇਕ ਮਹਾਨਾ॥ ੩੮॥**

**ਸ਼ਬਦਾਰਥ:** ਆਇਸ - ਆਗਿਆ, ਗੈਲ - ਰਸਤਾ, ਉਬਾਰੋ - ਬਚਾਵੋ, ਅਪਦਾ - ਮੁਸੀਬਤ।

**ਵਿਅਖਿਆ:** ਗੁਰੂ ਜੀ ਦੇ ਬਚਨ ਨੂੰ ਟਾਲ ਕੇ, ਫਿਰ ਗੁਰੂ ਜੀ ਦੀ ਆਗਿਆ ਲੈ ਕੇ ਭਾਈ ਮਰਦਾਨਾ ਆਪਣੇ ਘਰ ਨੂੰ ਵਾਪਸ ਚੱਲਿਆ। ਰਸਤੇ ਵਿਚ ਉਸਨੂੰ ਵੇਖਕੇ ਕੌਡੇ ਰਾਖਸ਼ ਨੇ ਫੜ ਲਿਆ। ਤੇ ਮਨ ਵਿੱਚ ਸੋਚਦਾ ਹੈ ਕਿ ਮੈਂ ਇਸ ਨੂੰ ਤੇਲ 'ਚ ਤਲ ਕੇ ਖਾਵਾਂਗਾ। (ਉਸਨੇ ਤੇਲ ਦਾ ਕੜਾਹਾ ਗਰਮ ਕੀਤਾ ਤੇ ਮਰਦਾਨੇ ਨੂੰ ਤਲਣ ਦੀ ਤਿਆਰੀ ਕੀਤੀ) ਸਾਹਮਣੇ ਮੌਤ ਵੇਖ ਕੇ ਭਾਈ ਮਰਦਾਨਾ ਸਤਿਗੁਰੂ ਜੀ ਨੂੰ ਪੁਕਾਰਨ ਲੱਗਾ ਕਿ ਹੇ ਕ੍ਰਿਪਾ ਦੇ ਖਜ਼ਾਨੇ ਸਤਿਗੁਰੂ! ਮੈਨੂੰ ਬਚਾਵੋ। ਮਰਦਾਨੇ ਦੀ ਬੇਨਤੀ ਸੁਣਕੇ ਸਤਿਗੁਰ ਜੀ ਹਾਜ਼ਰ ਹੋਏ ਤੇ ਕੌਡੇ ਰਾਖਸ਼ ਦਾ ਕੜਾਹਾ ਠੰਢਾ ਕੀਤਾ। ਬਿਪਤਾ ਸਮੇਂ ਸਤਿਗੁਰੂ ਜੀ ਆਪਣੇ ਸੇਵਕ ਦੇ ਸਹਾਇਕ ਹਨ।

## ਪਤਿਤ ਪਾਵਨ ਸਤਿਗੁਰੂ *(ਕੌਡੇ ਰਾਖਸ਼ ਦਾ ਉਧਾਰ)*

**ਸ੍ਵੈਯਾ:** **ਦਿਜ ਏਕ ਨ ਉਠਿ ਗੁਰੂ ਅਦਬ ਕੀਆ, ਤਿਹ ਸ੍ਰਾਪ ਤ ਰਾਖਸ਼ ਕੋ ਤਨ ਪਾਯੋ।**
**ਜਬ ਗਹਿ ਮਰਦਾਨੇ ਖਾਨ ਲੱਗਾ, ਤਿੰਹ ਰਾਖਨ ਹਿਤ ਗੁਰੂ ਤਹਾਂ ਸਿਧਾਯੋ।**
**ਗੁਰੂ ਤਪਤ ਕੜਾਹਾ ਠਾਰ ਦੀਓ, ਪਿਖਿ ਕੌਡਾ ਗੁਰੂ-ਚਰਨਨ ਲਪਟਾਯੋ।**
**ਕਰੁਣਾਕਰ ਕਰਨਾ ਕੀ ਜਬਹੀ, ਗੁਰੂ ਪਗ ਛੂਹ ਪਾਇ ਬੈਕੁੰਠ ਸਿਧਾਯੋ॥ ੩੯॥**

**ਸ਼ਬਦਾਰਥ:** ਦਿਜ - ਬ੍ਰਾਹਮਣ, ਗਹਿ - ਫੜਕੇ, ਕਰੁਣਾਕਰ - ਕਰੁਨਾ ਦੀ ਖਾਣ, ਗੁਰੂ ਨਾਨਕ ਦੇਵ ਜੀ।

**ਵਿਆਖਿਆ:** ਇਕ ਸਮੇਂ ਇੱਕ ਬ੍ਰਾਹਮਣ ਨੇ ਉੱਠ ਕੇ ਆਪਣੇ ਗੁਰੂ ਦਾ ਸਤਿਕਾਰ ਨਾ ਕੀਤਾ ਤਾਂ ਗੁਰੂ ਨੇ ਸ੍ਰਾਪ ਦੇ ਦਿੱਤਾ ਤੇ ਰਾਖਸ਼ ਸਰੀਰ ਪ੍ਰਾਪਤ ਹੋਇਆ। ਜਦੋਂ ਇਹ ਰਾਖਸ਼ ਕੌਡਾ ਭਾਈ ਮਰਦਾਨੇ ਨੂੰ ਫੜ ਕੇ ਖਾਣ ਲੱਗਾ ਤਾਂ ਸੇਵਕ ਦੀ ਰੱਖਿਆ ਲਈ ਗੁਰੂ ਨਾਨਕ ਦੇਵ ਜੀ ਉਥੇ ਪਹੁੰਚ ਗਏ। ਜਦੋਂ ਆਪਣੀ ਸ਼ਕਤੀ ਨਾਲ ਗੁਰੂ ਜੀ ਨੇ ਰਾਖਸ਼ ਦਾ ਤਪਦਾ ਕੜਾਹਾ ਠਾਰ ਦਿੱਤਾ ਤਾਂ ਉਹ ਪ੍ਰਭਾਵਿਤ ਹੋ ਕੇ ਗੁਰੂ ਜੀ ਦੇ ਚਰਨਾਂ ਤੇ ਡਿੱਗ ਪਿਆ ਤੇ (ਛਿਮਾ ਮੰਗ ਕੇ ਮੁਕਤੀ ਮੰਗੀ) ਕ੍ਰਿਪਾ ਦੀ ਖਾਣ ਸਤਿਗੁਰੂ ਜੀ ਨੇ ਰਾਖਸ਼ ਉਤੇ ਕਿਰਪਾ ਕੀਤੀ ਤੇ ਆਪਣੀ ਚਰਨ ਛੂਹ ਦੇਕੇ ਉਸਦੀ ਕਲਿਆਣ ਕੀਤੀ। ਸਾਖੀ ਤੋਂ ਭਾਵ ਗੁਰੂ ਜੀ ਪਤਿਤ ਪਾਵਨ ਹਨ।

## ਗੁਰੂ ਬਚਨ ਪਰ ਖਿਝਣੇ ਦਾ ਫਲ *(ਪੈਂਤੀ ਕੋਹ ਲੰਬੀ ਮੱਛੀ)*

**ਸ੍ਵੈਯਾ:** **ਸੁਨਿ ਰਿਸ ਕਰਿਓ ਉਰਿ ਦਾਸ ਤਬੈ, ਜਬ ਹੁਕਮ ਕਰਾ ਕੋ ਜਨਕ ਬਿਦੇਹੀ।**
**ਤਿਸਿ ਉਰਿ ਕੀ ਜਾਨਿ ਸ੍ਰਾਪ ਦੀਓ,'ਕਿਉਂ ਮਛਲੀ ਸਮ ਤੂੰ ਤੜਪ ਕਰੇਹੀ।'**
**ਜਬ ਪ੍ਰਾਨ ਛੁਟੇ, ਫਿਰ ਜਨਮ ਭਯੋ, ਭਈ ਕੋਸਨ ਪੈਂਤੀਹ ਕੀ ਮੱਛ ਦੇਹੀ।**
**ਗੁਰੂ ਨਾਨਕ ਪਦ ਛੂਹ ਮੁਕਤ ਭਈ, ਗੁਰੂ ਬਚਨ ਰਿਸਨ ਕਾ ਫਲ ਜਿਸ ਲੇਹੀ॥ ੪੦॥**

**ਸ਼ਬਦਾਰਥ:** ਰਿਸ ਕਰਿਓ - ਗੁੱਸਾ ਕੀਤਾ, ਉਰਿ - ਹਿਰਦੇ ਵਿੱਚ।

**ਵਿਆਖਿਆ:** ਬਿਦੇਹੀ ਰਾਜਾ ਜਨਕ ਨੇ ਜਦੋਂ ਆਪਣੇ ਦਾਸ ਨੂੰ ਹੁਕਮ ਕੀਤਾ ਤਾਂ ਉਸਨੂੰ ਸੁਣਕੇ ਦਾਸ ਗੁੱਸਾ ਕਰਕੇ ਮਨ ਵਿੱਚ ਖਿਝਿਆ। ਉਸਦੇ ਦਿਲ ਦੀ ਜਾਣਕੇ ਰਾਜੇ ਜਨਕ ਦੇ ਮੁੱਖੋਂ ਸੁਭਾਵਿਕ ਬਚਨ ਨਿਕਲੇ ਕਿ ਤੂੰ ਮੱਛੀ ਵਾਂਗੂ ਕਿਆ ਤੜਫਦਾ ਹੈ। (ਸਾਧ ਬਚਨੁ ਅਟਲਾਧਾ) ਅਨੁਸਾਰ ਜਦੋਂ ਉਸ ਦਾਸ ਨੇ ਦੇਹ

ਤਿਆਗੀ ਤਾਂ ਦੁਬਾਰਾ ਜਨਮ ਲੈਕੇ ਪੈਂਤੀਹ ਕੋਹ ਲੰਬੀ ਮੱਛੀ ਦਾ ਸਰੀਰ ਧਾਰਨ ਕੀਤਾ। (ਗੁਰੂ ਨਾਨਕ ਦੇਵ ਜੀ ਇਸ ਮੱਛੀ ਪਰ ਚਲੇ।) ਗੁਰੂ ਜੀ ਦੀ ਚਰਨ ਛੂਹ ਪਾਕੇ ਇਸ ਮੱਛੀ ਦਾ ਉਧਾਰ ਹੋਇਆ ਜਿਸਨੇ ਗੁਰੂ ਬਚਨ ਪਰ ਖਿਝਣ ਕਰਕੇ ਮੱਛੀ ਤਨ ਦਾ ਫਲ ਪਾਇਆ ਸੀ।

## ਗੁਰੂ ਲੰਗਰ ਜੂਠਾ ਕਰਨ ਦਾ ਫਲ (ਬਨਮਾਨਸ ਦੈਂਤ)

**ਸ੍ਵੈਯਾ:** **ਨ੍ਰਿਪ ਜਨਕ ਪ੍ਰਾਹੁਣੇ ਸੰਤ ਅਏ, ਤਿਸਿ ਦਾਸ ਕੋ ਭੋਜਨ ਹੇਤ ਲਗਾਯਾ।**
**ਜਬ ਭਾਂਤਨ ਭਾਂਤ ਕੀ ਪਾਕ ਬਨੀ, ਪਿਖਿ ਸੂਪਕਾਰ ਕਾ ਮਨ ਲਲਚਾਯਾ।**
**ਤਿਸਿ ਚੋਰੀ ਭੋਜਨ ਭਖਸ ਕੀਆ, ਨ੍ਰਿਪ ਜਾਨਿ ਕੇ 'ਰਾਖਸ' ਬਚਨ ਅਲਾਯਾ।**
**ਨ੍ਰਿਪ ਸ੍ਰਾਪ ਤੇ ਰਾਖਸ ਤਨ ਮਿਲਿਓ, ਗੁਰੂ ਨਾਨਕ ਜੀ ਤਿਸਿ ਦੂਖ ਮੁਕਾਯਾ॥ ੪੧॥**

**ਸ਼ਬਦਾਰਥ:** ਨ੍ਰਿਪ ਜਨਕ – ਰਾਜਾ ਜਨਕ, ਪਾਕ – ਰਸੋਈ, ਸੂਪਕਾਰ – ਰਸੋਈਆ, ਲਾਂਗਰੀ, ਭਖਸ – ਖਾ ਲਿਆ।

**ਵਿਆਖਿਆ:** ਇਕ ਦਿਨ ਰਾਜੇ ਜਨਕ ਦੇ ਘਰ ਸੰਤ ਜਨ ਪ੍ਰਾਹੁਣੇ ਆਏ ਤੇ ਉਸਨੇ ਦਾਸ ਨੂੰ ਭੋਜਨ ਬਣਾਉਣ ਲਗਾ ਦਿੱਤਾ। ਜਦੋਂ ਤਰ੍ਹਾਂ ਤਰ੍ਹਾਂ ਦੀ ਰਸੋਈ ਤਿਆਰ ਹੋ ਗਈ ਤਾਂ ਪਦਾਰਥ ਵੇਖ ਕੇ ਲਾਂਗਰੀ ਦਾ ਮਨ ਲਲਚਾਉਣ ਲੱਗਾ। ਉਸਨੇ ਚੋਰੀ ਤੋਂ ਭੋਜਨ ਛਕ ਕੇ ਜੂਠਾ ਕਰ ਦਿੱਤਾ। ਤੇ ਰਾਜਾ ਜਨਕ ਨੇ ਇਹ ਜਾਣਕੇ ਉਸਨੂੰ ਗੁੱਸੇ ਵੱਸ 'ਰਾਖਸ਼' ਕਹਿ ਦਿੱਤਾ। ਰਾਜੇ ਦੇ ਮੂੰਹੋਂ ਨਿਕਲੇ ਸ੍ਰਾਪ ਤੋਂ ਉਸ ਲਾਂਗਰੀ ਨੂੰ ਰਾਖਸ਼ ਤਨ ਦੀ ਪ੍ਰਾਪਤੀ ਹੋਈ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਉਸ ਬਨਮਾਨਸ ਦੈਂਤ ਨੂੰ ਮਿਲੇ ਤਾਂ ਉਸਨੂੰ ਚਰਨ ਛੂਹ ਦੇ ਕੇ ਉਸਦਾ ਦੁੱਖ ਦੂਰ ਕੀਤਾ। ਭਾਵ ਕਲਿਆਣ ਬਖਸ਼ੀ। ਭਾਵ ਗੁਰੂ ਦਾ ਲੰਗਰ ਜੂਠਾ ਨਹੀਂ ਕਰਨਾ ਚਾਹੀਦਾ।

## ਮੂਰਤੀ ਪੂਜਾ ਦਾ ਖੰਡਨ (ਸਾਖੀ ਝੰਡੇ ਬਾਢੀ ਦੀ)

**ਸ੍ਵੈਯਾ:** **ਗੁਰੂ ਨਾਨਕ ਬਿਸੀਅਰ ਦੇਸ ਗਏ, ਨ੍ਰਿਪ ਸੁਧਰ ਸੈਨ ਜਹਿੰ ਰਾਜ ਕਮਾਵੈ।**
**ਤਿਹ ਕੀ ਭਗਨੀਸੁਤ ਇੰਦ੍ਰਸੈਨ ਕਾ, ਝੰਡਾ ਬਾਢੀ ਮੀਤ ਸਦਾਵੈ।**
**ਕ੍ਰਿਤ ਧਰਮ ਕਰੇ, ਉਰਿ ਪ੍ਰੇਮ ਧਰੇ, ਸੰਗ ਸਰਧਾ ਦੇਵਨ ਪੂਜ ਕਮਾਵੈ।**
**ਗੁਰੂ ਸੀਖ ਦਈ ਅਗਿਆਨ ਹਰਾ, ਬਹਿ ਮੰਜੀ ਏਕ ਅਕਾਲ ਜਪਾਵੈ॥ ੪੨॥**

**ਸ਼ਬਦਾਰਥ:** ਬਿਸੀਅਰ ਦੇਸ – ਬੁਸ਼ਹਰ ਦਾ ਇਲਾਕਾ, ਭਗਨੀਸੁਤ – ਭਾਣਜਾ, ਬਾਢੀ – ਤ੍ਰਿਖਾਣ, ਉਰਿ – ਦਿਲ ਵਿੱਚ।

**ਵਿਆਖਿਆ:** ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਬਿਸੀਅਰ ਦੇਸ਼ ਭਾਵ ਬੁਸ਼ਹਰ ਦੇ ਇਲਾਕੇ ਵਿੱਚ ਗਏ ਤਾਂ ਉੱਥੇ ਰਾਜਾ ਸੁਧਰਸੈਨ ਰਾਜ ਕਰਦਾ ਸੀ। ਉਸਦੀ ਭੈਣ ਦਾ ਪੁੱਤਰ (ਭਾਣਜਾ) ਇੰਦ੍ਰਸੈਨ ਸੀ ਜਿਸਦਾ ਇਕ ਮਿੱਤਰ ਝੰਡਾ ਬਾਢੀ ਸੀ। ਝੰਡਾ ਬਾਢੀ ਧਰਮ ਦੀ ਕ੍ਰਿਤ ਕਰਨ ਵਾਲਾ ਤੇ ਦਿਲ ਵਿੱਚ ਰੱਬੀ ਪ੍ਰੇਮ ਰੱਖਣ ਵਾਲਾ ਸੀ। ਉਹ ਸ਼ਰਧਾ ਨਾਲ ਦੇਵ ਪੂਜਾ ਕਰਿਆ ਕਰਦਾ ਸੀ। ਜਦੋਂ ਉਹ ਗੁਰੂ ਜੀ ਦੇ ਦਰਸ਼ਨ ਕਰਨ ਆਇਆ ਤਾਂ ਗੁਰੂ ਜੀ ਨੇ ਉਸਨੂੰ ਕ੍ਰਿਤਮ ਦੇਵ ਪੂਜਾ ਤੋਂ ਹਟਾ ਕੇ ਇਕ ਰੱਬ ਦਾ ਨਾਂ ਜਪਣ ਦਾ ਉਪਦੇਸ਼ ਦਿੱਤਾ। ਤੇ ਗੁਰੂ ਦੀ ਬਖਸ਼ਿਸ਼ ਪਾ ਕੇ ਉਹ ਮੰਜੀ ਬਹਿ ਕੇ ਇਕ ਅਕਾਲ ਦਾ ਨਾਂ ਹੋਰ ਨੂੰ ਵੀ ਜਪਾਉਣ ਲੱਗਾ।

## ਗੁਣਾਂ ਦਾ ਗਾਹਕ ਵਿਰਲਾ

(ਸਾਲਸਰਾਇ ਜੌਹਰੀ)

**ਸ੍ਵੈਯਾ:** ਗੁਰੂ ਪੁਰਿ ਬਿਸੁੰਭਰ ਪਹੁੰਚਤਿ ਭੇ, ਮਰਦਾਨੇ ਕੋ ਬਹੁ ਛੁਧਾ ਸਤਾਯਾ।
ਨਿਜ ਸੇਵਕ ਕੋ ਗੁਰੁ ਲਾਲ ਦੀਆ, ਲੇ ਲਾਲ ਕੋ ਪੁਰਿ ਮੇਂ ਬੇਚਨ ਧਾਯਾ।
ਕੋਈ ਗਾਜਰ ਮੂਲੀ ਮੋਲ ਕਹੇ, ਕਿਸੇ ਕੌਡੀ ਦਮੜਾ ਮੋਲ ਹੈ ਪਾਯਾ।
ਪਿਖਿ ਸਾਲਸਰਾਇ ਨੇ ਬੰਦ ਕਰੀ, ਦੇ ਦੋ ਸ਼ਤ ਰੁਪੈ, ਗੁਰੂ ਪਗ ਧਾਯਾ॥ ੪੩॥

**ਸ਼ਬਦਾਰਥ:** ਛੁਧਾ - ਭੁੱਖ, ਦੋ ਸ਼ਤ - ਦੋ ਸੌ, ਧਾਯਾ - ਦੌੜਿਆ।

**ਵਿਆਖਿਆ:** ਸ੍ਰੀ ਗੁਰੂ ਜੀ ਜਦੋਂ ਬਿਸੁੰਭਰ ਦੇਸ ਵਿੱਚ ਗਏ ਤਾਂ ਭਾਈ ਮਰਦਾਨੇ ਨੂੰ ਭੁੱਖ ਨੇ ਬੜਾ ਸਤਾਯਾ। ਉਸਦੇ ਬੇਨਤੀ ਕਰਨ ਉੱਤੇ ਗੁਰੂ ਜੀ ਨੇ ਉਸਨੂੰ ਇੱਕ ਕੀਮਤੀ ਲਾਲ ਦਿੱਤਾ ਅਤੇ ਵੇਚ ਕੇ ਕੁੱਝ ਖਾਣ ਪੀਣ ਦੀ ਆਗਿਆ ਦਿੱਤੀ। ਭਾਈ ਮਰਦਾਨਾ ਜੀ ਲਾਲ ਲੈਕੇ ਨਗਰ ਵਿੱਚ ਗਿਆ (ਅਤੇ ਵੱਖ-ਵੱਖ ਦੁਕਾਨਾਂ ਉੱਤੇ ਜਾ ਕੇ ਵੇਚਣ ਦੀ ਗੱਲ ਕੀਤੀ)। ਕੋਈ ਉਸਦਾ ਗਾਜਰ ਮੂਲੀ ਹੀ ਮੁੱਲ ਕਹੇ ਤੇ ਕਿਸੇ ਨੇ ਕੌਡੀ ਜਾਂ ਦਮੜਾ ਮੁੱਲ ਪਾਇਆ। ਅਖੀਰ ਸਾਲਸਰਾਇ ਜੌਹਰੀ ਦੀ ਦੁਕਾਨ ਤੇ ਗਿਆ। ਉਸਨੇ ਕੀਮਤੀ ਲਾਲ ਵੇਖਕੇ ਉਸਨੂੰ ਦੋ ਸੌ ਰੁਪਏ ਰੱਖ ਕੇ ਮੱਥਾ ਟੇਕਿਆ ਤੇ (ਕਿਹਾ ਮੈਂ ਇਸਦੀ ਕੀਮਤ ਨਹੀਂ ਦੇ ਸਕਦਾ, ਇਹ ਬਡ ਕੀਮਤੀ ਹੈ।) ਗੁਰੂ ਚਰਨਾਂ 'ਚ ਆ ਕੇ ਨਿਹਾਲ ਹੋਇਆ। ਇਵੇਂ ਹੀ ਗੁਣਾਂ ਦਾ ਗਾਹਕ ਵੀ ਕੋਈ ਵਿਰਲਾ ਹੀ ਹੈ।

## ਪ੍ਰਭੂ ਸਰਵ ਵਿਆਪਕ ਹੈ

(ਸਾਖੀ ਮੱਕੇ ਦੀ)

**ਸ੍ਵੈਯਾ:** ਗੁਰੂ ਨਾਨਕ ਮੱਕੇ ਗਮਨ ਕੀਆ, ਨਿਸਿ ਕਾਅਬੇ ਦਿਸਿ ਪਏ ਪਾਂਇ ਪਸਾਰੇ।
ਪਿਖਿ ਜੀਵਨ ਮਾਰ ਕੇ ਲਾਤ ਭਨਾ, 'ਓਇ ਕਾਫਰ! ਇਹੁ ਕੀ ਕਰਯੋ ਕਾਰੇ।
ਗ੍ਰਿਹਿ ਖੁਦਾ ਕੇ ਦਿਸ ਕਿਉਂ ਪਾਦ ਕਰੇ'?, 'ਭਈ ਸ੍ਰਮ ਘਣੀ, ਤੂੰ ਪਕਰਿ ਘੁਮਾਰੇ।'
ਗਹਿ ਪਾਦ ਫੇਰੇ, ਕਿਬਲਾ ਫਿਰਿਓ, 'ਘਟ ਘਟ ਅੱਲਾਹ' ਗੁਰੂ ਬੈਨ ਉਚਾਰੇ॥ ੪੪॥

**ਸ਼ਬਦਾਰਥ:** ਨਿਸਿ - ਰਾਤ ਨੂੰ, ਕਾਅਬਾ - ਮੱਕੇ ਵਿੱਚ ਮੁਸਲਮਾਨਾਂ ਦਾ ਧਰਮ ਅਸਥਾਨ, ਜੀਵਨ - ਜੀਵਨ ਕਾਜੀ।

**ਵਿਆਖਿਆ:** ਜਦੋਂ ਗੁਰੂ ਨਾਨਕ ਦੇਵ ਜੀ ਮੱਕੇ ਪਹੁੰਚੇ ਤਾਂ ਰਾਤ ਸਮੇਂ ਕਾਅਬੇ ਵੱਲ ਪੈਰ ਕਰਕੇ ਵਿਰਾਜ ਗਏ। ਸੁਬ੍ਹਾ ਆਕੇ ਜਦੋਂ ਜੀਵਨ ਕਾਜ਼ੀ ਨੇ ਦੇਖਿਆ ਤੇ ਗੁੱਸੇ 'ਚ ਆਕੇ ਗੁਰੂ ਜੀ ਦੇ ਲੱਤ ਮਾਰੀ ਤੇ ਕਿਹਾ ਕਿ ਓਇ ਕਾਫਰ! ਤੂੰ ਇਹ ਕੀ ਕੀਤਾ ਹੈ? ਖੁਦਾ ਦੇ ਘਰ ਵੱਲ ਪੈਰ ਕਰਕੇ ਪਿਆ ਹੋਇਆ ਹੈਂ? ਗੁਰੂ ਜੀ ਸਨਿਮਰ ਕਹਿਣ ਲੱਗੇ ਕਿ ਭਾਈ ਮੈਂ ਬੜਾ ਥੱਕਾ ਹੋਇਆ ਹਾਂ ਤੂੰ ਮੇਰੇ ਪੈਰ ਉੱਧਰ ਵੱਲ ਘੁਮਾ ਦੇ ਜਿੱਧਰ ਖੁਦਾ ਦਾ ਘਰ ਨਹੀਂ। ਕਾਜ਼ੀ ਨੇ ਗੁਰੂ ਜੀ ਦੇ ਚਰਨ ਫੜਕੇ ਜਦੋਂ ਘੁਮਾਏ ਤਾਂ ਮੱਕਾ ਗੁਰੂ ਜੀ ਦੇ ਚਰਨਾਂ ਦੇ ਨਾਲ ਹੀ ਘੁੰਮ ਗਿਆ। (ਕਾਜ਼ੀ ਹੈਰਾਨ ਹੋ ਕੇ ਗੁਰੂ ਜੀ ਦੇ ਚਰਨਾਂ ਤੇ ਢਹਿ ਪਿਆ)। ਗੁਰੂ ਜੀ ਨੇ ਲੋਕਾਂ ਨੂੰ ਕਿਹਾ ਕਿ ਭਾਈ ਅੱਲਾਹ ਤਾਂ ਘਟ-ਘਟ ਵਿੱਚ ਵਿਆਪਕ ਹੈ। ਉਸਦਾ ਕੋਈ ਵਿਸ਼ੇਸ਼ ਘਰ ਨਹੀਂ।

## ਸਭ ਨਾਸਵੰਤ ਹੈ

(ਸਾਖੀ ਮਦੀਨੇ ਦੀ)

**ਸ੍ਵੈਯਾ:** ਨਿਜ ਪਦ ਸੰਗ ਮੱਕਾ ਫੇਰ ਗੁਰੂ, ਫਿਰ ਬੀਚ ਮਦੀਨੇ ਪਾਦ ਟਿਕਾਯਾ।
ਪਦ ਪਹਿਨ ਖੜਾਂ ਫਿਗ ਗੋਰ ਗਏ, ਪਿਖਿ ਕਾਜੀ ਮੁੱਲਾਂ ਰੋਸ ਵਧਾਯਾ।

**ਕਹੈਂ, 'ਤੁਮ ਬੇਅਦਬ ਮੁਕਾਮ ਕੀਆ,' ਸੁਨਿ ਸਤਿਗੁਰੂ ਤਿਨ ਕਹਿ ਬਚ ਸਮਝਾਯਾ।**
**'ਨਹਿੰ ਜਗਤ ਮੁਕਾਮ ਕਹੂੰ ਕਿਸਿ ਕਾ, ਸਭ ਦੁਨੀਆਂ ਝੂਠੀ ਸੁਪਨ ਵ ਛਾਯਾ॥ ੪੫॥**

**ਸ਼ਬਦਾਰਥ:** ਪਾਦ - ਚਰਨ, ਖੜਾਂ - ਖੜਾਂਵਾਂ, ਗੋਰ - ਕਬਰ।

**ਵਿਆਖਿਆ:** ਆਪਣੇ ਚਰਨਾਂ ਨਾਲ ਮੱਕਾ ਘੁਮਾ ਕੇ ਫਿਰ ਗੁਰੂ ਜੀ ਮਦੀਨੇ ਗਏ। ਆਪਣੇ ਚਰਨਾਂ 'ਚ ਖੜਾਂਵਾਂ ਪਹਿਨ ਕੇ ਹਜ਼ਰਤ ਮੁਹੰਮਦ ਸਾਹਿਬ ਦੀ ਕਬਰ ਪਾਸ ਚਲੇ ਗਏ ਤੇ ਵੇਖ ਕੇ ਕਾਜ਼ੀ ਮੁਲਾਣਿਆਂ ਨੇ ਬਹੁਤ ਗੁੱਸਾ ਖਾਧਾ ਤੇ ਕਹਿਣ ਲੱਗੇ ਤੁਸੀਂ ਹਜ਼ਰਤ ਸਾਹਿਬ ਦੇ ਮੁਕਾਮ ਦੀ ਬੇਅਦਬੀ ਕੀਤੀ ਹੈ। ਇੱਥੇ ਖੜਾਂਵਾਂ ਪਹਿਨ ਕੇ ਆਏ ਹੋ। ਗੁਰੂ ਜੀ ਨੇ ਉਨ੍ਹਾਂ ਦੀ ਗੱਲ ਸੁਣਕੇ 'ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ॥' (ਪੰਨਾ ੬੪) ਵਾਲਾ ਸ਼ਬਦ ਉਚਾਰਨ ਕੀਤਾ ਅਤੇ ਉਨ੍ਹਾਂ ਨੂੰ ਸਮਝਾਇਆ ਕਿ ਇਸ ਜਗਤ ਵਿੱਚ ਕਿਸੇ ਦਾ ਕੋਈ ਮੁਕਾਮ ਨਹੀਂ। ਬਲਕਿ ਇਹ ਦੁਨੀਆਂ ਤਾਂ ਸੁਪਨੇ ਵਾਂਗੂ ਤੇ ਦਰੱਖਤ ਦੀ ਪਰਛਾਈਂ ਵਾਂਗੂ ਝੂਠੀ ਹੈ। ਭਾਵ ਬਿਨਸਨਹਾਰ ਹੈ।

## ਗੁਰੂ ਘਟ ਘਟ ਦੀ ਜਾਨਣਹਾਰ ਹੈ *(ਬੇਬੇ ਨਾਨਕੀ ਨੇ ਯਾਦ ਕਰਨਾ)*

**ਸ੍ਵੈਯਾ: ਪਿਖਿ ਫੁੱਲਿਆ ਫੁਲਕਾ ਯਾਦ ਕਰੇ, ਆਏ ਵੀਰ ਅਚੇ, ਮਨ ਕੋ ਸੁਖ ਹੋਏ।**
**ਗੁਰੂ ਜਾਨਿ ਸੁਸਾ ਉਰ ਕੀ ਸਰਧਾ, ਤਜਿ ਅਰਬ, ਨਗਰ ਗਏ, ਬਿਲਮ ਕੋ ਖੋਏ।**
**ਪਾਇ ਦਰਸ ਨਿਹਾਲ ਭਈ ਭਗਨੀ, ਗੁਰੂ ਭੋਜ ਅਚਾ, ਦੋਊ ਹਰਖਤਿ ਹੋਏ।**
**ਇਹੋ ਰੀਤ ਧੁਰਾਂ ਦੀ ਗੁਰੁ ਪ੍ਰਭੁ ਕੀ, ਹੋਂਹਿ ਹਾਜਰ ਤਹਿੰ, ਜਹਿੰ ਚੇਤੇ ਕੋਏ॥ ੪੬॥**

**ਸ਼ਬਦਾਰਥ:** ਫੁਲਕਾ - ਰੋਟੀ, ਅਚੇ - ਛਕੇ, ਸੁਸਾ ਉਰ - ਭੈਣ ਦਾ ਦਿਲ, ਅਰਬ - ਅਰਬ ਦੇਸ਼, ਭਗਨੀ - ਭੈਣ, ਅਚਾ - ਛਕਿਆ।

**ਵਿਆਖਿਆ:** ਬੇਬੇ ਨਾਨਕੀ ਜੀ ਸੁਲਤਾਨਪੁਰ 'ਚ ਜਦੋਂ ਭੋਜਨ ਬਣਾਉਣ ਸਮੇਂ ਤਵੇ ਉਤੇ ਰੋਟੀ ਨੂੰ ਫੁੱਲਿਆਂ ਵੇਖਦੀ ਹੈ ਤਾਂ ਆਪਣੇ ਵੀਰ (ਗੁਰੂ ਜੀ) ਨੂੰ ਯਾਦ ਕਰਕੇ ਸੋਚਦੀ ਹੈ ਕਿ ਉਹ ਆਉਣ ਅਤੇ ਇਹ ਪ੍ਰਸ਼ਾਦਾ ਛਕਣ। ਉਧਰ ਅਰਬ ਦੇਸ਼ 'ਚ ਬਿਚਰਦੇ ਗੁਰੂ ਜੀ ਨੇ ਭੈਣ ਨਾਨਕੀ ਜੀ ਦੇ ਦਿਲ ਦੀ ਸ਼ਰਧਾ ਵੇਖੀ ਤੇ ਆਪਣੀ ਸ਼ਕਤੀ ਨਾਲ ਸੁਲਤਾਨਪੁਰ ਤਤਕਾਲ ਪਹੁੰਚ ਗਏ। ਵੀਰ ਗੁਰੂ ਦਾ ਦਰਸ਼ਨ ਕਰਕੇ ਭੈਣ ਨਾਨਕੀ ਜੀ ਨਿਹਾਲ ਹੋਈ, ਗੁਰੂ ਜੀ ਨੇ ਭੋਜਨ ਛਕਿਆ ਤੇ ਦੋਵੇਂ ਪ੍ਰਸੰਨ ਹੋਏ। ਕਵੀ ਅੰਬਾਲਵੀ ਜੀ ਆਖਦੇ ਹਨ ਕਿ ਗੁਰੂ-ਪ੍ਰਭੂ ਦੀ ਇਹ ਧੁਰ ਤੋਂ ਰੀਤ ਹੈ ਕਿ ਜਿੱਥੇ ਕੋਈ ਸ਼ਰਧਾ ਨਾਲ ਯਾਦ ਕਰਦਾ ਹੈ ਉਥੇ ਹਾਜ਼ਰ ਹੋ ਜਾਂਦੇ ਹਨ। ਕਿਉਂਕਿ ਉਹ ਘਟ-ਘਟ ਜਾਨਣਹਾਰ ਹਨ।

## ਗੁਰੂ ਸ਼ਬਦ ਮਹਿਮਾ *(ਸਿੱਧਾਂ ਨਾਲ ਸੁਮੇਰ ਉਤੇ ਚਰਚਾ)*

**ਸ੍ਵੈਯਾ: ਗੁਰੂ ਨਾਨਕ ਮੇਰ ਸੁਮੇਰ ਗਏ, ਪਿਖਿ ਹਿਤ ਚੇਲੇ, ਸਿੱਧਨ ਮਨ ਚਾਹਯਾ।**
**ਸਿੱਧ ਸ਼ਕਤੀ ਸੰਗ ਮਾਇ ਜਾਲ ਰਚਾ, ਦੇ ਖੱਪਰ ਗੁਰੂ, ਜਲ ਹੇਤ ਪਠਾਯਾ।**
**ਪਿਖਿ ਰਤਨ, ਲਾਲ ਛਲ ਜਾਨਿ ਗਏ, ਫਿਰਿ ਛੂਡਾ ਖੱਪਰ ਤਿਨ ਪਕਰਾਯਾ।**
**ਗੁਰੂ ਸ਼ਬਦੀਂ ਸਭ ਸਿੱਧ ਜੀਤ ਲਏ, 'ਗੁਰ ਸ਼ਬਦ ਬਡੋ' ਇਮ ਕਹਿ ਪਗਿ ਲਾਯਾ॥ ੪੭॥**

**ਸ਼ਬਦਾਰਥ:** ਮੇਰ ਸੁਮੇਰ - ਸੁਮੇਰ ਪ੍ਰਬਤ, ਹਿਤ ਚੇਲੇ - ਚੇਲਾ ਕਰਨ ਵਾਸਤੇ, ਖੱਪਰ - ਚਿੱਪੀ, ਪਗਿ ਲਾਯਾ - ਚਰਨੀਂ ਲਾਯਾ।

**ਵਿਆਖਿਆ:** ਗੁਰੂ ਨਾਨਕ ਦੇਵ ਜੀ ਸੁਮੇਰ ਪਰਬਤ ਉਪਰ ਗਏ। ਉਨ੍ਹਾਂ ਨੂੰ ਵੇਖ ਕੇ ਚੇਲਾ ਬਣਾਉਣ ਲਈ ਸਿੱਧਾਂ ਨੇ

ਮਨਾਂ ਵਿੱਚ ਚਾਹਨਾ ਕੀਤੀ। ਉਨ੍ਹਾਂ ਨੇ ਗੁਰੂ ਜੀ ਨੂੰ ਜਿੱਤਣ ਵਾਸਤੇ, ਆਪਣੀ ਸਿੱਧ ਸ਼ਕਤੀ ਦੁਆਰਾ ਇੱਕ ਤਲਾਬ ਵਿੱਚ ਮਾਇਆ ਜਾਲ ਰਚਿਆ, ਅਤੇ ਪਾਣੀ ਲਿਆਉਣ ਵਾਸਤੇ ਖੱਪਰ ਦੇ ਕੇ ਗੁਰੂ ਜੀ ਨੂੰ ਭੇਜਿਆ। ਗੁਰੂ ਜੀ ਉੱਥੇ ਰਤਨ ਤੇ ਲਾਲ ਆਦਿ ਵੇਖ ਕੇ ਖਾਲੀ ਵਾਪਸ ਆ ਗਏ ਤੇ ਖਾਲੀ ਖੱਪਰ ਉਨ੍ਹਾਂ ਨੂੰ ਪਕੜਾ ਦਿੱਤਾ। ਸਿੱਧ ਬੜੇ ਸ਼ਰਮਿੰਦੇ ਹੋਏ। ਫਿਰ ਗਿਆਨ ਚਰਚਾ 'ਚ ਗੁਰੂ ਜੀ ਨੇ ਸ਼ਬਦ ਦੁਆਰਾ ਸਿੱਧਾਂ ਦੀ ਮੰਡਲੀ ਜਿੱਤ ਲਈ ਅਤੇ ਸ਼ਬਦ ਨੂੰ ਵੱਡਾ ਸਿੱਧ ਕਰਕੇ ਸਿੱਧਾਂ ਨੂੰ ਆਪਣੇ ਚਰਨੀਂ ਨਿਵਾਇਆ।

## ਗੁਰੂ ਬਚਨਾਂ 'ਚ ਬੋਲਣ ਦਾ ਫਲ *(ਕਾਗ ਭਸੁੰਡ)*

**ਸ੍ਵੈਯਾ:** **ਢਿਗ ਕਾਗ ਭਸੁੰਡ ਗਏ ਗੁਰੂ ਜੀ, ਪਿਖਿ ਕੇ ਮਰਦਾਨੇ ਬਾਨਿ ਅਲਾਈ।**
**'ਕਿਮ ਬਾਇਸ ਕਾ ਇਹੁ ਤਨ ਮਿਲਿਓ,' ਸੁਨਿ ਕਾਗ ਨੇ ਨਿਜ ਕੀ ਕਥਾ ਸੁਨਾਈ।**
**'ਭਵ ਪੂਰਬ, ਮੈਂ ਦਿਜ ਲੋਮਸ ਕੋ ਸ਼ਿਸ਼, ਤਿਨ ਬਚਨਨ ਕੇ ਬੀਚ ਬੋਲਾਈ।**
**'ਕਿਉਂ ਕਾਂ ਕਾਂ ਰਟਿ?' ਰਿਸਿ ਬੈਨ ਭਨੇ, ਗੁਰੂ ਸ੍ਰਾਪ ਤੇ ਮੈਂ ਇਹੁ ਦੇਹੀ ਪਾਈ॥ ੪੮॥**

**ਸ਼ਬਦਾਰਥ:** ਕਾਗ ਭਸੁੰਡ – ਇਕ ਰਿਸ਼ੀ, ਬਾਇਸ – ਕਾਂ, ਭਵ ਪੂਰਬ – ਪੂਰਬਲੇ ਜਨਮ ਵਿੱਚ, ਦਿਜ – ਬ੍ਰਹਮਣ, ਲੋਮਸ ਕੋ ਸ਼ਿਸ਼ – ਰਿਸ਼ੀ ਲੋਮਸ ਦਾ ਸ਼ਿਸ਼ ਸਾਂ।

**ਵਿਆਖਿਆ:** ਜਦੋਂ ਗੁਰੂ ਜੀ ਕਾਗ ਭਸੁੰਡ ਕੋਲ ਗਏ ਤਾਂ ਉਸਦੇ ਸਰੂਪ ਵੱਲ ਵੇਖ ਕੇ ਭਾਈ ਮਰਦਾਨੇ ਨੇ ਪੁੱਛਿਆ ਕਿ ਆਪ ਨੂੰ ਇਹ ਕਾਂ ਦਾ ਸਰੀਰ ਕਿਉਂ ਮਿਲਿਆ ਹੈ? ਮਰਦਾਨੇ ਦੀ ਗੱਲ ਸੁਣਕੇ ਕਾਗ ਭਸੁੰਡ ਨੇ ਆਪਣੀ ਕਥਾ ਸੁਣਾਈ ਕਿ ਪੂਰਬਲੇ ਜਨਮ ਵਿੱਚ ਮੈਂ ਲੋਮਸ ਰਿਸ਼ੀ ਦਾ ਸ਼ਿਸ਼ ਸਾਂ। ਇਕ ਦਿਨ ਉਨ੍ਹਾਂ ਦੇ ਵਚਨ ਚਲ ਰਹੇ ਸਨ ਤੇ ਮੈਂ ਵਿੱਚ ਬੋਲਣ ਲੱਗ ਪਿਆ ਤਾਂ ਰਿਸ਼ੀ ਨੇ ਕ੍ਰੋਧਿਤ ਹੋ ਕੇ ਸ੍ਰਾਪ ਦੇ ਦਿੱਤਾ ਕਿ ਤੂੰ ਕਿਉਂ ਕਾਂ ਦੀ ਤਰ੍ਹਾਂ ਕਾਂ ਕਾਂ ਦੀ ਰਟ ਲਾਈ ਹੈ। ਬੱਸ ਗੁਰੂ ਜੀ ਦੇ ਸਰਾਪ ਦਾ ਸਦਕਾ ਮੈਨੂੰ ਇਹ ਕਾਂ ਦਾ ਸਰੀਰ ਮਿਲਿਆ। ਭਾਵ ਗੁਰੂ ਪ੍ਰਵਚਨ ਸਮੇਂ ਬੋਲਣਾ ਨਹੀਂ ਚਾਹੀਦਾ।

## ਗ੍ਰਹਿਸਤ ਮਹਿਮਾ *(ਭੱਦ੍ਰਾ ਖੰਡ ਦਾ ਰਾਜਾ ਕੌਲਨਾਭ)*

**ਸ੍ਵੈਯਾ:** **ਗੁਰੂ ਨਾਨਕ ਭੱਦ੍ਰਾ ਖੰਡ ਗਏ, ਤਹਿੰ ਕਾ ਨ੍ਰਿਪ ਕੌਲਨਾਭ ਤੇਜਾਲਾ।**
**ਆਇ ਸ੍ਰੀ ਗੁਰੂ ਕੇ ਪਦ ਬੰਦ ਕਰੀ, ਪੂਛਤ ਭਾ, 'ਆਸ੍ਰਮ ਕੌਨ ਬਿਸਾਲਾ?'**
**ਗੁਰੂ ਬੈਨ ਭਨੈ, 'ਸੁਨਿ ਹੇ ਸੁਮਤੇ! ਦ੍ਰਿਢ ਮੂਲ ਜਿਵੇਂ ਸਭ ਆਸ੍ਰ ਡਾਲਾ।**
**ਸਭ ਸਾਧੂ ਸੰਤਨ ਕੀ ਢੋਈ, ਤਿਮ ਜਾਨਹੁ ਇਹੋ ਗ੍ਰਿਹਸਤ ਬਿਸਾਲਾ'॥ ੪੯॥**

**ਸ਼ਬਦਾਰਥ:** ਨ੍ਰਿਪ – ਰਾਜਾ, ਬਿਸਾਲਾ – ਵੱਡਾ, ਸੁਮਤੇ – ਹੇ ਬੁੱਧਿਵਾਨ!, ਦ੍ਰਿਢ ਮੂਲ – ਮਜ਼ਬੂਤ ਜੜ੍ਹ, ਆਸ੍ਰ – ਆਸਰਾ, ਡਾਲਾ – ਟਾਹਣੀਆਂ ਦਾ।

**ਵਿਆਖਿਆ:** ਜਦੋਂ ਗੁਰੂ ਜੀ ਭੱਦ੍ਰਾ ਖੰਡ ਗਏ ਤਾਂ ਉਥੇ ਦੇ ਰਾਜਾ ਕੌਲਨਾਭ ਨੇ ਆ ਕੇ ਗੁਰੂ ਜੀ ਨੂੰ ਨਮਸ਼ਕਾਰ ਕੀਤੀ ਜੋ ਬੜਾ ਤੇਜੱਸਵੀ ਸੀ। ਰਾਜੇ ਨੇ ਬੇਨਤੀ ਕਰਕੇ ਪੁੱਛਿਆ ਕਿ ਚਾਰੇ ਆਸ਼੍ਰਮਾਂ ਵਿੱਚੋਂ ਕਿਹੜਾ ਆਸ਼੍ਰਮ ਮਹਾਨ ਹੈ। ਤਾਂ ਗੁਰੂ ਜੀ ਨੇ ਉੱਤਰ ਦਿੱਤਾ ਕਿ ਹੇ ਬੁਧਿਵਾਨ! ਜਿਵੇਂ ਦਰੱਖਤ ਦੀਆਂ ਸਾਰੀਆਂ ਟਾਹਣੀਆਂ ਆਦਿ ਦਾ ਆਸਰਾ ਮਜ਼ਬੂਤ ਜੜ੍ਹ ਹੁੰਦੀ ਹੈ, ਉਵੇਂ ਚਾਰੇ ਆਸ਼੍ਰਮਾਂ ਦਾ ਮੂਲ ਅਧਾਰ ਗ੍ਰਹਿਸਤ ਆਸ਼੍ਰਮ ਹੀ ਹੈ। ਭਾਵ ਸਾਰੇ ਗ੍ਰਹਿਸਤ ਦੇ ਹੀ ਆਸਰੇ ਹਨ ਤੇ ਗ੍ਰਹਿਸਤ ਆਸ਼੍ਰਮ ਹੀ ਸਭ ਤੋਂ ਵੱਡਾ ਜਾਂ ਮਹਾਨ ਹੈ।

## ਸ੍ਰਾਧ ਪਿੱਤਰਾਂ ਨੂੰ ਨਹੀਂ ਪਹੁੰਚਦੇ (ਸਾਖੀ ਦੁਨੀਚੰਦ ਦੀ)

**ਸ੍ਵੈਯਾ:** **'ਅਹੌ ਦੁਨੀਚੰਦ!' ਕਹੈਂ ਸ੍ਰੀ ਨਾਨਕ, 'ਕਹੋ ਕਿਸ ਹੇਤ ਸਰਾਧ ਕਰਾਹੀ?'**
**ਕਰ ਬੰਦ ਦੋਊ ਕਰ ਬੰਦ ਕਹੈ, 'ਜੀ! ਆਜ ਭਈ ਮਮ ਤਾਤ ਖਯਾਹੀ।'**
**'ਤਿਸਿ ਪਹੁੰਚਤਿ ਹੈ?' 'ਕਿਆ ਨਾਥ ਜਾਨੋਂ, ਕਰਿ ਕਿਰਪਾ ਆਪ ਭਨੋ ਬਚ ਤਾਹੀ।'**
**ਹਸਿ ਬੈਨ ਕਹੈਂ 'ਛੁਧਾ ਆਤੁਰ ਸੋ, ਨਹਿੰ ਖਾਨ ਮਿਲੋ, ਬ੍ਰਿਕ ਦੇਹੀ ਪਾਈ'॥ ੫੦॥**

**ਸ਼ਬਦਾਰਥ:** ਕਿਸ ਹੇਤ - ਕਿਸ ਵਾਸਤੇ, ਮਮ ਤਾਤ - ਮੇਰੇ ਪਿਤਾ ਜੀ, ਖਯਾਹੀ - ਸਰਾਧ, ਛੁਧਾ - ਭੁੱਖ, ਦੁਨੀਚੰਦ - ਲਾਹੌਰ ਦਾ ਇਕ ਖੱਤ੍ਰੀ, ਆਤੁਰ - ਦੁਖੀ, ਬ੍ਰਿਕ - ਬਘਿਆੜ।

**ਵਿਆਖਿਆ:** (ਜਦੋਂ ਗੁਰੂ ਨਾਨਕ ਦੇਵ ਜੀ ਲਾਹੌਰ ਗਏ ਤਾਂ ਦੁਨੀਚੰਦ ਨੂੰ ਮਿਲੇ ਜੋ ਗੁਰੂ ਜੀ ਦਾ ਸ਼ਰਧਾਲੂ ਸੀ ਅਤੇ ਉਸ ਦਿਨ ਸਰਾਧ ਕਰ ਰਿਹਾ ਸੀ) ਗੁਰੂ ਜੀ ਉਸਨੂੰ ਪੁੱਛਣ ਲੱਗੇ ਕਿ ਹੇ ਦੁਨੀਚੰਦ! ਦੱਸੋ ਇਹ ਸਰਾਧ ਕਿਸ ਵਾਸਤੇ ਕਰ ਰਹੇ ਹੋ? ਦੁਨੀਚੰਦ ਹੱਥ ਜੋੜ ਕੇ ਨਮਸ਼ਕਾਰ ਕਰਕੇ ਕਹਿਣ ਲੱਗਾ ਕਿ ਗੁਰੂ ਜੀ ਅੱਜ ਮੇਰੇ ਪਿਤਾ ਜੀ ਦਾ ਸਰਾਧ ਹੈ। ਗੁਰੂ ਜੀ ਨੇ ਪੁੱਛਿਆ ਕਿ ਕੀ ਇਹ ਭੋਜਨ ਤੇਰੇ ਪਿਤਾ ਜੀ ਕੋਲ ਪਹੁੰਚੇਗਾ? ਤਾਂ ਦੁਨੀਚੰਦ ਹੱਥ ਜੋੜਕੇ ਕਹਿਣ ਲੱਗਾ ਕਿ ਸਤਿਗੁਰੂ ਜੀ ਮੈਂ ਕਿਆ ਜਾਣਦਾ ਹਾਂ ਕ੍ਰਿਪਾ ਕਰਕੇ ਆਪ ਹੀ ਦੱਸੋ। ਗੁਰੂ ਜੀ ਹੱਸ ਕੇ ਕਹਿਣ ਲੱਗੇ ਕਿ ਤੇਰੇ ਪਿਤਾ ਜੀ ਇਸ ਸਮੇਂ ਕਈ ਦਿਨਾਂ ਦੇ ਭੁੱਖੇ ਬਘਿਆੜ ਬਣੇ ਹੋਏ ਦੁਖੀ ਹੋ ਰਹੇ ਹਨ। (ਜਾ ਕੇ ਫਲਾਣੀ ਜਗ੍ਹਾ ਵੇਖ ਲਵੋ।)

## ਮਾਸ ਖਾਣ ਦੀ ਮੰਦ ਵਾਸ਼ਨਾ (ਪ੍ਰਸੰਗ ਦੁਨੀਚੰਦ)

**ਸ੍ਵੈਯਾ:** **ਗੁਰੂ ਆਇਸ ਪਾ ਦੁਨੀਚੰਦ ਗਯੋ, ਲੇ ਭੋਜਨ ਸੰਗ, ਨਿਜ ਤਾਤ ਕੇ ਪਾਹੀ।**
**ਤਿਹ ਦਰਸ ਸੇ ਪਲਟੀ ਬ੍ਰਿਕ ਦੇਹੀ, ਪਿਖਿ ਤਾਤ ਕੋ ਤਾਤ ਕਹੇ ਬਿਸਮਾਹੀ।**
**'ਕਿਸ ਦੋਸ਼ ਸੇ ਇਹ ਤਨ ਪ੍ਰਾਪਤ ਭਾ? ਤੁਮ ਤੋ ਕੀਏ ਨੇਕ ਕਰਮ ਜਗ ਮਾਹੀ।'**
**'ਭਈ ਮਾਸ ਕੀ ਇੱਛਾ ਅੰਤ ਸਮੇਂ, ਤਿਹ ਫਲ ਤੇ ਮੈਂ ਬ੍ਰਿਕ ਦੇਹੀ ਪਾਹੀ'॥ ੫੧॥**

**ਸ਼ਬਦਾਰਥ:** ਆਇਸ - ਆਗਿਆ, ਤਾਤ ਕੇ ਪਾਹੀ - ਪਿਤਾ ਜੀ ਕੋਲ, ਬ੍ਰਿਕ - ਬਘਿਆੜ।

**ਵਿਆਖਿਆ:** ਗੁਰੂ ਜੀ ਦੀ ਆਗਿਆ ਪਾ ਕੇ ਦੁਨੀਚੰਦ ਭੋਜਨ ਲੈਕੇ ਆਪਣੇ ਬਘਿਆੜ ਬਣੇ ਪਿਤਾ ਜੀ ਕੋਲ ਪਹੁੰਚਿਆ। ਦੁਨੀਚੰਦ ਦੇ ਦਰਸ਼ਨ ਕਰਕੇ ਉਸਦੇ ਪਿਤਾ ਜੀ ਦੀ ਬਘਿਆੜ ਦੇਹੀ ਮਨੁੱਖ ਦੇਹ ਵਿੱਚ ਬਦਲ ਗਈ। ਹੈਰਾਨ ਹੋ ਕੇ ਦੁਨੀਚੰਦ ਆਪਣੇ ਪਿਤਾ ਜੀ ਨੂੰ ਪੁੱਛਣ ਲੱਗਾ ਕਿ ਹੇ ਪਿਤਾ ਜੀ ਤੁਸੀਂ ਤਾਂ ਸਾਰੀ ਉਮਰ ਚੰਗੇ ਕੰਮ ਹੀ ਕੀਤੇ ਹਨ। ਫਿਰ ਆਪ ਨੂੰ ਇਹ ਬਘਿਆੜ ਦੀ ਜੂਨੀ ਕਿਵੇਂ ਮਿਲ ਗਈ? ਤਾਂ ਉਸਦੇ ਪਿਤਾ ਜੀ ਨੇ ਉੱਤਰ ਦਿੱਤਾ ਕਿ ਅੰਤ ਸਮੇਂ ਮੇਰੇ ਮਨ ਵਿੱਚ ਮਾਸ ਖਾਣ ਦੀ ਇੱਛਾ ਬਣ ਗਈ ਸੀ। ਉਸੇ ਇੱਛਾ ਦਾ ਸਦਕਾ ਮੈਨੂੰ ਅਗਲਾ ਜਨਮ ਬਘਿਆੜ ਦਾ ਮਿਲਿਆ ਹੈ।

## ਗੁਰੂ ਦਰਸ਼ਨ ਦਾ ਫਲ (ਦੁਨੀਚੰਦ ਦੇ ਪਿਤਾ ਦਾ ਉਧਾਰ)

**ਸ੍ਵੈਯਾ:** **'ਹੇ ਪਿਤ! ਕਿਵ ਤਜਿ ਬ੍ਰਿਕ ਦੇਹਿ ਛਿਨ ਮੇਂ, ਮਮ ਦੇਖਤਿ ਸੁਠ ਮਾਨਸ ਦੇਹ ਪਾਈ?**
**ਕਿਮ ਇਸ ਕੋ ਤਜਿ ਤਤਕਾਲ ਚਲੇ, ਕਿਹ ਠਾਂ ਜਾਵਹੁ, ਮੋਹਿ ਦੇਹੁ ਬਤਾਈ?'**
**'ਸੁਨਿ ਸੁਤ ਬਡਭਾਗ! ਤੂ ਧੰਨ ਜਨਮੰ, ਜਿਨ ਪੂਰਨ ਗੁਰ ਕੇ ਦਰਸ਼ਨ ਪਾਈ।**
**ਤਵ ਦਰਸ ਸੇ ਮੈਂ ਬੈਕੁੰਠ ਚਲਾ, ਸੁਨਿ ਹੇ ਦੁਨੀਚੰਦ ਮਮ ਭਾਗ ਜਗਾਈ'॥ ੫੨॥**

**ਸ਼ਬਦਾਰਥ:** ਬ੍ਰਿਕ – ਬਘਿਆੜ, ਸੁਠ – ਸੁੰਦਰ, ਸੁਤ – ਪੁੱਤਰ, ਮਮ – ਮੇਰੇ, ਭਾਗ – ਕਿਸਮਤ।

**ਵਿਆਖਿਆ:** ਦੁਨੀਚੰਦ ਪਿਤਾ ਜੀ ਨੂੰ ਪੁੱਛਣ ਲੱਗੇ ਕਿ ਹੇ ਪਿਤਾ ਜੀ! ਤੁਸੀਂ ਮੇਰੇ ਦੇਖਦਿਆਂ ਹੀ ਬਘਿਆੜ ਦੇਹੀ ਛੱਡ ਕੇ ਸੁੰਦਰ ਮਨੁੱਖਾ ਦੇਹੀ ਕਿਵੇਂ ਪ੍ਰਾਪਤ ਕਰ ਲਈ ਹੈ? ਅਤੇ ਹੁਣ ਇਸ ਤਨ ਨੂੰ ਵੀ ਛੱਡ ਕੇ ਕਿੱਥੇ ਜਾ ਰਹੇ ਹੋ, ਕ੍ਰਿਪਾ ਕਰਕੇ ਮੈਨੂੰ ਦੱਸੋ। (ਪੁੱਤਰ ਦੀ ਗੱਲ ਸੁਣਕੇ ਪਿਤਾ ਜੀ ਕਹਿਣ ਲੱਗੇ) ਹੇ ਵਡਭਾਗੇ ਪੁੱਤਰ! ਤੇਰਾ ਜਨਮ ਧੰਨ ਹੈ ਕਿ ਤੂੰ ਪੂਰਨ ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਦੇ ਦਰਸ਼ਨ ਕੀਤੇ ਹਨ। ਤੇਰੇ ਦਰਸ਼ਨ ਕਰਕੇ ਮੈਂ ਵੀ ਧੰਨ ਹੋ ਗਿਆ ਤੇ ਤੇਰੇ ਦਰਸ਼ਨਾਂ ਦਾ ਸਦਕਾ ਹੀ ਮੇਰੀ ਬਘਿਆੜ ਦੇਹੀ ਮਨੁੱਖ ਦੇਹੀ 'ਚ ਬਦਲੀ ਤੇ ਹੁਣ ਮੈਂ ਇਸ ਦੇਹ ਨੂੰ ਛੱਡ ਕੇ ਬੈਕੁੰਠ ਜਾ ਰਿਹਾ ਹਾਂ, ਕਿਉਂਕਿ ਅੱਜ ਮੇਰੇ ਭਾਗ ਜਾਗ ਪਏ ਹਨ।

## *ਬਹਿਰੀਵ ਦਿਖਾਵੇ ਅਤੇ ਕਰਮ ਕਾਂਡ ਦਾ ਖੰਡਨ* *(ਕੁਰਛੇਤਰ 'ਚ ਮਾਸ ਰਿੰਨ੍ਹਣਾ)*

**ਸ੍ਵੈਯਾ:** **ਕੁਰੁਖੇਤ ਜਾਇ ਗੁਰੂ ਮਾਸ ਧਰਾ, ਪਿਖਿ ਦਿਜਬਰ ਉਰ ਮੇਂ ਹੈਂ ਰਿਸ ਪਾਇ।**
**'ਤਜਿ ਬੇਦ ਕੀ ਰੀਤ ਕੁਕਰਮ ਕੀਓ, ਕਿਉਂ ਸੂਰਜ ਗ੍ਰਹਿਨ ਮੇਂ ਮਾਸ ਰਿੰਧਾਇ?'**
**ਗੁਰੂ ਬੈਨ ਭਨੈ, 'ਨਰ ਖੂਨ ਅਚਹਿਂ, ਬਹੁ ਭੇਖ ਕਰੈਂ, ਜੀਵਨ ਕੋ ਘਾਇਂ।**
**ਨਿਤ ਪਰ ਤ੍ਰਿਯ ਸੰਗ ਨਿਸਿ ਕੇਲ ਕਰੈਂ, ਸੋ ਮਾਸ ਨਹੀਂ? ਅਬ ਕਿਉਂ ਦੁਖ ਪਾਇਂ?'॥ ੫੩॥**

**ਸ਼ਬਦਾਰਥ:** ਕੁਰੂਖੇਤ – ਕੁਰੂਛੇਤਰ, ਦਿਜਬਰ – ਬ੍ਰਹਮਣ, ਅਚਹਿਂ – ਪੀਂਦੇ ਹੋ। ਪਰ ਤ੍ਰਿਯ – ਪਰਾਈ ਇਸਤ੍ਰੀ।

**ਵਿਆਖਿਆ:** ਗੁਰੂ ਨਾਨਕ ਦੇਵ ਜੀ ਨੇ ਕੁਰਛੇਤਰ ਵਿਚ ਜਦੋਂ ਰਾਜਕੁਮਾਰ ਦੁਆਰਾ ਦਿਤੇ ਮਾਸ ਨੂੰ ਰਿੰਨ੍ਹਣਾ ਰਖਵਾ ਦਿੱਤਾ ਤਾਂ ਦੇਖਦੇ ਸਾਰੇ ਬ੍ਰਾਹਮਣ ਬੜੇ ਨਰਾਜ਼ ਹੋਏ ਤੇ ਕਹਿਣ ਲੱਗੇ ਕਿ ਹੇ ਗੁਰੂ ਜੀ! ਆਪ ਨੇ ਬੇਦ ਰੀਤੀ ਛੱਡ ਕੇ ਮਾੜਾ ਕੰਮ ਕੀਤਾ ਹੈ ਕਿ ਸੂਰਜ ਗ੍ਰਹਿਣ ਸਮੇਂ ਮਾਸ ਰਿੰਨ੍ਹਿਆ ਹੈ। ਉੱਤਰ ਵਿੱਚ ਗੁਰੂ ਜੀ ਕਹਿਣ ਲੱਗੇ ਕਿ ਤੁਸੀਂ ਹਰ ਰੋਜ਼ ਬੰਦਿਆਂ ਦਾ (ਭਾਵ ਬਲੀ ਵੀ ਦਿੰਦੇ ਹੋ) ਮਾਸ ਸਰੂਪ ਇਸਤ੍ਰੀਆਂ ਨਾਲ ਰਾਤੀਂ ਛੁੱਪ ਕੇ ਰੰਗ ਮਾਣਦੇ ਹੋ। ਕੀ ਇਹ ਮਾਸ ਨਹੀਂ ਹੈ? ਜੇ ਉਹ ਵੀ ਮਾਸ ਭੋਗ ਹੈ ਤਾਂ ਹੁਣ ਕਿਉਂ ਦੁਖੀ ਹੋ ਰਹੇ ਹੋ?

## *ਕਰਮ ਕਾਂਡ ਦਾ ਖੰਡਨ* *(ਸਾਖੀ ਹਰਿਦੁਆਰ ਦੀ)*

**ਸ੍ਵੈਯਾ:** **ਬਹੁ ਭੇਖ ਕੀ ਸੁੱਚਿ ਦਿਜਬਰ ਧਰਿਕੇ, ਕਰੀ ਪਾਕ, ਕਹੈਂ 'ਗੁਰੂ ਭੋਜਨ ਖਾਵੋ।'**
**'ਨਹਿਂ ਖਾਨ ਬਨੈ, ਆਹਾਰ ਭਿੱਟਾ,' ਸੁਨਿ ਪੂਛਤਿ, 'ਕਿਮ ਇਹ ਤੁਮ ਕਹਿ ਪਾਵੋ?'**
**'ਕਬੁੱਧਿ ਕੁਦਇਆ ਪਰਨਿੰਦ ਕ੍ਰੋਧ, ਇਹ ਚਾਰੇ ਸੂਦ੍ਰਨਿ ਸੰਗ ਬਿਠਾਵੋ।**
**ਕਿਮ ਭੋਜ ਕੋ ਆਪ ਪਵਿੱਤ ਕਹੋ,' ਇਹ ਝੂਠੀ ਕਾਰੀ ਤੇ ਕਿਆ ਪਾਵੋ?'॥ ੫੪॥**

**ਸ਼ਬਦਾਰਥ:** ਪਾਕ – ਰਸੋਈ, ਆਹਾਰ – ਭੋਜਨ, ਸੂਦ੍ਰਨਿ – ਸੂਦ੍ਰਾਣੀਆਂ, ਕਾਰੀ – ਕਾਰ।

**ਵਿਆਖਿਆ:** ਹਰਿਦੁਆਰ ਵਿੱਚ ਬ੍ਰਾਹਮਣ ਨੇ ਬੜੇ ਦਿਖਾਵੇ ਦੀ ਸੁੱਚਮ ਕਰਕੇ ਤੇ ਪਵਿੱਤ੍ਰ ਭੇਖ ਬਣਾ ਕੇ ਰਸੋਈ ਬਣਾਈ। ਤੇ ਕਾਰ ਕੱਢਕੇ ਗੁਰੂ ਜੀ ਨੂੰ ਭੋਜਨ ਛਕਣ ਲਈ ਕਹਿਣ ਲੱਗੇ। ਗੁਰੂ ਜੀ ਨੇ ਉੱਤਰ ਦਿੱਤਾ ਕਿ ਤੁਹਾਡਾ ਭੋਜਨ ਭਿੱਟਿਆ ਹੋਇਆ ਹੈ, ਇਹ ਖਾਣ ਦੇ ਯੋਗ ਨਹੀਂ ਹੈ। ਇਹ ਸੁਣਕੇ ਬ੍ਰਾਹਮਣ ਪੁੱਛਣ ਲੱਗੇ ਕਿ ਤੁਸੀਂ ਇਹ ਕਿਵੇਂ ਕਹਿ ਸਕਦੇ ਹੋ? ਗੁਰੂ ਜੀ ਨੇ ਸਲੋਕ ਉਚਾਰ ਕੇ ਕਿਹਾ ਕਿ ਕੁਬੁੱਧਿ, ਕੁਦਇਆ, ਪਰਨਿੰਦਾ ਤੇ ਕ੍ਰੋਧ ਇਹ ਚਾਰੇ ਸੂਦ੍ਰਾਣੀਆਂ ਤਾਂ ਤੁਹਾਡੇ ਨਾਲ ਬੈਠੀਆਂ ਹਨ। ਫਿਰ ਤੁਸੀਂ ਇਸ ਭੋਜਨ ਨੂੰ ਪਵਿੱਤਰ ਕਿਵੇਂ ਆਖਦੇ ਹੋ? ਇਹ ਝੂਠੀ ਚੌਂਕੇ ਦੀ ਕਾਰ ਤੋਂ ਕੀ ਹਾਸਿਲ ਕਰ ਸਕਦੇ ਹੋ? ਭਾਵ ਫੋਕਟ ਕਰਮਕਾਂਡ ਵਿਅਰਥ ਹਨ।

## ਪਿੱਤਰ ਪੂਜਾ ਦਾ ਖੰਡਨ (ਗੰਗਾ ਵਿਖੇ ਲਹਿੰਦੇ ਨੂੰ ਪਾਣੀ ਦੇਣਾ)

**ਸ੍ਵੈਯਾ:** **'ਕਿਆ ਰੀਤ ਅਨੀਤਿ ਕਰੈਂ ਉਲਟੀ, ਤਜਿੰ ਪੂਰਬ, ਪਸ਼ਚਮ ਨੀਰ ਵਗਾਯੋ?'**
**ਸੁਨਿ ਗੁਰੂ ਬੂਝਤਿ 'ਤੁਮ ਕਿਨ ਦੇਵਹੁ?' 'ਹਮ ਪਿਤਰਨ ਦੇਇੰ, ਤੁਮ ਕਿਨ ਪਹੁੰਚਾਯੋ?'**
**'ਹਮ ਪਸਚਿਮ ਨਿਜ ਸਸਿ ਸਿੰਚਤ ਹੈਂ", ਭਨੈਂ, 'ਬਉਰੇ ਇਹ ਕਿਮ ਹੋਇਗੋ ਜਾਯੋ?'**
**ਹਸਿ ਬੈਨ ਭਨੈਂ, 'ਮਮ ਨਹਿੰ ਪਹੁੰਚੇ, ਕਿਮ ਦੰਭ ਕੇ ਸੰਗ ਤੁਮ ਪਿੱਤਰ ਰਿਝਾਯੋ?॥ ੫੫॥**

**ਸ਼ਬਦਾਰਥ:** ਨਿਜ ਸਸਿ - ਆਪਣੀ ਖੇਤੀ, ਬਉਰੇ - ਹੇ ਬਾਵਰੇ! ਮਮ - ਮੇਰਾ।

**ਵਿਆਖਿਆ:** (ਜਦੋਂ ਹਰਿਦੁਆਰ ਗੰਗਾ ਵਿਖੇ ਗੁਰੂ ਨਾਨਕ ਦੇਵ ਜੀ ਪੂਰਬ ਨੂੰ ਛੱਡ ਕੇ ਪਸ਼ਚਮ ਦਿਸ਼ਾ ਵੱਲ ਪਾਣੀ ਦੇਣ ਲੱਗੇ ਤਾਂ ਬ੍ਰਾਹਮਣ ਪੁੱਛਣ ਲੱਗੇ ਕਿ) ਤੁਸੀਂ ਇਹ ਉਲਟੀ ਰੀਤ ਅਨੀਤੀ ਕਿਉਂ ਕਰ ਰਹੇ ਹੋ? ਪੂਰਬ ਨੂੰ ਛੱਡਕੇ ਪੱਛਮ ਵੱਲ ਪਾਣੀ ਕਿਸਨੂੰ ਦਿੰਦੇ ਹੋ? ਸੁਣ ਕੇ ਗੁਰੂ ਜੀ ਪੁੱਛਣ ਲੱਗੇ ਕਿ ਤੁਸੀਂ ਕਿਸ ਨੂੰ ਦਿੰਦੇ ਹੋ? ਪੰਡਤਾਂ ਆਖਿਆ ਕਿ ਅਸੀਂ ਤਾਂ ਆਪਣੇ ਪਿੱਤਰਾਂ ਨੂੰ ਦਿੰਦੇ ਹਾਂ, ਤੁਸੀਂ ਕਿਸਨੂੰ ਪਹੁੰਚਾ ਰਹੇ ਹੋ? ਗੁਰੂ ਜੀ ਨੇ ਉੱਤਰ ਦਿੱਤਾ ਕਿ ਅਸੀਂ ਪੱਛਮ (ਪੰਜਾਬ) ਵਿੱਚ ਆਪਣੀ ਖੇਤੀ ਨੂੰ ਪਾਣੀ ਦੇ ਰਹੇ ਹਾਂ। ਹੱਸ ਕੇ ਬ੍ਰਾਹਮਣ ਬੋਲੇ ਕਿ ਹੇ ਝੱਲੇ! ਕੀ ਤੇਰਾ ਇਹ ਪਾਣੀ ਖੇਤੀ ਤੱਕ ਪਹੁੰਚ ਸਕੇਗਾ? ਉੱਤਰ ਵਿਚ ਗੁਰੂ ਜੀ ਵੀ ਹੱਸ ਕੇ ਕਹਿਣ ਲੱਗੇ ਕਿ ਮੇਰਾ ਤਾਂ ਨਹੀਂ ਪਹੁੰਚੇਗਾ ਪਰੰਤੂ ਕੀ ਤੁਹਾਡਾ ਦਿੱਤਾ ਪਾਣੀ ਪਿੱਤਰ ਦੇਸ਼ ਪਹੁੰਚ ਜਾਏਗਾ? ਜੇ ਨਹੀਂ ਤਾਂ ਦੰਭ ਨਾਲ ਹੀ ਕਿਉਂ ਪਿੱਤਰਾਂ ਨੂੰ ਖੁਸ਼ ਕਰਦੇ ਹੋ।

## ਨਾਮ ਰਸੀਆਂ ਦੇ ਨਿਵਾਜੂ ਸਤਿਗੁਰੂ (ਗੰਗਾ ਕਿਨਾਰੇ ਆਪ ਸੇਵਾ ਕਰਨੀ)

**ਸ੍ਵੈਯਾ:** **ਤਨ ਧਾਰ ਕੇ ਗੰਗਾ ਸ਼ਰਨ ਲਈ, ਬਹੁ ਧਨ ਆਦਿਕ ਗੁਰ ਕੇ ਪਦ ਧਰਯੋ।**
**ਗੁਰੂ ਨਹਿੰ ਲੇਵਤ ਕਹੈਂ 'ਭੋਜ ਕਰੋ', ਸੁਨਿ ਗੰਗਾ ਨੇ ਬ੍ਰਹਮ ਭੋਜ ਹੈ ਕਰਯੋ।**
**ਸਭ ਦੇਵਨ ਸੇਵ ਕਰੀ ਯੱਗ ਮਹਿੰ, ਗੁਰੂ ਨਿਜ ਕਰ ਮੇਂ ਜਲ ਪਾਤ੍ਰ ਫਰਯੋ।**
**ਜੋ ਨਾਮ ਜਪੈਂ ਤਿਨਿ ਪਗ ਧੋਵਤ, ਇਮ ਪ੍ਰਭੁ ਨਿਜ ਦਾਸਨ ਕੋ ਸਿਰਿ ਧਰਯੋ॥ ੫੬॥**

**ਸ਼ਬਦਾਰਥ:** ਪਦ -ਚਰਨ, ਨਿਜ ਕਰ ਮੇਂ - ਆਪਣੇ ਹੱਥਾਂ ਵਿੱਚ, ਫਰਯੋ - ਫੜਿਆ, ਪਗ - ਚਰਨ।

**ਵਿਆਖਿਆ:** ਗੰਗਾ ਨੇ ਸਰੀਰ ਧਾਰ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਰਨ ਲਈ ਅਤੇ ਬਹੁਤ ਸਾਰਾ ਧਨ ਆਦਿਕ ਗੰਗਾ ਨੇ ਗੁਰੂ ਜੀ ਦੇ ਚਰਨਾਂ ਉੱਪਰ ਰੱਖਿਆ। ਗੁਰੂ ਜੀ ਨੇ ਉਹ ਧਨ ਸਵੀਕਾਰ ਨਾ ਕਰਕੇ, ਗੰਗਾ ਨੂੰ ਇਸ ਧਨ ਨਾਲ ਬ੍ਰਹਮਭੋਜ ਕਰਨ ਲਈ ਕਿਹਾ ਤੇ ਗੰਗਾ ਨੇ ਬ੍ਰਹਮਭੋਜ ਕੀਤਾ। ਇਸ ਯੱਗ ਵਿੱਚ ਸਾਰੇ ਦੇਵਤਿਆਂ ਨੇ ਸਰੀਰ ਧਾਰ ਕੇ ਸੇਵਾ ਕੀਤੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਪਾਣੀ ਦਾ ਬਰਤਨ ਫੜਕੇ ਸੇਵਾ ਕੀਤੀ। ਜੋ ਨਾਮ ਜਪਣ ਵਾਲੇ ਧਰਮ ਪ੍ਰੇਮੀ ਸਨ ਉਨ੍ਹਾਂ ਦੇ ਗੁਰੂ ਜੀ ਨੇ ਚਰਨ ਧੋ ਕੇ ਸੇਵਾ ਕੀਤੀ। ਇਸ ਤਰ੍ਹਾਂ ਪ੍ਰਭੂ ਸਰੂਪ ਗੁਰੂ ਨਾਨਕ ਨੇ ਆਪਣੇ ਦਾਸਾਂ ਨੂੰ ਆਪ ਸਨਮਾਨ ਦਿੱਤਾ। ਤੇ ਨਾਮ ਜਪਣ ਦੀ ਮਹਿਮਾ ਉਜਾਗਰ ਕੀਤੀ।

## ਅਮਲਾਂ ਨਾਲ ਨਿਬੇੜਾ (ਸਾਖੀ ਕਾਸ਼ੀ ਦੇ ਪੰਡਿਤਾਂ ਦੀ)

**ਸ੍ਵੈਯਾ:** **ਦਿਜ ਬੂਝਤਿ ਭੇ, 'ਪੜਿ ਬੇਦ ਪੁਰਾਨ, ਖਟ ਸਾਸਤ੍ਰ ਕੀ ਨਿੱਤ ਕਰਤ ਵੀਚਾਰੇ।**
**ਪਠਿ ਬਾਰ ਬਾਰ ਹਮ ਥਕਤ ਭਏ, ਕਿਉਂ ਉਰਿ ਨ ਭਈ ਸੁਖ ਸਾਂਤਿ ਹਮਾਰੇ?'**
**ਗੁਰੂ ਨਾਨਕ ਕਹੈਂ, 'ਝਖ ਪਠਨ ਜਨਹੁ, ਕਥਨੀ ਕਰਿ ਕਿਮ ਕੋਈ ਹੋਤ ਸੁਖਾਰੇ?**
**ਰਣ ਜੂਝਤ ਜਿਮ ਸੋ ਸੂਰ ਬਨੇ, ਬਿਨ ਅਮਲਾਂ ਨ ਕੋ ਪਾਵਤ ਪਾਰੇ'॥ ੫੭॥**

**ਸ਼ਬਦਾਰਥ:** ਦਿਜ - ਬ੍ਰਾਹਮਣ, ਪਠਿ - ਪੜ੍ਹਕੇ, ਉਰਿ - ਹਿਰਦੇ ਵਿੱਚ, ਸੂਰ - ਸੂਰਮਾ।

**ਵਿਆਖਿਆ:** ਕਾਸ਼ੀ ਦੇ ਪੰਡਿਤ ਗੁਰੂ ਜੀ ਨੂੰ ਪੁੱਛਣ ਲੱਗੇ ਕਿ ਅਸੀਂ ਬੇਦ ਪੁਰਾਨ ਪੜ੍ਹਦੇ ਹਾਂ ਅਤੇ ਛੇ ਸ਼ਾਸ਼ਤਰਾਂ ਦੀ ਵੀ ਵੀਚਾਰ ਕਰਦੇ ਹਾਂ। ਵਾਰ-ਵਾਰ ਪੜ੍ਹਦੇ ਅਸੀਂ ਥੱਕ ਗਏ ਪਰੰਤੂ ਸਾਡੇ ਦਿਲਾਂ ਨੂੰ ਸੁਖ ਸ਼ਾਂਤੀ ਦੀ ਪ੍ਰਾਪਤੀ ਨਹੀਂ ਹੋਈ। ਉਨ੍ਹਾਂ ਦੇ ਉੱਤਰ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਕਹਿਣ ਲੱਗੇ ਕਿ ਹੇ ਪੰਡਿਤ ਜਨੋ! ਕੇਵਲ ਪੜ੍ਹਨਾ ਝੱਖ ਮਾਰਨਾ ਹੀ ਹੈ। ਕੀ ਕਦੇ ਕੋਈ ਕੇਵਲ ਮੂੰਹ ਤੋਂ ਕਥਨੀ ਕਰਨ ਨਾਲ ਸੁਖੀ ਹੋ ਸਕਿਆ ਹੈ? ਭਾਵ ਨਹੀਂ। ਜਿਵੇਂ ਜੰਗ ਵਿੱਚ ਲੜ ਕੇ ਹੀ ਸੂਰਬੀਰ ਬਣਦਾ ਹੈ ਉਵੇਂ ਬਿਨਾਂ ਅਮਲ ਕੀਤਿਆਂ ਕੋਈ ਵੀ ਪ੍ਰਵਕਤਾ ਜਾਂ ਪਾਠਕ ਪਾਰ ਨਹੀਂ ਹੋ ਸਕਦਾ। ਭਾਵ ਨੇਕ ਅਮਲਾਂ ਨਾਲ ਹੀ ਨਿਬੇੜਾ ਹੈ।

## ਸਤਸੰਗਤ ਦਾ ਪ੍ਰਤਾਪ *(ਸਾਖੀ ਕਲਯੁਗ ਦੀ)*

**ਸ੍ਵੈਯਾ:** **ਲਾਇ ਜੋਰ ਥਕਾ, ਨਹਿੰ ਜੀਤ ਭਈ, ਕਲਿ ਓੜਕ ਗੁਰੁ ਪਦ ਸੀਸ ਨਿਵਾਯੋ।**
**'ਮੋਹਿ ਜਾਨਿ ਅਜਾਨ ਖਤਾ ਬਖਸ਼ਹੁ', ਗੁਰੁ ਬੈਨ ਭਨੈ, 'ਮਮ ਬਚਨ ਕਮਾਯੋ।**
**ਸਿੱਖ ਸੰਗਤਿ ਢਿਗ ਨਹਿੰ ਜਾਨ ਬਨੇ,' 'ਮੈਂ ਇਵ ਮਾਨਹੁ' ਕਲਿ ਗ੍ਰੀਵ ਝੁਕਾਯੋ।**
**'ਸਿੱਖ ਤੁਮਰੇ ਜਹਿੰ ਸਤਸੰਗ ਕਰੈਂ, ਨਹਿੰ ਭੂਲ ਜਾਊਂ, ਤੁਮਤੇ ਡਰ ਪਾਯੋ'॥ ੫੮॥**

**ਸ਼ਬਦਾਰਥ:** ਕਲਿ - ਕਲਯੁਗ, ਓੜਕ - ਅਖੀਰ, ਖਤਾ - ਭੁੱਲ, ਢਿਗ - ਪਾਸ, ਗ੍ਰੀਵ - ਗਰਦਨ।

**ਵਿਆਖਿਆ:** ਜਦੋਂ ਕਲਯੁੱਗ ਦੀ ਭੇਟ ਗੁਰੂ ਜੀ ਨਾਲ ਹੋਈ, ਉਹ ਆਪਣਾ ਬਹੁਤ ਜ਼ੋਰ ਲਾ ਕੇ ਥੱਕ ਗਿਆ ਪਰ ਜਿੱਤ ਨਾ ਸਕਿਆ। ਅਖੀਰ ਉਸਨੇ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਉੱਪਰ ਸੀਸ ਝੁਕਾ ਦਿੱਤਾ ਤੇ ਬੇਨਤੀ ਕਰਨ ਲੱਗਾ ਕਿ ਹੇ ਗੁਰੂ ਜੀ! ਮੈਨੂੰ ਅਣਜਾਣ ਸਮਝ ਕੇ ਮੇਰੀ ਭੁੱਲ ਬਖਸ਼ ਦਿਓ। ਗੁਰੂ ਜੀ ਨੇ ਕਿਹਾ ਠੀਕ ਹੈ ਤੂੰ ਮੇਰੇ ਬਚਨ ਕਮਾ, ਕਦੇ ਸਿੱਖ ਸੰਗਤ ਕੋਲ ਨਹੀਂ ਜਾਵੇਂਗਾ। ਕਲਯੁਗ ਨੇ ਕਿਹਾ ਕਿ ਮੈਂ ਇਵੇਂ ਹੀ ਮੰਨਦਾ ਹਾਂ। ਇਹ ਕਹਿ ਕੇ ਸੀਸ ਨਿਵਾ ਦਿੱਤਾ ਤੇ ਕਹਿਣ ਲੱਗਾ ਕਿ ਗੁਰੂ ਜੀ! ਜਿਥੇ ਵੀ ਤੁਹਾਡੇ ਸਿੱਖ ਸਤਸੰਗ ਕਰਨਗੇ ਮੈਂ ਤੁਹਾਡਾ ਭੈ ਮੰਨ ਕੇ ਭੁੱਲ ਕੇ ਵੀ ਉਥੇ ਨਹੀਂ ਜਾਵਾਂਗਾ।

## ਦਿਖਾਵੇ ਦੀ ਆਰਤੀ ਦਾ ਖੰਡਨ *(ਪ੍ਰਸੰਗ ਜਗਨਨਾਥ ਪੁਰੀ ਦਾ)*

**ਸ੍ਵੈਯਾ:** **ਜੱਗ ਨਾਥ ਜਬੈ ਜਗੰਨਾਥ ਗਏ, ਸੰਧਿਕਾਲ ਕੇ ਕਾਲ ਪਿਖੇਂ ਹਰਿ ਦੁਆਰੇ।**
**ਫੁੱਲ ਦੀਪਕ ਮੋਤੀ ਥਾਲਿ ਧਰੇ, ਧੁਨਿ ਸੰਖਨ ਕਰਿ ਦਿਜ ਆਰਤੀ 'ਤਾਰੇ॥**
**ਪਿਖਿ ਬੈਨ ਭਨੈਂ, 'ਇਹ ਕਰਮ ਤਜੋ, ਉਰਿ ਨਾਮ ਭਜੋ ਹੋਇ ਮੋਖ ਦੁਆਰੇ।**
**ਜਿਹ ਜਗਦੀਸ ਕੀ ਨੀਤ ਹੀ ਕੁਦਰਤ, ਆਰਤੀ ਕਰੇ, ਤਿਹ ਜਪੋ ਮੁਰਾਰੇ'॥ ੫੯॥**

**ਸ਼ਬਦਾਰਥ:** ਜੱਗ ਨਾਥ - ਜਗਤ ਦੇ ਮਾਲਕ (ਗੁਰੂ ਨਾਨਕ ਦੇਵ), ਜਗੰਨਾਥ - ਜਗਨਨਾਥ ਪੁਰੀ, ਸੰਧਿਕਾਲ - ਸੰਧਿਆ ਸਮੇਂ, ਮੁਰਾਰੇ - ਪ੍ਰਭੂ।

**ਵਿਆਖਿਆ:** ਜਗਤ ਦੇ ਮਾਲਕ ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਜਗਨਨਾਥ ਪੁਰੀ ਗਏ ਤਾਂ ਸੰਧਿਆ ਦੇ ਸਮੇਂ ਭਗਵਾਨ ਜਗਨਨਾਥ ਦਾ ਮੰਦਰ ਵੇਖਿਆ। ਉਥੇ ਪੰਡਿਤ ਲੋਕ ਥਾਲੀ ਵਿੱਚ ਧੂਪ, ਫੁੱਲ, ਦੀਪਕ, ਮੋਤੀ ਆਦਿ ਰੱਖਕੇ ਸੰਖ ਵਜਾ ਕੇ ਭਗਵਾਨ ਦੀ ਆਰਤੀ ਉਤਾਰ ਰਹੇ ਸਨ। ਵੇਖ ਕੇ ਗੁਰੂ ਜੀ ਕਹਿਣ ਲੱਗੇ ਕਿ ਹੇ ਭਾਈ! ਇਹ ਫੋਕਟ ਕਰਮਕਾਂਡ ਛੱਡ ਕੇ ਹਿਰਦੇ ਵਿੱਚ ਪ੍ਰਭੂ ਦਾ ਸਿਮਰਨ ਕਰੋ ਜਿਸ ਨਾਲ ਮੁਕਤੀ ਦੇ ਦੁਆਰੇ ਦੀ ਪ੍ਰਾਪਤੀ ਹੋ ਜਾਂਦੀ ਹੈ। ਜਿਸ ਜਗਤ ਦੇ ਮਾਲਕ ਪ੍ਰਭੂ ਦੀ ਕੁਦਰਤ ਹਰ ਰੋਜ਼ ਆਪ ਹੀ ਆਰਤੀ ਕਰਦੀ ਹੈ, ਉਸੇ ਦਾ ਨਾਮ ਜਪੋ। (ਇਥੇ ਗੁਰੂ ਜੀ ਨੇ ਧਨਾਸਰੀ ਰਾਗ 'ਚ 'ਗਗਨ ਮੈ ਥਾਲੁ ਰਵਿ

ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥' (ਪੰਨਾ ੧੩) ਸ਼ਬਦ ਉਚਾਰ ਕੇ ਲੋਕਾਂ ਨੂੰ ਸਮਝਾਇਆ।

## ਮਾਨਸ ਜਨਮ ਦੀ ਸਫਲਤਾ (ਬਘਿਆੜ ਅਤੇ ਮ੍ਰਿਤਕ)

**ਸ੍ਵੈਯਾ:** **'ਹੇ ਜਗਨਾਥ! ਪਿਖਹੁੰ ਵਿਸਮਾਦ ਕਿ ਹੇਰ ਕੇ ਬ੍ਰਿਕ ਕਿਉਂ ਸ਼ਵ ਨਹਿੰ ਖਾਯੋ?**
**ਸਭ ਅੰਗਨ ਸੁੰਘ ਕੇ ਪਰਤ ਗਯੋ, ਕਿਉਂ ਸਿਰ ਧੁਨਿ ਬ੍ਰਿਕ ਨੇ ਨਾਕ ਚੜ੍ਹਾਯੋ?'**
**'ਨਹਿੰ ਮਾਨਸ ਤਨ ਪਾਇ ਸੇਵ ਕਰੀ, ਨਹਿੰ ਨਾਮ ਭਜਾ, ਅਬ ਮ੍ਰਿਤ ਕੋ ਪਾਯੋ।**
**ਇਸ ਤਨ ਕੋ ਬ੍ਰਿਕ ਧਿਕਾਰ ਕਰੇ, - ਕਿਉਂ ਨਰਕ ਪਰੂੰ- ਪਾਪੀ ਸ਼ਵ ਖਾਯੋ'॥ ੬੦॥**

**ਸ਼ਬਦਾਰਥ:** ਜਗਨਾਥ - ਜਗਤ ਦੇ ਮਾਲਕ ਭਾਵ ਗੁਰੂ ਨਾਨਕ ਦੇਵ ਜੀ, ਬ੍ਰਿਕ - ਬਘਿਆੜ, ਸ਼ਵ - ਮੁਰਦਾ।

**ਵਿਆਖਿਆ:** ਭਾਈ ਮਰਦਾਨਾ ਜੀ ਬੇਨਤੀ ਕਰਕੇ ਪੁੱਛਣ ਲੱਗੇ ਕਿ ਹੇ ਜਗਤ ਦੇ ਮਾਲਕ ਗੁਰੂ ਜੀ! ਮੈਂ ਇਹ ਕੀ ਹੈਰਾਨੀਜਨਕ ਨਜ਼ਾਰਾ ਵੇਖ ਰਿਹਾ ਹਾਂ ਕਿ ਸਾਹਮਣੇ ਉਸ ਬਘਿਆੜ ਨੇ ਮਨੁੱਖ ਮੁਰਦਾ ਕਿਉਂ ਨਹੀਂ ਖਾਧਾ। ਬਘਿਆੜ ਆਇਆ ਤੇ ਮੁਰਦੇ ਦੇ ਸਾਰੇ ਅੰਗਾਂ ਨੂੰ ਸੁੰਘ ਕੇ ਵਾਪਸ ਚਲਾ ਗਿਆ। ਜਾਂਦੇ ਸਮੇਂ ਉਸਨੇ ਸਿਰ ਧੁਣਿਆ ਤੇ ਨੱਕ ਵੀ ਚੜ੍ਹਾਇਆ, ਇਹ ਕਿਉਂ ਹੈ? ਗੁਰੂ ਜੀ ਉੱਤਰ ਵਿੱਚ ਕਹਿਣ ਲੱਗੇ ਕਿ ਭਾਈ ਮਰਦਾਨਾ! ਇਸ ਵਿਅਕਤੀ ਨੇ ਮਨੁੱਖ ਸਰੀਰ ਪਾ ਕੇ ਵੀ ਕੋਈ ਸੇਵਾ ਸਰੀਰ ਨਾਲ ਨਹੀਂ ਕੀਤੀ ਅਤੇ ਨਾ ਹੀ ਨਾਮ ਜਪਿਆ। ਹੁਣ ਇਸਦੀ ਮੌਤ ਹੋ ਗਈ। (ਬਘਿਆੜ ਨੇ ਗੁਰਬਾਣੀ ਸੁਣੀ ਹੈ, ਉਸਨੂੰ ਵੀ ਗਿਆਨ ਹੋ ਗਿਆ ਹੈ ਕਿ) ਇਸ ਪਾਪੀ ਦਾ ਮੁਰਦਾ ਖਾ ਕੇ ਮੈਂ ਕਿਉਂ ਨਰਕਾਂ 'ਚ ਜਾਵਾਂਗਾ। ਇਸ ਪਾਪੀ ਤਨ ਨੂੰ ਤਾਂ ਬਘਿਆੜ ਵੀ ਧ੍ਰਿਕਾਰਦਾ ਹੈ।

## ਦੇਵ ਪੂਜਾ ਦਾ ਖੰਡਨ (ਸਾਖੀ ਮੁਨਾਫਿਕ ਦੇਸ ਦੀ)

**ਸ੍ਵੈਯਾ:** **ਕਰਿ ਸੈਲ ਮੁਨਾਫਿਕ ਦੇਸ ਗਏ, ਜਹਿੰ ਕੇ ਨਰ ਨ੍ਰਿਪ ਸਭ ਦੇਵ ਪੂਜਾਰੀ।**
**ਹਿਤ ਪਾਵਸ ਪੂਜਤਿ ਸਚਿਪਤਿ ਕੋ, ਪਢਿ ਮੰਤ੍ਰ ਬੇਦ ਜੁ ਰੀਤ ਸਿਖਾਰੀ।**
**ਗੁਰੂ ਨਾਨਕ ਤਿਨ ਅਗਯਾਨ ਹਰਾ, 'ਕਿਉਂ ਮੂਲ ਕੋ ਤਜਿ ਹਿਤ ਪੱਤ੍ਰਨ ਧਾਰੀ।**
**ਨਰ! ਇੰਦ੍ਰਨ ਇੰਦ੍ਰ ਅਕਾਲ ਭਜੋ, ਜੋ ਮੋਖਸ਼ ਦਏ, ਕੋ ਵਰਖ ਵਿਚਾਰੀ'॥ ੬੧॥**

**ਸ਼ਬਦਾਰਥ:** ਸੈਲ - ਸੈਰ, ਮੁਨਾਫਿਕ - ਕਾਫ਼ਰਸਤਾਨ, ਪਖੰਡੀ, ਪਾਵਸ - ਵਰਖਾ, ਸਚਿਪਤਿ - ਇੰਦ੍ਰ।

**ਵਿਆਖਿਆ:** ਸੈਰ ਕਰਦੇ ਗੁਰੂ ਜੀ ਮੁਨਾਫਿਕ ਦੇਸ ਪਹੁੰਚੇ ਜਿਥੋਂ ਦਾ ਰਾਜਾ ਤੇ ਸਭ ਬੰਦੇ ਦੇਵਤਿਆਂ ਦੇ ਪੁਜਾਰੀ ਸਨ। ਉਹ ਵਰਖਾ ਵਾਸਤੇ ਇੰਦ੍ਰ ਦੇਵਤੇ ਦੀ ਪੂਜਾ ਕਰ ਰਹੇ ਸਨ। ਬੇਦ ਦੀ ਸਿਖਾਈ ਰੀਤੀ ਅਨੁਸਾਰ ਮੰਤ੍ਰ ਪੜ੍ਹ ਰਹੇ ਸਨ ਕਿ ਮੀਂਹ ਪੈ ਜਾਵੇ। ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਦਾ ਅਗਿਆਨ ਦੂਰ ਕੀਤਾ ਤੇ ਕਿਹਾ ਹੇ ਭਲੇ ਪੁਰਸ਼ੋ! ਤੁਸੀਂ ਮੁੱਢ ਨੂੰ ਛੱਡ ਕੇ ਪੱਤਿਆਂ ਦੇ ਨਾਲ ਕਿਉਂ ਪ੍ਰੇਮ ਕਰਦੇ ਹੋ। ਤੁਸੀਂ ਇੰਦ੍ਰਾਂ ਦੇ ਇੰਦ੍ਰ ਉਸ ਅਕਾਲ ਪੁਰਖ ਨੂੰ ਸਿਮਰੋ ਜੋ ਮੁਕਤੀਦਾਤਾ ਹੈ। ਵਰਖਾ ਤਾਂ ਵੀਚਾਰੀ ਕੀ ਵਸਤੂ ਹੈ।

## ਕੁਦਰਤ ਦਾ ਕ੍ਰਿਸ਼ਮਾ (ਅੰਗਿਆਰਾਂ ਉੱਪਰ ਬੂਟੇ)

**ਸ੍ਵੈਯਾ:** **'ਕੋ ਕਾਦਰ ਕੁਦਰਤ ਨਹਿੰ ਜਾਨੈ, ਜੋ ਕਹਿਤ ਭਏ, ਨਿਜ ਨੈਨ ਦਿਖਾਯੋ।'**
**ਗੁਰੂ ਬੈਨ ਭਨੇ 'ਨਿਜ ਖੇਤ ਜਾਇ, ਕੋਈ ਗੋਧੂਮ ਬੂਟ ਉਖਾਰਿ ਲਿਆਯੋ।'**

**ਮੰਨ ਬਚਨ ਉਖਾਰ ਲੀਓ ਜਬ ਹੀ, ਤਿਹ ਕੇ ਤਲੇ ਪਿਖਿ ਅੰਗਿਆਰ ਫਿਰਾਯੋ।**
**ਆਇ ਹਾਲ ਕਰਾ, ਗੁਰੂ ਬੈਨ ਭਨੈਂ, 'ਇਹੁ ਕਾਦਰ ਕੁਦਰਤ ਜੋ ਪਿਖਿ ਚਾਹਯੋ'॥ ੬੨॥**

**ਸ਼ਬਦਾਰਥ:** ਨਿਜ ਨੈਨ – ਆਪਣੇ ਅੱਖੀਂ, ਗੋਧੂਮ ਬੂਟ – ਕਣਕ ਦਾ ਬੂਟਾ, ਫਿਰਾਯੋ – ਮੁੜ ਆਯਾ।

**ਵਿਆਖਿਆ:** ਸ੍ਰੀ ਗੁਰੂ ਨਾਨਕ ਦੇਵ ਜੀ ਕਾਦਰ ਦੀ ਕੁਦਰਤ ਦੀ ਵਡਿਆਈ ਕਹਿ ਰਹੇ ਸਨ ਤਾਂ ਇਕ ਵਿਅਕਤੀ ਕਹਿਣ ਲੱਗਾ ਕਿ ਇਸ ਤਰ੍ਹਾਂ ਕਾਦਰ ਦੀ ਕੁਦਰਤ ਨੂੰ ਕੋਈ ਨਹੀਂ ਮੰਨਦਾ, ਜੋ ਤੁਸੀਂ ਆਖਦੇ ਹੋ ਪ੍ਰਤੱਖ ਦਿਖਾਵੋ। ਗੁਰੂ ਜੀ ਕਹਿਣ ਲੱਗੇ ਕਿ ਠੀਕ ਹੈ ਤੁਸੀਂ ਉਹ ਸਾਹਮਣੇ ਆਪਣੇ ਖੇਤ 'ਚੋਂ ਕੋਈ ਕਣਕ ਦਾ ਹਰਾ ਬੂਟਾ ਪੁੱਟ ਕੇ ਲਿਆਓ। ਬਚਨ ਮੰਨਕੇ ਜਦੋਂ ਉਸਨੇ ਬੂਟਾ ਪੁੱਟਿਆ ਤਾਂ ਉਸ ਹਰੇ ਬੂਟੇ ਹੇਠਾਂ ਅੱਗ ਦੇ ਅੰਗਿਆਰ ਨਜ਼ਰ ਆਏ। ਦੇਖ ਕੇ ਹੈਰਾਨ ਹੋ ਗਿਆ ਤੇ ਵਾਪਸ ਆ ਕੇ ਸਾਰਾ ਹਾਲ ਕਿਹਾ। ਗੁਰੂ ਜੀ ਨੇ ਹੱਸ ਕੇ ਕਿਹਾ ਕਿ ਭਾਈ ਇਹੋ ਤਾਂ ਕਾਦਰ ਦੀ ਕੁਦਰਤ ਹੈ।

## ਸਾਂਈ ਨਾਮ ਅਮੋਲ *(ਸਾਖੀ ਹਾਰੂੰ ਟਾਪੂ ਦੀ)*

**ਸ੍ਵੈਯਾ:** **ਗੁਰੂ ਨਾਨਕ ਹਾਰੂੰ ਨਗਰ ਗਏ, ਸੁਨਿ ਮਹਿਮਾ ਨ੍ਰਿਪ ਦਰਸਨ ਹਿਤ ਆਨਾ।**
**ਬਹੁ ਹੀਰੇ ਲਾਲ ਉਪਾਇਨ ਧਰੇ, ਪਿਖਿ ਗੁਰੁ ਕਹਿਓ 'ਨਹਿੰ ਕਾਮ ਸੁਜਾਨਾ'।**
**'ਬਹੁ ਸੁੰਦਰ ਹੈਂ, ਗੁਰੂ ਕਿਛੁ ਲੇਵਹੁੰ?' ਪਿਖਿ ਮਨ ਲਲਚਾਇ ਕਹੈ ਮਰਦਾਨਾ।**
**'ਸਭ ਲਾਲਨ ਲਾਲ ਅਮੋਲ ਅਹੈ, ਤਵ ਪਾਸ ਜੋ ਨਾਮ ਸੁ ਜਾਨ ਸੁਜਾਨਾ'॥ ੬੩॥**

**ਸ਼ਬਦਾਰਥ:** ਨ੍ਰਿਪ – ਰਾਜਾ, ਉਪਾਇਨ – ਭੇਟਾ, ਸੁਜਾਨਾ – ਹੇ ਸਿਆਣੇ ਪੁਰਸ਼।

**ਵਿਆਖਿਆ:** ਗੁਰੂ ਨਾਨਕ ਦੇਵ ਜੀ ਜਦੋਂ ਹਾਰੂੰ ਨਗਰ ਗਏ ਤਾਂ ਗੁਰੂ ਜੀ ਦੀ ਮਹਿਮਾ ਸੁਣਕੇ ਉਥੇ ਦਾ ਰਾਜਾ ਦਰਸ਼ਨ ਕਰਨ ਲਈ ਆਇਆ। ਉਸਨੇ ਬਹੁਤ ਸਾਰੇ ਹੀਰੇ ਲਾਲ ਆਦਿ ਭੇਟਾ ਕੀਤੇ। ਗੁਰੂ ਜੀ ਨੇ ਕਿਹਾ ਕਿ ਹੇ ਭਲੇ ਪੁਰਸ਼! ਇਹ ਸਾਡੇ ਕਿਸੇ ਕੰਮ ਦੇ ਨਹੀਂ। ਪਰੰਤੂ ਮਰਦਾਨਾ ਜੀ ਮਨ ਵਿੱਚ ਲਲਚਾ ਕੇ ਕਹਿਣ ਲੱਗੇ, ਹੇ ਗੁਰੂ ਜੀ! ਇਹ ਬਹੁਤ ਸੁੰਦਰ ਹਨ ਕੀ ਮੈਂ ਕੁੱਝ ਲੈ ਲਵਾਂ? ਗੁਰੂ ਜੀ ਕਹਿਣ ਲੱਗੇ ਕਿ ਸਿਆਣੇ ਪੁਰਸ਼! ਭਾਈ ਮਰਦਾਨੇ ਤੇਰੇ ਪਾਸ ਪਰਮਾਤਮਾਂ ਦਾ ਨਾਮ ਹੈ ਉਹ ਸਭ ਲਾਲਾਂ ਦਾ ਲਾਲ ਅਤੇ ਅਮੋਲਕ ਹੈ। ਭਾਵ ਸਾਂਈ ਦਾ ਨਾਮ ਅਮੋਲਕ ਹੈ, ਬਾਕੀ ਸਭ ਪਦਾਰਥ ਤੁੱਛ ਹਨ।

## ਗੁਰ ਕਹਿਆ ਸਾ ਕਾਰ ਕਮਾਵਹੁ *(ਸਾਖੀ ਮਰਦਾਨੇ ਦੇ ਡੁੱਬਣ ਦੀ)*

**ਸ੍ਵੈਯਾ:** **ਜਬ ਸਿੰਧ ਕੋ ਤਰਨ ਲੱਗੇ ਗੁਰੂ ਨਾਨਕ, ਸੋਹੰ ਸੋਹੰ ਸ਼ਬਦ ਅਲਾਵੈਂ।**
**'ਤੁਮ ਵਾਹਿਗੁਰੂ ਗੁਰਮੰਤ ਭਜੋ,' ਜੁਗ ਸੰਗੀਅਨ ਕੋ ਇਹ ਕਹਿ ਸਮਝਾਵੈਂ।**
**ਕਰਿ ਰੀਸ ਕੋ ਸੋਹੰ ਜਪਨ ਲਗਾ, ਮਰਦਾਨਾ ਤਬ ਸਿੰਧ ਬੀਚ ਡੁਬਾਵੈ।**
**ਹਸਿ ਬੈਨ ਭਨੈਂ, 'ਕਿਉਂ ਰੀਸ ਕਰੀ, ਗੁਰਸਿੱਖਨ ਕੋ ਗੁਰ ਸੀਖ ਤਰਾਵੈ॥ ੬੪॥**

**ਸ਼ਬਦਾਰਥ:** ਸਿੰਧ – ਸਮੁੰਦਰ, ਜੁਗ ਸੰਗੀਅਨ – ਦੋਵੇਂ ਸਾਥੀ– ਭਾਈ ਬਾਲਾ ਤੇ ਮਰਦਾਨਾ, ਸੀਖ – ਸਿੱਖਿਆ।

**ਵਿਆਖਿਆ:** ਜਦੋਂ ਇਕ ਵਾਰੀ ਸ੍ਰੀ ਗੁਰੂ ਨਾਨਕ ਦੇਵ ਜੀ ਸਮੁੰਦਰ ਪਾਰ ਕਰ ਰਹੇ ਸਨ ਤੇ ਪਾਣੀ ਉੱਪਰ ਤੁਰੇ ਜਾ ਰਹੇ ਸਨ ਤਾਂ ਆਪ 'ਸੋਹੰ ਸੋਹੰ' ਸ਼ਬਦ ਜਪ ਰਹੇ ਸਨ। ਤੇ ਆਪਣੇ ਦੋਵੇਂ ਸਾਥੀਆਂ (ਭਾਈ ਬਾਲਾ ਤੇ ਮਰਦਾਨਾ ਜੀ) ਨੂੰ 'ਵਾਹਿਗੁਰੂ' ਮੰਤ੍ਰ ਦਾ ਜਾਪ ਕਰਨ ਲਈ ਕਿਹਾ। ਪਰੰਤੂ ਮਰਦਾਨਾ ਜੀ ਨੇ ਗੁਰੂ ਜੀ ਦੀ ਰੀਸ ਕਰਕੇ 'ਸੋਹੰ ਸੋਹੰ' ਕਹਿਣਾ ਸ਼ੁਰੂ ਕਰ ਦਿੱਤਾ। ਜਦੋਂ ਪਾਣੀ 'ਚ ਡੁੱਬਣ ਲੱਗਾ ਤਾਂ ਗੁਰੂ ਜੀ ਨੂੰ ਪੁਕਾਰੇ। ਗੁਰੂ ਜੀ ਹੱਸ ਕੇ ਕਹਿਣ ਲੱਗੇ ਕਿ ਮਰਦਾਨਿਆ! ਤੂੰ ਸਾਡੀ ਰੀਸ ਕਿਉਂ ਕੀਤੀ ਹੈ? ਤੂੰ

ਆਪਣਾ ਗੁਰਮੰਤ੍ਰ ਜਪ। ਕਿਉਂਕਿ ਗੁਰਸਿੱਖਾਂ ਨੂੰ ਗੁਰੂ ਦੀ ਸਿੱਖਿਆ ਹੀ ਤਾਰਦੀ ਹੈ। ਰੀਸ ਨਹੀਂ।

## ਅਗਨੀ ਪ੍ਰਭੁ ਦੇ ਭੈ ਵਿੱਚ ਹੈ (ਅੱਗ ਨਾਲ ਸੜਨ ਵਾਲੀ ਨਗਰੀ)

**ਸ੍ਵੈਯਾ:** **ਗੁਰੂ ਨਾਨਕ ਐਸੇ ਨਗਰ ਗਏ, ਖਟ ਮਾਸੀਂ ਜਿਹ ਕੋ ਅਗਨਿ ਜਲਾਵੈ।**
**ਹੋਇ ਦੀਨ ਗੁਜਾਰਿਸ਼ ਨਰਨ ਕਰੀ, 'ਹੇ ਕਰੁਣਾਨਿਧ! ਪੁਰਿ ਸੰਕਟ ਪਾਵੈ।**
**ਇਸ ਆਗ ਸੇ ਰਖਸਾ ਕਰੋ ਹਮਰੀ,' ਸੁਨਿ ਸਤਿਗੁਰੂ ਸਭ ਨੂੰ ਕਹਿ ਸਮਝਾਵੈਂ।**
**'ਹੋਇ ਸਿੱਖ ਸਤਸੰਗੀ ਨਾਮ ਭਜੋ, ਪ੍ਰਭੁ ਡਰ ਸੇ ਨਹਿੰ ਫਿਰ ਆਗ ਜਲਾਵੈ'॥ ੬੫॥**

**ਸ਼ਬਦਾਰਥ:** ਖਟ ਮਾਸੀ - ਛੇ ਮਹੀਨਿਆਂ ਪਿਛੋਂ, ਗੁਜਾਰਿਸ਼ - ਬੇਨਤੀ, ਕਰੁਣਾਨਿਧ - ਰਹਿਮ ਦੇ ਖਜ਼ਾਨੇ।

**ਵਿਆਖਿਆ:** ਸ੍ਰੀ ਗੁਰੂ ਨਾਨਕ ਦੇਵ ਜੀ ਇੱਕ ਐਸੇ ਨਗਰ ਵਿੱਚ ਗਏ ਜਿੱਥੇ ਛੇ ਮਹੀਨੇ ਪਿਛੋਂ ਅੱਗ ਨਗਰ ਨੂੰ ਸਾੜ ਦਿੰਦੀ ਸੀ। ਉਥੇ ਦੇ ਲੋਕਾਂ ਨੇ ਗਰੀਬ ਹੋ ਕੇ ਬੇਨਤੀ ਕੀਤੀ ਕਿ ਹੇ ਕਰੁਣਾਨਿਧ ਸਤਿਗੁਰੂ ਜੀ! ਸਾਡੀ ਇਸ ਅੱਗ ਤੋਂ ਰੱਖਿਆ ਕਰੋ, ਸਾਰਾ ਹੀ ਨਗਰ ਦੁੱਖ ਪਾ ਰਿਹਾ ਹੈ। ਗੁਰੂ ਜੀ ਨੇ ਕਿਹਾ ਕਿ ਹੇ ਭਾਈ! ਤੁਸੀਂ ਸਭ ਸਿੱਖ ਹੋ ਕੇ ਸਤਸੰਗੀ ਬਣੋ ਤੇ ਪ੍ਰਭੂ ਦਾ ਨਾਮ ਸਿਮਰੋ। ਪ੍ਰਮਾਤਮਾ ਦੇ ਭੈ ਕਰਕੇ ਫਿਰ ਇਹ ਅੱਗ ਨਗਰ ਨੂੰ ਨਹੀਂ ਜਲਾ ਸਕੇਗੀ। ਭਾਵ ਅਗਨੀ ਆਦਿ ਵੀ ਪ੍ਰਮਾਤਮਾ ਦੇ ਭੈ ਵਿੱਚ ਹੈ।

## ਸਮੁੰਦਰ ਵੀ ਪ੍ਰਭੂ ਦੇ ਭੈ ਵਿੱਚ ਹੈ (ਸਾਖੀ ਸਮੁੰਦਰ ਨਾਲ ਰੁੜ੍ਹਨ ਵਾਲੇ ਨਗਰ ਦੀ)

**ਸ੍ਵੈਯਾ:** **ਪਿਖਿ ਸੁਠ ਸਾਗਰ ਤਟ ਬੈਠ ਗਏ, ਜਹਿੰ ਦੀਨ ਨਰਨ ਕਾ ਟਪਰੀ ਵਾਸਾ।**
**'ਇਸ ਸਿੰਧ ਸੇ ਕਰੁਣਾਸਿੰਧ ਰਾਖਹੁ, ਬਹੁ ਡੋਬੇ ਹਮ ਧਰਿ ਆਏ ਆਸਾ।'**
**'ਹੋਇ ਸਿੱਖ ਸਤਸੰਗੀ ਨਾਮ ਭਜੋ, ਧਰਿ ਉਰਿ ਹਰਿ ਧਿਆਨ ਕਰੋ ਅਰਦਾਸਾ।**
**ਜਿੰਹ ਕੀ ਕਰੁਣਾ ਭਵਸਿੰਧ ਤਰੈਂ, ਇਹ ਸਿੰਧ ਬਪੁਰਾ ਕਿਮ ਸਕੇ ਡੁਬਾਸਾ'॥ ੬੬॥**

**ਸ਼ਬਦਾਰਥ:** ਸਾਗਰ ਤਟ - ਸਮੁੰਦਰ ਦਾ ਕੰਢਾ, ਦੀਨ ਨਰਨ - ਗਰੀਬ ਬੰਦੇ, ਟਪਰੀ - ਟਾਪਰੀ, ਕਰੁਣਾਸਿੰਧ - ਕਰੁਣਾ ਦੇ ਸਾਗਰ ਭਾਵ ਗੁਰੂ ਜੀ, ਭਵਸਿੰਧ - ਸੰਸਾਰ ਸਾਗਰ।

**ਵਿਆਖਿਆ:** ਗੁਰੂ ਨਾਨਕ ਦੇਵ ਜੀ ਸੁੰਦਰ ਸਾਗਰ ਦਾ ਕਿਨਾਰਾ ਵੇਖ ਕੇ ਬੈਠ ਗਏ ਜਿਥੇ ਗਰੀਬ ਲੋਕ ਟੱਪਰੀਆਂ ਵਿੱਚ ਵਾਸਾ ਕਰ ਰਹੇ ਸਨ। ਉਨ੍ਹਾਂ ਬੇਨਤੀ ਕੀਤੀ ਕਿ ਹੇ ਕਰੁਣਾ ਦੇ ਸਮੁੰਦਰ ਗੁਰੂ ਜੀ! ਸਾਡੀ ਇਸ ਸਮੁੰਦਰ ਤੋਂ ਰੱਖਿਆ ਕਰੋ, ਇਸਨੇ ਬਹੁਤ ਲੋਕ ਡੋਬ ਦਿੱਤੇ ਹਨ, ਅਸੀਂ ਆਪ ਜੀ ਪਾਸ ਆਸਾ ਲੈਕੇ ਆਏ ਹਾਂ। ਗੁਰੂ ਜੀ ਨੇ ਉੱਤਰ 'ਚ ਕਿਹਾ ਕਿ ਹੇ ਭਾਈ! ਤੁਸੀਂ ਸਭ ਸਿੱਖ ਬਣਕੇ ਪ੍ਰਭੂ ਦਾ ਨਾਮ ਸਿਮਰੋ ਅਤੇ ਹਿਰਦਿਆਂ ਵਿੱਚ ਉਸਦਾ ਧਿਆਨ ਧਰ ਕੇ ਅਰਦਾਸ ਕਰੋ, ਜਿਸਦੀ ਕਰੁਣਾ ਨਾਲ ਸੰਸਾਰ ਸਾਗਰ ਤੋਂ ਪਾਰ ਹੋ ਜਾਈਦਾ ਹੈ। ਇਹ ਸਮੁੰਦਰ ਵਿਚਾਰਾ ਕੌਣ ਹੈ ਜੋ ਡੋਬ ਸਕੇ।

## ਗੁਰੂ ਦ੍ਰਿਸ਼ਟੀ ਹਰੇ ਕੰਗਾਲੀ (ਸਾਖੀ ਗਰੀਬ ਤ੍ਰਿਖਾਣ ਦੀ)

**ਸ੍ਵੈਯਾ:** **ਸਿੱਖ ਨਿਰਧਨ, ਗੁਰ ਤਿਹ ਧਾਮ ਗਏ, ਧਰਿ ਸਰਧਾ ਉਰਿ, ਤਿਹ ਸੇਵਾ ਠਾਨੀ।**
**ਹਰਿ ਜਸ ਮੇਂ ਨਿਸਾ ਬਿਤੀਤ ਭਈ, ਭਈ ਭੋਰ ਅਨੋਖੀ ਕੀ ਗੁਨਖਾਨੀ।**
**ਢਾਹਿ ਟਾਪਰਿ ਭਾਂਡੇ ਫੋਰ ਦਏ, ਸਿਖ ਨਹਿੰ ਰਿਸਿਓ, ਭਏ ਵਿਦਾ ਸੁਜਾਨੀ।**
**ਆਇ ਸੁੰਦਰ ਬਰਤਨ ਧਾਮ ਡਿਠਾ, - ਇਹੁ ਕੌਤਕ ਪ੍ਰਭੁ ਕੇ -ਮਨ ਮੇਂ ਜਾਨੀ॥ ੬੭॥**

**ਸ਼ਬਦਾਰਥ:** ਨਿਰਧਨ - ਗਰੀਬ, ਧਾਮ - ਘਰ, ਨਿਸਾ - ਰਾਤ, ਭੋਰ - ਸੁਬ੍ਹਾ, ਗੁਨਖਾਨੀ - ਗੁਰੂ ਨਾਨਕ ਦੇਵ।

**ਵਿਆਖਿਆ:** ਗੁਰੂ ਨਾਨਕ ਦੇਵ ਜੀ ਇਕ ਗਰੀਬ ਗੁਰਸਿੱਖ ਦੇ ਘਰ ਗਏ ਤੇ ਉਸਨੇ ਸ਼ਰਧਾ ਦਿਲ ਵਿਚ ਧਾਰ ਕੇ ਬੜੀ ਸੇਵਾ ਕੀਤੀ। ਹਰਿ ਜਸ ਕਰਦਿਆਂ ਰਾਤ ਬਿਤੀਤ ਹੋ ਗਈ। ਜਦੋਂ ਸੁਬ੍ਹਾ ਹੋਈ ਚੱਲਣ ਲੱਗੇ ਤਾਂ ਗੁਨਖਾਨੀ ਭਾਵ ਗੁਰੂ ਜੀ ਨੇ ਬੜੀ ਅਨੋਖੀ ਖੇਡ ਵਰਤਾਈ। ਉਸ ਵਿਚਾਰੇ ਦੀ ਟਾਪਰੀ ਢਾਹ ਦਿੱਤੀ ਤੇ ਭਾਂਡੇ ਭੰਨ ਦਿੱਤੇ। ਪਰੰਤੂ ਸਿੱਖ ਨੇ ਰੰਚਕ ਮਾਤ੍ਰ ਵੀ ਗਿਲਾ ਨਹੀਂ ਕੀਤਾ। ਤੇ ਖਿੜੇ ਮੱਥੇ ਗੁਰੂ ਜੀ ਨੂੰ ਵਿਦਾ ਕੀਤਾ। ਜਦੋਂ ਵਾਪਸ ਆਕੇ ਆਪਣਾ ਸੁੰਦਰ ਘਰ ਤੇ ਸੋਹਣੇ ਬਰਤਨ ਆਦਿ ਦੇਖੇ ਤਾਂ ਮਨ ਵਿੱਚ ਸਮਝ ਗਿਆ ਕਿ ਇਹ ਕੌਤਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਵਰਤਾਇਆ ਹੈ। ਭਾਵ ਗੁਰੂ ਦੀ ਕ੍ਰਿਪਾ-ਦ੍ਰਿਸ਼ਟੀ ਹੋ ਜਾਵੇ ਤਾਂ ਸਾਰੀ ਗਰੀਬੀ ਦੂਰ ਹੋ ਜਾਂਦੀ ਹੈ।

## ਪਰਤ੍ਰਿਯ ਸੰਗ ਮਹਾਂਦੋਸ਼ *(ਪਰਤ੍ਰਿਯਾ ਗਾਮੀ ਰਾਜੇ ਨੂੰ ਉਪਦੇਸ਼)*

**ਸ੍ਵੈਯਾ:** **'ਨ੍ਰਿਪ! ਜੀਵਨ ਚਾਲ ਕੁਚਾਲ ਗਹੀ, ਮਨਿ ਸੋਚ ਕਿ ਇਹ ਤੇ ਕੋ ਸੁਖ ਪਾਵੈ?**
**ਸਸਿਬਦਨੀ ਸੁੰਦਰ ਨਾਰਿ ਤਜੀ, ਨਿੱਤ ਪਰਤ੍ਰਿਯਾ ਸੋਂ ਕੇਲ ਕਮਾਵੈ।**
**ਪਿਖਿ ਰਾਵਣ ਇੰਦ੍ਰ ਖੁਆਰ ਭਏ, ਪਰਨਾਰੀ ਤਨ, ਧਨ, ਸੋਭ ਕੋ ਖਾਵੈ।**
**ਮੰਨਿ ਸੀਖ ਰੇ ਮੂੜ੍ਹ ਅਜਾਨ! ਤਜੋ, ਨਹਿੰ ਤੇ ਬਹੁ ਅੰਤ ਸਮੇਂ ਪਛੁਤਾਵੈ'॥ ੬੮॥**

**ਸ਼ਬਦਾਰਥ:** ਸਸਿਬਦਨੀ - ਚੰਦ੍ਰਮੁਖੀ, ਸੋਭ - ਸੋਭਾ, ਮੂੜ੍ਹ ਅਜਾਨ - ਮੂਰਖ ਅਣਜਾਨ।

**ਵਿਆਖਿਆ:** (ਭੂਟੰਤ (ਭੂਟਾਨ) ਦਾ ਰਾਜਾ ਬੜਾ ਕਾਮੀ ਸੀ ਤੇ ਨਗਰ ਦੀ ਹਰ ਨਵੀਂ ਵਿਆਹੁਤਾ ਇਸਤ੍ਰੀ ਨੂੰ ਪਹਿਲਾਂ ਆਪਣੇ ਮਹਿਲ 'ਚ ਰੱਖ ਕੇ ਵਿਭਚਾਰ ਕਰਦਾ ਤੇ ਫੇਰ ਪਤੀ ਨਾਲ ਭੇਜਦਾ ਸੀ।) ਉਸਨੂੰ ਗੁਰੂ ਜੀ ਆਖਦੇ ਹਨ, ਹੇ ਰਾਜਨ! ਤੂੰ ਜੀਵਨ ਦੀ ਚਾਲ ਖੋਟੀ ਬਣਾ ਰੱਖੀ ਹੈ, ਕਦੇ ਮਨ ਵਿੱਚ ਸੋਚ ਕਿ ਇਸ ਤਰ੍ਹਾਂ ਕੌਣ ਸੁਖੀ ਹੁੰਦਾ ਹੈ? ਤੂੰ ਆਪਣੀ ਚੰਦ੍ਰਮੁਖੀ ਸੁੰਦਰ ਇਸਤ੍ਰੀ ਛੱਡ ਕੇ ਪਰਇਸਤ੍ਰੀਆਂ ਨਾਲ ਰੋਜ਼ ਵਿਭਚਾਰ ਕਮਾਉਂਦਾ ਹੈ, ਕਦੇ ਝਾਤ ਮਾਰ ਕੇ ਵੇਖ ਕਿ ਇਸੇ ਕਰਣੀ ਰਾਵਣ ਤੇ ਇੰਦ੍ਰ ਵਰਗੇ ਖੁਆਰ ਹੋ ਗਏ। ਪਰਨਾਰੀ ਤਨ, ਧਨ ਤੇ ਸੋਭਾ ਨੂੰ ਖਾ ਜਾਂਦੀ ਹੈ। ਹੇ ਮੂਰਖ ਤੇ ਅਣਜਾਣ! ਮੇਰੀ ਸਿੱਖਿਆ ਮੰਨ ਕੇ ਇਹ ਵਿਭਚਾਰ ਤਿਆਗ ਦੇਵੋ, ਨਹੀਂ ਤਾਂ ਅੰਤ ਦੇ ਸਮੇਂ ਬਹੁਤ ਪਛੁਤਾਣਾ ਪਵੇਗਾ।

## ਨਿਗੁਰੇ ਦਾ ਦੇਵੀ ਪੂਜਨ *(ਕਸ਼ਮੀਰੀ ਹੰਕਾਰੀ ਪੰਡਿਤ)*

**ਸ੍ਵੈਯਾ:** **ਦਿਜ ਏਕ ਜੁ ਗੁਰਬਿਨ, ਹਰਿ ਤਜਿ ਕੇ, ਬਹੁ ਲਛਮੀ ਪੂਜ ਕਰੇ ਉਰਿ ਧਿਆਵੈ।**
**ਗੁਰੂ ਨਾਨਕ ਸੰਤਨ ਸੀਖ ਸੁਨੈ, ਜਾਇ ਮੰਦਰਿ ਸ੍ਰੀ ਪਦ ਸੀਸ ਨਿਵਾਵੈ।**
**ਪਗ ਕੀ ਠੋਕਰ ਸ੍ਰੀ ਮਾਰਿ ਕਹਾ, 'ਸਠ! ਮਿਲਿਆਂ ਵੀ ਕਿਉਂ ਸਮਝ ਨ ਆਵੈ।**
**ਜਾਇ ਸ੍ਰੀ ਗੁਰੂ ਨਾਨਕ ਪਾਦ ਗਹੋ, ਜਿਹ ਤੇ ਜੁਗ ਲੋਕਨ ਕੇ ਸੁਖ ਪਾਵੈਂ"॥ ੬੯॥**

**ਸ਼ਬਦਾਰਥ:** ਦਿਜ - ਬ੍ਰਾਹਮਣ, ਗੁਰਬਿਨ - ਨਿਗੁਰਾ, ਸ੍ਰੀਪਦ - ਲੱਛਮੀ ਦੇ ਚਰਨ, ਸ੍ਰੀ - ਲੱਛਮੀ, ਸਠ - ਮੂਰਖ।

**ਵਿਆਖਿਆ:** ਕਸ਼ਮੀਰ ਦੇ ਇਲਾਕੇ 'ਚ ਇੱਕ ਵਿਦਵਾਨ ਤੇ ਨਿਗੁਰਾ ਪੰਡਿਤ ਹਰਿ ਨੂੰ ਛੱਡ ਕੇ ਲੱਛਮੀ ਦੀ ਪੂਜਾ ਕਰਦਾ ਤੇ ਦਿਲ ਵਿਚ ਉਸੇ ਨੂੰ ਧਿਆਉਂਦਾ। ਗੁਰੂ ਨਾਨਕ ਦੇਵ ਜੀ ਨੂੰ ਮਿਲਕੇ ਤੇ ਹੋਰ ਸੰਤਾਂ ਦੇ ਬਚਨ ਸੁਣ ਕੇ ਵੀ ਨਾ ਸਮਝਿਆ ਤੇ ਫਿਰ ਮੰਦਰ 'ਚ ਜਾ ਕੇ ਦੇਵੀ ਦੇ ਚਰਨਾਂ ਦੇ ਸੀਸ ਝੁਕਾਉਂਦਾ ਹੈ। ਮੰਦਰ ਦੀ ਦੇਵੀ ਨੇ ਪੈਰ ਦੀ ਠੋਕਰ ਮਾਰਕੇ ਕਿਹਾ ਕਿ ਹੇ ਮੂਰਖ! ਗੁਰੂ ਨੂੰ ਮਿਲਕੇ ਵੀ ਸਮਝ ਨਹੀਂ ਆਈ। ਜਾਓ, ਜਗਤ ਗੁਰੂ ਨਾਨਕ ਦੇਵ ਜੀ ਦੇ ਚਰਨ ਪਕੜੋ ਭਾਵ ਗੁਰੂ ਧਾਰਨ ਕਰੋ ਜਿਨ੍ਹਾਂ ਤੋਂ ਦੋਵੇਂ ਜਹਾਨਾਂ ਦੇ ਸੁੱਖ ਪ੍ਰਾਪਤ ਹੋ ਸਕਦੇ ਹਨ।

## ਗੁਰੂ ਨੂੰ ਹੰਕਾਰ ਨਹੀਂ ਭਾਉਂਦਾ (ਸਾਖੀ ਵਲੀ ਕੰਧਾਰੀ ਦੀ)

**ਸ੍ਵੈਯਾ:** **ਸਤਿਗੁਰ ਕੀ ਆਇਸ ਕੋ ਮਾਨਿ ਚਲਾ, ਜਲਪਾਨ ਕੇ ਹੇਤ ਭਾਈ ਮਰਦਾਨਾ।**
**ਪਿਖਿ ਪੂਛਤਿ ਵਲੀ 'ਤੂੰ ਕੌਨ ਅਹੈ?' 'ਮੈਂ ਸਿੱਖ ਗੁਰੂ ਨਾਨਕ ਜੋ ਬਡ ਦਾਨਾ।'**
**ਸੁਨਿ ਮਹਿਮਾ ਖਿਝਿ ਇਨਕਾਰ ਕੀਆ, ਗੁਰੂ ਨੀਰ ਵਹਾਇਓ ਸੁਨਿ ਬਚ ਕਾਨਾ।**
**ਪਿਖਿ ਰਿਸ ਕਰਿ ਸਿਲਾ ਧਕੇਲ ਸੁੱਟੀ, ਕਰ ਪਰ ਗੁਰੂ ਲੇ, ਕੀਆ ਚੂਰ ਗੁਮਾਨਾ॥ ੭੦॥**

**ਵਿਆਖਿਆ:** (ਜਦੋਂ ਪਿਆਸ ਲੱਗਣ ਤੇ ਭਾਈ ਮਰਦਾਨਾ ਹਸਨ ਅਬਦਾਲ 'ਚ ਵਲੀ ਕੰਧਾਰੀ ਕੋਲੋਂ ਪਾਣੀ ਮੰਗਣ ਜਾਂਦਾ ਹੈ) ਸਤਿਗੁਰੂ ਜੀ ਦੀ ਆਗਿਆ ਮੰਨਕੇ ਭਾਈ ਮਰਦਾਨਾ ਜੀ ਪਾਣੀ ਪੀਣ ਲਈ ਪਹਾੜੀ ਉਤੇ ਵਲੀ ਕੰਧਾਰੀ ਵੱਲ ਚੱਲਿਆ। ਉਸਨੇ ਪੁੱਛਿਆ ਕਿ ਤੂੰ ਕੌਣ ਹੈਂ? ਤਾਂ ਭਾਈ ਮਰਦਾਨਾ ਜੀ ਨੇ ਉੱਤਰ ਦਿੱਤਾ ਕਿ ਮੈਂ ਬੜੇ ਦਾਨੇ ਪੂਰਨ ਪੁਰਖ ਗੁਰੂ ਨਾਨਕ ਦਾ ਸਿੱਖ ਹਾਂ। ਗੁਰੂ ਜੀ ਦੀ ਮਹਿਮਾ ਸੁਣਕੇ ਖਿਝ ਗਿਆ। ਪਾਣੀ ਨਾ ਦਿੱਤਾ। ਗੁਰੂ ਜੀ ਨੇ ਮਰਦਾਨੇ ਕੋਲੋਂ ਸੁਣਕੇ ਪਹਾੜੀ ਦੇ ਹੇਠਾਂ ਬੈਠੇ ਹੀ ਇਕ ਸੁੰਦਰ ਚਸ਼ਮਾ ਪਾਣੀ ਦਾ ਪ੍ਰਗਟ ਕੀਤਾ ਤੇ ਉਸਦਾ ਸਾਰਾ ਪਾਣੀ ਵਹਿ ਗਿਆ। ਖਿਝ ਕੇ ਵੱਡਾ ਪੱਥਰ ਗੁਰੂ ਜੀ ਵੱਲ ਧਕੇਲਿਆ, ਤਾਂ ਗੁਰੂ ਜੀ ਨੇ ਉਸਨੂੰ ਆਪਣੇ ਹੱਥ ਉਪਰ ਟਿਕਾ ਲਿਆ ਤੇ ਉਸਦਾ ਹੰਕਾਰ ਚੂਰ ਕੀਤਾ। (ਇੱਥੇ ਹੁਣ ਗੁਰਦੁਆਰਾ ਪੰਜਾ ਸਾਹਿਬ ਸ਼ਸ਼ੋਭਿਤ ਹੈ ਤੇ ਪਾਣੀ ਦਾ ਚਸ਼ਮਾ ਅਜੇ ਵੀ ਉਵੇਂ ਵਗ ਰਿਹਾ ਹੈ ਤੇ ਪਹਾੜੀ ਉੱਪਰ ਵਲੀ ਕੰਧਾਰੀ ਦਾ ਅਸਥਾਨ ਵੀ ਹੈ।)

## ਗੁਰੂ ਹੰਕਾਰ ਹਰਤਾ ਹੈ (ਸਾਖੀ ਕਾਬਲ ਵਾਲੀ ਮਸੀਤ ਦੀ)

**ਸ੍ਵੈਯਾ:** **ਗੁਰੂ ਕਾਬਲ ਬੀਚ ਮਸੀਤਿ ਗਏ, ਪਿਖਿ ਕਾਜੀ ਮੁੱਲਾਂ ਰਿਸ ਉਰਿ ਧਰਿਓ।**
**'ਓਇ ਕਾਫਰ! ਕਿਉਂ ਇਸ ਥਾਨਿ ਵੜਾ, ਜਾ ਬਾਹਰ, ਕਿਉਂ ਤੁਮਰੀ ਮਤਿ ਮਰਿਓ?'**
**'ਜੇ ਦਾਵਾ ਕਰਤ, ਇਸੇ ਰੁਕਨਾ,' ਇਵ ਭਨਿ ਗੁਰੂ ਮਸਜਿਦ ਤੋਰਿ ਚਰ੍ਹਿਓ।**
**ਪਿਖਿ ਬਿਸਮ ਭਏ, ਗੁਰੂ ਪਾਦ ਗਹੇ, ਗੁਰੂ ਨਾਨਕ ਇਵ ਤਿਨ ਗਰਬ ਕੋ ਹਰਿਓ॥ ੭੧॥**

**ਸ਼ਬਦਾਰਥ:** ਪਿਖਿ - ਦੇਖਕੇ, ਉਰਿ - ਦਿਲਾਂ ਵਿੱਚ, ਤੋਰਿ - ਤੋੜੀ, ਚਰ੍ਹਿਓ - ਚੜ੍ਹ ਕੇ।

**ਵਿਆਖਿਆ:** ਗੁਰੂ ਨਾਨਕ ਦੇਵ ਜੀ ਕਾਬਲ ਵਿੱਚ ਇਕ ਮਸੀਤ ਵਿੱਚ ਚਲੇ ਗਏ। ਗੈਰ ਮੁਸਲਮਾਨ ਵੇਖ ਕੇ ਕਾਜ਼ੀ ਮੁੱਲਾਂ ਨੇ ਮਨਾਂ ਵਿੱਚ ਬੜਾ ਰੋਸ ਕੀਤਾ। ਕਹਿਣ ਲੱਗੇ, ਓਏ ਕਾਫਰ! ਤੂੰ ਇਸ ਅਸਥਾਨ ਅੰਦਰ ਕਿਉਂ ਵੜਿਆ ਹੈਂ, ਜਾਹ ਬਾਹਰ ਚਲਾ ਜਾਹ, ਤੇਰੀ ਮੱਤਿ ਕਿਉਂ ਮਾਰੀ ਗਈ ਹੈ। ਗੁਰੂ ਜੀ ਕਹਿਣ ਲੱਗੇ ਜੇ ਤੁਸੀਂ ਇਸਦੇ ਆਪਣੀ ਹੋਣ ਦਾ ਦਾਅਵਾ ਕਰਦੇ ਹੋ ਤਾਂ ਇਸਨੂੰ ਰੋਕ ਲੈਣਾ। ਇਹ ਕਹਿ ਕੇ ਚੜ੍ਹ ਕੇ ਮਸਜਿਦ ਤੋਰ ਲਈ। ਇਹ ਵੇਖਕੇ ਸਭ ਹੈਰਾਨ ਰਹਿ ਗਏ ਤੇ ਗੁਰੂ ਜੀ ਦੇ ਚਰਨੀਂ ਪਏ। ਗੁਰੂ ਨਾਨਕ ਦੇਵ ਜੀ ਨੇ ਇਸ ਤਰ੍ਹਾਂ ਉਨ੍ਹਾਂ ਦਾ ਹੰਕਾਰ ਦੂਰ ਕੀਤਾ।

## ਸਤਸੰਗ ਮਹਾਤਮ (ਸਾਖੀ ਇੱਕ ਬਾਲਕ ਦੀ)

**ਸ੍ਵੈਯਾ:** **ਚਲੇ ਜਾਤ ਕਿਦਾਰ ਕੇ ਤੀਰ ਬਹੇ, ਪਿਖਿ ਕਰਿ ਬਾਲਕ ਕੇ ਮਨ ਮੇਂ ਆਈ।**
**ਕਿਛੁ ਬੂਟੇ ਚਨੇ ਉਖਾਰ ਲਏ, ਕਰਿ ਹੋਲਾਂ ਗੁਰ ਕੀ ਸੇਵ ਕਮਾਈ।**
**ਨਿਸ ਮੇਂ ਗੁਰੂ ਢਿਗ ਸਤਿਸੰਗ ਕੀਆ, ਗੁਰੂ ਜੀ 'ਸੁਲਤਾਨ' ਕੀ ਬਾਨਿ ਅਲਾਈ।**
**ਸਤਸੰਗ ਗੁਰੂ ਬਚ ਸੇ ਨ੍ਰਿਪ ਬਨਾ, ਸਤਸੰਗਤ ਮਹਿਮਾ ਬੇਦਨ ਗਾਈ॥ ੭੨॥**

**ਸ਼ਬਦਾਰਥ:** ਕਿਦਾਰ - ਖੇਤ, ਤੀਰ - ਕਿਨਾਰੇ, ਬਾਨਿ - ਬਾਣੀ, ਨ੍ਰਿਪ - ਰਾਜਾ।

**ਵਿਆਖਿਆ:** ਗੁਰੂ ਨਾਨਕ ਦੇਵ ਜੀ ਚਲੇ ਜਾਂਦੇ ਇੱਕ ਖੇਤ ਪਾਸ ਬੈਠ ਗਏ। ਵੇਖ ਇਕ ਬਾਲਕ ਦੇ ਮਨ ਵਿਚ ਸ਼ਰਧਾ ਜਾਗੀ। ਉਸਨੇ ਕੁੱਝ ਛੋਲਿਆਂ ਦੇ ਬੂਟੇ ਖੇਤ ਵਿੱਚੋਂ ਪੁੱਟਕੇ ਹੋਲਾਂ ਬਣਾਈਆਂ ਤੇ ਛਕਾਕੇ ਗੁਰੂ ਜੀ ਦੀ ਸੇਵਾ ਕੀਤੀ। ਰਾਤ ਨੂੰ ਗੁਰੂ ਜੀ ਕੋਲ ਬੈਠ ਕੇ ਸਤਸੰਗ ਕੀਤਾ। ਗੁਰੂ ਜੀ ਨੇ ਪ੍ਰਸੰਨ ਹੋ ਕੇ ਉਸਨੂੰ 'ਸੁਲਤਾਨ' ਕਿਹਾ। (ਦੂਜੇ ਦਿਨ ਨਗਰ ਦੇ ਰਾਜੇ ਦੀ ਮੌਤ ਹੋ ਗਈ ਤੇ ਮੰਤ੍ਰੀਆਂ ਦੀ ਸ਼ਰਤ ਅਨੁਸਾਰ ਨਗਰ 'ਚ ਸਭ ਤੋਂ ਪਹਿਲਾਂ ਵੜਨ ਵਾਲੇ ਨੂੰ ਰਾਜਾ ਬਣਾਉਣਾ ਸੀ। ਤਾਂ ਉਹੋ ਬਾਲਕ ਨਗਰ 'ਚ ਸੁਬ੍ਹਾ ਆਇਆ।) ਸਤਸੰਗ ਤੇ ਗੁਰੂ ਜੀ ਦੇ ਬਚਨ ਦਾ ਸਦਕਾ ਬਾਲਕ ਰਾਜਾ ਬਣਿਆ। ਸਤਸੰਗ ਦੀ ਮਹਿਮਾਂ ਤਾਂ ਬੇਦਾਂ ਨੇ ਵੀ ਗਾਈ ਹੈ।

## ਜੋ ਸੇਵਾ ਗੁਰੂ ਨੂੰ ਭਾ ਜਾਵੇ *(ਸਾਖੀ ਇਕ ਬਾਲਕ ਦੀ)*

**ਸ੍ਵੈਯਾ:** **ਚਲੇ ਜਾਤ ਕਿਦਾਰ ਕੇ ਤੀਰ ਬਹੇ, ਗੁਰੂ ਨਾਨਕ ਪਿਖਿ ਇਕ ਬਾਲਕ ਆਯੋ।**
**ਧਰਿ ਸਰਧਾ ਹੋਲਾਂ ਭੇਟ ਕਰੀ, ਗੁਰੂ ਹੋਇ ਪ੍ਰਸੰਨ 'ਸੁਲਤਾਨ' ਅਲਾਯੋ।**
**ਨਿਸਿ ਸੰਗਤਿ ਬਹਿ ਸਤਸੰਗ ਕੀਆ, ਭਈ ਭੋਰ ਲੇ ਆਇਸ ਕੁ ਸਦਨ ਸਿਧਾਯੋ।**
**ਤਿਹ ਪੁਰਿ ਕੇ ਨ੍ਰਿਪ ਕੀ ਮ੍ਰਿਤੁ ਭਈ, ਗਹਿ ਸਚਿਵਨ ਤਿਹ ਕੋ ਤਖਤ ਬਿਠਾਯੋ॥ ੭੩॥**

**ਸ਼ਬਦਾਰਥ:** ਕਿਦਾਰ - ਖੇਤ, ਪਿਖਿ - ਦੇਖਕੇ, ਭੋਰ - ਸੁਬ੍ਹਾ, ਸਚਿਵਨ - ਮੰਤ੍ਰੀ।

**ਵਿਆਖਿਆ:** ਗੁਰੂ ਜੀ ਚਲੇ ਜਾਂਦੇ ਇਕ ਖੇਤ ਕੋਲ ਬੈਠ ਗਏ। ਇੱਕ ਬਾਲਕ ਗੁਰੂ ਜੀ ਨੂੰ ਵੇਖ ਕੇ ਪਾਸ ਆਇਆ। ਮਨ ਵਿੱਚ ਸ਼ਰਧਾ ਧਾਰ ਕੇ ਕੁੱਝ ਛੋਲਿਆਂ ਦੇ ਬੂਟੇ ਪੁੱਟ ਕੇ ਹੋਲਾਂ ਬਣਾਈਆਂ ਤੇ ਗੁਰੂ ਜੀ ਨੂੰ ਛਕਾ ਕੇ ਸੇਵਾ ਕੀਤੀ। ਗੁਰੂ ਜੀ ਨੇ ਹੋਲਾਂ ਦੀ ਸੇਵਾ ਤੋਂ ਹੀ ਪ੍ਰਸੰਨ ਹੋ ਕੇ ਉਸਨੂੰ 'ਸੁਲਤਾਨ' ਕਹਿ ਕੇ ਬੁਲਾਇਆ। ਰਾਤ ਨੂੰ ਉਸਨੇ ਸਤਸੰਗ ਕੀਤਾ ਤੇ ਸੁਬ੍ਹਾ ਹੁੰਦਿਆਂ ਨਗਰ 'ਚ ਵੜਿਆ। ਉਥੇ ਦਾ ਰਾਜਾ ਮਰ ਗਿਆ ਸੀ ਤੇ ਮੰਤ੍ਰੀਆਂ ਨੇ ਆਪਣੀ ਸ਼ਰਤ ਮੁਤਾਬਕ ਉਸ ਬਾਲਕ ਨੂੰ ਰਾਜ ਤਖਤ ਤੇ ਬਿਠਾ ਦਿੱਤਾ। ਭਾਵ ਜੇ ਗੁਰੂ ਨੂੰ ਛੋਟੀ ਜਿਹੀ ਸੇਵਾ ਵੀ ਭਾ ਜਾਵੇ ਤਾਂ ਗੁਰੂ ਦੀ ਖੁਸ਼ੀ ਤੇ ਬਖਸ਼ਿਸ਼ ਪ੍ਰਾਪਤ ਹੋ ਜਾਂਦੀ ਹੈ।

## ਪੂਰਬਲੇ ਕਰਮਾਂ ਦਾ ਪੁੰਨ *(ਸਾਖੀ ਇੱਕ ਵਪਾਰੀ ਦੀ)*

**ਸ੍ਵੈਯਾ:** **'ਪ੍ਰਭੁ! ਸੰਸ ਪਰਾ ਇਕ ਮੋਰ ਰਿਦੇ, ਕਿਮ ਇਸ ਨਰ ਛਿਨ ਮੇਂ ਗਯਾਨ ਹੈ ਪਾਯਾ।**
**ਨਹਿੰ ਬਿਖਮ ਕਰਮ ਕਰਿ ਇੱਕਨ ਮਿਲੈ,' ਹਿਤ ਬੂਝਨ ਬਾਲੇ ਬਚਨ ਅਲਾਯਾ।**
**'ਸੁਨਿ ਬਾਲੇ! ਬਾਤੀ ਤੇਲ ਕੇ ਸੰਗ, ਹੋਇ ਦੀਪ ਜੋ ਤਤਛਿਨ ਜਾਤ ਜਗਾਯਾ।**
**ਇਸ ਨਰ ਬਹੁ ਪੂਰਬ ਪੁੰਨ ਕਰੇ, ਗੁਰ ਭੇਟਤ ਹੀ ਉਰਿ ਗਯਾਤ ਕੋ ਪਾਯਾ'॥ ੭੪॥**

**ਸ਼ਬਦਾਰਥ:** ਮੋਰ ਰਿਦੇ - ਮੇਰੇ ਦਿਲ ਵਿੱਚ, ਬਿਖਰਾ - ਕਠਿਨ।

**ਵਿਆਖਿਆ:** ਭਾਈ ਬਾਲਾ ਜੀ ਨੇ ਪੁੱਛਿਆ ਕਿ ਹੇ ਸਤਿਗੁਰੂ ਜੀ! ਮੇਰੇ ਮਨ ਵਿੱਚ ਇਕ ਸੰਸਾ ਪੈਦਾ ਹੋ ਗਿਆ ਹੈ ਕਿ ਇਸ ਬੰਦੇ ਨੇ ਬੜੀ ਜਲਦੀ ਗਿਆਨ ਪ੍ਰਾਪਤ ਕੀਤਾ ਹੈ, ਜਦੋਂ ਕਿ ਕਈਆਂ ਨੂੰ ਬਹੁਤ ਕਠਿਨ ਕਰਮ ਕਰਕੇ ਵੀ ਨਹੀਂ ਮਿਲਦਾ। (ਇਸਦਾ ਕੀ ਕਾਰਨ ਹੈ?) ਗੁਰੂ ਨਾਨਕ ਦੇਵ ਜੀ ਕਹਿਣ ਲੱਗੇ ਹੇ ਬਾਲੇ! ਦੀਪਕ ਦੇ ਵਿੱਚ ਬੱਤੀ ਤੇ ਤੇਲ ਮੁਕੰਮਲ ਹੋਵੇ ਤਾਂ ਉਸਨੂੰ ਜਲਦੀ ਜਗਾਯਾ ਜਾ ਸਕਦਾ ਹੈ। (ਬੱਸ ਤੀਲੀ ਲਗਾਉਣ ਦੀ ਜ਼ਰੂਰਤ ਹੁੰਦੀ ਹੈ) ਇਸ ਬੰਦੇ ਨੇ ਪੂਰਬਲੇ ਜਨਮਾਂ ਵਿੱਚ ਬਹੁਤ ਪੁੰਨ ਕਰਮ ਕੀਤੇ ਹਨ। ਇਸ ਕਰਕੇ ਗੁਰੂ ਨਾਲ ਮਿਲਾਪ ਹੁੰਦਿਆਂ ਹੀ ਗਿਆਨ ਦੀ ਪ੍ਰਾਪਤੀ ਹੋ ਗਈ ਹੈ।

## ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਹਿਮਾ *(ਪਾਪੀ ਦੀ ਚਿਖਾ ਵੱਲ ਤੱਕਣਾ)*

**ਸ੍ਵੈਯਾ:** **ਚਰਨ ਗਹੇ ਜਿਨ ਸਤਿਗੁਰੂ ਕੇ, ਜੁਗ ਲੋਕਨ ਕੇ ਸੁਖ ਪਲ ਮੇਂ ਪਾਵਤ।**
**ਜਿਨਕੇ ਬਚ ਸੁਨਿ ਨਰ ਮੁਗਧ ਤਰੇ, ਠਗ ਪਾਪੀ ਲੋਭੀ ਗਵਨ ਮਿਟਾਵਤ।**
**ਪਸ਼ੁ ਪ੍ਰੇਤ ਹੰਕਾਰੀ ਪਾਰ ਕਰੇ, ਜਿਨਕੀ ਦ੍ਰਿਸ਼ਟੀ, ਜਮ ਤ੍ਰਾਸ ਕੋ ਪਾਵਤ।**
**ਧੰਨ ਕਹੋ ਗੁਰੂ ਨਾਨਕ ਕੋ ਜਿਨਕੀ ਦ੍ਰਿਸ਼ਟੀ ਪਾਪੀ ਤਰ ਜਾਵਤ॥ ੭੫॥**

**ਸ਼ਬਦਾਰਥ:** ਜੁਗ - ਦੋਵੇਂ, ਮੁਗਧ - ਮੂਰਖ, ਗਵਨ - ਆਵਾਗਵਨ, ਤ੍ਰਾਸ - ਡਰ।

**ਵਿਆਖਿਆ:** ਜਿਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨ ਫੜੇ ਉਨ੍ਹਾਂ ਪਲ ਵਿੱਚ ਦੋਵੇਂ ਲੋਕਾਂ ਦੇ ਸੁਖ ਪ੍ਰਾਪਤ ਕੀਤੇ। ਜਿਸ ਗੁਰੂ ਜੀ ਦੇ ਬਚਨ ਸੁਣ ਕੇ ਮੂਰਖ ਮਨੁੱਖ ਵੀ ਤਰ ਗਏ ਤੇ ਠੱਗ, ਪਾਪੀ, ਲੋਭੀ ਬੰਦਿਆਂ ਦੇ ਆਵਾਗਵਨ ਮਿਟ ਜਾਂਦੇ ਹਨ। ਪਸ਼ੂ ਪ੍ਰੇਤ ਤੇ ਹੰਕਾਰੀਆਂ ਨੂੰ ਵੀ ਸੁਧਾਰ ਕੇ ਪਾਰ ਕੀਤਾ ਹੈ। ਜਿਨ੍ਹਾਂ ਦੀ ਦ੍ਰਿਸ਼ਟੀ ਤੋਂ ਜਮ ਵੀ ਡਰਦੇ ਹਨ। ਐਸੇ ਸਤਿਗੁਰੂ ਨਾਨਕ ਦੇਵ ਜੀ ਨੂੰ ਧੰਨ ਧੰਨ ਕਹੋ ਜਿਨ੍ਹਾਂ ਦੀ ਕਿਰਪਾ-ਦ੍ਰਿਸ਼ਟੀ ਨਾਲ ਹੀ ਪਾਪੀ ਬੰਦਿਆਂ ਦਾ ਉਧਾਰ ਹੋ ਜਾਂਦਾ ਹੈ। (ਜਿਵੇਂ ਉਸ ਪਾਪੀ ਦੀ ਚਿਖਾ ਵੱਲ ਵੇਖਦਿਆਂ ਹੀ ਜਮ ਪਾਪੀ ਆਤਮਾ ਨੂੰ ਛੱਡ ਕੇ ਚਲੇ ਗਏ ਤੇ ਬੈਕੁੰਠ ਦਾ ਵਾਸੀ ਬਣਿਆ।)

## ਧਨ ਦੀ ਕੂੜ ਪ੍ਰੀਤੀ *(ਸਾਖੀ ਕਾਰੂੰ ਦੀ)*

**ਸ੍ਵੈਯਾ:** **ਜਿਸ ਦਰਬ ਕੇ ਚਾਲੀ ਗੰਜ ਕਰੇ, ਲੁਟਿ ਨਿਰਧਨ ਪਰਜਾ ਖੂਨ ਵਹਾਯਾ।**
**ਸਭ ਦੇਸ ਕਾ ਧਨ ਨਿਜ ਤਾਸ ਧਰਾ, ਉਰਿ ਲੋਭ ਕੋ ਧਰਿ, ਗੋਰਨ ਖੁਦਵਾਯਾ।**
**ਨਹਿੰ ਸਾਂਤਿ ਭਈ, ਨਹਿੰ ਸੰਗ ਗਈ, ਗੁਰੂ ਬਚ ਸੁਨਿ, ਨਿਜ ਕਰਣੀ ਪਛੁਤਾਯਾ।**
**ਨਰ! ਲੋਭ ਤਜੋ, ਉਰਿ ਨਾਮ ਭਜੋ, ਸਮ ਕਾਰੂੰ, ਗੁਰੂ ਪਦ ਲਗਿ ਤਰ ਜਾਯਾ॥ ੭੬॥**

**ਸ਼ਬਦਾਰਥ:** ਦਰਬ - ਧਨ, ਗੰਜ - ਢੇਰ, ਤਾਸ - ਖਜ਼ਾਨਾ, ਗੋਰਨ - ਕਬਰਾਂ।

**ਵਿਆਖਿਆ:** ਜਿਸ ਕਾਰੂੰ ਨੇ ਦੌਲਤ ਦੇ ਵੱਡੇ-ਵੱਡੇ 40 ਗੰਜ ਇਕੱਠੇ ਕੀਤੇ ਅਤੇ ਗਰੀਬਾਂ ਨੂੰ ਲੁੱਟ ਕੇ ਪਰਜਾ ਦਾ ਖੂਨ ਵਹਾਯਾ। ਸਾਰੇ ਦੇਸ਼ ਦਾ ਧਨ ਇਕੱਠਾ ਕਰਕੇ ਆਪਣੇ ਖਜ਼ਾਨੇ ਵਿੱਚ ਰੱਖਿਆ ਤੇ ਹਿਰਦੇ 'ਚ ਲੋਭ ਧਾਰਨ ਕਰਕੇ ਕਬਰਾਂ ਵੀ ਖੁਦਵਾ ਲਈਆਂ। ਫਿਰ ਵੀ ਉਸਦੇ ਹਿਰਦੇ ਨੂੰ ਸ਼ਾਂਤੀ ਨਹੀਂ ਮਿਲੀ ਤੇ ਨਾ ਹੀ ਦੌਲਤ ਨਾਲ ਗਈ। ਗੁਰੂ ਨਾਨਕ ਦੇਵ ਜੀ ਦੇ ਬਚਨ ਸੁਣਕੇ ਪਛਤਾਵਾ ਕੀਤਾ ਤੇ ਤਰ ਗਿਆ। ਹੇ ਬੰਦੇ! ਲੋਭ ਨੂੰ ਛੱਡ ਕੇ ਹਿਰਦੇ 'ਚ ਨਾਮ ਸਿਮਰੋ, ਕਾਰੂੰ ਵਾਂਗੂ ਗੁਰੂ ਚਰਨਾਂ ਨਾਲ ਲੱਗ ਕੇ ਤਰ ਜਾਵਾਂਗੇ।

## ਗੁਰੂ ਅਮਰ ਹੈ *(ਸਾਖੀ ਲਾਜ਼ਬਰਦ ਬਾਦਸ਼ਾਹ ਦੀ)*

**ਸ੍ਵੈਯਾ:** **ਗੁਰੂ ਨਾਨਕ ਹਬਸ਼ ਵਿਲਾਯਤ ਗਏ, ਜਹਿੰ ਲਾਜ਼ਬਰਦ ਦਾ ਰਾਜ ਬਿਸਾਲਾ।**
**ਨ੍ਰਿਪ ਜਾਲਮ ਬਡੂ, ਉਰਿ ਦ੍ਵੈਸ਼ ਧਰੇ, ਪਿਖਿ ਹਿੰਦੂ ਗਹਿ ਮਾਰੇ ਤਤਕਾਲਾ।**
**ਪੰਚ ਭਾਸ਼ੀ ਗੁਰੂ ਗਲਿ ਖਿਲਕ ਧਰੀ, ਪਿਖਿ ਭੂਪਿ, ਗਹੀ ਗੁਰੂ ਮਾਰਨ ਚਾਲਾ।**
**ਨਹਿੰ ਨੀਰ ਡੁਬੇ, ਨਹਿੰ ਅਗਨਿ ਜਲੇ, ਸਿਲ ਕੋ ਬਪੁਰੀ ਗੁਰੂ ਅਮਰ ਕ੍ਰਿਪਾਲਾ॥ ੭੭॥**

**ਸ਼ਬਦਾਰਥ:** ਬਿਸਾਲ - ਵੱਡਾ, ਗਹਿ - ਫੜਕੇ, ਪੰਚ ਭਾਸ਼ੀ - ਪੰਜ ਭਾਸ਼ਾਵਾਂ ਵਾਲੀ, ਖਿਲਕ - ਪੁਸ਼ਾਕ।

**ਵਿਆਖਿਆ:** ਗੁਰੂ ਨਾਨਕ ਦੇਵ ਜੀ ਹਬਸ਼ ਵਿਲਾਇਤ ਗਏ ਜਿਥੋਂ ਦਾ ਰਾਜਾ ਲਾਜ਼ਬਰਦ ਸੀ। ਉਹ ਵੱਡਾ ਜ਼ਾਲਮ ਸੀ ਤੇ ਮਨ ਵਿੱਚ ਦ੍ਵੈਸ਼ ਰੱਖਦਾ ਸੀ। ਕਿਸੇ ਵੀ ਹਿੰਦੂ ਨੂੰ ਵੇਖ ਕੇ ਉਸੇ ਸਮੇਂ ਮਾਰ ਦਿੰਦਾ ਸੀ। ਗੁਰੂ ਜੀ ਨੇ ਪੰਜ

ਭਾਸ਼ੀ ਅੱਖਰਾਂ ਵਾਲੀ ਪੁਸ਼ਾਕ ਧਾਰਨ ਕੀਤੀ। ਰਾਜੇ ਨੇ ਗੁਰੂ ਜੀ ਨੂੰ ਫੜਕੇ ਮਾਰਨ ਦੀਆਂ ਚਾਲਾਂ ਚੱਲੀਆਂ। ਨਾ ਗੁਰੂ ਨੂੰ ਪਾਣੀ ਡਬੋ ਸਕਿਆ, ਨਾ ਅਗਨੀ ਸਾੜ ਸਕੀ। ਇਹ ਸਿਲ ਵੀਚਾਰੀ ਕੌਣ ਹੈ ਜੋ ਗੁਰੂ ਜੀ ਨੂੰ ਮਾਰ ਸਕਦੀ। ਕਿਉਂਕਿ ਗੁਰੂ ਤਾਂ ਅਮਰ ਸਰੂਪ ਹੈ।

## ਗੁਰੂ ਅਰੂਪ ਹੈ *(ਸਾਖੀ ਲੰਕਾ ਜਾਣ ਦੀ)*

**ਸ੍ਵੈਯਾ:** **ਜਾਇ ਲੰਕਿ, ਬਿਭੀਖਨ ਔ ਹਨੂੰਮਾਨ, ਕੇ ਉਰ ਕੀ ਬੁਝਿ ਗੁਰੂ ਤਨ ਬਦਲਾਨੋ।**
**ਹੋਇ ਰਾਮ ਰੂਪ ਤਿਨ ਦਰਸ ਦਏ, ਸੁਠ ਬਚਨ ਭਨੇ, ਹਿਤ ਭਰਮ ਮਿਟਾਨੋ।**
**'ਔ ਹਨੂੰਮਾਨ! ਨ ਰੂਪ ਕੋ ਮੋਰੇ, ਸਭ ਰੂਪਨ ਹੀ ਮਮ ਪਹਿਚਾਨੋ॥**
**ਨਰ ਲੀਲਾ ਹਿਤ ਬਹੁ ਰੂਪ ਧਰੈਂ, ਤਜਿ ਰੂਪ ਕੋ ਭ੍ਰਮ, ਅਰੂਪ ਹੀ ਜਾਨੋ॥ ੭੮॥**

**ਸ਼ਬਦਾਰਥ:** ਲੰਕਿ – ਸ੍ਰੀ ਲੰਕਾ ਵਿੱਚ, ਮਮ – ਮੇਰੇ, ਅਰੂਪ – ਰੂਪ ਰਹਿਤ, ਨਿਰਾਕਾਰ।

**ਵਿਆਖਿਆ:** ਜਦੋਂ ਗੁਰੂ ਨਾਨਕ ਦੇਵ ਜੀ ਸ੍ਰੀ ਲੰਕਾ 'ਚ ਗਏ ਤਾਂ ਹਨੂੰਮਾਨ ਤੇ ਬਿਭੀਖਨ ਦਰਸ਼ਨਾਂ ਲਈ ਆਏ ਤੇ ਉਨ੍ਹਾਂ ਦੇ ਮਨਾਂ ਦੀ ਜਾਣਕੇ ਗੁਰੂ ਜੀ ਨੇ ਉਨ੍ਹਾਂ ਨੂੰ ਰਾਮ ਰੂਪ ਹੋ ਕੇ ਦਰਸ਼ਨ ਦਿੱਤੇ। ਗੁਰੂ ਜੀ ਨੇ ਉਨ੍ਹਾਂ ਨੂੰ ਗਯਾਨ ਕਰਾਉਂਦੇ ਕਿਹਾ ਕਿ ਹੇ ਹਨੂੰਮਾਨ! ਮੇਰਾ ਅਸਲੀ ਰੂਪ ਕੋਈ ਨਹੀਂ ਹੈ। ਸਾਰੇ ਹੀ ਰੂਪ ਮੇਰੇ ਹਨ। ਨਰ ਲੀਲ੍ਹਾ ਲਈ ਹੀ ਰੂਪ ਧਾਰਨ ਕੀਤਾ ਜਾਂਦਾ ਹੈ। ਇਸ ਕਰਕੇ ਰੂਪ ਦੇ ਭ੍ਰਮ ਚੋਂ ਨਿਕਲ ਕੇ ਅਰੂਪ ਨੂੰ ਸਮਝੋ। (ਹਨੂੰਮਾਨ ਤੇ ਬਿਭੀਖਨ ਦੇ ਮਿਲਾਪ ਤੋਂ ਭਾਵ ਹੱਡ ਮਾਸ ਦੇ ਸਰੀਰਾਂ ਦਾ ਮਿਲਾਪ ਨਹੀਂ।) ਬਲਕਿ ਉਹ ਲਿੰਗ ਸਰੀਰ 'ਚ ਆਤਮਿਕ ਤੌਰ ਤੇ ਨਿਵਾਸ ਕਰਦੇ ਤੇ ਗੁਰੂ ਜੀ ਦੇ ਦਰਸ਼ਨ ਅਭਿਲਾਸ਼ੀ ਹੋ ਕੇ ਆਏ ਤੇ ਨਿਹਾਲ ਹੋਏ)।

## ਵੰਡ ਛਕੋ ਦਾ ਉਪਦੇਸ਼ *(ਜੰਬੂ ਦੀਪ 'ਚ ਸਿੱਧਾਂ ਨਾਲ ਚਰਚਾ)*

**ਸ੍ਵੈਯਾ:** **ਗੁਰੂ ਨਾਨਕ ਜੰਬੁ ਦੀਪ ਸੁਹਾਵਤ, ਬਹੁ ਸਿੱਧ ਮਿਲੈ, ਇਕ ਤਿਲ ਪਕੜਾਯਾ।**
**'ਵੰਡ ਛਕੋ ਉਪਦੇਸ਼ ਤੁਮਾਰਾ, ਬਾਂਟ ਦਿਓ ਤਿਲ,' ਨੀਰ ਛੁਪਾਯਾ।**
**ਗੁਰੂ ਆਇਸ ਤੇ ਬਾਲੇ ਤਿਲ ਪੀਸਾ, ਗੁਰੂ ਦੇਇ ਅਵਾਜ਼ਾ ਨੈਂ ਸਦਵਾਯਾ।**
**ਤਿਲ ਨੀਰ ਕਮੰਡਲ ਮੇਲ ਕਰੇ, ਗੁਰੂ ਸਭਨ ਪਿਲਾ, ਤਿਨ ਭਰਮ ਗਵਾਯਾ॥ ੭੯॥**

**ਸ਼ਬਦਾਰਥ:** ਜੰਬੂ ਦੀਪ – ਨਾਨਕ ਮਤੇ ਦਾ ਇਲਾਕਾ, ਨੈਂ – ਨਦੀ, ਆਇਸ – ਆਗਿਆ।

**ਵਿਆਖਿਆ:** ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਜੰਬੂ ਦੀਪ (ਨਾਨਕ ਮਤੇ ਦਾ ਇਲਾਕਾ) 'ਚ ਗਏ ਤਾਂ ਉਥੇ ਬਹੁਤ ਸਾਰੇ ਸਿੱਧ ਮਿਲੇ ਤੇ ਉਨ੍ਹਾਂ ਗੁਰੂ ਜੀ ਨੂੰ ਇਕ ਤਿਲ ਭੇਟ ਕੀਤਾ। ਤੇ ਕਿਹਾ ਹੇ ਨਾਨਕ! ਤੁਸੀਂ ਵੰਡ ਛਕੋ ਦਾ ਉਪਦੇਸ਼ ਦਿੰਦੇ ਹੋ ਤਾਂ ਇਹ ਤਿਲ ਵੰਡ ਦਿਓ, ਸਿੱਧਾਂ ਨੇ ਪਾਣੀ ਵੀ ਛੁਪਾ ਲਿਆ। ਗੁਰੂ ਜੀ ਦੀ ਆਗਿਆ ਪਾ ਕੇ ਭਾਈ ਬਾਲੇ ਨੇ ਤਿਲ ਰਗੜਿਆ ਤੇ ਗੁਰੂ ਜੀ ਨੇ ਅਵਾਜ਼ ਦੇ ਕੇ ਨਦੀ (ਫਹੁੜੀ ਗੰਗਾ) ਬੁਲਾਈ ਤੇ ਪਾਣੀ ਕਮੰਡਲ 'ਚ ਪਾਕੇ ਤਿਲ ਵਾਲਾ ਜਲ ਸਭ ਨੂੰ ਛਕਾਇਆ ਤੇ ਸਿੱਧਾਂ ਦਾ ਭਰਮ ਦੂਰ ਕੀਤਾ। ਭਾਵ ਛੋਟੀ ਤੋਂ ਛੋਟੀ ਵਸਤੂ ਵੀ ਵੰਡ ਕੇ ਛਕੀ ਜਾ ਸਕਦੀ ਹੈ।

## ਗੁਰੂ ਦੀ ਕਿਰਪਾ-ਦ੍ਰਿਸ਼ਟੀ ਤੇ ਗੁਰਬਾਣੀ ਪ੍ਰਭਾਵ *(ਰੀਠੇ ਮਿੱਠੇ ਕਰਨੇ)*

**ਸ੍ਵੈਯਾ:** **ਗੁਰੂ ਫੇਨਲ ਤਰੁ ਕੇ ਹੇਠ ਬਹੇ, ਮਿਲਿ ਸਿੱਧ ਚਹੈਂ ਗੁਰ ਕੋ ਅਜ਼ਮਾਯਾ।**
**'ਫਲ ਮਧੁਰ ਅਹਾਰ ਦੇਹੁ ਹਮ ਕੋ, ਸੁਨਿ ਸਿੱਧਨ ਤੇ ਸਤਿਗੁਰ ਫੁਰਮਾਯਾ।**

**'ਇਸ ਤਰਵਰ ਫਲ ਕੋ ਤੋੜ ਭਖਹੁ, ਜਬ ਅਚੇ, ਤੋ ਮਨ ਮੇਂ ਹੋਇ ਬਿਸਮਾਯਾ।**
**ਗੁਰੂਬਾਣੀ ਗੁਰੂ ਦ੍ਰਿਸ਼ਟੀ ਫਲ ਸੇ, ਕਟੂ ਰੀਠੇ ਮੇਂ ਰਸ ਮੀਠ ਹੈ ਪਾਯਾ॥ ੮੦॥**

**ਸ਼ਬਦਾਰਥ:** ਫੇਨਲ ਤਰੁ – ਰੀਠੇ ਦਾ ਦਰੱਖਤ। ਫਲ ਮਧੁਰ ਅਹਾਰ – ਮਿੱਠੇ ਫਲ ਦਾ ਭੋਜਨ, ਕਟੂ ਰੀਠੇ – ਕੜਵੇ ਰੀਠੇ।

**ਵਿਆਖਿਆ:** ਪੀਲੀਭੀਤ ਦੇ ਇਲਾਕੇ 'ਚ ਗੁਰੂ ਨਾਨਕ ਦੇਵ ਜੀ ਇੱਕ ਰੀਠੇ ਦੇ ਦਰੱਖਤ ਹੇਠ ਬਿਰਾਜਮਾਨ ਹਨ। ਤੇ ਸਿੱਧਾਂ ਨੇ ਮਿਲ ਕੇ ਅਜ਼ਮਾਉਣਾ ਚਾਹਿਆ। ਸਿੱਧ ਕਹਿਣ ਲੱਗੇ ਹੇ ਨਾਨਕ! ਤੁਸੀਂ ਸਾਨੂੰ ਮਿੱਠੇ ਫਲ ਦਾ ਭੋਜਨ ਕਰਾਓ। ਗੁਰੂ ਜੀ ਉਪਰ ਰੀਠੇ ਦੇ ਫਲਾਂ ਵੱਲ ਤੱਕ ਕੇ ਕਹਿਣ ਲੱਗੇ ਕਿ ਇਹ ਫਲ ਤੋੜ ਕੇ ਛਕ ਲਵੋ। ਜਦੋਂ ਸਿੱਧਾਂ ਨੇ ਛਕੇ ਤਾਂ ਮਨ ਵਿੱਚ ਬੜੇ ਹੈਰਾਨ ਹੋਏ ਕਿ ਗੁਰਬਾਣੀ ਦੇ ਅਸਰ ਅਤੇ ਗੁਰੂ ਦ੍ਰਿਸ਼ਟੀ ਨਾਲ ਕੌੜੇ ਰੀਠੇ ਮਿੱਠੇ ਰਸ ਵਾਲੇ ਬਣ ਚੁੱਕੇ ਸਨ। (ਅੱਜ ਵੀ ਉੱਥੇ ਰੀਠੇ ਮਿੱਠੇ ਲੱਗਦੇ ਹਨ ਜੋ ਪ੍ਰਸ਼ਾਦ ਰੂਪ ਮਿਲਦੇ ਹਨ।)

## ਜੀਵਨ ਅਤੇ ਮੌਤ ਗੁਰੂ ਦੇ ਵੱਸ ਹੈ *(ਸਾਖੀ ਨਾਨਕ ਮਤੇ ਦੇ ਸਿੱਧਾਂ ਦੀ)*

**ਸ੍ਵੈਯਾ:** **ਗੁਰੂ ਦੀਰਘ ਕਾਨਨ ਬੀਚ ਬਹੇਂ, ਜਿਹ ਕੀ ਧਰ ਗੋਰਖਮਤਾ ਕਹਾਵੈ।**
**ਸਿੱਧ ਅਪਨੀ ਧਰਨਿ ਜਨਾਵਨ ਹਿਤ, ਛਿਤਿ ਬਾਲਕ ਦਬਿ ਤਹਿਂ ਤੇ ਕਹਿਲਾਵੈਂ।**
**ਕਹੈ ਬੂਝਨ ਤੇ 'ਮੈਂ ਸਿੱਧਨ ਕੀ ਧਰ' ਜਾਨਿ ਕੇ ਗੁਰੂ ਤਿਸ ਜੀਵਨ ਘਾਵੈਂ।**
**ਸਿੱਧ ਓੜਕ ਹਾਰਿ ਪੜੇ ਚਰਨੀ, ਤਿਨ ਬਿਨਤੀ ਸੇ ਗੁਰੂ ਸ਼ਿਸ਼ੁ ਕੁ ਜੀਵਾਵੈਂ॥ ੮੧॥**

**ਸ਼ਬਦਾਰਥ:** ਦੀਰਘ – ਵੱਡਾ, ਕਾਨਨ – ਜੰਗਲ, ਛਿਤਿ – ਧਰਤੀ, ਦਬਿ – ਦਬਾ ਕੇ, ਧਰ – ਧਰਤੀ।

**ਵਿਆਖਿਆ:** ਗੁਰੂ ਜੀ ਨਾਨਕ ਮਤੇ ਦੇ ਇਲਾਕੇ 'ਚ ਘਣੇ ਜੰਗਲਾਂ ਵਿੱਚ ਬਿਰਾਜਮਾਨ ਸਨ। ਜਿੱਥੇ ਦੀ ਧਰਤੀ ਗੋਰਖਮਤਾ ਕਹਾਉਂਦੀ ਸੀ। ਸਿੱਧਾਂ ਨੇ ਆਪਣੀ ਧਰਤੀ ਜਣਾਉਣ ਲਈ ਇਕ ਬਾਲਕ ਨੂੰ ਟੋਆ ਪੁੱਟ ਕੇ ਧਰਤੀ 'ਚ ਦਬਾ ਦਿੱਤਾ ਤੇ (ਛੋਟੀ ਮੋਰੀ ਸਾਹ ਲੈਣ ਲਈ ਰੱਖ ਦਿੱਤੀ) ਜਦੋਂ ਸਿੱਧ ਅਵਾਜ਼ ਦੇ ਕੇ ਪੁੱਛਣ ਹੇ ਧਰਤੀ! ਤੂੰ ਕਿਸਦੀ ਹੈਂ ਤਾਂ ਹੇਠਾਂ ਤੋਂ ਬਾਲਕ ਸਿੱਧਾਂ ਦੀ ਆਖੇ। ਗੁਰੂ ਜੀ ਨੇ ਆਪਣੀ ਸ਼ਕਤੀ ਨਾਲ ਉਸਨੂੰ ਮਾਰ ਦਿੱਤਾ ਤੇ ਅਖੀਰ ਸਿੱਧ ਹਾਰ ਕੇ ਚਰਨੀਂ ਪਏ ਤੇ ਉਨ੍ਹਾਂ ਦੇ ਬੇਨਤੀ ਕਰਨ ਉਤੇ ਗੁਰੂ ਜੀ ਨੇ ਬਾਲਕ ਨੂੰ ਜੀਵਤ ਕੀਤਾ। ਭਾਵ ਜੀਵਨ ਤੇ ਮੌਤ ਗੁਰੂ ਦੇ ਵੱਸ ਵਿੱਚ ਹੈ।

## ਸਤਿਗੁਰੂ ਸਮਰੱਥ ਹੈ *(ਭਾਈ ਮਰਦਾਨੇ ਨੇ ਗੰਗਾ ਲਿਆਉਣੀ)*

**ਸ੍ਵੈਯਾ:** **ਕਹੈਂ ਸਿੱਧ, 'ਹੇ ਨਾਨਕ! ਗੰਗ ਸਦਾਇ ਲਿਹੁ, ਇਹਠਾਂ ਜੇ ਤੋਹਿ ਸ਼ਕਤਿ ਮਹਾਨਾ।'**
**ਤਿਨ ਕੇ ਉਰ ਭਰਮ ਨਿਵਾਰਨ ਕੋ, ਗੁਰੂ ਫਹੁੜੀ ਦੇਇ ਪਠਯੋ ਮਰਦਾਨਾ।**
**ਸੰਗ ਫਹੁੜੀ ਗੰਗ ਘਸੀਟ ਲਈ, ਆਇ ਗੁਰੂ ਪਗ ਬੰਦ ਕਰੀ, ਬੰਦ ਪਾਨਾ।**
**ਪਿਖਿ ਸਿੱਧਨ ਉਰਿ ਵਿਸਮਾਦ ਭਯਾ, ਗੁਰ ਕੇ ਪਦ ਗਹਿ, ਕਰੀ ਭੁਲ ਬਖਸ਼ਾਨਾ॥ ੮੨॥**

**ਸ਼ਬਦਾਰਥ:** ਪਠਯੋ – ਭੇਜਿਆ, ਪਗ – ਚਰਣ, ਪਿਖਿ – ਦੇਖਕੇ।

**ਵਿਆਖਿਆ:** ਸਿੱਧ ਕਹਿਣ ਲੱਗੇ ਕਿ ਹੇ ਨਾਨਕ! ਜੇਕਰ ਤੁਹਾਡੇ ਵਿੱਚ ਵੱਡੀ ਸ਼ਕਤੀ ਹੈ ਤਾਂ ਗੰਗਾ ਨੂੰ ਇੱਥੇ ਬੁਲਾਓ। ਉਨ੍ਹਾਂ ਦੇ ਦਿਲਾਂ ਦਾ ਭਰਮ ਦੂਰ ਕਰਨ ਲਈ ਗੁਰੂ ਜੀ ਨੇ ਫਹੁੜੀ ਦੇਕੇ ਭਾਈ ਮਰਦਾਨੇ ਨੂੰ ਨਦੀ ਲਿਆਉਣ ਲਈ ਭੇਜਿਆ। ਮਰਦਾਨਾ ਜੀ ਨੇ ਗੁਰੂ ਨਾਨਕ ਦੇਵ ਜੀ ਦਾ ਨਾਮ ਲੈਕੇ ਨਦੀ ਨੂੰ ਫਹੁੜੀ ਨਾਲ ਘਸੀਟ ਲਿਆਂਦਾ ਤੇ ਨਦੀ ਦੀ ਧਾਰਾ ਪਿੱਛੇ-ਪਿੱਛੇ ਆ ਗਈ ਤੇ ਹੱਥ ਜੋੜ ਕੇ ਆਕੇ ਗੁਰੂ ਜੀ ਦੇ

ਚਰਨਾਂ ਉੱਪਰ ਨਮਸ਼ਕਾਰ ਕੀਤੀ। ਸਿੱਧ ਇਹ ਵੇਖਕੇ ਮਨਾਂ ਵਿੱਚ ਹੈਰਾਨ ਹੋਏ ਤੇ ਗੁਰੂ ਜੀ ਦੇ ਚਰਨ ਫੜਕੇ ਭੁੱਲ ਬਖਸ਼ਾਈ। ਅੱਜ ਵੀ ਨਾਨਕ ਮਤੇ ਕੋਲ ਉਸ ਨਦੀਧਾਰਾ ਨੂੰ 'ਫਹੁੜੀ ਗੰਗਾ' ਦੇ ਨਾਮ ਨਾਲ ਹੀ ਜਾਣਿਆ ਜਾਂਦਾ ਹੈ।

## ਸਿੱਖ ਨਿਵਾਜ਼ ਸਤਿਗੁਰੂ (ਭਾਈ ਮਰਦਾਨੇ ਦੀ ਪੂਜਾ ਕਰਾਈ)

**ਸ੍ਵੈਯਾ:** **ਜੱਗ ਗੁਰੂ ਪੂਜਤ – ਨਹਿੰ ਮਮ ਪੂਜਾ – ਉਰਿ ਬਾਤ ਭਾਈ ਮਰਦਾਨੇ ਠਾਨੀ।**
**ਤਿਹ ਮਨ ਕੀ ਜਾਨਿ ਕੇ ਗ੍ਰਾਮ ਪਠਾ, ਤਹਿੰ ਕੇ ਨਰ ਪਦ ਪਏ, ਜਾਨਿ ਮਹਾਨੀ।**
**ਤਿਨ ਅਸਨ ਬਸਨ ਸੰਗ ਪੂਜ ਕਰੀ, ਬਹੁ ਦਰਬ ਧਰੈਂ ਪਦ ਸੀਸ ਨਿਵਾਨੀ।**
**ਪਿਖਿ ਮਹਿਮਾ ਨਿਜ ਉਰ ਮੇਂ ਹਰਖਾ, ਗੁਰੂ ਸਿੱਖ ਨਿਵਾਜ਼, ਗਰੀਬਨ ਦਾਨੀ॥ ੯੩॥**

**ਸ਼ਬਦਾਰਥ:** ਗ੍ਰਾਮ – ਪਿੰਡ, ਪਠਾ – ਭੇਜਿਆ, ਅਸਨ – ਭੋਜਨ, ਬਸਨ – ਬਸਤ੍ਰ, ਦਰਬ – ਧਨ।

**ਵਿਆਖਿਆ:** ਇੱਕ ਦਿਨ ਭਾਈ ਮਰਦਾਨੇ ਦੇ ਦਿਲ ਵਿੱਚ ਇੱਕ ਗੱਲ ਆਈ ਕਿ (ਅਸੀਂ ਦੁਨੀਆਂ ਵਿੱਚ ਵਿਚਰਦੇ ਹਾਂ।) ਸਾਰਾ ਜਗਤ ਗੁਰੂ ਜੀ ਦੀ ਹੀ ਪੂਜਾ ਕਰਦਾ ਹੈ ਕਦੇ ਮੇਰੀ ਪੂਜਾ ਕਿਸੇ ਨੇ ਨਹੀਂ ਕੀਤੀ। ਗੁਰੂ ਜੀ ਨੇ ਉਸਦੇ ਮਨ ਦੀ ਜਾਣਕੇ ਉਸਨੂੰ ਇੱਕ ਪਿੰਡ ਵਿੱਚ ਭੇਜਿਆ। ਉਥੇ ਦੇ ਲੋਕਾਂ ਨੇ ਮਰਦਾਨਾ ਜੀ ਨੂੰ ਮਹਾਨ ਸਿੱਖ ਜਾਣਕੇ ਚਰਨ ਪਰਸੇ। ਬਹੁਤ ਸਾਰੇ ਭੋਜਨ ਛਕਾਏ, ਬਸਤ੍ਰ ਭੇਟ ਕੀਤੇ ਤੇ ਚਰਨਾਂ 'ਚ ਧਨ ਰੱਖ ਕੇ ਮੱਥਾ ਟੇਕਿਆ। ਗੁਰੂ ਜੀ ਦੀ ਇਹ ਮਹਿਮਾ ਦੇਖਕੇ ਮਰਦਾਨਾ ਜੀ ਸਮਝ ਗਏ ਤੇ ਮਨ ਵਿੱਚ ਬਹੁਤ ਪ੍ਰਸੰਨ ਹੋਏ। ਸੋਚਣ ਲੱਗੇ ਕਿ ਸਚਮੁੱਚ ਗੁਰੂ ਜੀ ਸਿੱਖ ਨਿਵਾਜ਼ ਤੇ ਗਰੀਬਾਂ ਲਈ ਦਾਤੇ ਹਨ।

## ਮ੍ਰਿਤਕ ਕੋ ਜੀਵਾਲਨਹਾਰ ਸਤਿਗੁਰੂ (ਸਿਕੰਦਰ ਲੋਧੀ ਦਾ ਹਾਥੀ ਜ਼ਿੰਦਾ ਕਰਨਾ)

**ਸ੍ਵੈਯਾ:** **ਗਜ ਏਕ ਦਿਲੀਸ਼ ਕੋ ਮ੍ਰਿਤੁ ਭਯਾ, ਸੁਨਿ ਬੈਨ ਮਹਾਵਤ ਕੇ ਗੁਰ ਆਯੋ।**
**ਕਰਿ ਬੰਦ ਰੁਦਨ ਕਰਿ ਅਰਜ਼ ਕਰੇ, 'ਤੁਮ ਸੰਤ ਹੋ ਅੱਲਾਹ ਕੇ ਮਨ ਭਾਯੋ।**
**ਇਸ ਗਜ ਸੰਗ ਹਮਰੀ ਕ੍ਰਿਤ ਮਰੀ, ਕਿਰਪਾ ਕਰਿ ਗੈਬਰ ਦੀਓ ਜੀਵਾਯੋ।'**
**ਕਰੁਣਾਕਰ ਜਲ ਮੰਗਵਾ ਛਿੜਕਾ, ਗਜ ਜੀਵਤ ਭਾ, ਨਰ ਉਰਿ ਹਰਖਾਯੋ॥ ੯੪॥**

**ਸ਼ਬਦਾਰਥ:** ਗਜ – ਹਾਥੀ, ਦਿਲੀਸ਼ – ਦਿੱਲੀ ਦਾ ਬਾਦਸ਼ਾਹ, ਸਿਕੰਦਰ ਲੋਧੀ, ਬੰਦ – ਨਮਸਕਾਰ, ਰੁਦਨ – ਰੋਣਾ, ਗੈਬਰ – ਹਾਥੀ, ਕਰੁਣਾਕਾਰ – ਕ੍ਰਿਪਾ ਦੀ ਖਾਣ।

**ਵਿਆਖਿਆ:** ਦਿੱਲੀ ਦੇ ਬਾਦਸ਼ਾਹ ਸਿਕੰਦਰ ਲੋਧੀ ਦਾ ਇੱਕ ਹਾਥੀ ਮਰ ਗਿਆ। ਮਹਾਵਤ ਉੱਚੀ-ਉੱਚੀ ਰੋ ਰਿਹਾ ਸੀ। ਉਸਦੇ ਵੈਣ ਸੁਣਕੇ ਲੰਘੇ ਜਾਂਦੇ ਗੁਰੂ ਜੀ ਉਸ ਕੋਲ ਰੁਕੇ ਤੇ ਕਾਰਨ ਪੁੱਛਿਆ। ਮਹਾਵਤ ਨੇ ਰੋਂਦਿਆਂ ਹੋਇਆਂ ਨਮਸਕਾਰ ਕਰਕੇ ਬੇਨਤੀ ਕੀਤੀ ਕਿ ਆਪ ਤਾਂ ਅੱਲਾ ਤੋਂ ਵਰੋਸਾਏ ਸੰਤ ਨਜ਼ਰ ਆ ਰਹੇ ਹੋ। ਕਿਰਪਾ ਕਰਕੇ ਹਾਥੀ ਨੂੰ ਜ਼ਿੰਦਾ ਕਰ ਦਿਓ। ਨਹੀਂ ਤਾਂ ਇਸਦੇ ਨਾਲ ਹੀ ਮੇਰੀ ਰੋਜ਼ੀ ਰੋਟੀ ਵੀ ਮਾਰੀ ਗਈ ਹੈ। ਕ੍ਰਿਪਾ ਦੀ ਖਾਣ, ਗੁਰੂ ਨਾਨਕ ਦੇਵ ਜੀ ਨੇ ਜਲ ਮੰਗਵਾ ਕੇ ਵਾਹਿਗੁਰੂ ਕਹਿ ਛਿੜਕਿਆ ਤੇ ਮੂਆ ਹਾਥੀ ਜ਼ਿੰਦਾ ਹੋ ਗਿਆ। ਸਤਿਗੁਰੂ ਜੀ ਤਾਂ ਮ੍ਰਿਤਕ ਨੂੰ ਵੀ ਜੀਵਾਲਨਹਾਰ ਹਨ।

## ਬੰਦੀ ਛੋੜ ਸਤਿਗੁਰੂ (ਸਿਕੰਦਰ ਲੋਧੀ ਤੋਂ ਕੈਦੀ ਛੁਡਾਏ)

**ਸ੍ਵੈਯਾ:** **ਹਿਤ ਪਰਖਨ ਸ਼ਾਹ ਕਟੁ ਬੈਨ ਕਹੈ, 'ਜੇ ਪੂਰਨ ਫਿਰ ਗਜ ਦੀਓ ਜੀਵਾਯੋ।'**
**'ਨਹਿੰ ਜੀਵਨ ਮ੍ਰਿਤੁ ਹੈ ਜੀਵ ਕਰੇ, ਹੋਇ ਰਾਜਨ ਜੋ ਪ੍ਰਭੁ ਕੇ ਮਨਿ ਭਾਯੋ।'**

**ਪਿਖਿ ਇਛ ਵਿਪਰੀਤ ਮਨਿ ਰੋਸ ਕਰਾ, ਗੁਰੂ ਨਾਨਕ ਕੋ ਸ਼ਾਹ ਕੈਦ ਕਰਾਯੋ।**
**ਗੁਰੂ ਕੌਤਕ ਪਿਖਿ ਵਿਸਮਾਦ ਭਯਾ, ਸਭ ਬੰਦੀ ਸੰਗ ਗੁਰੂ ਮੁਕਤ ਕਰਾਯੋ॥ ੯੫॥**

**ਸ਼ਬਦਾਰਥ:** ਸ਼ਾਹ - ਸਿਕੰਦਰ ਲੋਧੀ, ਕਟੁ ਬੈਨ - ਕੌੜੇ ਬੋਲ, ਗਜ - ਹਾਥੀ, ਕਰੇ - ਹੱਥ ਵਿੱਚ।

**ਵਿਆਖਿਆ:** ਹਾਥੀ ਜ਼ਿੰਦਾ ਕਰਨ ਦੀ ਘਟਨਾ ਤੋਂ ਬਾਅਦ ਬਾਦਸ਼ਾਹ ਕੋਲ ਗੱਲ ਪਹੁੰਚੀ। ਉਸਨੇ ਗੁਰੂ ਜੀ ਨੂੰ ਸੱਦਿਆ। ਕਾਜ਼ੀ ਨੇ ਕਿਹਾ ਜੇ ਤੁਸੀਂ ਪੂਰਨ ਹੋ ਤਾਂ ਫਿਰ ਹਾਥੀ ਬਚਨ ਨਾਲ ਮਾਰੋ। ਗੁਰੂ ਜੀ ਨੇ ਖ਼ੁਦਾ ਦੀ ਮਰਜ਼ੀ ਕਿਹਾ ਤੇ ਹਾਥੀ ਮਰ ਗਿਆ। ਸ਼ਾਹ ਤੇ ਕਾਜ਼ੀ ਫਿਰ ਗੁਰੂ ਜੀ ਦੀ ਪਰਖ ਲਈ ਹਾਥੀ ਜ਼ਿੰਦਾ ਕਰਨ ਲਈ ਕਹਿਣ ਲੱਗੇ। ਪਰ ਗੁਰੂ ਨੇ ਕਿਹਾ ਕਿ ਜੀਵਨ ਤੇ ਮੌਤ ਬੰਦੇ ਦੇ ਹੱਥ ਵਿੱਚ ਨਹੀਂ ਸਗੋਂ ਜੋ ਪ੍ਰਭੂ ਨੂੰ ਭਾਉਂਦਾ ਹੈ ਉਹੋ ਹੁੰਦਾ ਹੈ। ਆਪਣੀ ਮਰਜ਼ੀ ਖਿਲਾਫ ਦੇਖਕੇ ਸ਼ਾਹ ਨੇ ਗੁਰੂ ਜੀ ਨੂੰ ਕੈਦ ਕਰਨ ਦਾ ਹੁਕਮ ਦਿੱਤਾ। ਪਾਸ ਖੜੇ ਪੀਰ ਨਿਜ਼ਾਮੁਦੀਨ ਨੇ ਬੇਨਤੀ ਕੀਤੀ। ਗੁਰੂ ਜੀ ਆਪ ਮੇਰੀ ਬੇਨਤੀ ਮੰਨ ਕੇ ਇਕ ਵਾਰ ਫਿਰ ਹਾਥੀ ਜ਼ਿੰਦਾ ਕਰ ਦੇਵੋ। ਮਰਦਾਨੇ ਨੇ ਫਿਰ ਗੁਰੂ ਜੀ ਦੀ ਆਗਿਆ ਅਨੁਸਾਰ ਵਾਹਿਗੁਰੂ ਕਹਿਕੇ ਜਲ ਛਿੜਕਿਆ ਤੇ ਹਾਥੀ ਜੀਵਤ ਹੋ ਗਿਆ। ਸਿਕੰਦਰ ਲੋਧੀ ਤੋਂ ਗੁਰੂ ਜੀ ਨੇ ਸਾਰੇ ਕੈਦੀ ਵੀ ਕਹਿ ਕੇ ਛੁਡਾ ਦਿੱਤੇ।

## *ਪਖੰਡ ਦਾ ਖੰਡਨ* *(ਦੰਭੀ ਬ੍ਰਾਹਮਣ ਨੂੰ ਉਪਦੇਸ਼)*

**ਸ੍ਵੈਯਾ:** **'ਧੋ ਤਨ ਪੇ ਦ੍ਵਾਦਸ ਤਿਲਕ ਰਚੇਂ, ਕਟਿ ਧੋਤੀ ਗਰਿ ਜੰਞੂ ਸੁਠ ਪਾਯੋ।**
**ਬੰਦ ਨੈਨ ਕਰੇਂ, ਬਗ ਧਯਾਨ ਧਰੇਂ, ਧਰਿ ਚੌਂਕੀ ਪਾਹਨ ਪੂਜ ਕਰਾਯੋ।**
**ਉਰਿ ਲੋਭ ਕੁ ਧਰਿ ਪਰਦਰਬ ਹਰੇਂ, ਨਿਜ ਆਂਟ ਕੇ ਸੰਗ ਗਹਿ ਨਾਕ ਦਿਖਾਯੋ।**
**ਨਿਜ ਸੌਂਜ ਔ ਠਾਕੁਰ ਕੀ ਸੁਧ ਨਹਿਂ, ਹੇ ਦਿਜ! ਕਿਮ ਗਯਾਨ ਤ੍ਰਿਲੋਕ ਪਾਯੋ॥ ੯੬॥**

**ਸ਼ਬਦਾਰਥ:** ਦ੍ਵਾਦਸ ਤਿਲਕ - ਬਾਰ੍ਹਾਂ ਤਿਲਕ ਜੋ ਹਿੰਦੂ ਲਾਉਂਦੇ ਹਨ, ਕਟਿ ਧੋਤੀ - ਕਮਰ ਨਾਲ ਧੋਤੀ, ਗਰਿ - ਗਲੇ, ਪਰਦਰਬ - ਪਰਾਇਆ ਧਨ, ਆਂਟ ਕੇ ਸੰਗ ਗਹਿ ਨਾਕ - ਅੰਗੂਠੇ ਤੇ ਨਾਲ ਦੀ ਉਂਗਲ ਸੰਗ ਨੱਕ ਫੜਕੇ।

**ਵਿਆਖਿਆ:** ਲਾਹੌਰ ਦੇ ਨੇੜੇ ਇੱਕ ਦੰਭੀ ਬ੍ਰਾਹਮਣ ਨਹਾ ਧੋ ਕੇ ਬਾਰ੍ਹਾਂ ਤਿਲਕ ਰਚ ਕੇ ਚੌਂਕੀ ਤੇ ਠਾਕਰ ਸਜਾ ਕੇ ਤਿੰਨਾਂ ਲੋਕਾਂ ਦਾ ਗਿਆਨੀ ਕਹਾ ਕੇ ਲੋਕਾਂ ਨੂੰ ਠਗਦਾ ਸੀ। ਗੁਰੂ ਜੀ ਨੇ ਉਸਦੇ ਨੇਤ੍ਰ ਮੀਟਿਆਂ ਚੌਂਕੀ ਪਿੱਠ ਪਿਛੇ ਕਰ ਦਿੱਤੀ ਤੇ ਬ੍ਰਾਹਮਣ ਵਿਆਕੁਲ ਹੋ ਕੇ ਢੂੰਡਣ ਲੱਗਾ ਤਾਂ ਉਸਨੂੰ ਆਖਦੇ ਹਨ) ਹੇ ਬ੍ਰਾਹਮਣ! ਸਰੀਰ ਧੋ ਕੇ ਬਾਰ੍ਹਾਂ ਤਿਲਕ ਰਚਦਾ ਹੈਂ, ਕਮਰ 'ਚ ਧੋਤੀ ਤੇ ਗਲੇ ਜੰਞੂ ਦਾ ਦਿਖਾਵਾ ਕੀਤਾ ਹੈ ਤੇ ਚੌਂਕੀ ਉਤੇ ਪੱਥਰ ਦੀਆਂ ਮੂਰਤੀਆਂ ਰੱਖਕੇ ਨੇਤ੍ਰ ਬੰਦ ਕਰਕੇ ਬਗਲ ਧਿਆਨ ਧਰਦਾ ਹੈਂ ਤੇ ਲੋਭ ਅਧੀਨ ਲੋਕਾਂ ਤੋਂ ਧਨ ਬਟੋਰਦਾ ਹੈਂ। ਆਪਣੇ ਅੰਗੂਠੇ ਤੇ ਸਾਥ ਦੀ ਉਂਗਲ ਨਾਲ ਨੱਕ ਫੜਕੇ ਢੌਂਗ ਕਰਦਾ ਹੈਂ ਤੇ ਆਖਦਾ ਹੈਂ ਕਿ ਮੈਨੂੰ ਤਿੰਨਾਂ ਲੋਕਾਂ ਦਾ ਗਿਆਨ ਹੈ। ਹੁਣ ਤੈਨੂੰ ਆਪਣੀ ਚੌਂਕੀ ਤੇ ਠਾਕੁਰ ਦੀ ਹੀ ਸੁੱਧ ਨਹੀਂ, ਫਿਰ ਤੂੰ ਤਿੰਨਾਂ ਲੋਕਾਂ ਦਾ ਗਿਆਤਾ ਕਿਵੇਂ ਹੈਂ? ਸੁਣਕੇ ਬ੍ਰਾਹਮਣ ਨੇ ਸ਼ਰਮਿੰਦਗੀ ਨਾਲ ਖਿਮਾਂ ਮੰਗੀ।

## *ਨੇਕੀ ਦਾ ਵਿਸਥਾਰ* *(ਸਾਖੀ ਉਜੜ ਜਾਵੋ ਤੇ ਵੱਸਦੇ ਰਹੋ)*

**ਸ੍ਵੈਯਾ:** **ਨਰ ਭਲੇ ਗੁਰੂ ਮਨ ਲਾਗਤ ਨੀਕੋ, ਬੁਰਿਅਨ ਰੀਤ ਨ ਗੁਰੂ ਮਨਿ ਭਾਏ।**
**ਗੁਰੂ ਨਾਨਕ ਸੇਵ ਕਰੀ ਇੱਕ ਗ੍ਰਾਮਿਨ, 'ਉੱਜੜ ਜਾਹੁ ਤੁਮ' ਵਾਕ ਅਲਾਏ।**

**ਅਨ ਗ੍ਰਾਮਿਨ ਨੇ ਕਟੁ ਬੈਨ ਕਹੇ, 'ਤੁਮ ਬਸਤ ਰਹੋ' ਗੁਰੂ ਬਚਨ ਭਨਾਏ।**
**ਗੁਰੂ ਸਕੁਚਿ ਚਹੈਂ ਬੁਰਿਆਈ ਕਾ, ਸ਼ੁਭ ਕਰਮਨ ਕੋ ਵਿਸਤਾਰਨ ਚਾਏ॥ ੮੭॥**

**ਸ਼ਬਦਾਰਥ:** ਨੀਕੋ - ਚੰਗੇ, ਗ੍ਰਾਮਿਨ - ਪਿੰਡ ਦੇ ਲੋਕ, ਕਟੁਬੈਨ - ਕੌੜੇ ਬੋਲ, ਸਕੁਚਿ - ਸੰਕੋਚ।

**ਵਿਆਖਿਆ:** ਭਲੇ ਬੰਦੇ ਗੁਰੂ ਜੀ ਦੇ ਮਨ ਨੂੰ ਚੰਗੇ ਲੱਗਦੇ ਹਨ ਤੇ ਬੁਰਿਆਂ ਦੀ ਰੀਤ ਗੁਰੂ ਦੇ ਮਨ ਨੂੰ ਨਹੀਂ ਭਾਉਂਦੀ। ਗੁਰੂ ਨਾਨਕ ਦੇਵ ਜੀ ਇੱਕ ਪਿੰਡ ਵਿੱਚ ਗਏ ਤੇ ਉਥੇ ਦੇ ਲੋਕਾਂ ਨੇ ਗੁਰੂ ਜੀ ਦਾ ਬੜਾ ਅਦਬ ਤੇ ਸੇਵਾ ਕੀਤੀ। ਗੁਰੂ ਜੀ ਉਨ੍ਹਾਂ ਪ੍ਰਤੀ ਕਹਿਣ ਲੱਗੇ ਕਿ ਤੁਸੀਂ ਉੱਜੜ ਜਾਵੋ। ਹੋਰ ਦੂਜੇ ਪਿੰਡ 'ਚ ਗਏ ਤਾਂ ਉਥੋਂ ਦੇ ਲੋਕਾਂ ਨੇ ਕੌੜੇ ਬੋਲ ਬੋਲੇ ਤੇ ਕੋਈ ਸੇਵਾ ਨਾ ਕੀਤੀ। ਗੁਰੂ ਜੀ ਨੇ ਉਨ੍ਹਾਂ ਪ੍ਰਤੀ ਕਿਹਾ ਕਿ 'ਵੱਸਦੇ ਰਹੋ'। ਭਾਵ ਤਾਂ ਇਹੋ ਹੈ ਕਿ ਗੁਰੂ ਜੀ ਬੁਰਿਆਈ ਦਾ ਸੰਕੋਚ ਤੇ ਨੇਕੀ ਦਾ ਵਿਸਤਾਰ ਚਾਹੁੰਦੇ ਹਨ।

## ਲੋਭ ਬਲੀ

*(ਸਾਖੀ ਭਾਈ ਮਰਦਾਨੇ ਦੀ)*

**ਸ੍ਵੈਯਾ:** **ਨਿਜ ਤੰਦਨ ਸੰਗ ਬੱਧਾ ਜੱਗ ਕੋ, ਬਡ ਲੋਭ ਬਲੀ ਜੀਵਨ ਭ੍ਰਮਾਵੈ।**
**ਹਿਤ ਲੋਭ ਕੇ ਮੀਨ ਗਰੇ ਬਨਛੀ, ਚਨੇਮੁਸਠ ਕੇ ਹਿਤ ਕਪਿ ਆਪ ਬੰਧਾਵੈ।**
**ਭਈ ਪੂਜ ਮਿਲਾ ਮਰਦਾਨੇ ਧਨ, ਗੁਰੂ ਬਚਨ ਕੋ ਤਜਿ, ਬੰਨ੍ਹਿ ਗਾਂਠ ਲਿਆਵੈ।**
**ਨਰ! ਲੋਭ ਕੋ ਤਜਿ ਹਰਿ ਨਾਮ ਭਜੋ, ਇਸ ਲੋਭ ਕੇ ਸੰਗ ਜਗ ਦੂਖਨ ਪਾਵੈ॥ ੮੮॥**

**ਸ਼ਬਦਾਰਥ:** ਨਿੱਜ ਤੰਦਨ - ਆਪਣੀਆਂ ਤੰਦਾਂ ਨਾਲ, ਮੀਨ - ਮੱਛੀ, ਬਨਛੀ - ਕੁੰਡੀ, ਚਨੇਮੁਸਟ - ਛੋਲਿਆਂ ਦੀ ਮੁੱਠ, ਕਪਿ - ਬਾਂਦਰ, ਗਾਂਠ - ਗੰਢ।

**ਵਿਆਖਿਆ:** ਲੋਭ ਨੇ ਆਪਣੀਆਂ ਮਜ਼ਬੂਤ ਤੰਦਾਂ ਨਾਲ ਸਾਰੇ ਸੰਸਾਰ ਨੂੰ ਬੰਨ੍ਹਿਆ ਹੋਇਆ ਹੈ। ਇਹ ਬੜਾ ਬਲੀ ਹੈ ਤੇ ਜੀਵਾਂ ਨੂੰ ਭ੍ਰਮਾ ਰਿਹਾ ਹੈ। ਖਾਣ ਦੇ ਲਾਲਚ ਕਰਕੇ ਹੀ ਮੱਛੀ ਦੇ ਗਲ ਵਿੱਚ ਕੁੰਡੀ ਫਸਦੀ ਹੈ ਤੇ ਮੁੱਠੀ ਛੋਲਿਆਂ ਦੇ ਲਾਲਚ ਕਰਕੇ ਬਾਂਦਰ ਆਪਣਾ ਆਪ ਬੰਨ੍ਹਾ ਲੈਂਦਾ ਹੈ। ਜਦੋਂ ਭਾਈ ਮਰਦਾਨੇ ਦੀ ਪੂਜਾ ਹੋਈ ਤੇ ਧਨ ਮਿਲਿਆ ਤਾਂ ਮਰਦਾਨੇ ਨੇ ਵੀ ਭ੍ਰਮ ਕੇ ਗੁਰੂ ਦੇ ਬਚਨ ਭੁਲਾ ਦਿੱਤੇ (ਜੋ ਕਿਹਾ ਸੀ ਕਿ ਧਨ ਲੈ ਕੇ ਨਾ ਆਵੀਂ) ਅਤੇ ਗਠੜੀ ਬੰਨ੍ਹ ਕੇ ਧਨ ਦੀ ਲੈ ਆਇਆ। ਹੇ ਲੋਕੋ! ਲੋਭ ਨੂੰ ਛੱਡ ਕੇ ਹਰਿ ਨਾਮ ਭਜੋ। ਇਸ ਲੋਭ ਕਾਰਨ ਸੰਸਾਰ ਦੁੱਖ ਹੀ ਪਾ ਰਿਹਾ ਹੈ।

## ਪਤਿਤ ਪਾਵਨ ਗੁਰੂ ਤੇ ਸਤਸੰਗ ਮਹਿਮਾ

*(ਸੱਤਘਰਾਂ ਦਾ ਦੁਖੀ ਸ਼ਾਹ)*

**ਸ੍ਵੈਯਾ:** **ਨਿਜ ਨਾਰਿ ਕੇ ਮੋਹ, ਸ਼ਾਹ ਲਿੰਗ ਕਟਾ, ਪਰ ਚੰਚਲ ਨਾਰਿ ਨੇ ਕਪਟ ਕਮਾਯਾ।**
**ਕਾਮਾਤੁਰ ਹੋਇ ਪਰ ਨਰਨ ਰੱਤੀ, ਪਿਖਿ ਸ਼ਾਹ ਬਿਭਚਾਰ, ਸੰਤਾਪ ਹੰਢਾਯਾ।**
**ਗੁਰੂ ਭੇਟਤ, ਨਰ ਨਿਜ ਹਾਲ ਕਹਾ, ਗੁਰੂ ਬਿਨਤੀ ਸੁਨਿ, ਤਿਸਿ ਧਨ ਸਮਝਾਯਾ।**
**ਗੁਰੂ ਸੰਗ ਔ ਬਚ ਸੁਨਿ ਪਾਰ ਭਈ, ਗੁਰੂ ਪਤਿਤ ਪਾਵਨ ਤਾਂਹਿ ਨਾਮ ਕਹਾਯਾ॥ ੮੯॥**

**ਸ਼ਬਦਾਰਥ:** ਨਿਜ ਨਾਰਿ - ਆਪਣੀ ਇਸਤ੍ਰੀ, ਕਪਟ - ਧੋਖਾ, ਕਾਮਾਤੁਰ - ਕਾਮ ਵਾਸ਼ਨਾ ਕਰਕੇ ਦੁਖੀ, ਧਨ - ਇਸਤ੍ਰੀ, ਪਤਿਤ - ਡਿਗਿਆ ਹੋਇਆ।

**ਵਿਆਖਿਆ:** ਜ਼ਿਲ੍ਹਾ ਮਿੰਟਗੁਮਰੀ ਦੇ ਪਿੰਡ ਸੱਤਘਰਾਂ ਦੇ ਇਕ ਸ਼ਾਹੂਕਾਰ ਨੇ ਆਪਣੀ ਪਤਨੀ ਦੇ ਮੋਹ ਵਿੱਚ ਆਕੇ ਆਪਣਾ ਲਿੰਗ ਹੀ ਕੱਟ ਦਿੱਤਾ। ਪਰੰਤੂ ਚੰਚਲ ਔਰਤ ਨੇ ਪਤੀ ਨਾਲ ਧੋਖਾ ਕੀਤਾ। ਉਹ ਕਾਮ ਪੀੜਤ ਹੋ ਕੇ ਪਰਾਏ ਮਰਦਾਂ ਨਾਲ ਰੱਤੀ ਗਈ। ਹਰ ਰੋਜ਼ ਘਰ ਵਿੱਚ ਵਿਭਚਾਰ ਹੋਣ ਲੱਗਾ ਤੇ ਦੇਖ ਕੇ ਸ਼ਾਹੂਕਾਰ ਬੜਾ ਦੁਖੀ ਹੁੰਦਾ। ਜਦੋਂ ਗੁਰੂ ਨਾਨਕ ਦੇਵ ਜੀ ਉਥੇ ਗਏ ਤਾਂ ਦੁਖੀ ਸ਼ਾਹ ਨੇ ਗੁਰੂ ਜੀ ਕੋਲ ਆਪਣਾ

ਦੁੱਖ ਦੱਸਿਆ। ਗੁਰੂ ਜੀ ਨੇ ਉਸਦੀ ਪਤਨੀ ਨੂੰ ਸਮਝਾਇਆ ਤੇ ਮਿਹਰ ਕੀਤੀ। (ਉਹ ਮੁੜ ਪਤੀਵਰਤਾ ਧਰਮ ਨੂੰ ਸਮਝ ਗਈ)। ਗੁਰੂ ਦੇ ਬਚਨ ਮੰਨ ਕੇ ਉਹ ਸੁਧਰ ਗਈ। ਇਸੇ ਕਰਕੇ ਤਾਂ ਗੁਰੂ ਜੀ ਨੂੰ ਪਤਿਤ ਪਾਵਨ ਕਿਹਾ ਗਿਆ ਹੈ। (ਸੱਤਘਰਾਂ ਜ਼ਿਲ੍ਹਾ ਮਿੰਟਗੁਮਰੀ ਪਾਕਿਸਤਾਨ 'ਚ ਹੈ, ਉਥੇ ਗੁਰੂ ਜੀ ਦੀ ਯਾਦਗਾਰ 'ਚ ਗੁਰਦੁਆਰਾ ਹੈ ਤੇ ਇਹ ਕਥਾ ਪਿੰਡ 'ਚ ਅੱਜ ਵੀ ਪ੍ਰਚੱਲਤ ਹੈ।)

## ਗਰੀਬ ਨਿਵਾਜ਼ ਤੇ ਕਰੁਣਾਨਿਧ ਸਤਿਗੁਰੂ (ਸਾਖੀ ਕੋਹੜੀ ਫਕੀਰ ਦੀ)

**ਸ੍ਵੈਯਾ:** **ਭਾ ਏਕ ਫਕੀਰ ਕੋ ਤਨ ਕੁਸਟੀ, ਕਰ ਪਾਦ ਗਰੇ, ਤਨਿ ਰੁਧਿਰ ਬਹਿਓ ਹੈ।**
**ਲਖਿ ਛੂਤ ਨ ਕੋ ਤਿਸ ਸੰਗ ਕਰੇ, ਬਡੁ ਆਤੁਰ ਨਿਜ ਦੇਹਿ ਦੁਖ ਸਹਿਓ ਹੈ।**
**ਗੁਰੂ ਨਾਨਕ ਤਿਹ ਢਿਗ ਆਨਿ ਬਹੈ, ਕਰੁਣਾਸਿੰਧ ਨਿਜ ਮੁਖਿ ਸ਼ਬਦ ਕਹਿਓ ਹੈ।**
**ਸੁਨਿ ਸ਼ਬਦ ਗੁਰੂ, ਤਿਹ ਕੁਸ਼ਟ ਨਸਾ, ਤਾਂਹਿ ਪਦ ਗੁਰੂ ਗਰੀਬ ਨਿਵਾਜ਼ ਲਹਿਓ ਹੈ ॥ ੯੦ ॥**

**ਸ਼ਬਦਾਰਥ:** ਭਾ - ਭਯਾ, ਹੋਇਆ, ਕੁਸਟੀ - ਕੋਹੜੀ, ਕਰ ਪਾਦ ਗਰੇ - ਹੱਥ ਪੈਰ ਗਲ ਗਏ, ਰੁਧਿਰ - ਖ਼ੂਨ, ਲਖਿ ਛੂਤ - ਛੂਤ ਜਾਣਕੇ, ਆਤੁਰ - ਦੁਖੀ।

**ਵਿਆਖਿਆ:** ਦੀਪਾਲਪੁਰ ਲਾਗੇ, ਇਕ ਕੋਹੜੀ ਫਕੀਰ ਰਹਿ ਰਿਹਾ ਸੀ, ਜਿਸਦੇ ਹੱਥ ਪੈਰ ਗਲ ਚੁੱਕੇ ਸਨ ਤੇ ਸਰੀਰ ਵਿਚੋਂ ਲਹੂ ਪੀਕ ਚੋਂਦਾ ਸੀ। ਛੂਤ ਦੀ ਬੀਮਾਰੀ ਜਾਣਕੇ ਉਸ ਦੇ ਕੋਈ ਨੇੜੇ ਨਹੀਂ ਬਹਿੰਦਾ ਸੀ। ਆਪਣੇ ਸਰੀਰ ਦੇ ਦੁੱਖ ਝੱਲਦਾ ਫਕੀਰ ਬੜਾ ਦੁਖੀ ਸੀ। ਗੁਰੂ ਨਾਨਕ ਦੇਵ ਜੀ ਯਾਤਰਾ ਕਰਦੇ ਉਸ ਕੋਲ ਪਹੁੰਚੇ ਤੇ ਬੈਠ ਗਏ। ਕਰੁਣਾ ਦੇ ਸਮੁੰਦਰ ਗੁਰੂ ਜੀ ਨੇ ਧਨਾਸਰੀ ਰਾਗ ਵਿਚ 'ਜੀਉ ਤਪਤੁ ਹੈ ਬਾਰੋ ਬਾਰ ॥ ਤਪਿ ਤਪਿ ਖਪੈ ਬਹੁਤੁ ਬੇਕਾਰ ॥' (ਪੰਨਾ ੬੬੧) ਵਾਲਾ ਸ਼ਬਦ ਗਾਇਆ। ਗੁਰਬਾਣੀ ਦੇ ਸ਼ਬਦ ਨੂੰ ਸੁਣਕੇ ਕੋਹੜੀ ਨੂੰ ਸ਼ਾਂਤੀ ਮਿਲੀ ਤੇ ਉਸਦਾ ਕੋਹੜ ਦੂਰ ਹੋ ਗਿਆ। ਤਾਂਹੀ ਤਾਂ ਗੁਰੂ ਜੀ ਨੂੰ ਗਰੀਬ-ਨਿਵਾਜ਼ ਤੇ ਕਰੁਣਾਨਿਧ ਕਿਹਾ ਜਾਂਦਾ ਹੈ।

## ਸਤਿਗੁਰੂ ਤ੍ਰੈਕਾਲ ਗਿਆਤਾ ਹੈ (ਭਾਈ ਲਾਲੋ ਨੂੰ ਬਾਬਰ ਸਬੰਧੀ ਜਾਣਕਾਰੀ)

**ਸ੍ਵੈਯਾ:** **ਤ੍ਰਿਲੋਕਨ ਖੰਡਨ ਬ੍ਰਹਮੰਡਨ, ਸ੍ਰੀ ਸਤਿਗੁਰੂ ਹ੍ਵੈ ਤ੍ਰੈਕਾਲ ਗਯਾਤਾ।**
**ਕਰ ਆਮਲ ਸਮ ਸਭ ਸ੍ਰਿਸ਼ਟਿ ਪਿਖੈ, ਕਿਆ ਹੈ ਸੀ, ਹੋਸੀ ਜਗਿ ਵਰਤਾਤਾ।**
**ਸ੍ਰੀ ਨਾਨਕ ਕਾਲ ਕੀ ਜਾਨਿ ਗਤੀ, ਸਿੱਖ ਲਾਲੋ ਸੰਗ ਕਰੀ ਬਖਿਆਤਾ।**
**'ਚੜ੍ਹਿ ਕਾਬਲੋਂ ਬਾਬਰ ਆਵਤ ਹੈ, ਪਤ ਸੰਪਤਿ ਜਾਨ ਕਰੇ ਸੰਘਯਾਤਾ॥ ੯੧ ॥**

**ਸ਼ਬਦਾਰਥ:** ਤ੍ਰੈਕਾਲ ਗਿਆਤਾ - ਤਿੰਨਾਂ ਕਾਲਾਂ ਦੇ ਜਾਨਣਹਾਰੇ। ਕਰ ਆਮਲ - ਹੱਥ ਉਤੇ ਟਿਕਾਏ ਆਵਲੇ ਵਾਂਗੂ, ਪਤ - ਇੱਜ਼ਤ, ਸੰਘਯਾਤਾ - ਸੰਘਾਰ।

**ਵਿਆਖਿਆ:** (ਜਦੋਂ ਗੁਰੂ ਜੀ ਦੁਬਾਰਾ ਏਮਨਾਬਾਦ ਗਏ ਤਾਂ ਬਾਹਰ ਰੋੜੀ ਸਾਹਿਬ ਦੇ ਸਥਾਨ ਉਤੇ ਬੈਠ ਗਏ ਤੇ ਭਾਈ ਮਰਦਾਨੇ ਨੂੰ ਭੇਜ ਕੇ ਭਾਈ ਲਾਲੋ ਨੂੰ ਵੀ ਉੱਥੇ ਹੀ ਸੱਦ ਲਿਆ। ਗੁਰੂ ਜੀ ਆਪਣੀ ਦਿੱਬ-ਦ੍ਰਿਸ਼ਟੀ ਨਾਲ ਏਮਨਾਬਾਦ ਦਾ ਭਵਿਖ ਦੇਖ ਕੇ ਭਾਈ ਲਾਲੋ ਨੂੰ ਸੰਬੋਧਨ ਕਰਕੇ ਆਖਦੇ) ਕਵੀ ਜੀ ਕਹਿੰਦੇ ਹਨ ਕਿ ਸਤਿਗੁਰੂ ਤ੍ਰੈਕਾਲ ਗਿਆਤਾ ਹਨ, ਤਿੰਨਾਂ ਲੋਕਾਂ ਖੰਡਾਂ ਬ੍ਰਹਮੰਡਾਂ ਦਾ ਹਰ ਸਮੇਂ ਗਿਆਨ ਹੈ। ਸਾਰੀ ਸ੍ਰਿਸ਼ਟੀ ਨੂੰ ਹੱਥ ਉਤੇ ਰੱਖੇ ਆਂਵਲੇ ਵਾਂਗ ਦੇਖਦੇ ਹਨ ਕਿ ਕਿਆ ਹੋ ਰਿਹਾ ਹੈ ਤੇ ਕਿਆ ਹੋਣ ਵਾਲਾ ਹੈ ਜੱਗ ਵਿੱਚ। ਗੁਰੂ ਜੀ ਨੇ ਸਮੇਂ ਦੀ ਚਾਲ ਦੇਖਕੇ ਆਪਣੇ ਸਿੱਖ ਭਾਈ ਲਾਲੋ ਨੂੰ ਕਿਹਾ ਕਿ ਹੇ ਲਾਲੋ! ਜੋ ਮੈਨੂੰ ਧੁਰੋਂ ਗਿਆਨ ਹੋ ਰਿਹਾ ਹੈ ਮੈਂ ਤੈਨੂੰ ਆਖਦਾ ਹਾਂ ਕਿ ਕਾਬਲੋਂ ਚੜ੍ਹ ਕੇ ਬਾਬਰ ਆ ਰਿਹਾ ਹੈ ਜੋ ਏਮਨਾਬਾਦ 'ਚ ਧਨ, ਇੱਜ਼ਤ, ਤੇ ਜਾਨਾਂ ਦਾ ਘਾਣ ਕਰੇਗਾ। ਗੁਰੂ ਜੀ ਨੇ ਇਥੇ ਤਿਲੰਗ ਰਾਗ ਵਿੱਚ

'ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥' (ਪੰਨਾ ੭੨੨) ਸ਼ਬਦ ਉਚਾਰਿਆ।

## ਵਾਹਿਗੁਰੂ ਗੁਰਮੰਤ੍ਰ ਦੀ ਮਹਿਮਾ *(ਭਾਈ ਮਰਦਾਨੇ ਮਗਰ ਘੋੜੇ ਨੇ ਆਪ ਆਉਣਾ)*

**ਸ੍ਵੈਯਾ:** **'ਨਿਜ ਪਾਨ ਕੇ ਸੰਗ ਰਬਾਬ ਛਿੜੋ, ਸੁਨਿ ਭਾ ਮਰਦਾਨੇ ਸ਼ਬਦ ਹੈ ਆਯੋ।'**
**'ਪ੍ਰਭੁ! ਕਰ ਮੇਂ ਵਾਗ, ਇਸ ਬਾਜ ਗਹੀ, ਕਿਸ ਛੇੜੋਂ, ਛਾਡੋਂ ਮੁਗਲ ਡਰਾਯੋ।'**
**'ਪ੍ਰਭੂ ਨਾਮ ਉਚਾਰ ਤੁਰੰਗ ਤਜੋ,' ਸੁਨਿ ਤਜਿ ਮਰਦਾਨਾ ਉਰਿ ਵਿਸਮਾਯੋ।**
**ਮੁਖਿ ਭਾਖਤ ਵਾਹਿਗੁਰੂ ਜਾਤ ਚਲਾ, ਪਿਛਵਾਰੇ ਆਪ ਹੀ ਬਾਜ ਸਿਧਾਯੋ॥ ੯੨॥**

**ਸ਼ਬਦਾਰਥ:** ਪਾਨ - ਹੱਥ, ਵਾਗ - ਘੋੜੇ ਦੀ ਵਾਗ, ਤੁਰੰਗ - ਘੋੜਾ, ਬਾਜ - ਘੋੜਾ।

**ਵਿਆਖਿਆ:** (ਜਦੋਂ ਏਮਨਾਬਾਦ 'ਚ ਗੁਰੂ ਜੀ ਤੇ ਭਾਈ ਮਰਦਾਨੇ ਨੂੰ ਬਾਬਰ ਦੇ ਸਿਪਾਹੀ ਲਿਜਾ ਰਹੇ ਸਨ ਤੇ ਭਾਈ ਮਰਦਾਨਾ ਜੀ ਮੁਗਲ ਦੇ ਘੋੜੇ ਦੀ ਵਾਗ ਪਕੜ ਕੇ ਚੱਲ ਰਹੇ ਸਨ ਤਾਂ ਗੁਰੂ ਜੀ ਆਖਦੇ ਹਨ) ਹੇ ਭਾਈ ਮਰਦਾਨੇ! ਬਾਣੀ ਆਈ ਹੈ। ਤੂੰ ਆਪਣੇ ਹੱਥਾਂ ਨਾਲ ਰਬਾਬ ਛੇੜ। ਗੁਰੂ ਜੀ ਦੇ ਬਚਨ ਸੁਣਕੇ ਭਾਈ ਮਰਦਾਨਾ ਕਹਿਣ ਲੱਗਾ ਕਿ ਗੁਰੂ ਜੀ! ਮੇਰੇ ਹੱਥਾਂ ਵਿੱਚ ਤਾਂ ਇਸ ਘੋੜੇ ਦੀ ਵਾਗ ਫੜੀ ਹੋਈ ਹੈ, ਮੈਂ ਰਬਾਬ ਕਿਵੇਂ ਛੇੜਾਂ? ਜੇ ਛੱਡਦਾ ਹਾਂ ਤੇ ਪਿੱਛੇ ਆ ਰਿਹਾ ਮੁਗਲ ਡਰਾ ਰਿਹਾ ਹੈ। ਗੁਰੂ ਜੀ ਨੇ ਕਿਹਾ ਕਿ ਤੂੰ 'ਵਾਹਿਗੁਰੂ' ਕਹਿ ਕੇ ਘੋੜਾ ਛੱਡ ਦੇ। ਭਾਈ ਮਰਦਾਨੇ ਨੇ ਉਵੇਂ ਕੀਤਾ ਤਾਂ ਪਿਛਾਂਹ ਵੇਖਕੇ ਹੈਰਾਨ ਰਹਿ ਗਿਆ ਕਿ ਘੋੜਾ ਆਪਣੇ ਆਪ ਹੀ ਮਰਦਾਨੇ ਦੇ ਪਿਛੇ-ਪਿਛੇ ਚਲਾ ਆ ਰਿਹਾ ਸੀ। ਇਹ ਸਭ 'ਵਾਹਿਗੁਰੂ' ਗੁਰਮੰਤ੍ਰ ਦੀ ਮਹਿਮਾ ਸੀ।

## ਬੰਦੀ ਛੋੜ ਸਤਿਗੁਰੂ *(ਏਮਨਾਬਾਦ 'ਚ ਬਾਬਰ ਤੋਂ ਕੈਦੀ ਛੁਡਾਉਣੇ)*

**ਸ੍ਵੈਯਾ:** **ਗਹਿ ਮੁਗਲਨ ਸਤਿਗੁਰੂ ਕੈਦ ਕਰੇ, ਸੰਗ ਸੰਗੀ ਜੁਗ ਬਾਲਾ ਮਰਦਾਨਾ।**
**ਸਮ ਬੰਦੀ ਚੱਕੀ ਪੀਸਨ ਦੇਇ, ਗੁਰੂ-ਚੱਕੀ ਆਪੇ ਪੀਸਤ ਦਾਨਾ।**
**ਸੁਨਿ ਪਿਖਿ ਬਾਬਰ ਵਿਸਮਾਦ ਭਯਾ, ਲਖਿ ਪੂਰਵਲੀ ਪਦ ਸੰਗ ਲਪਟਾਨਾ।**
**ਸਭ ਬੰਦੀ ਗੁਰ ਸੰਗ ਮੁਕਤ ਕਰੇ, ਕੋ ਬੰਧ ਸਕੇ, ਬੰਦਿ ਛੋੜ ਮਹਾਨਾ॥ ੯੩॥**

**ਸ਼ਬਦਾਰਥ:** ਗਹਿ - ਫੜਕੇ, ਜੁਗ - ਦੋਵੇਂ, ਪੂਰਵਲੀ - ਪੂਰੇ ਵਲੀ, ਪਦ - ਚਰਨ।

**ਵਿਆਖਿਆ:** ਏਮਨਾਬਾਦ ਨਗਰ 'ਚ ਮੁਗਲਾਂ ਨੇ ਫੜ ਕੇ ਗੁਰੂ ਜੀ ਨੂੰ ਕੈਦ ਕਰ ਲਿਆ ਤੇ ਦੋਵੇਂ ਸਾਥੀ ਭਾਈ ਬਾਲਾ ਤੇ ਮਰਦਾਨਾ ਜੀ ਵੀ ਨਾਲ ਹਨ। ਦੂਜੇ ਕੈਦੀਆਂ ਵਾਂਗ ਬੰਦੀਖਾਨੇ 'ਚ ਗੁਰੂ ਜੀ ਨੂੰ ਚੱਕੀ ਤੇ ਪੀਸਨਾ ਦਿੱਤਾ ਗਿਆ। ਗੁਰੂ ਜੀ ਸਤ ਕਰਤਾਰ ਕਹਿ ਰਹੇ ਸਨ ਤੇ ਚੱਕੀ ਆਪਣੇ ਆਪ ਹੀ ਦਾਣੇ ਪੀਸ ਰਹੀ ਸੀ। (ਸਿਪਾਹੀਆਂ ਨੇ ਬਾਬਰ ਨੂੰ ਇਹ ਖਬਰ ਦਿੱਤੀ) ਬਾਬਰ ਸੁਣਕੇ ਤੇ ਵੇਖਕੇ ਹੈਰਾਨ ਹੋਇਆਂ ਤੇ ਗੁਰੂ ਜੀ ਨੂੰ ਕੋਈ ਪੂਰਨ ਵਲੀ ਪਛਾਣ ਕੇ ਚਰਨਾਂ ਤੇ ਪਿਆ ਤੇ ਖਿਮਾਂ ਮੰਗੀ। ਗੁਰੂ ਜੀ ਦੇ ਕਹਿਣ 'ਤੇ ਬਾਬਰ ਨੇ ਸਾਰੇ ਕੈਦੀ ਮੁਕਤ ਕੀਤੇ। ਕਵੀ ਅੰਬਾਲਵੀ ਜੀ ਆਖਦੇ ਹਨ ਕਿ ਸਤਿਗੁਰੂ ਨਾਨਕ ਦੇਵ ਜੀ ਤਾਂ ਬੰਦੀ-ਦਾਤੇ ਹਨ। ਉਨ੍ਹਾਂ ਨੂੰ ਕੌਣ ਬੰਨ੍ਹ ਸਕਦਾ ਹੈ।

## ਸੇਵਕ ਦੇ ਰਾਖੇ ਸਤਿਗੁਰੂ *(ਬਾਬਰ ਹਮਲੇ ਸਮੇਂ, ਭਾਈ ਲਾਲੋ ਦੀ ਰਾਖੀ)*

**ਸ੍ਵੈਯਾ:** **ਗੁਰੂ ਸੇਵਕ ਜੋ ਗੁਰ ਸੇਵ ਕਰੇ, ਤਿਸਕਾ ਗੁਰੂ ਅੰਗ ਕਰੇ ਸਭ ਕਾਲਾ।**
**ਦੁੱਖ ਅਪਦਾ ਸੰਸੇ ਭਰਮ ਹਰੇ, ਨਿਜ ਦਾਸਨਿ ਅਰਿ ਗੁਰ ਮਾਰਹਿ ਜਾਲਾ।**

**ਜਬ ਬਾਬਰ ਕੀ ਮੰਦਿ ਚਾਲ ਪਿਖੀ, ਭਾਈ ਲਾਲੋ ਕੋ ਲੀਆ ਬਾਹਰ ਨਿਕਾਲਾ।**
**ਰਣ ਧੂਮ ਮਚੀ, ਪੁਰਿ ਨਾਸ ਭਈ, ਨਿਜ ਦਾਸ ਕੇ ਰਾਖੇ ਭੇ ਕ੍ਰਿਪਾਲਾ॥ ੯੪॥**

**ਸ਼ਬਦਾਰਥ:** ਅੰਗ - ਪੱਖ, ਅਪਦਾ - ਮੁਸੀਬਤ, ਨਿਜ ਦਾਸਨਿ ਅਰਿ - ਆਪਣੇ ਦਾਸਾਂ ਦਾ ਦੁਸ਼ਮਣ, ਜਾਲਾ - ਸਮੂੰਹ, ਮੰਦਿ ਚਾਲ - ਹਮਲਾ ਕਰਨ ਦੀ ਭੈੜੀ ਚਾਲ।

**ਵਿਆਖਿਆ:** ਗੁਰੂ ਦਾ ਸੇਵਕ ਜੋ ਗੁਰੂ ਦੀ ਸੇਵਾ ਕਰਦਾ ਹੈ ਉਸਦਾ ਹਮੇਸ਼ਾ ਸਤਿਗੁਰੂ ਜੀ ਪੱਖ ਪੂਰਦੇ ਹਨ, ਉਸਦੇ ਸਭ ਦੁੱਖ, ਮੁਸੀਬਤ, ਸੰਸੇ ਤੇ ਭਰਮ ਦੂਰ ਕਰਦੇ ਹਨ। ਆਪਣੇ ਸੇਵਕਾਂ ਦੇ ਸਮੂੰਹ ਦੁਸ਼ਮਣਾਂ ਨੂੰ ਮਾਰਦੇ ਹਨ। ਜਦੋਂ ਗੁਰੂ ਜੀ ਨੇ ਆਪਣੀ ਦਿਬ-ਦ੍ਰਿਸ਼ਟੀ ਨਾਲ ਬਾਬਰ ਦੇ ਹਮਲੇ ਵਾਲੀ ਭੈੜੀ ਚਾਲ ਵੇਖੀ ਤਾਂ ਭਾਈ ਮਰਦਾਨੇ ਨੂੰ ਭੇਜਕੇ ਲਾਲੋ ਨੂੰ ਨਗਰ ਤੇ ਬਾਹਰ ਰੋੜੀ ਸਾਹਿਬ ਦੇ ਸਥਾਨ ਤੇ ਬੁਲਾ ਲਿਆ (ਲਾਲੋ ਆਪਣੇ ਪਰਿਵਾਰ ਸਮੇਤ ਆ ਗਿਆ) ਏਮਨਾਬਾਦ 'ਚ ਜੰਗ ਮੱਚਿਆ ਤੇ ਨਗਰ ਤਬਾਹ ਹੋ ਗਿਆ। ਅਤੇ ਆਪਣੇ ਦਾਸ ਭਾਈ ਲਾਲੋ ਦੇ ਆਪ ਗੁਰੂ ਜੀ ਰਖਵਾਲੇ ਬਣੇ।

## ਸਰਬ ਕਲਾ ਸਮਰੱਥ ਸਤਿਗੁਰੂ *(ਚੱਕੀਆਂ ਦਾ ਆਪ ਚੱਲਣਾ)*

**ਸ੍ਵੈਯਾ:** **ਜੜ੍ਹ ਜੰਗਮ ਗੁਰੂ ਕੀ ਆਇਸ ਮੰਨੈ, ਜਗਿ ਤਾਰਨ ਹਿਤ ਹਰਿ ਗੁਰ ਪ੍ਰਗਟਾਯੋ।**
**ਪਸੁ ਪੱਛ ਅਰ ਦੈਂਤਨ ਦੇਵ ਸਭੈ, ਜਲ ਆਗ ਔ ਪਵਨਾ ਹੁਕਮ ਰਹਾਯੋ।**
**ਗੰਠ ਸ੍ਰੀ ਨਾਨਕ ਸਿਰਿ ਉਰਧ ਚਲੇ, ਗੁਰੂ ਚੱਕੀ ਕੋ ਬਿਨ ਛੂਹਿਤ ਫਿਰਾਯੋ।**
**ਸਭ ਧੰਨ ਕਹੋ ਗੁਰੂ ਨਾਨਕ ਕੋ, ਜੋਇ ਸਰਬ ਕਲਾ ਸਮਰੱਥ ਹੋਇ ਆਯੋ॥ ੯੫॥**

**ਸ਼ਬਦਾਰਥ:** ਆਇਸ - ਆਗਿਆ, ਗੰਠ - ਗਠੜੀ, ਉਰਧ - ਉੱਚੀ।

**ਵਿਆਖਿਆ:** ਸਭ ਜੜ੍ਹ ਜੰਗਮ ਗੁਰੂ ਦੀ ਆਗਿਆ ਦਾ ਪਾਲਣ ਕਰਦੇ ਹਨ, ਕਿਉਂਕਿ ਪ੍ਰਮਾਤਮਾ ਨੇ ਜਗਤ ਦੇ ਉਧਾਰ ਲਈ ਹੀ ਗੁਰੂ ਰੂਪ ਪ੍ਰਗਟ ਕੀਤਾ ਹੈ। ਪਸ਼ੂ, ਪੰਛੀ, ਦੈਂਤ, ਦੇਵਤੇ, ਅੱਗ, ਪਾਣੀ ਤੇ ਹਵਾ ਆਦਿ ਸਾਰੇ ਗੁਰੂ ਦੇ ਹੁਕਮ ਅਧੀਨ ਹਨ। ਜਦੋਂ ਬਾਬਰ ਦੇ ਸਿਪਾਹੀਆਂ ਨੇ ਗੁਰੂ ਜੀ ਦੇ ਸੀਸ ਪਰ ਗਠੜੀ ਚੁਕਾਈ ਤਾਂ ਗੰਢ ਗੁਰੂ ਜੀ ਦੇ ਸੀਸ ਤੋਂ ਉੱਚੀ ਆਪਣੇ ਆਪ ਚੱਲ ਰਹੀ ਸੀ। ਜਦੋਂ ਚੱਕੀ ਦਾਣੇ ਦੇ ਕੇ ਪੀਸਣ ਨੂੰ ਕਿਹਾ ਤਾਂ ਚੱਕੀ ਆਪਣੇ ਆਪ ਘੁੰਮ ਰਹੀ ਸੀ। (ਕਵੀ ਅੰਬਾਲਵੀ ਜੀ ਆਖਦੇ ਹਨ) ਕਿ ਹੇ ਭਾਈ! ਸਭ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਧੰਨ ਧੰਨ ਆਖੋ ਜੋ ਸਰਬ ਕਲਾ ਸਮਰੱਥ ਹੋ ਕੇ ਜਗਤ ਵਿੱਚ ਆਏ ਹਨ।

## ਕ੍ਰਿਪਾ-ਦ੍ਰਿਸ਼ਟੀ *(ਅਜਿੱਤੇ ਚੌਧਰੀ ਨੂੰ ਗਿਆਨ ਕਰਾਉਣਾ)*

**ਸ੍ਵੈਯਾ:** **ਜਾਇ ਕੂਪ ਅਜਿੱਤੇ ਕੇਰ ਬਹੈ, ਗੁਰੂ ਨਾਨਕ, ਸਸੁਰੇ ਨਗਰ ਮਝਾਰੀ।**
**ਸੁਨਿ ਮੂਲਾ ਚੰਦੋ ਰਾਨੀ ਆ, ਕਟੁ ਬੈਨ ਕਹੈਂ, ਬਹੁ ਦੇਵਤ ਗਾਰੀ।**
**ਤਿਨ ਵਰਜ ਅਜਿੱਤੇ ਸੇਵ ਕਰੀ, ਹਿਤ ਮੋਖ ਕੇ ਗੁਰ ਢਿਗ ਅਰਜ਼ ਗੁਜਾਰੀ।**
**ਪਿਖਿ ਮਿਹਰ ਦ੍ਰਿਸ਼ਟਿ ਸੇ ਮਿਹਰ ਕਰੀ, ਕਰ ਸੀਸ ਧਰਾ, ਤ੍ਰਿਲੋਕ ਦਿਖਾਰੀ॥ ੯੬॥**

**ਸ਼ਬਦਾਰਥ:** ਕੂਪ - ਖੂਹ, ਸਸੁਰੇ ਨਗਰ - ਸਹੁਰੇ ਪਿੰਡ, ਮੂਲਾ - ਮੂਲਚੰਦ ਖੱਤ੍ਰੀ (ਗੁਰੂ ਜੀ ਦਾ ਸਹੁਰਾ), ਚੰਦੋ ਰਾਨੀ - ਗੁਰੂ ਜੀ ਦੀ ਸੱਸ, ਕਟ ਬੈਨ - ਕੌੜੇ ਬੋਲ, ਗਾਰੀ - ਗਾਲੀਆਂ।

**ਵਿਆਖਿਆ:** ਗੁਰੂ ਜੀ ਪੱਖੋ ਪਿੰਡ ਦੇ ਚੌਧਰੀ ਅਜਿੱਤੇ ਚੌਧਰੀ ਦੇ ਖੂਹ ਤੇ ਜਾ ਕੇ ਬਿਰਾਜਮਾਨ ਹੋਏ, ਜੋ ਗੁਰੂ ਜੀ ਦਾ ਸਹੁਰਾ ਪਿੰਡ ਹੈ। ਜਵਾਈ ਜੀ ਦਾ ਆਉਣਾ ਸੁਣਕੇ ਸਹੁਰਾ ਸਾਹਿਬ ਮੂਲਚੰਦ ਅਤੇ ਸੱਸ ਚੰਦੋ ਰਾਣੀ ਖੂਹ ਉਤੇ ਪਹੁੰਚੇ। ਸਾਧੂ ਭੇਖ 'ਚ ਵੇਖ ਕੇ ਬਹੁਤ ਕ੍ਰੋਧਿਤ ਹੋਏ ਤੇ ਕੜਵੇ ਬੋਲ ਬੋਲਦੇ ਗਾਲੀਆਂ ਦੇਣ ਲੱਗੇ।

ਅਜਿੱਤੇ ਨੇ ਉਨ੍ਹਾਂ ਨੂੰ ਵਰਜ ਦਿੱਤਾ ਅਤੇ ਗੁਰੂ ਜੀ ਦੀ ਸੇਵਾ ਕੀਤੀ। ਅਜਿੱਤੇ ਨੇ ਗੁਰੂ ਜੀ ਕੋਲ ਮੋਖਸ਼ ਪ੍ਰਾਪਤੀ ਲਈ ਅਰਜ਼ ਕੀਤੀ। ਗੁਰੂ ਜੀ ਨੇ ਅਜਿੱਤੇ ਵੱਲ ਮਿਹਰ ਦੀ ਦ੍ਰਿਸ਼ਟੀ ਨਾਲ ਦੇਖਿਆ ਤੇ ਸੀਸ ਉਪਰ ਹੱਥ ਰੱਖ ਕੇ ਤ੍ਰਿਲੋਕੀ ਦਾ ਗਿਆਨ ਕਰਾ ਦਿੱਤਾ।

## ਨਾਰੀ ਰੱਖਿਅਕ ਸਤਿਗੁਰੂ *(ਮਾਤਾ ਸੁਲੱਖਣੀ ਜੀ ਦੀ ਬੇਨਤੀ)*

**ਸ੍ਵੈਯਾ:** **ਪਤਿ ਆਵਨ ਸੁਨਿ ਢਿਗ ਨਾਰਿ ਗਈ, ਪਦ ਸੀਸ ਨਿਵਾ ਨਿਜ ਅਰਜ਼ ਗੁਜ਼ਾਰੀ।**
**'ਪੁਰਿ ਕੇ ਨਰ ਮੇਹਣੇ ਦੇਤ ਭਏ, ਰਿਦੇ ਦੁਖਿਤ ਭਏ, ਪਿਤ ਅਰੁ ਮਹਤਾਰੀ।**
**ਕਰੁਣਾ ਕਰਿ ਚਰਨਨ ਸਰਨ ਦੇਹੁ, ਪਦ ਗਵਰਿ ਸੇਵ ਜਾਊਂ ਬਲਿਹਾਰੀ।'**
**ਸੁਨਿ ਨਾਰਿ ਪੁਕਾਰ ਸ੍ਰੀ ਨਾਨਕ ਨੇ, ਨਿਜ ਸੁਤ ਤ੍ਰਿਯਾ ਲਏ ਸੰਗ ਹਾਕਾਰੀ॥ ੯੭॥**

**ਸ਼ਬਦਾਰਥ:** ਨਾਰਿ - ਪਤਨੀ, ਸੁਲੱਖਣੀ ਜੀ, ਮਹਤਾਰੀ - ਮਾਤਾ, ਗਵਰਿ - ਆਪਦੇ।

**ਵਿਆਖਿਆ:** ਆਪਣੇ ਪਤੀ ਗੁਰੂ ਨਾਨਕ ਦੇਵ ਜੀ ਦਾ ਆਉਣਾ ਸੁਣ ਕੇ ਸ੍ਰੀ ਸੁਲੱਖਣੀ ਜੀ ਗੁਰੂ ਜੀ ਕੋਲ ਗਈ ਤੇ ਚਰਨਾਂ ਉੱਪਰ ਮੱਥਾ ਟੇਕ ਕੇ ਬੇਨਤੀ ਕੀਤੀ ਕਿ ਮੈਨੂੰ ਪਿੰਡ ਦੇ ਲੋਕੀਂ ਮੇਹਣੇ ਮਾਰਦੇ ਹਨ ਤੇ ਮੇਰੇ ਮਾਤਾ ਪਿਤਾ ਵੀ ਦੁਖੀ ਹੁੰਦੇ ਹਨ। ਕ੍ਰਿਪਾ ਕਰਕੇ ਆਪਣੇ ਪਾਵਨ ਚਰਨਾਂ ਦੀ ਸ਼ਰਨ ਬਖਸ਼ੋ। ਮੈਂ ਆਪਦੇ ਚਰਨ ਸੇਵ ਕੇ ਬਲਿਹਾਰ ਜਾਵਾਂਗੀ। ਗੁਰੂ ਜੀ ਨੇ ਆਪਣੀ ਧਰਮ ਸੁਪਤਨੀ (ਮਹਿਲ) ਦੀ ਬੇਨਤੀ ਸੁਣਕੇ ਸ੍ਰੀ ਸੁਲੱਖਣੀ ਜੀ ਤੇ ਦੋਵਾਂ ਪੁੱਤਰਾਂ ਨੂੰ ਆਪਣੇ ਪਾਸ ਬੁਲਾ ਲਿਆ। ਭਾਵ ਗੁਰੂ ਜੀ ਨੂੰ ਆਪਣੀ ਪਤਨੀ ਦੇ ਦੁੱਖਾਂ ਦਾ ਅਹਿਸਾਸ ਤੇ ਜ਼ਿੰਮੇਵਾਰੀ ਬੋਧ ਹੈ। ਪਰ ਜਗਤ ਤਾਰਨ ਦੀ ਬੜੀ ਜ਼ਿੰਮੇਵਾਰੀ ਸਿਰ ਉਤੇ ਵੀ ਹੈ।

## ਗੁਰੂ ਨੂੰ ਹੰਕਾਰ ਨਹੀਂ ਭਾਉਂਦਾ *(ਲਾਹੌਰ ਦਾ ਕਰੋੜੀਆ ਚੌਧਰੀ)*

**ਸ੍ਵੈਯਾ:** **ਲਵਪੁਰਿ ਦੇ ਮੁਖੀ ਕਰੋੜੀ ਨੇ, ਗੁਰੂ ਮਹਿਮਾ ਸੁਨਿ, ਰਿਦਿ ਮਹਿ ਦੁਖ ਪਾਯਾ।**
**ਉਰਿ ਮਤਸਰ ਧਰਿ ਕਟੁ ਬੈਨ ਕਹੇ, ਬਡ ਗਰਬ ਕੇ ਸੰਗ, 'ਕਰੂੰ ਗੁਰੁ ਬੰਧਵਾਯਾ।'**
**ਨਿਜ ਦਾਸਨ ਲੇ, ਗੁਰੂ ਗਹਿਨ ਚਲਾ, ਭਯਾ ਅੰਧ ਤੋ ਮੂਰਖ ਮਨਿ ਪਛੁਤਾਯਾ।**
**ਨਰ ਟੇਕ ਕੋ ਲੇ, ਗੁਰੂ ਟੇਕ ਗਹੀ, ਪਗ ਲਾਇ ਬਖਸਾ, ਗੁਰੂ ਗਰਬ ਨ ਭਾਯਾ॥ ੯੮॥**

**ਸ਼ਬਦਾਰਥ:** ਲਵਪੁਰਿ - ਲਾਹੌਰ, ਮਤਸਰ - ਈਰਖਾ, ਨਰ ਟੇਕ - ਬੰਦੇ ਦਾ ਸਹਾਰਾ।

**ਵਿਆਖਿਆ:** ਲਾਹੌਰ ਦੇ ਕਰੋੜੀਆ ਚੌਧਰੀ ਨੇ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬੜੀ ਮਹਿਮਾ ਸੁਣੀ ਹਿਰਦੇ ਵਿੱਚ ਈਰਖਾ ਧਾਰ ਕੇ ਕੌੜੇ ਬੋਲ ਬੋਲਦਾ ਕਹਿਣ ਲੱਗਾ ਕਿ ਮੈਂ ਗੁਰੂ ਨੂੰ ਬੰਨ੍ਹਾਵਾਂਗਾ। ਆਪਣੇ ਨੌਕਰਾਂ ਨੂੰ ਨਾਲ ਲੈ ਕੇ ਗੁਰੂ ਜੀ ਨੂੰ ਫੜਨ ਵਾਸਤੇ ਚੱਲ ਪਿਆ। ਰਸਤੇ 'ਚ ਅੰਨ੍ਹਾ ਹੋ ਗਿਆ ਤੇ ਮੂਰਖ ਨੂੰ ਫਿਰ ਆਪਣੀ ਕਰਣੀ ਉਤੇ ਪਛੁਤਾਵਾ ਹੋਇਆ। ਦੂਸਰੇ ਬੰਦੇ ਦਾ ਸਹਾਰਾ ਲੈ ਕੇ ਗੁਰੂ ਜੀ ਦੀ ਸ਼ਰਨ ਪਕੜੀ। ਤੇ ਖਿਮਾਂ ਮੰਗੀ। ਗੁਰੂ ਜੀ ਨੇ ਆਪਣੇ ਚਰਨੀਂ ਲਗਾ ਕੇ ਉਸਨੂੰ ਬਖਸ਼ ਦਿੱਤਾ। ਹੇ ਭਾਈ ਗੁਰੂ ਨੂੰ ਹੰਕਾਰ ਨਹੀਂ ਭਾਉਂਦਾ।

## ਗੁਰੂ ਤ੍ਰੈਕਾਲ-ਦਰਸੀ ਹੈ *(ਸਾਖੀ ਮੂਲੇ ਦੇ ਘਰ ਦੀ)*

**ਸ੍ਵੈਯਾ:** **ਗੁਰੂ ਉਚ ਵਿਰਾਜਤ ਉੱਚ ਬਿਖੇ, ਸੰਗਿ ਮੂਲੇ ਸੰਗ ਗੁਰੂ ਬੈਨ ਅਲਾਯੋ।**
**'ਤਵ ਤ੍ਰਿਯਾ ਕੋ ਤਵ ਮ੍ਰਿਤੁ ਕਹੀ, ਕਿਹ ਦੋਖੀ, ਸੋ ਸੁਨਿ ਜਲਨ ਕੋ ਚਾਹਯੋ।'**

**ਸੁਨਿ ਅਰਜ਼ ਤਬੈ ਤਿੰਹ ਧਾਮ ਪਠਾ, ਗੁਰੂ ਕਰੁਣਾ ਸੇ ਨਿੱਜ ਨਾਰਿ ਬਚਾਯੋ।**
**ਧੰਨ ਕਹੋ ਸਭ ਸ੍ਰੀ ਗੁਰੂ ਨਾਨਕ, ਗਯਾਨ ਤ੍ਰਿਕਾਲ ਕੋ ਜਿਨਿ ਉਰਿ ਛਾਯੋ॥ ੯੯॥**

**ਸ਼ਬਦਾਰਥ:** ਗੁਰੂ ਊਚ – ਉੱਚੇ ਗੁਰੂ, ਉੱਚ – ਜਗ੍ਹਾ ਦਾ ਨਾਂ ਜਿੱਥੇ ਦੇ ਪੀਰ ਪ੍ਰਸਿੱਧ ਸਨ, ਮੂਲਾ – ਮੂਲਾ ਖੱਤ੍ਰੀ।

**ਵਿਆਖਿਆ:** ਗੁਰੂ ਜੀ ਉੱਚ ਵਿਖੇ ਵਿਰਾਜਮਾਨ ਸਨ। ਤਾਂ ਦ੍ਰਿਬ-ਦ੍ਰਿਸ਼ਟੀ ਦੁਆਰਾ ਵੇਖਕੇ ਆਪਣੇ ਨਾਲ ਆਏ ਹੋਏ ਮੂਲੇ ਖੱਤ੍ਰੀ ਨੂੰ ਕਹਿਣ ਲੱਗੇ ਕਿ ਹੇ ਮੂਲੇ! ਤੇਰੀ ਪਤਨੀ ਨੂੰ ਕਿਸੇ ਦੋਖੀ ਨੇ ਝੂਠਾ ਹੀ ਕਹਿ ਦਿੱਤਾ ਹੈ ਕਿ ਤੂੰ ਮਰ ਗਿਆ ਹੈਂ। ਉਹ ਚਿਖਾ ਬਣਾ ਕੇ ਜ਼ਿੰਦਾ ਸੜਨ ਨੂੰ ਤਿਆਰ ਹੋ ਰਹੀ ਹੈ। (ਇਹ ਸੁਣਕੇ ਮੂਲੇ ਨੇ ਘਬਰਾ ਕੇ ਘਰ ਜਾਣ ਲਈ ਬੇਨਤੀ ਕੀਤੀ) ਉਸਦੀ ਬੇਨਤੀ ਸੁਣਕੇ ਗੁਰੂ ਜੀ ਨੇ ਤਤਛਿਨ ਉਸਨੂੰ ਸ਼ਕਤੀ ਦੁਆਰਾ ਘਰ ਪਹੁੰਚਾ ਦਿੱਤਾ ਤੇ ਮੂਲੇ ਨੇ ਆਪਣੀ ਪਤਨੀ ਨੂੰ ਬਚਾ ਲਿਆ। ਕਵੀ ਅੰਬਾਲਵੀ ਜੀ ਆਖਦੇ ਹਨ ਕਿ ਸਭ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਧੰਨ ਧੰਨ ਕਹੋ ਜਿਨ੍ਹਾਂ ਦੇ ਹਿਰਦੇ ਵਿੱਚ ਤਿੰਨਾਂ ਕਾਲਾਂ ਦਾ ਗਿਆਨ ਛਾਇਆ ਹੋਇਆ ਹੈ। ਭਾਵ ਸਤਿਗੁਰੂ ਜੀ ਤ੍ਰੈਕਾਲ ਗਿਆਤਾ ਹਨ।

## ਜਿਊਣਾ ਝੂਠ ਤੇ ਮਰਨਾ ਸੱਚ *(ਮੂਲਾ ਖੱਤ੍ਰੀ ਪ੍ਰਸੰਗ)*

**ਸ੍ਵੈਯਾ:** **ਇੱਕ ਹੇਮ ਟਕਾ ਮਰਦਾਨੇ ਦੇਇ, ਗੁਰੂ ਨਾਨਕਿ ਸੌਦਾ ਕਰਨ ਪਠਾਯਾ।**
**'ਜਾਇ ਝੂਠ ਅਰੁ ਸੱਚ ਖਰੀਦ ਕਰੋ,' ਇਹ ਸੁਨਿ ਮਰਦਾਨਾ ਪੁਰਿ ਚਲਿ ਆਯਾ।**
**ਫਿਰਾ, ਢੂੰਢਤਿ, ਮੂਲੇ ਅੰਤ ਮਿਲਾ, ਤਿਹ ਸੋਨ ਟਕਾ ਲੇ ਲਿਖਿ ਪਕੜਾਯਾ।**
**'ਸੱਚ ਮੌਤ ਔ ਜੀਵਨ ਝੂਠ ਅਹੈ,' ਪਿਖਿ ਗੁਰੂ ਪ੍ਰਸੰਨੇ, ਜਗਿ ਸਮਝਾਯਾ॥ ੧੦੦॥**

**ਸ਼ਬਦਾਰਥ:** ਹੇਮ ਟਕਾ – ਸੋਨੇ ਦਾ ਟਕਾ, ਮੂਲਾ – ਸਿਆਲਕੋਟ ਵਸਨੀਕ ਮੂਲਾ ਖੱਤ੍ਰੀ, ਸੋਨ – ਸੋਨਾ।

**ਵਿਆਖਿਆ:** ਜਦੋਂ ਗੁਰੂ ਜੀ ਸਿਆਲਕੋਟ ਗਏ ਤਾਂ ਭਾਈ ਮਰਦਾਨੇ ਨੂੰ ਇਕ ਸੋਨੇ ਦਾ ਟਕਾ ਦੇ ਕੇ ਗੁਰੂ ਜੀ ਨੇ ਸੌਦਾ ਕਰਨ ਲਈ ਭੇਜਿਆ ਤੇ ਕਿਹਾ ਕਿ ਇਸਦਾ 'ਸੱਚ ਅਤੇ ਝੂਠ' ਖਰੀਦਣਾ ਹੈ। ਟਕਾ ਲੈ ਕੇ ਮਰਦਾਨਾ ਜੀ ਨਗਰ 'ਚ ਆਇਆ ਤੇ ਕਈ ਦੁਕਾਨਦਾਰਾਂ ਕੋਲ ਫਿਰਦਾ ਰਿਹਾ ਪਰ ਕਿਸੇ ਨਹੀਂ ਦਿੱਤਾ। ਅਖੀਰ ਮੂਲੇ ਖੱਤ੍ਰੀ ਕੋਲ ਆਇਆ ਜੋ ਗੁਰਮੁਖ ਸੀ। ਉਸਨੇ ਟਕਾ ਲੈਕੇ ਰੱਖ ਲਿਆ ਅਤੇ ਇਕ ਕਾਗਜ਼ ਉਪਰ ਲਿਖ ਕੇ ਦੇ ਦਿੱਤਾ ਕਿ 'ਮਰਨਾ ਸੱਚ ਹੈ ਤੇ ਜਿਊਣਾ ਝੂਠ।' ਇਸ ਕਾਗਜ਼ ਨੂੰ ਵੇਖਕੇ (ਮੂਲੇ ਦੀ ਸਮਝ ਉਤੇ) ਗੁਰੂ ਜੀ ਖੁਸ਼ ਹੋਏ ਤੇ ਮੂਲਾ ਗੁਰੂ ਦਾ ਸਿੱਖ ਹੋਇਆ।

## ਗੁਰੂ ਅਵੱਗਯਾ ਦਾ ਫਲ *(ਸ਼ਾਹੁ ਸੋਹਾਗਣਿ ਪੀਰ)*

**ਸ੍ਵੈਯਾ:** **ਗੁਰੂ ਢਿਗ ਸਿਲਕੋਟ ਬਿਰਾਜਤ ਭੇ, ਜਹਿੰ ਸਾਹੁ ਸੋਹਾਗਣਿ ਦੰਭ ਰਚਾਯਾ।**
**ਬਡ ਕਾਮੀ ਪਰਤਨ ਦਰਬ ਹਿਰੇ, ਹਿਤ ਦੋਖ ਨਿਕੰਦਨ, ਦਰਿ ਖੜਕਾਯਾ।**
**ਬਡ ਗਰਬੀ ਧਾਮ ਨ ਵੜਨ ਦਏ, ਗੁਰੂ ਕੌਤਕ ਕੇ ਹਿਤ, ਰਾਰ ਰਚਾਯਾ।**
**ਤਿਹ ਧਾਮ ਲੁੱਟਾ ਔ ਪਾਜ ਖੁੱਲ੍ਹਾ ਪਈ ਮਾਰ ਜਬੈ, ਪੈ ਪਦ ਪਛੁਤਾਯਾ॥ ੧੦੧॥**

**ਸ਼ਬਦਾਰਥ:** ਢਿਗ – ਨੇੜੇ, ਸਿਲਕੋਟ – ਸਿਆਲਕੋਟ, ਦਰਬ – ਦੌਲਤ, ਹਿਤ ਦੋਖ ਨਿਕੰਦਨ – ਦੋਸ਼ ਨਾਸ ਕਰਨ ਲਈ, ਧਾਮ – ਘਰ, ਰਾਰ – ਲੜਾਈ।

**ਵਿਆਖਿਆ:** ਗੁਰੂ ਨਾਨਕ ਦੇਵ ਜੀ ਸਿਆਲਕੋਟ ਦੇ ਨੇੜੇ ਵਿਰਾਜ ਰਹੇ ਸਨ। ਜਿੱਥੇ ਇੱਕ ਦੰਭੀ ਸ਼ਾਹੁ ਸੁਹਾਗਣਿ ਪੀਰ ਨੇ ਪਖੰਡ ਰਚਿਆ ਹੋਇਆ ਸੀ। (ਉਹ ਇਸਤ੍ਰੀਆਂ ਵਾਲੇ ਸ਼ਿੰਗਾਰ ਕਰਦਾ ਤੇ ਆਖਦਾ ਮੈਨੂੰ ਸ਼ਾਹੁ (ਮਾਲਕ) ਦਾ ਮਿਲਾਪ ਹੁੰਦਾ ਹੈ।) ਉਹ ਬੜਾ ਕਾਮੀ ਸੀ ਤੇ ਪਰਾਏ ਤਨ, ਧਨ ਨੂੰ ਲੁਟਦਾ ਸੀ। ਉਸਦੇ ਦੋਸ਼ ਨਾਸ ਕਰਨ ਲਈ ਗੁਰੂ ਜੀ ਉਸਦੇ ਘਰ ਕੋਲ ਪਹੁੰਚੇ। ਉਸਦੇ ਆਦਮੀਆਂ ਨੇ ਉਸਦੇ ਕਹਿਣ 'ਤੇ

ਅੰਦਰ ਨਹੀਂ ਵੜਨ ਦਿੱਤੇ। ਗੁਰੂ ਜੀ ਨੇ ਕੌਤਕ ਲਈ ਉਸ ਮੇਲੇ ਵਿੱਚ ਲੜਾਈ ਕਰਾ ਦਿੱਤੀ। ਲੋਕਾਂ ਉਸਦਾ ਵੀ ਘਰ ਲੁੱਟ ਲਿਆ ਅਤੇ ਜਦੋਂ ਅੰਦਰ ਵੜੇ ਤਾਂ ਉਸਨੂੰ ਇੱਕ ਇਸਤ੍ਰੀ ਨਾਲ ਕਾਮ ਰੱਤ ਵੇਖਿਆ। ਉਸਦਾ ਪਾਜ ਖੁੱਲ੍ਹ ਗਿਆ। ਲੋਕਾਂ ਨੇ ਉਸਨੂੰ ਕੁੱਟਿਆ ਮਾਰਿਆ। ਅਖੀਰ ਆਪਣੀ ਗਲਤੀ ਉਤੇ ਪਛਤਾਵਾ ਕਰਦਾ ਸਤਿਗੁਰਾਂ ਦੀ ਚਰਨੀਂ ਪਿਆ ਤੇ ਸਤ ਉਪਦੇਸ਼ ਪ੍ਰਾਪਤ ਕੀਤਾ। ਗੁਰੂ ਅਵੱਗਿਆ ਕਰਨ ਦਾ ਇਹੋ ਫਲ ਮਿਲਦਾ ਹੈ।

## ਗੁਰਮੁਖ ਅਤੇ ਬੇਮੁੱਖ *(ਸਾਖੀ ਜਲਾਲ ਪੀਰ ਦੀ)*

**ਸ੍ਵੈਯਾ:** **ਸੁਨਿ ਸਤਿਗੁਰੂ ਬਚਨ ਜਲਾਲ ਚਲਾ, ਨਿਜ ਸ਼ਕਤਿ ਸੇ ਸਿੰਧ ਮਹਿਂ ਮੀਂਹ ਰੁਕਵਾਯਾ।**
**ਇੱਕ ਡੁੱਬਦਾ ਬੇੜਾ ਪਾਰ ਕੀਆ, ਮਨ ਮੇਂ ਹਰਖਾ, ਨਿਸਿ ਸਤਸੰਗ ਪਾਯਾ।**
**ਸਭ ਸੰਤਨ ਅਰਸ਼ਿ ਅਹਾਰ ਮਿਲਾ, ਤਿਨ ਨਹਿਂ ਮਿਲਿਆ ਸੰਤਨ ਸਮਝਾਯਾ।**
**'ਗੁਰਮੁਖ ਜਿਨ ਭਾਣਾ ਭਾਵਤ ਹੈ, ਜੋ ਫੇਰਤ ਬੇਮੁੱਖ ਰਾਮ ਨਾ ਭਾਯਾ॥ ੧੦੨॥**

**ਸ਼ਬਦਾਰਥ:** ਜਲਾਲ – ਪੀਰ ਜਲਾਲ ਜੋ ਉੱਚ ਦਾ ਰਹਿਣ ਵਾਲਾ ਸੀ। ਨਿਸਿ – ਰਾਤੀਂ, ਅਹਾਰ – ਭੋਜਨ।

**ਵਿਆਖਿਆ:** (ਇੱਕ ਸਿੰਧੀ ਕੋਲੋਂ ਗੁਰੂ ਜੀ ਦੀ ਮਹਿਮਾ ਸੁਣਕੇ ਜਲਾਲ ਪੀਰ ਗੁਰੂ ਜੀ ਕੋਲ ਆਇਆ ਤੇ ਸਿੰਧੀ ਦੀ ਤਸੱਲੀ ਲਈ ਗੁਰਮੁਖ ਤੇ ਬੇਮੁਖ ਬਾਰੇ ਪੁੱਛਿਆ। ਗੁਰੂ ਜੀ ਨੇ ਕਿਹਾ ਤੂੰ ਮੱਕੇ ਚਲਾ ਜਾਹ ਤੈਨੂੰ ਇਹ ਗੱਲ ਸਮਝ ਆ ਜਾਵੇਗੀ) ਸਤਿਗੁਰੂ ਜੀ ਦੇ ਬਚਨ ਸੁਣ ਕੇ ਪੀਰ ਜਲਾਲ ਉੱਚ ਤੋਂ ਮੱਕੇ ਵੱਲ ਚੱਲਿਆ ਤੇ ਜਹਾਜ਼ ਦੁਆਰਾ ਇੱਕ ਟਾਪੂ 'ਚ ਜਾ ਪਹੁੰਚਾ। ਉਸਨੇ ਦੇਖਿਆ ਕਿ ਸਮੁੰਦਰ 'ਚ ਮੀਂਹ ਪੈ ਰਿਹਾ ਹੈ, ਉਸਨੇ ਅਪਣੀ ਸ਼ਕਤੀ ਨਾਲ ਬੰਦ ਕਰਵਾ ਦਿੱਤਾ ਕਿ ਸਮੁੰਦਰ 'ਚ ਮੀਂਹ ਦਾ ਕੀ ਕੰਮ। ਫਿਰ ਇਕ ਡੁੱਬਦਾ ਜਹਾਜ਼ ਬਚਾ ਦਿੱਤਾ ਤੇ ਮਨ 'ਚ ਬਹੁਤ ਖੁਸ਼ ਹੋਇਆ। ਰਾਤੀਂ ਉਥੇ ਸੰਤਾਂ ਦੀ ਸੰਗਤ ਵਿੱਚ ਬੈਠ ਕੇ ਸਤਸੰਗ ਕੀਤਾ। ਸਾਰੇ ਸੰਤਾਂ ਨੂੰ ਰੱਬ ਵੱਲੋਂ ਅਰਸ਼ ਤੋਂ ਹੀ ਭੋਜਨ ਉੱਤਰਿਆ ਪਰ ਜਲਾਲ ਨੂੰ ਨਹੀਂ ਮਿਲਿਆ। ਦੂਜੇ ਦਿਨ ਵੀ ਇਵੇਂ ਹੋਇਆ ਤਾਂ ਮੁਖੀ ਸੰਤ ਨੇ ਸਮਝਾਇਆ ਕਿ ਤੂੰ ਬੇੜੇ ਦੇ ਜੀਵਾਂ ਨੂੰ ਬਚਾ ਕੇ ਤੇ ਮੀਂਹ ਬੰਦ ਕਰਵਾ ਕੇ ਪਾਪ ਕੀਤਾ ਹੈ। ਰੱਬ ਦੀ ਰਜ਼ਾ 'ਚ ਰਹਿਣ ਵਾਲਾ ਗੁਰਮੁਖ ਤੇ ਰਜ਼ਾ 'ਚ ਨਾ ਰਹਿਣ ਵਾਲਾ ਹੀ ਬੇਮੁੱਖ ਹੈ।

## ਕੇਵਲ ਇੱਕ ਦੀ ਪੂਜਾ *(ਸਾਖੀ ਸ਼ੇਖ ਇਬਰਾਹਿਮ ਦੀ)*

**ਸ੍ਵੈਯਾ:** **ਗੁਰੂ ਪਾਕਪਟਨ ਬਿਰਾਜਤ ਭੇ, ਪਿਖਿ ਏਕ ਮੁਰੀਦ ਨੇ ਸ਼ੇਖ ਬਤਾਯੋ।**
**'ਇਕ ਜਾਂ ਫਿਰ ਦੋਇ ਕੀ ਪੂਜ ਕਰੋ,' ਲਿਖਿ ਸ਼ੇਖ ਮੁਰੀਦ ਕੇ ਹਾਥ ਪਠਾਯੋ।**
**'ਇਕ ਮਾਲਕ ਏਕ ਹੀ ਪੂਜ ਕਰੋ, ਨ ਦੁੱਤੀਯ ਕੋ,' ਗੁਰੂ ਲਿਖਿ ਪਕੜਾਯੋ।**
**ਸੁਨਿ ਸ਼ੇਖ ਨੇ ਗੁਰਮਤਿ ਬੰਦ ਕਰੀ, ਮਿਲਿਕੇ ਸ੍ਰੀ ਗੁਰੂ ਜੀ, ਭ੍ਰਮ ਮਿਟਾਯੋ॥ ੧੦੩॥**

**ਸ਼ਬਦਾਰਥ:** ਪਠਾਯੋ – ਭੇਜਿਆ, ਬੰਦ – ਨਮਸ਼ਕਾਰ।

**ਵਿਆਖਿਆ:** ਗੁਰੂ ਜੀ ਪਾਕਪਟਨ 'ਚ ਵਿਰਾਜ ਰਹੇ ਸਨ। ਇੱਕ ਮੁਰੀਦ ਨੇ ਵੇਖ ਕੇ ਪੀਰ ਸ਼ੇਖ ਇਬਰਾਹਿਮ ਨੂੰ ਦੱਸਿਆ। ਸ਼ੇਖ ਨੇ ਪਰਖਣ ਲਈ ਕਾਗਜ਼ ਪਰ ਲਿਖਕੇ ਮਰੀਦ ਕੋਲ ਗੁਰੂ ਜੀ ਵੱਲ ਭੇਜਿਆ ਕਿ ਪੂਜਾ ਇੱਕ ਦੀ ਕਰਨੀ ਚਾਹੀਦੀ ਹੈ ਜਾਂ ਫਿਰ ਦੋ ਦੀ। ਗੁਰੂ ਜੀ ਨੇ ਜਵਾਬ ਵਿੱਚ ਲਿਖਕੇ ਮੁਰੀਦ ਹੱਥ ਸ਼ੇਖ ਨੂੰ ਭੇਜਿਆ ਕਿ ਇਕੋ ਮਾਲਕ ਹੈ ਉਸਦੀ ਪੂਜਾ ਕਰੋ, ਕੋਈ ਦੂਜਾ ਉਸਦਾ ਸਾਨੀ ਨਹੀਂ। ਗੁਰੂ ਜੀ ਦੇ ਇਹ ਵਿਚਾਰ ਸੁਣਕੇ ਸ਼ੇਖ ਬੜਾ ਪ੍ਰਸੰਨ ਹੋਇਆ ਤੇ ਆ ਕੇ ਗੁਰੂ ਜੀ ਨੂੰ ਨਮਸ਼ਕਾਰ ਕੀਤੀ ਤੇ ਗੁਰੂ ਜੀ ਨੇ ਉਸਦਾ ਭ੍ਰਮ ਦੂਰ ਕੀਤਾ।

## ਲੱਖਾਂ ਪਾਤਾਲ ਤੇ ਲੱਖਾਂ ਆਕਾਸ਼ (ਬਗਦਾਦ 'ਚ ਦਸਤਗੀਰ ਪੀਰ)

**ਸ੍ਵੈਯਾ:** **ਜਬ ਲਾਖ ਪਤਾਲ ਆਕਾਸ਼ ਸੁਨੇ, ਬਗਦਾਦ ਕੇ ਪੀਰਨ ਰੋਸ ਵਧਾਯਾ।**
**'ਮਤਿਮੰਦ! ਤੌਹੀਨ ਕੁਰਾਨ ਕਰੀ, ਬਚੁ ਹਜ਼ਰਤ ਫੇਰਾ, ਕੋ ਤੁਮ ਆਯਾ?'**
**ਗੁਰੁ ਤਿਨਕਾ ਭਰਮ ਨਿਵਾਰਨ ਕੋ, ਸੰਗ ਲੇ ਤਿਹ ਸੁਤ, ਸਭ ਹੀ ਦਿਖਲਾਯਾ।**
**ਤਿਹ ਤੇ ਸੁਨਿ ਸਭ ਵਿਸਮਾਦ ਭਏ, ਪਦ ਕੰਜ ਪਰੇ, ਸਭ 'ਖੁਦਾ' ਅਲਾਯਾ॥ ੧੦੪॥**

**ਸ਼ਬਦਾਰਥ:** ਤੌਹੀਨ – ਬੇਅਦਬੀ, ਬਚੁ – ਬਚਨ, ਹਜ਼ਰਤ – ਹਜ਼ਰਤ ਮੁਹੰਮਦ ਸਾਹਿਬ, ਪਦ ਕੰਜ – ਚਰਨ ਕਮਲ।

**ਵਿਆਖਿਆ:** ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਗਦਾਦ 'ਚ ਜਾ ਕੇ **'ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥'** ਕਿਹਾ ਤਾਂ ਬਗਦਾਦ ਦੇ ਪੀਰਾਂ ਨੇ ਗੁੱਸਾ ਖਾਧਾ। ਕਹਿਣ ਲੱਗੇ ਹੇ ਮੰਦਮਤੀ! ਤੂੰ ਕੌਣ ਇੱਥੇ ਆਇਆ ਹੈਂ ਜਿਸਨੇ ਕੁਰਆਨ ਸ਼ਰੀਫ ਦੀ ਬੇਅਦਬੀ ਕੀਤੀ ਹੈ ਤੇ ਹਜ਼ਰਤ ਮੁਹੰਮਦ ਸਾਹਿਬ ਦਾ ਬਚਨ ਉਲਟਾਇਆ ਹੈ। (ਕਿਉਂਕਿ ਮੁਹੰਮਦ ਸਾਹਿਬ ਨੇ ਕੁਰਆਨ 'ਚ 14 ਤਬਕ ਕਹੇ ਹਨ) ਉਨ੍ਹਾਂ ਦਾ ਸੰਸਾ ਦੂਰ ਕਰਨ ਲਈ ਗੁਰੂ ਜੀ ਨੇ ਮੁਖੀ ਪੀਰ ਦਸਤਗੀਰ ਦਾ ਬੇਟਾ ਆਤਮਿਕ ਤੌਰ ਤੇ ਨਾਲ ਲਿਆ ਤੇ ਅੱਖ ਫਰਕਣ 'ਚ ਉਸਨੂੰ ਬਹੁਤ ਸਾਰੇ ਪਾਤਾਲ ਤੇ ਆਕਾਸ਼ ਦਿਖਾ ਦਿੱਤੇ। ਆਪਣੇ ਪੁੱਤਰ ਤੋਂ ਸੁਣਕੇ ਦਸਤਗੀਰ ਪੀਰ ਹੈਰਾਨ ਰਹਿ ਗਿਆ ਤੇ ਗੁਰੂ ਜੀ ਦੇ ਚਰਨ ਕਮਲਾਂ ਤੇ ਪੈ ਕੇ 'ਖੁਦਾ' ਆਖਣ ਲੱਗਾ।

## ਗੁਰਮੁਖ ਜਨਮ ਸਵਾਰ ਦਰਗਹ ਚੱਲਿਆ

(ਭਾਈ ਮਰਦਾਨੇ ਦਾ ਅਕਾਲ ਚਲਾਣਾ)

**ਸ੍ਵੈਯਾ:** **ਸਕਲ ਜੀਵਨ ਮਰਦਾਨੇ ਨੇ, ਗੁਰੁ ਸੇਵ ਕਰੀ ਅਰੁ ਬਚਨ ਕਮਾਯੋ।**
**ਗਿਰਿ ਸਿੰਧ ਧਰਾ ਬਨਿ ਥਲਿ ਬਿਚਰੈ, ਬਿਚ ਦੀਪਨ ਖੰਡਨ ਸੰਗ ਨਿਭਾਯੋ।**
**ਖੁਰਮੇਪੁਰਿ ਅੰਤ ਕੋ ਕਾਲ ਪਿਖਾ, ਕਰਿ ਬਿਨਤੀ ਗੁਰ ਪਦ ਸੀਸ ਨਿਵਾਯੋ।**
**ਗਜਮਾਲ ਸਮਾਨ ਤਜਾ ਤਨ ਕੋ, ਕਰਿ ਜਨਮ ਸਕਾਰਥ ਧਾਮ ਸਿਧਾਯੋ॥ ੧੦੫॥**

**ਸ਼ਬਦਾਰਥ:** ਸਕਲ ਜੀਵਨ – ਸਾਰਾ ਜੀਵਨ, ਗਿਰਿ – ਪਹਾੜਾਂ ਉਤੇ, ਸਿੰਧ – ਸਮੁੰਦਰ, ਧਰਾ – ਧਰਤੀ, ਖੁਰਮੇ ਪੁਰਿ – ਅਫਗਾਨਸਤਾਨ 'ਚ ਕੁਰਮ ਨਦੀ ਕੰਢੇ ਤੇ ਖੁਰਮਾ ਪੁਰਿ, ਗਜਮਾਲ – ਜਿਵੇਂ ਹਾਥੀ ਫੁੱਲਾਂ ਦੀ ਮਾਲਾ ਨੂੰ ਤੋੜ ਦਿੰਦਾ ਹੈ।

**ਵਿਆਖਿਆ:** ਭਾਈ ਮਰਦਾਨੇ ਨੇ ਸਾਰੀ ਜ਼ਿੰਦਗੀ ਗੁਰੂ ਨਾਨਕ ਦੇਵ ਜੀ ਦੀ ਸੇਵਾ ਕੀਤੀ ਤੇ ਬਚਨ ਕਮਾਇਆ। ਪਹਾੜਾਂ, ਸਮੁੰਦਰਾਂ, ਧਰਤੀ ਉਤੇ, ਜੰਗਲਾਂ ਵਿੱਚ, ਮਾਰੂਥਲਾਂ ਵਿੱਚ, ਦੀਪਾਂ ਤੇ ਖੰਡਾਂ ਬ੍ਰਹਮੰਡਾਂ ਵਿੱਚ ਸਾਥ ਨਿਭਾਇਆ। ਜਦੋਂ ਅਫਗਾਨਸਤਾਨ ਵਿੱਚ ਕੁਰਮ ਨਦੀ ਦੇ ਕੰਢੇ ਖੁਰਮੇ ਪੁਰਿ ਵਿੱਚ ਆਪਣਾ ਅੰਤ ਸਮਾਂ ਵੇਖਿਆ ਤਾਂ ਬੇਨਤੀ ਕਰਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਤੇ ਇਸ ਪੰਚਭੂਤਕ ਸਰੀਰ ਨੂੰ ਇਵੇਂ ਅਸਾਨੀ ਨਾਲ ਤਿਆਗ ਦਿੱਤਾ ਜਿਵੇਂ ਕੋਈ ਹਾਥੀ ਫੁੱਲਾਂ ਦੀ ਮਾਲਾ ਨੂੰ ਤਿਆਗ ਦਿੰਦਾ ਹੈ। ਭਾਈ ਮਰਦਾਨਾ ਜੀ ਆਪਣਾ ਜਨਮ ਸਫਲ ਕਰਕੇ ਪਰਮਧਾਮ (ਸੱਚਖੰਡ) ਜਾ ਵਿਰਾਜੇ। ਉਨ੍ਹਾਂ ਦੇ ਸਰੀਰ ਨੂੰ ਗੁਰੂ ਜੀ ਨੇ ਉਥੇ ਹੀ ਆਪ ਸਪੁਰਦੇ-ਖ਼ਾਕ ਕੀਤਾ।

## ਠੱਗ ਤੋਂ ਸਾਧ ਬਣਾਉਣਾ ਜਾਂ ਗੁਰਸੰਗਤ ਦਾ ਫਲ (ਸੱਜਣ ਠੱਗ)

**ਸ੍ਵੈਯਾ:** **ਇਕ ਨਗਰ ਤੁਲੰਭੇ ਸਤਿਗੁਰੁ ਗੇ, ਜਹਿੰ ਬੰਚਕ ਸੱਜਨ ਪਾਪ ਕਮਾਵੈ।**
**ਕਰਿ ਲੁਟ ਖਸੁਟਨਿ ਲੋਕਨ ਕੀ, ਕਟਿ ਗ੍ਰੀਵ ਕੋ, ਕੂਪ ਕੇ ਬੀਚ ਗਿਰਾਵੈ।**

**ਕਰੁਣਾਕਰ ਜਾਇ ਸੁਠ ਸ਼ਬਦ ਪਢਾ, ਸੁਨਿ ਸੱਜਣ ਕੇ ਮਨਿ ਲੱਜਤਿ ਆਵੈ।**
**ਗੁਰੂ ਨਾਨਕ ਬਚ ਸੁਨਿ ਮੋਮ ਭਯਾ, ਇਮ ਬੰਚਕ ਸੇ ਗੁਰੂ ਸਾਧੁ ਬਨਾਵੈ॥ ੧੦੬॥**

**ਸ਼ਬਦਾਰਥ:** ਤੁਲੰਭਾ ਨਗਰ – ਮੁਲਤਾਨ ਜ਼ਿਲ੍ਹੇ ਵਿੱਚ ਇਕ ਨਗਰ ਜਿਥੋਂ ਦਾ ਸੱਜਣ ਠੱਗ ਸੀ, ਗ੍ਰੀਵ – ਗਰਦਨ, ਕੂਪ – ਖੂਹ, ਬੰਚਕ – ਠੱਗ।

**ਵਿਆਖਿਆ:** ਸ੍ਰੀ ਗੁਰੂ ਨਾਨਕ ਦੇਵ ਜੀ ਤੁਲੰਭੇ ਨਗਰ ਗਏ ਜਿੱਥੇ ਇੱਕ ਸੱਜਣ ਨਾਮ ਦਾ ਠੱਗ ਪਾਪ ਕਮਾਉਂਦਾ ਸੀ। (ਉਸਨੇ ਇਕ ਮਸੀਤ ਤੇ ਠਾਕੁਰਦੁਆਰਾ ਬਣਾਕੇ ਧਰਮਸਾਲਾ ਬਣਾ ਰੱਖੀ ਸੀ ਤੇ ਰਾਤੀਂ ਮੁਸਾਫਿਰਾਂ ਨੂੰ ਮਾਰ ਕੇ ਲੁੱਟ ਲੈਂਦਾ ਸੀ।) ਲੋਕਾਂ ਦੀ ਲੁੱਟ-ਖਸੁੱਟ ਕਰਕੇ ਰਾਤੀਂ ਗਰਦਨਾਂ ਕੱਟ ਕੇ ਖੂਹ 'ਚ ਸੁੱਟ ਦਿੰਦਾ ਸੀ। ਕ੍ਰਿਪਾ ਦੀ ਖਾਣ ਗੁਰੂ ਨਾਨਕ ਦੇਵ ਜੀ ਜਦੋਂ ਉਸ ਕੋਲ ਪਹੁੰਚੇ ਤੇ ਗੁਰਬਾਣੀ ਦਾ ਸ਼ਬਦ 'ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ॥' (ਪੰਨਾ ੭੨੯) ਸੂਹੀ ਰਾਗ 'ਚ ਪੜ੍ਹਿਆ, ਤਾਂ ਸੁਣ ਕੇ ਸੱਜਣ ਦਾ ਦਿਲ ਕੰਬਿਆ ਤੇ ਸ਼ਰਮ ਆਈ। ਗੁਰੂ ਜੀ ਦੇ ਇਲਾਹੀ ਬਚਨ ਸੁਣਕੇ ਦਿਲ ਮੋਮ ਹੋ ਗਿਆ ਤੇ ਗੁਰੂ ਤੋਂ ਗਿਆਨ ਪਾਕੇ ਸੱਚਮੁੱਚ ਸੱਜਣ ਬਣ ਗਿਆ। ਇਸ ਤਰ੍ਹਾਂ ਗੁਰੂ ਸੰਗਤ ਠੱਗਾਂ ਤੋਂ ਸਾਧ ਬਣਾਉਂਦੀ ਹੈ।

## ਗੁਰੂ ਦੀ ਨਿਰਲੇਪਤਾ *(ਮੁਲਤਾਨ ਦੇ ਪੀਰ ਤੇ ਚੰਬੇਲੀ ਪ੍ਰਸੰਗ)*

**ਸ੍ਵੈਯਾ:** **ਗਏ ਗੁਰ ਮੁਲਤਾਂ ਉਰਿ ਪੀਰ ਰਿਸੈ, ਤਿਨ ਦੂਧ ਕਟੋਰਾ ਭਰਿ ਪਠਵਾਯਾ।**
**ਗੁਰੂ ਨਾਨਕ ਤਿਨ ਉਪਦੇਸਨਿ ਹਿਤ, ਕਢਿ ਬਗਲੋਂ ਕੁਸਮ ਚੰਬੇਲਿ ਟਿਕਾਯਾ।**
**ਜਿਸ ਮਾਯਨੇ ਸੁਨਿ, 'ਹੇ ਪੀਰ ਜਨਹੁ! ਨਹਿੰ ਕਾਬਜ ਹਮ ਭਵ ਪਰ ਹੋਇ ਆਯਾ।**
**ਭਵ ਸਿੰਧ ਪੈ ਕਿਉਂ ਨਰ ਭਾਰ ਬਨੇ? ਨਹਿੰ ਖੇਦ ਕਿਸੀ, ਹੁਇ, ਗੁਲ ਤਰ ਜਾਯਾ'॥ ੧੦੭॥**

**ਸ਼ਬਦਾਰਥ:** ਮੁਲਤਾਂ – ਮੁਲਤਾਨ, ਪਠਵਾਯਾ – ਭੇਜਿਆ, ਕੁਸਮ ਚੰਬੇਲਿ – ਚੰਬੇਲੀ ਦਾ ਫੁੱਲ, ਭਵ ਪਰ – ਸੰਸਾਰ ਉਤੇ, ਖੇਦ – ਦੁੱਖ, ਗੁਲ – ਫੁੱਲ।

**ਵਿਆਖਿਆ:** ਗੁਰੂ ਨਾਨਕ ਦੇਵ ਜੀ ਜਦੋਂ ਮੁਲਤਾਨ ਗਏ ਤਾਂ ਉਥੋਂ ਦੇ ਪੀਰ ਗੁੱਸੇ ਹੋਏ। ਉਨ੍ਹਾਂ ਨੇ ਇਕ ਕਟੋਰਾ ਦੁੱਧ ਦਾ ਪੂਰੀ ਤਰ੍ਹਾਂ ਭਰ ਕੇ ਗੁਰੂ ਜੀ ਵੱਲ ਭੇਜਿਆ। (ਜਿਸਦਾ ਮਤਲਬ ਸੀ ਕਿ ਮੁਲਤਾਨ ਸ਼ਹਿਰ ਪਹਿਲਾਂ ਹੀ ਪੀਰਾਂ ਨਾਲ ਪੂਰੀ ਤਰ੍ਹਾਂ ਭਰਿਆ ਪਿਆ ਹੈ) ਗੁਰੂ ਜੀ ਨੇ ਉਨ੍ਹਾਂ ਨੂੰ ਸਮਝਾਉਣ ਲਈ ਬਗਲੋਂ ਹੀ ਇੱਕ ਚੰਬੇਲੀ ਦਾ ਫੁੱਲ ਲੈ ਕੇ ਦੁੱਧ ਉਤੇ ਟਿਕਾ ਕੇ ਵਾਪਸ ਭੇਜ ਦਿੱਤਾ ਸੀ। ਜਿਸਦੇ ਮਾਇਨੇ ਸਨ ਕਿ ਪੀਰ ਜਨਹੁ! ਅਸੀਂ ਸੰਸਾਰ ਉਤੇ ਕਾਬਜ਼ ਹੋਣ ਨਹੀਂ ਆਏ। ਸੰਸਾਰ ਸਾਗਰ ਵਿੱਚ ਮਨੁੱਖ ਕਿਸੇ ਉਤੇ ਭਾਰ ਕਿਉਂ ਬਣੇ ਜਿਸ ਨਾਲ ਕਿਸੇ ਨੂੰ ਕਸ਼ਟ ਪਹੁੰਚੇ। ਅਸੀਂ ਤਾਂ ਫੁੱਲ ਵਾਂਗ ਤਰ ਕੇ ਸੰਸਾਰ 'ਚ ਨਿਰਲੇਪਤਾ ਸਿੱਖੀ ਹੈ।

## ਬੇਮੁੱਖਤਾ ਦਾ ਫਲ *(ਮੂਲਾ ਖੱਤਰੀ)*

**ਸ੍ਵੈਯਾ:** **ਸੁਨਿ ਨਾਰਿ ਕੇ ਬਚੁ ਨਰ ਮੂੜ੍ਹ ਛੁਪਾ, ਗੁਰੂ ਮੂਲਾ! ਮੂਲਾ! ਉਚ ਅਲਾਯਾ।**
**ਜਢਿ ਨਾਰਿ ਨੇ ਕੂੜ ਕੇ ਬੈਨ ਕਹੇ, 'ਜੀ! ਧਾਮ ਨਹਿੰ, ਕਿਹ ਅਨ ਗ੍ਰਾਮ ਸਿਧਾਯਾ।'**
**'ਜੇ ਧਾਮ ਨਹੀਂ ਤਾਂ ਧਾਮ ਭੀ ਨਹਿੰ,' ਗੁਰੂ ਨਾਨਕ ਮੁਖ ਅਰਬਿੰਦ ਅਲਾਯਾ।**
**ਗੁਰੂ ਬਚਨ ਅਮੋਘ ਕੋ, ਕੋ ਟਾਲੇ, ਲੜਿ ਸਾਂਪ ਮੂਆ, ਬੇਮੁਖਿ ਫਲ ਪਾਯਾ॥ ੧੦੮॥**

**ਸ਼ਬਦਾਰਥ:** ਮੂੜ੍ਹ – ਮੂਰਖ, ਜਢਿ – ਮੂਰਖ, ਕੂੜ ਕੇ ਬੈਨ – ਝੂਠੇ ਬੋਲ, ਧਾਮ – ਘਰ, ਮੁਖ ਅਰਬਿੰਦ – ਕਮਲ ਰੂਪੀ ਮੁਖੜਾ, ਅਮੋਘ – ਜੋ ਮੋਘ (ਨਿਸਫਲ) ਨਾ ਹੋਵੇ।

**ਵਿਆਖਿਆ:** ਗੁਰੂ ਨਾਨਕ ਦੇਵ ਜੀ ਨੇ ਜਦੋਂ ਮੂਲੇ ਖੱਤ੍ਰੀ ਦੇ ਘਰ ਜਾ ਕੇ ਉੱਚੀ ਦੇ ਕੇ ਮੂਲਾ! ਮੂਲਾ ਕਹਿ ਆਵਾਜ਼ ਦਿੱਤੀ ਤਾਂ ਆਪਣੀ ਪਤਨੀ ਦੀ ਗੱਲ ਮੰਨ ਕੇ ਮੂਰਖ (ਪਾਥੀਆਂ ਦੇ ਗੁਹਾਰੇ 'ਚ) ਛੁੱਪ ਗਿਆ। ਮੂਰਖ ਇਸਤ੍ਰੀ ਨੇ ਝੂਠ ਬੋਲਦਿਆਂ ਕਿਹਾ ਕਿ ਹੇ ਗੁਰੂ ਜੀ! ਉਹ ਘਰ ਨਹੀਂ ਹੈ ਕਿਧਰੇ ਹੋਰ ਪਿੰਡ ਗਿਆ ਹੈ। ਅੰਤਰਜਾਮੀ ਸਤਿਗੁਰੂ ਜੀ ਨੇ ਕਿਹਾ ਕਿ ਜੇ ਘਰ ਨਹੀਂ ਹੈ ਤਾਂ ਘਰ ਹੈ ਭੀ ਨਹੀਂ। ਗੁਰੂ ਜੀ ਦੇ ਬਚਨ ਅਮੋਘ (ਸਫਲ) ਹਨ। ਇਨ੍ਹਾਂ ਨੂੰ ਕੌਣ ਟਾਲ ਸਕਦਾ ਹੈ। ਬਚਨ ਸੱਤ ਹੋ ਗਏ। ਉਸ ਸਮੇਂ ਮੂਲਾ ਖੱਤ੍ਰੀ ਸੱਪ ਲੜ ਕੇ ਮਰ ਗਿਆ ਤੇ ਉਸਨੇ ਗੁਰੂ ਤੋਂ ਬੇਮੁੱਖਤਾ ਦਾ ਫਲ ਪਾ ਲਿਆ।

## ਗੁਰੂ ਸਰਬਗਾਮੀ ਹੈ *(ਵਟਾਲੇ 'ਚ ਸਿੱਧਾਂ ਨਾਲ)*

**ਸ੍ਵੈਯਾ:** **ਸ਼ਿਵ ਰਾਤ ਕਾ ਮੇਲਾ ਬੀਚ ਬਟਾਲੇ ਸੁਨਿ ਸਭ ਸਿੱਧਨ ਡੇਰਾ ਲਾਯੋ।**
**ਕੋ ਗੈਨ ਉਡੇ, ਕੋ ਨੀਰ ਤਰੇ, ਬਨਿ ਅਹਿ ਸਿੰਘ ਚਾਹਿਤ ਗੁਰੂ ਡਰਾਯੋ।**
**ਲਖਿ ਸਿੱਧਨ ਮਤਸਰ ਸਤਿਗੁਰੂ ਨੇ, ਤਿਨ ਕੇ ਉਰਿ ਗਰਬ ਨਿਵਾਰਨ ਚਾਹਯੋ।**
**ਗਹਿ ਮੁਛਨ ਸਿੱਧ ਘਸੀਟ ਲਏ, ਜਹਿੰ ਜਹਿੰ ਤਿਹ ਗੇ, ਤਹਿੰ ਤਹਿੰ ਗੁਰੁ ਜਾਯੋ॥ ੧੦੯॥**

**ਸ਼ਬਦਾਰਥ:** ਗੈਨ - ਆਕਾਸ਼, ਨੀਰ - ਪਾਣੀ, ਅਹਿ - ਸੱਪ, ਸਿੰਘ - ਸ਼ੇਰ, ਮਤਸਰ - ਈਰਖਾ।

**ਵਿਆਖਿਆ:** ਵਟਾਲੇ ਵਿੱਚ ਸ਼ਿਵਰਾਤ੍ਰੀ ਦਾ ਮੇਲਾ ਲੱਗਿਆ ਤੇ ਸਾਰੇ ਸਿੱਧਾਂ ਨੇ ਆ ਕੇ ਉਥੇ ਡੇਰਾ ਜਮਾ ਲਿਆ। ਗੁਰੂ ਜੀ ਵੀ ਉਥੇ ਪਹੁੰਚ ਗਏ। ਸਿੱਧ ਗੁਰੂ ਜੀ ਨੂੰ ਡਰਾਉਣਾ ਚਾਹੁੰਦੇ ਹਨ ਇਸ ਲਈ ਕੋਈ ਆਕਾਸ਼ ਵਿੱਚ ਉਡ ਰਿਹਾ ਹੈ, ਕੋਈ ਜਲ ਉਤੇ ਤੈਰਦਾ, ਕੋਈ ਸੱਪ ਬਣਕੇ ਫੂੰਕਾਰੇ ਤੇ ਕੋਈ ਸ਼ੇਰ ਬਣ ਕੇ ਗਰਜ ਰਿਹਾ ਸੀ। ਸਿੱਧਾਂ ਦੀ ਈਰਖਾ ਜਾਣਕੇ ਸਤਿਗੁਰੂ ਜੀ ਨੇ ਉਨ੍ਹਾਂ ਦੇ ਦਿਲਾਂ ਦਾ ਹੰਕਾਰ ਦੂਰ ਕਰਨਾ ਚਾਹਿਆ। ਜਿੱਥੇ-ਜਿੱਥੇ ਸਿੱਧ ਪਹੁੰਚੇ ਸਨ, ਸਤਿਗੁਰੂ ਜੀ ਸੂਖਮ ਰੂਪ ਹੋ ਕੇ ਉਥੇ-ਉਥੇ ਪਹੁੰਚ ਗਏ ਤੇ ਸਿੱਧਾਂ ਨੂੰ ਮੁੱਛਾਂ ਤੋਂ ਫੜ-ਫੜ ਘਸੀਟ ਕੇ ਲੈ ਆਏ। ਸਿੱਧ ਸ਼ਰਮਿੰਦੇ ਹੋਏ। ਭਾਵ ਗੁਰੂ ਜੀ ਸਰਬਗਾਮੀ ਹਨ।

## ਗੁਰੂ ਅਕਾਲ ਰੂਪ ਹੈ *(ਬਟਾਲੇ 'ਚ ਗੁਰੂ ਜੀ ਨੇ ਨਿਜ ਸਰੂਪ ਲਯ ਕਰਨਾ)*

**ਸ੍ਵੈਯਾ:** **ਨਭ ਭੀਤਰ ਜਾਇ ਸਭ ਸਿੱਧ ਛੁਪੈ, ਹਿਤ ਢੂੰਢਨ ਸਤਿਗੁਰ ਖੜਾਂਵ ਫਿਰਾਈ।**
**ਜਾਇ ਸਿੱਧਨ ਮੂੰਡਨ ਮਾਰ ਕਰੀ, ਤਿਨਕੋ ਹਰ ਗਰਬ, ਧਰਾ ਪਰ ਲਿਆਈ।**
**ਭੀ ਬਾਰੀ ਸਤਿਗੁਰੂ ਛਿਪਨੇ ਕੀ, ਨਿੱਜ ਦੇਹ ਗੁਰੁ ਤੱਤਨ ਬੀਚ ਮਿਲਾਈ।**
**ਹਰਿ ਰੂਪ ਮੇਂ ਨਿੱਜ ਸਰੂਪ ਧਰਾ, ਕਿਆ ਢੂੰਢਤ ਜਢ! ਓੜਕ ਸ਼ਰਨਾਈ॥ ੧੧੦॥**

**ਸ਼ਬਦਾਰਥ:** ਨਭ ਭੀਤਰ - ਆਕਾਸ਼ ਵਿੱਚ, ਮੂੰਡਨ - ਸਿਰਾਂ ਉਤੇ, ਗਰਬ - ਹੰਕਾਰ, ਜਢ - ਮੂਰਖ।

**ਵਿਆਖਿਆ:** ਬਟਾਲੇ ਵਿੱਚ ਸਿੱਧ ਆਕਾਸ਼ 'ਚ ਜਾ ਛੁਪੈ ਤੇ ਗੁਰੂ ਜੀ ਨੇ ਆਪਣੇ ਚਰਨਾਂ ਦੀ ਖੜਾਂਵ ਉਨ੍ਹਾਂ ਨੂੰ ਲੱਭਣ ਭੇਜ ਦਿੱਤੀ। ਖੜਾਂਵ ਨੇ ਸਿੱਧਾਂ ਦੇ ਸਿਰਾਂ ਉਤੇ ਜਾ ਕੇ ਮਾਰ ਮਾਰੀ ਤੇ ਉਨ੍ਹਾਂ ਦਾ ਹੰਕਾਰ ਦੂਰ ਕਰਕੇ, ਧਰਤੀ ਉੱਪਰ ਲੈ ਆਈ। ਜਦੋਂ ਸਤਿਗੁਰੂ ਨਾਨਕ ਦੇਵ ਜੀ ਦੇ ਛਿਪਣ ਦੀ ਵਾਰੀ ਆਈ ਤਾਂ ਗੁਰੂ ਜੀ ਨੇ ਆਪਣਾ ਸਰੂਪ ਤੱਤਾਂ ਵਿੱਚ ਲਯ ਕਰ ਦਿੱਤਾ ਤੇ ਆਤਮਿਕ ਸਰੂਪ ਨੂੰ ਨਿੱਜ ਸਰੂਪ ਪਰਮਾਤਮਾ ਵਿੱਚ ਸਮਾ ਦਿੱਤਾ। ਸਿੱਧ ਮੂਰਖ ਹੁਣ ਕਿਥੇ ਢੂੰਡਣ? ਅਖੀਰ ਥੱਕ ਕੇ ਗੁਰੂ ਜੀ ਦੀ ਸ਼ਰਨ ਲੈਣੀ ਪਈ।

## ਗੁਰੂ ਸਰਵ ਵਿਆਪਕ ਹੈ *(ਸਾਖੀ ਤ੍ਰਿਖਾਣ ਦੇ ਪੁੱਤਰ ਦੀ)*

**ਸ੍ਵੈਯਾ:** **ਇਕ ਬਾਢੀ ਉਰਿ ਬਡ ਆਤੁਰ ਭਾ, ਕਰਿ ਯਤਨ ਥਕਾ ਨਹਿੰ ਸੰਤਤ ਪਾਈ।**
**ਤਿਹ ਕੇ ਘਰਿ ਜਬ ਸ਼ਿਸ਼ੁ ਜਨਮ ਧਰੇ, ਕੋ ਕਾਰਨ ਭੇ, ਤਤਛਿਨ ਮਰਿ ਜਾਈ।**

**ਕਿਹ ਸਿੱਖ ਤੇ ਸੁਨਿ ਸਤਿਗੁਰੂ ਮਹਿਮਾ, ਗ੍ਰਿਹਿ ਭੀਤਰ ਹੀ ਗੁਰ ਟੇਕ ਟਿਕਾਈ।**
**ਘਟ ਘਟ ਕੇ ਜਾਨਨਹਾਰ ਗੁਰੂ, ਤਿਹ ਅਰਜ਼ ਸੁਨੀ, ਸੁਠ ਸੁਤ ਉਪਜਾਈ॥ ੧੧੧॥**

**ਸ਼ਬਦਾਰਥ:** ਬਾਢੀ – ਤ੍ਰਿਖਾਣ, ਆਤੁਰ – ਦੁਖੀ, ਸੰਤਤ – ਸੰਤਾਨ, ਸ਼ਿਸ਼ੁ – ਬੱਚਾ, ਸੁਠ – ਸੁੰਦਰ।

**ਵਿਆਖਿਆ:** ਇੱਕ ਤ੍ਰਿਖਾਣ ਬੜਾ ਦੁਖੀ ਸੀ, ਉਸਨੇ ਬੜੇ ਯਤਨ ਕੀਤੇ ਪਰ ਸੰਤਾਨ ਦੀ ਪ੍ਰਾਪਤੀ ਨਹੀਂ ਹੋਈ। ਉਸਦੇ ਘਰ ਜਦੋਂ ਵੀ ਕੋਈ ਬੱਚਾ ਜਨਮ ਲੈਂਦਾ ਤਾਂ ਕੋਈ ਨਾ ਕੋਈ ਕਾਰਨ ਬਣਕੇ ਉਸੇ ਸਮੇਂ ਮਰ ਜਾਂਦਾ ਸੀ। ਕਿਸੇ ਸਿੱਖ ਕੋਲੋਂ ਉਸਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਹਿਮਾ ਸੁਣੀ ਤੇ ਆਪਣੇ ਘਰ ਵਿੱਚ ਬੈਠ ਕੇ ਹੀ ਗੁਰੂ ਜੀ ਦੀ ਓਟ ਤਕਾ ਕੇ ਅਰਦਾਸਾਂ ਕਰਨ ਲੱਗਾ। ਘਟ-ਘਟ ਦੇ ਜਾਨਣਹਾਰ ਸਤਿਗੁਰੂ ਜੀ ਨੇ ਉਸਦੀ ਅਰਜ਼ ਸੁਣੀ ਤੇ ਉਸ ਦੇ ਘਰ ਸੁੰਦਰ ਪੁੱਤਰ ਦੀ ਦਾਤ ਬਖਸ਼ੀ। ਭਾਵ ਗੁਰੂ ਸਰਵ ਵਿਆਪਕ ਹੈ ਤੇ ਹਰ ਥਾਂ ਹਾਜ਼ਿਰ ਨਾਜ਼ਰ ਹੈ।

## ਸਭ ਇੱਕੋ ਰੱਬ ਦੇ ਬੰਦੇ *(ਸਾਖੀ ਮਾਲੋ ਸ਼ੇਖ ਦੀ)*

**ਸ੍ਵੈਯਾ:** **ਕਹੇ ਸ਼ੇਖ 'ਗੁਰੋ! ਹਿੰਦੁ ਤੁਰਕਨ ਮੈਂ, ਕਹੋ ਕੌਨ ਭਲਾ ਔ ਕਿਸ ਵਡਿਆਈ?'**
**ਗੁਰੂ ਨਾਨਕ ਜੀ ਸੁਨਿ ਬੈਨ ਭਨੈ, 'ਹੇ ਸ਼ੇਖ! ਕਰੋ ਉਰਿ ਭਰਮ ਨਿਵਾਈ।**
**ਪੰਜ ਤੱਤਨ ਕੇ ਸਭ ਰੂਪ ਬਨੈ, ਜਲ ਅਸਥਿ ਰਕਤ ਸਭਨਾਂ ਕੇ ਮਾਈ।**
**ਏਕ ਨੂਰ ਸੇ ਜੀਵ ਬਨੇ ਸਭਹੀ, ਤਾਂ ਮੇ ਕੋ ਲਘੁ, ਕਾ ਕੀ ਵਡਿਆਈ?'॥ ੧੧੨॥**

**ਸ਼ਬਦਾਰਥ:** ਉਰਿ ਭਰਮ ਨਿਵਾਈ – ਦਿਲ ਦਾ ਭਰਮ ਨਿਵਾਰ ਕੇ, ਅਸਥਿ – ਹੱਡੀਆਂ, ਮਾਈ – ਮਾਹੀ, ਵਿੱਚ, ਕੋ ਲਘੁ – ਕੌਣ ਛੋਟਾ, ਕਾ ਕੀ – ਕਿਸਦੀ।

**ਵਿਆਖਿਆ:** (ਸ੍ਰੀ ਕਰਤਾਰਪੁਰ ਨਿਵਾਸ ਸਮੇਂ ਗੁਰੂ ਜੀ ਦੀ ਮਹਿਮਾ ਸੁਣ ਕੇ ਇਕ ਮਾਲੋ ਸ਼ੇਖ ਦਰਸ਼ਨ ਲਈ ਆਇਆ ਤੇ ਪੁੱਛਣ ਲੱਗਾ) ਹੇ ਗੁਰੂ ਜੀ! ਹਿੰਦੂ ਤੇ ਤੁਰਕਾਂ ਵਿੱਚ ਕੌਣ ਚੰਗੇ ਹਨ ਤੇ ਕਿਸਦੀ ਵਡਿਆਈ ਹੈ? ਗੁਰੂ ਜੀ ਸੁਣ ਕੇ ਕਹਿਣ ਲੱਗੇ ਕਿ ਹੇ ਸ਼ੇਖ! ਆਪਣੇ ਦਿਲ ਦਾ ਭਰਮ ਦੂਰ ਕਰੋ। ਕਿਉਂਕਿ ਸਾਰੇ ਰੂਪ ਪੰਜ ਤੱਤਾਂ ਦੇ ਹੀ ਬਣੇ ਹੋਏ ਹਨ ਤੇ ਸਭ ਵਿੱਚ ਪਾਣੀ, ਹੱਡੀਆਂ, ਖ਼ੂਨ ਆਦਿ ਹੈ। ਸਭ ਜੀਵ ਇਕੋ ਇਲਾਹੀ ਨੂਰ ਤੋਂ ਪੈਦਾ ਹੋਏ ਹਨ, ਫਿਰ ਉਨ੍ਹਾਂ ਵਿੱਚੋਂ ਕੌਣ ਛੋਟਾ ਤੇ ਕਿਸਦੀ ਵਡਿਆਈ ਕਹੀ ਜਾ ਸਕਦੀ ਹੈ? ਭਾਵ ਜਾਤ ਮਜ਼੍ਹਬ ਕਰਕੇ ਕੋਈ ਛੋਟਾ ਵੱਡਾ ਨਹੀਂ।

## ਕਰਾਮਾਤ ਗੁਰੂ ਨੂੰ ਨਹੀਂ ਭਾਉਂਦੀ *(ਅਜਿੱਤਾ, ਬਟਾਲੇ ਵਿੱਚ)*

**ਸ੍ਵੈਯਾ:** **ਗੁਰੂ ਨਾਨਕ ਕੀ ਬਡ ਸੇਵ ਕਰੀ, ਬਡੁ ਸ਼ਕਤਿ ਅਜਿੱਤੇ ਗੁਰਮੁਖਿ ਪਾਈ।**
**ਨਿਸਿ ਪੌਨ ਨੇ ਗੌਨ ਕੀਆ ਅਤਿ ਹੀ, ਜਿਹ ਤੇ ਪੱਛ ਮਰਿ ਸਰ ਬੀਚ ਗਿਰਾਈ।**
**ਤਰਿ ਸਿੱਖ ਨਿੱਜ ਪਰਨੇ, ਸਮ ਤਰਨੀ, ਮ੍ਰਿਤ ਪੰਛਿਨ ਗਹਿ ਗਹਿ ਜੀਵ ਕਰਾਈ।**
**ਪਿਖਿ ਸ੍ਰੀ ਗੁਰੂ ਸ਼ਕਤਿ ਅਕਰਖ ਲਈ, ਸਿੱਖ ਲੱਜਿਤ ਹੋ ਨਿਜ ਭੁਲ ਬਖਸ਼ਾਈ॥ ੧੧੩॥**

**ਸ਼ਬਦਾਰਥ:** ਨਿਸਿ – ਰਾਤ ਨੂੰ, ਪੌਨ ਨੇ ਗੌਨ ਕੀਆ – ਹਵਾ ਚੱਲੀ, ਪੱਛ – ਪੰਛੀ, ਸਰ – ਸਰੋਵਰ, ਤਰਿ – ਤਰ ਕੇ, ਨਿੱਜ ਪਰਨੇ – ਆਪਣੇ ਸਾਫੇ ਉਤੇ, ਤਰਨੀ – ਬੇੜੀ, ਅਕਰਖ – ਖਿੱਚਣਾ।

**ਵਿਆਖਿਆ:** ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵੱਡੀ ਸੇਵਾ ਕਰਕੇ ਗੁਰਮੁਖ ਅਜਿੱਤੇ ਨੇ ਬੜੀ ਸ਼ਕਤੀ ਪ੍ਰਾਪਤ ਕੀਤੀ। (ਬਟਾਲੇ ਵਿੱਚ) ਇੱਕ ਰਾਤ ਨੂੰ ਬੜੀ ਤੇਜ਼ ਹਵਾ ਚੱਲੀ, ਜਿਸ ਨਾਲ ਬਹੁਤ ਸਾਰੇ ਪੰਛੀ ਮਰ ਕੇ ਸਰੋਵਰ 'ਚ ਗਿਰ ਗਏ। ਅਜਿੱਤੇ ਨੇ ਆਪਣੇ ਪਰਨੇ ਉਤੇ ਬੇੜੀ ਵਾਂਗ ਤਰ ਕੇ ਮਰੇ ਹੋਏ ਪੰਛੀਆਂ ਨੂੰ ਫੜ ਫੜ

ਕੇ ਜ਼ਿੰਦਾ ਕਰਨਾ ਸ਼ੁਰੂ ਕਰ ਦਿੱਤਾ। ਇਹ ਵੇਖ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨਰਾਜ਼ ਹੋਏ ਤੇ ਉਨ੍ਹਾਂ ਨੇ ਉਸਦੀ ਸ਼ਕਤੀ ਖਿੱਚ ਲਈ। ਸਿੱਖ ਅਜਿੱਤਾ ਸ਼ਰਮਿੰਦਾ ਹੋਇਆ ਤੇ ਗੁਰੂ ਚਰਨਾਂ 'ਚ ਆ ਕੇ ਆਪਣੀ ਭੁੱਲ ਬਖਸ਼ਾਈ। ਭਾਵ ਕਰਾਮਾਤ ਦਿਖਾਉਣੀ ਗੁਰੂ ਜੀ ਨੂੰ ਨਹੀਂ ਭਾਉਂਦੀ।

## ਸਿੱਖ ਸਰਬੱਤ ਦਾ ਭਲਾ ਮੰਗਦਾ ਹੈ *(ਤ੍ਰਿਖਾਣ ਬਾਲਕ ਸੰਗਤੀਆ)*

**ਸ੍ਵੈਯਾ:** ਲੇ ਤਾਤ ਕੋ ਤਾਤ ਚਲਾ ਜਬ ਹੀ, ਜਾਇ ਗੁਰ ਪਦ ਬੰਦਨ ਕਰਿ ਹਰਖਾਇਆ।
ਨਿੱਜ ਸੇਵਕ ਕੋ ਕਸਵੱਟੀ ਲਾ, ਤਿਹ ਕੋ ਗੁਰੂ ਅਗਨੀ ਬੀਚ ਬਰਾਯਾ।
ਮੰਨ ਆਇਸ ਵੜਾ, ਗੁਰੁ ਉਰਿ ਹਰਖੇ, ਸਹੀ ਕਾਢਿ ਕਹਾ 'ਬਰ ਮਾਂਗੋ ਭਾਯਾ।'
ਕਹੈ, 'ਸਿੱਧਨ ਸ਼ਕਤੀ ਮੋੜ ਦਿਓ', ਸਿੱਖ ਸਭ ਭਲ ਲੋੜੇ, ਜਗਿ ਬਿਦਤਾਯਾ॥ ੧੧੪॥

**ਸ਼ਬਦਾਰਥ:** ਤਾਤ – ਪੁੱਤਰ, ਤਾਤ – ਪਿਤਾ, ਬਰਾਯਾ – ਵਾੜ ਦਿੱਤਾ, ਆਇਸ – ਆਗਿਆ।

**ਵਿਆਖਿਆ:** (ਜਿਸ ਤ੍ਰਿਖਾਣ ਸ਼ਰਧਾਲੂ ਨੂੰ ਗੁਰੂ ਜੀ ਨੇ ਪੁੱਤਰ ਬਖਸ਼ਿਆ ਸੀ) ਉਹ ਪਿਤਾ ਆਪਣੇ 12 ਸਾਲ ਦੇ ਪੁੱਤਰ 'ਸੰਗਤੀਏ' ਨੂੰ ਨਾਲ ਲੈ ਕੇ ਬਟਾਲੇ ਗੁਰੂ ਚਰਨਾਂ 'ਚ ਆਇਆ ਤੇ ਨਮਸ਼ਕਾਰ ਕਰ ਕੇ ਪ੍ਰਸੰਨ ਹੋਇਆ (ਤੇ ਪੁੱਤਰ ਵਾਲੀ ਘਟਨਾ ਸਭ ਸੰਗਤ ਵਿੱਚ ਦੱਸੀ)। ਗੁਰੂ ਜੀ ਨੇ ਉਸਨੂੰ ਪਰਖਣ ਲਈ ਲੱਕੜਾਂ ਨੂੰ ਅੱਗ ਲਗਵਾਈ ਤੇ ਸੰਗਤੀਏ ਨੂੰ ਅੱਗ 'ਚ ਵੜਨ ਲਈ ਕਿਹਾ। ਗੁਰੂ ਜੀ ਦਾ ਬਚਨ ਮੰਨ ਕੇ ਉਹ ਖਿੜੇ ਮੱਥੇ ਵੜ ਗਿਆ ਤੇ ਸਵਾ ਪਹਿਰ ਅੱਗ 'ਚ ਰਿਹਾ। ਗੁਰੂ ਜੀ ਪ੍ਰਸੰਨ ਹੋਏ ਤੇ ਫਿਰ ਅਵਾਜ਼ ਦੇ ਕੇ ਸਹੀ ਸਲਾਮਤ ਕੱਢ ਲਿਆ ਤੇ ਮਨ-ਭਾਉਂਦਾ ਵਰ ਮੰਗਣ ਲਈ ਕਿਹਾ। ਉਸ ਬਾਲਕ ਨੇ ਕਿਹਾ ਕਿ ਗੁਰੂ ਜੀ ! ਵਿਚਾਰੇ ਇਨ੍ਹਾਂ ਸਿੱਧਾਂ ਦੀ ਸ਼ਕਤੀ ਵਾਪਸ ਕਰ ਦਿਓ। (ਗੁਰੂ ਜੀ ਨੇ ਵਾਪਸ ਕਰ ਦਿੱਤੀ) ਸਿੱਖ ਸਭ ਦਾ ਭਲਾ ਮੰਗਦਾ ਹੈ, ਇਹ ਗੱਲ ਜੱਗ ਵਿੱਚ ਪਰਗਟ ਕੀਤੀ।

## ਗੁਰੂ ਸ਼ਰਧਾ ਵੱਸ ਹੈ *(ਉਬਾਰੇ ਖਾਨ)*

**ਸ੍ਵੈਯਾ:** ਸੁਨਿ ਮਹਿਮਾ ਖੋੜਸ ਗਜ ਪਟ ਲੇ, ਚਲਿ ਖਾਨ ਉਬਾਰੇ ਸੀਸ ਨਿਵਾਯਾ।
'ਹਮਰੇ ਨਹਿ ਪਟ ਇਹ ਕਾਜ ਕਹੀਂ, ਲੇ ਜਾਵਹੁ' ਗੁਰੁ ਨਾਨਕ ਫੁਰਮਾਯਾ।
ਪੁਨ ਪੁਨ ਹੋਇ ਦੀਨ ਕਰੇ ਬਿਨਤੀ, ਕਹੈ, 'ਕਰੁਣਾਨਿਧ ਕਰੋ ਅੰਗ ਛੁਹਾਯਾ'।
ਪਿਖਿ ਸਰਧਾ ਸਤਿਗੁਰੂ ਪਟ ਗਹਿਓ, ਤਨ ਓਢਨ ਕਰਿ, ਰਿਦ ਦਾਸ ਰਿਝਾਯਾ॥ ੧੧੫॥

**ਸ਼ਬਦਾਰਥ:** ਖੋੜਸ ਗਜ ਪਟ – 16 ਗਜ਼ ਕੱਪੜਾ, ਪੁਨ ਪੁਨ – ਬਾਰ-ਬਾਰ।

**ਵਿਆਖਿਆ:** ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਹਿਮਾ ਉਬਾਰੇ ਖਾਨ ਨੇ ਆਪਣੇ ਮਿੱਤ੍ਰ ਮਾਲੋ ਸ਼ੇਖ ਤੋਂ ਸੁਣੀ ਤੇ ਗੁਰੂ ਜੀ ਕੋਲ ਆ ਕੇ ਸੀਸ ਨਿਵਾਯਾ। ਆਪਣੇ ਨਾਲ 16 ਗਜ਼ ਵਧੀਆ ਕੱਪੜਾ ਭੇਟਾ ਕਰਨ ਲਈ ਲਿਆਇਆ। ਜਦੋਂ ਵਸਤ੍ਰ ਭੇਟ ਕੀਤਾ ਤਾਂ ਗੁਰੂ ਜੀ ਨੇ ਕਿਹਾ ਕਿ ਭਾਈ ਇਹ ਕੱਪੜਾ ਸਾਡੇ ਕਿਸੇ ਕੰਮ ਦਾ ਨਹੀਂ ਤੂੰ ਲੈ ਜਾਹ। ਉਬਾਰੇ ਖਾਨ ਨੇ ਵਾਰ-ਵਾਰ ਹੱਥ ਜੋੜ ਕੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਆਪ ਕਰੁਣਾ ਕਰਕੇ (ਦਾਸ ਦੀ ਭੇਟ ਪਰਵਾਨ ਕਰੋ ਤੇ ਇਸ ਵਸਤ੍ਰ ਨੂੰ ਪਵਿੱਤਰ ਕਰੋ)। ਉਸਦੀ ਸ਼ਰਧਾ ਵੇਖ ਕੇ ਗੁਰੂ ਜੀ ਨੇ ਕੱਪੜਾ ਪਕੜ ਕੇ ਸਰੀਰ ਤੇ ਪਹਿਨ ਕੇ ਦਾਸ ਦਾ ਦਿਲ ਪ੍ਰਸੰਨ ਕੀਤਾ।

## ਵੈਰਾਗ *(ਸਾਖੀ ਇੱਕ ਬਾਲਕ ਦੀ)*

**ਸ੍ਵੈਯਾ:** ਗੁਰੂ ਨਾਨਕ ਦਰਿ ਕਰਤਾਰਪੁਰੇ, ਇਕ ਬਾਲ ਆ ਨਿੱਤ ਕੀਰਤਨ ਚਿੱਤ ਲਾਵੈ।
ਦਿਨ ਏਕ ਕਹਾ ਸ੍ਰੀ ਸਤਿਗੁਰੂ ਨੇ, 'ਸਿਸ਼ੁਬੈਸ ਮੇਂ ਕਿਉਂ ਤੁਹਿ ਵੈਰਾਗਹਿ ਭਾਵੈ?'

**'ਹੇ ਕਰੁਣਾਨਿਧ! ਪਾਵਕ ਸੀਖ ਦਈ, ਤਜਿ ਬਡੁ ਕਾਸਟ, ਲਘੁ ਪ੍ਰਥਮ ਜਲਾਵੈ।**
**ਕਿਆ ਕਾਲ ਵਿਸਾਹੁ, ਸਮ ਆਗ ਜਾਨਾ, ਇਹੋ ਹੇਤ ਵੈਰਾਗ ਮੋਹਿ ਮਨਿ ਭਾਵੈ॥ ੧੧੬॥**

**ਸ਼ਬਦਾਰਥ:** ਬਾਲ – ਬਾਲਕ, ਸਿਸ਼ੁਬੈਸ – ਬਚਪਨ, ਪਾਵਕ – ਅੱਗ, ਕਾਸਟ – ਲੱਕੜ।

**ਵਿਆਖਿਆ:** ਸ੍ਰੀ ਕਰਤਾਰਪੁਰ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਬਾਰ 'ਚ ਹਰ ਰੋਜ਼ ਇਕ ਬਾਲਕ ਆਉਂਦਾ ਤੇ ਸਤਸੰਗ 'ਚ ਬੈਠ ਕੇ ਕੀਰਤਨ 'ਚ ਚਿੱਤ ਜੋੜਦਾ। ਇਕ ਦਿਨ ਗੁਰੂ ਜੀ ਪੁੱਛਣ ਲੱਗੇ ਕਿ ਹੇ ਬਾਲਕ! ਤੈਨੂੰ ਬਚਪਨ ਵਿੱਚ ਵੈਰਾਗ ਕਿਉਂ ਭਾਉਂਦਾ ਹੈ? ਬਾਲਕ ਨੇ ਉੱਤਰ ਦਿੱਤਾ ਕਿ ਹੇ ਸਤਿਗੁਰੂ ਜੀ! ਮੈਂ ਅੱਗ ਤੋਂ ਸਿੱਖਿਆ ਲਈ ਹੈ ਕਿ ਅੱਗ ਵੱਡੀਆਂ ਲੱਕੜਾਂ ਛੱਡ ਕੇ ਪਹਿਲਾਂ ਛੋਟੀਆਂ ਨੂੰ ਜਲਾ ਦਿੰਦੀ ਹੈ ਤੇ ਹੋ ਸਕਦਾ ਹੈ ਕਿ ਕਾਲ ਵੀ ਇਵੇਂ ਕਰੇ। ਇਸ ਕਰਕੇ ਮੇਰੇ ਮਨ ਨੂੰ ਵੈਰਾਗ ਭਾਉਂਦਾ ਹੈ। ਭਾਵ ਕਿ ਮੌਤ ਦਾ ਕੋਈ ਵਿਸਾਹ ਨਹੀਂ ਹੈ।

## ਦੇਖ ਕੇ ਅਣਡਿੱਠ ਕਰਨਾ *(ਸਾਖੀ ਮੂਲਾ ਕੀੜ ਦੀ)*

**ਸ੍ਵੈਯਾ:** **ਸਿੱਖ ਮੂਲਾ ਸੇਵ ਕਰੇ ਸਿੱਖ ਕੀ, ਸਿੱਖ ਭੇਖ ਮੇਂ ਬੰਚਕ ਇੱਕ ਦਿਨ ਆਯਾ।**
**ਸਰਧਾ ਧਰਿ ਤਿਸਕੀ ਸੇਵ ਕਰੀ, ਨਿਸਿ ਮੇਂ ਚੁਕਿ ਭੂਖਨ ਚੋਰ ਸਿਧਾਯਾ।**
**ਪਿਖਿ ਮੂਲੇ ਸਭ ਅਣਡਿੱਠ ਕੀਆ, ਨਿਜ ਤ੍ਰਿਯਾ ਭੀ ਨਹਿਂ ਭੇਦ ਬਤਾਯਾ।**
**ਗੁਰੂ ਨਾਨਕ ਉਰਿ ਪ੍ਰਸੀਦਤ ਭੇ, ਸਦਿ ਮੂਲੇ ਕੋਂ, ਨਿਜ ਗਯਾਨ ਕਰਾਯਾ॥ ੧੧੭॥**

**ਸ਼ਬਦਾਰਥ:** ਬੰਚਕ – ਠੱਗ, ਨਿਸਿ ਮੇਂ – ਰਾਤ ਨੂੰ, ਭੂਖਨ – ਗਹਿਣੇ, ਪ੍ਰਸੀਦਤ ਭੇ – ਪ੍ਰਸੰਨ ਹੋਏ।

**ਵਿਆਖਿਆ:** ਇੱਕ ਸਿੱਖ ਮੂਲਾ ਕੀੜ ਆਏ ਸਿੱਖਾਂ ਦੀ ਮਨ ਲਾ ਕੇ ਸੇਵਾ ਕਰਿਆ ਕਰਦਾ ਸੀ। ਇੱਕ ਦਿਨ ਸਿੱਖ ਭੇਖ ਵਿੱਚ ਇਕ ਠੱਗ ਆ ਗਿਆ। ਮੂਲੇ ਨੇ ਸ਼ਰਧਾ ਧਾਰ ਕੇ ਉਸਦੀ ਬਹੁਤ ਸੇਵਾ ਕੀਤੀ। ਰਾਤ ਸਮੇਂ ਉਹ ਮੂਲੇ ਦੇ ਗਹਿਣੇ ਆਦਿ ਚੁਰਾ ਕੇ ਚਲਾ ਗਿਆ। ਮੂਲੇ ਨੇ ਇਹ ਸਭ ਕੁੱਝ ਵੇਖ ਵੀ ਲਿਆ ਪਰ ਵੇਖਕੇ ਅਣਡਿੱਠ ਕੀਤਾ। (ਕਿਉਂਕਿ ਉਹ ਸਿੱਖ ਭੇਖ 'ਚ ਅਤਿਥੀ ਸੀ)। ਮੂਲੇ ਨੇ ਆਪਣੀ ਪਤਨੀ ਨੂੰ ਵੀ ਇਹ ਭੇਤ ਨਾ ਦੱਸਿਆ। ਅੰਤਰਜਾਮੀ ਸਤਿਗੁਰੂ ਨਾਨਕ ਦੇਵ ਜੀ ਹਿਰਦੇ 'ਚ ਪ੍ਰਸੰਨ ਹੋਏ ਤੇ ਮੂਲੇ ਨੂੰ ਬੁਲਾ ਕੇ ਆਤਮਿਕ ਗਿਆਨ ਦੀ ਦਾਤ ਬਖਸ਼ੀ।

## ਸਤਸੰਗਤ ਵਿੱਚ ਗੁਰੂ ਵਾਸਾ *(ਭਾਈ ਪ੍ਰਿਥਾ ਖੇਡਾ)*

**ਸ੍ਵੈਯਾ:** **ਆਇ ਪ੍ਰਿਥਾ ਖੇਡੇ ਅਰਜ਼ ਕਰੀ, 'ਨਿਜ ਚਰਨਨ ਸਰਨ ਦਿਹੁ ਕਰਤਾਰੇ।'**
**ਸੁਨਿਕੇ ਸ੍ਰੀ ਨਾਨਕ ਬੈਨ ਭਨੈਂ, 'ਇਹੀ ਭਾਵਤ ਜੇ ਲਿਹੁ ਉਰਿ ਨਿਰਧਾਰੇ।**
**ਬਿਚ ਸੰਗਤ ਮੋਰ ਸਰੂਪ ਬਸੈ, ਸਤਸੰਗਤ ਮੋਰ ਸਰੂਪ ਨਿਹਾਰੇ।**
**ਹੋਇ ਗੁਰਮੁਖ ਸਤਸੰਗ ਨੀਤ ਕਰੋ, ਸਤਸੰਗਤ ਭਵਜਲ ਪਾਰ ਉਤਾਰੇ'॥ ੧੧੮॥**

**ਸ਼ਬਦਾਰਥ:** ਬੈਨ ਭਨੈਂ – ਬਚਨ ਆਖੇ, ਉਰਿ – ਦਿਲ ਵਿੱਚ, ਮੋਰ – ਮੇਰਾ।

**ਵਿਆਖਿਆ:** ਸ੍ਰੀ ਗੁਰੂ ਨਾਨਕ ਦੇਵ ਜੀ ਕੋਲ ਆ ਕੇ ਪ੍ਰਿਥਾ ਖੇਡੇ ਨੇ ਅਰਜ਼ ਕੀਤੀ ਕਿ ਹੇ ਸਤਿਗੁਰੂ ਜੀ! ਆਪਣੇ ਪਾਵਨ ਚਰਨ ਦੀ ਸ਼ਰਨ ਬਖਸ਼ੋ। ਸੁਣਕੇ ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਭਾਈ! ਜੇ ਤੁਹਾਨੂੰ ਇਹੋ ਭਾਉਂਦਾ ਹੈ ਤਾਂ ਦਿਲ ਵਿੱਚ ਨਿਰਣਾ ਕਰਕੇ ਵੇਖ ਲੈਣਾ ਤੇ ਸਮਝ ਲੈਣਾ ਕਿ ਮੇਰਾ ਸਰੂਪ ਸਤਸੰਗਤ ਵਿੱਚ ਵੱਸਦਾ ਹੈ। ਸਤਸੰਗਤ ਨੂੰ ਮੇਰਾ ਹੀ ਰੂਪ ਜਾਣੋ ਅਤੇ ਗੁਰਮੁਖ ਹੋ ਕੇ ਹਰ ਰੋਜ਼ ਸਤਸੰਗ ਕਰੋ। ਸਤਸੰਗਤ ਦੁਆਰਾ ਹੀ ਸੰਸਾਰ ਸਾਗਰ ਤੋਂ ਪਾਰ ਹੋਈਦਾ ਹੈ।

## ਅਰਦਾਸ ਦੀ ਮਹੱਤਤਾ ਤੇ ਸੰਗਤ ਸੇਵਾ ਦਾ ਫਲ (ਸੀਹਾਂ ਸਿੱਖ)

**ਸ੍ਵੈਯਾ:** **ਸਤਸੰਗੀ ਹੋਇ ਸਤਸੰਗ ਕਰੇ, ਗੁਰਸਿੱਖਨ ਸੇਵ ਸੀਂਹੇ ਮਨਿ ਭਾਵੈ।**
**ਮਿਸ਼ਟਾਨ ਜੋ ਤਨੁਜਾ ਕਾਰਜ ਹਿਤ, ਗੁਰਸੰਗਤ ਪਿਖਿ ਸਭ ਸਿੱਖਨ ਖੁਆਵੈ।**
**ਜਬ ਜੰਞ ਆਈ, ਗ੍ਰਿਹਿ ਨਹਿੰ ਮਿਸਟਾਂ, ਗੁਰੂ ਪਦ ਧਰਿ ਧਯਾਨ ਕੋ ਅਰਜ਼ ਸੁਨਾਵੈ।**
**ਗੁਰੂ ਨਾਨਕ ਅਰਜ਼ ਕਬੂਲ ਕਰੀ, ਗ੍ਰਿਹਿ ਮਿਸ਼ਟਾਂ ਭੀ, ਕੋ ਤੋਟ ਨਹਿੰ ਆਵੈ॥ ੧੧੯॥**

**ਸ਼ਬਦਾਰਥ:** ਮਿਸ਼ਟਾਨ - ਮਠਿਆਈ, ਤਨੁਜਾ ਕਾਰਜ - ਪੁੱਤਰੀ ਦਾ ਵਿਆਹ।

**ਵਿਆਖਿਆ:** (ਭਾਈ ਗੱਜਣ ਤੇ ਸੀਹਾਂ ਦੋਵੇਂ ਭਰਾ ਗੁਰੂ ਨਾਨਕ ਦੇ ਸਿੱਖ ਸਨ) ਭਾਈ ਸੀਹਾਂ ਹਰ ਰੋਜ਼ ਸਤਸੰਗੀ ਹੋ ਕੇ ਸਤਸੰਗ ਕਰਦਾ ਤੇ ਘਰ ਆਏ ਸਿੱਖਾਂ ਦੀ ਸੇਵਾ ਕਰਦਾ ਸੀ) ਸੀਹੇਂ ਦੀ ਪੁੱਤ੍ਰੀ ਦਾ ਵਿਆਹ ਸੀ ਤੇ ਇਸ ਕਾਰਜ ਲਈ ਜੋ ਮਠਿਆਈ ਬਣਾਈ ਗਈ ਸੀ ਉਹ ਘਰ ਆਏ ਗੁਰਸਿੱਖਾਂ ਨੂੰ ਛਕਾ ਦਿੱਤੀ। ਜਦੋਂ ਬਰਾਤ ਆਈ ਤਾਂ ਮਠਿਆਈ ਨਹੀਂ ਸੀ। ਭਾਈ ਸੀਹੇਂ ਨੇ ਗੁਰੂ ਨਾਨਕ ਦੇਵ ਜੀ ਦਾ ਧਿਆਨ ਧਰ ਕੇ ਅਰਦਾਸ ਕੀਤੀ ਤੇ ਕੋਠੇ ਦਾ ਤਾਲਾ ਖੋਹਲ ਕੇ ਦੇਖਿਆ ਤਾਂ ਮਠਿਆਈ ਨਾਲ ਭਰਿਆ ਸੀ। (ਪੰਜ ਦਿਨ ਤੱਕ ਬਰਾਤ ਰੱਖੀ ਤੇ ਸੇਵਾ ਕੀਤੀ) ਕੋਈ ਵੀ ਤੋਟ ਨਹੀਂ ਆਈ। ਇਹ ਸੱਚੇ ਮਨੋਂ ਅਰਦਾਸ ਕਰਨ ਦਾ ਤੇ ਸੰਗਤ ਦੀ ਸੇਵਾ ਕਰਨ ਦਾ ਫਲ ਹੈ।

## ਸਿੱਖੀ ਪਿਆਰ (ਗਰੀਬ ਤ੍ਰਿਖਾਣ ਸਿੱਖ)

**ਸ੍ਵੈਯਾ:** **ਸਿੱਖ ਨਿਰਧਨ ਗ੍ਰਿਹਿ ਗੁਰੂ ਨਾਨਕ ਗਏ, ਮਨਿ ਸੰਗਤ ਸੇਵ ਹੇਤ ਉਮਡਾਯੋ।**
**'ਨਹਿੰ ਦਰਬ ਔ ਸੌਜ ਕੋ ਧਾਮ ਬਿਖੈ,' ਸੁਨਿ ਨਾਰੀ ਤੇ, ਹਿਤ ਢੂੰਢਨ ਧਾਯੋ।**
**ਨ੍ਰਿਪ ਏਕ ਨੇ ਕੁਸਤੀ ਖੇਲ ਰਚਾ, ਨਿੱਜ ਮੱਲ ਬਲੀ, ਝੰਡੀ ਖੜ੍ਹਵਾਯੋ।**
**ਨਿਰਬਲ ਸਿੱਖ ਬਾਜੀ ਪ੍ਰਾਨਨ ਲਾ, ਕੁਸ਼ਤੀ ਕਰਿ ਦਰਬ ਲੇ, ਸੇਵ ਕਮਾਯੋ॥ ੧੨੦॥**

**ਸ਼ਬਦਾਰਥ:** ਨਿਰਧਨ - ਗਰੀਬ, ਦਰਬ - ਦੌਲਤ, ਸੌਜ - ਸਮੱਗਰੀ, ਧਾਮ - ਘਰ।

**ਵਿਆਖਿਆ:** ਇੱਕ ਪਿੰਡ ਵਿੱਚ ਇੱਕ ਗਰੀਬ ਸਿੱਖ ਦੇ ਘਰ ਗੁਰੂ ਨਾਨਕ ਦੇਵ ਜੀ ਤੇ ਭਾਈ ਬਾਲਾ ਜੀ ਗਏ ਤੇ ਸਿੱਖ ਨੂੰ ਖੁਸ਼ੀ ਹੋਈ ਤੇ ਸੇਵਾ ਲਈ ਮਨ ਉਮਡਿਆ। ਜਦੋਂ ਉਸਦੀ ਪਤਨੀ ਨੇ ਦੱਸਿਆ ਕਿ ਘਰ ਵਿੱਚ ਤਾਂ ਨਾ ਕੋਈ ਪਦਾਰਥ ਹੈ ਤੇ ਨਾ ਹੀ ਪੈਸਾ। (ਸੇਵਾ ਕਿਵੇਂ ਹੋਵੇਗੀ?) ਪਤਨੀ ਦੀ ਗੱਲ ਸੁਣਕੇ ਸਿੱਖ ਘਰ ਤੋਂ ਬਾਹਰ ਗਿਆ। ਰਾਜੇ ਨੇ ਮੱਲ ਅਖਾੜਾ ਰਚਿਆ ਹੋਇਆ ਸੀ ਤੇ ਆਪਣਾ ਸਭ ਤੋਂ ਬਲੀ ਮੱਲ (ਪਹਿਲਵਾਨ) ਝੰਡੀ ਦੀ ਕੁਸ਼ਤੀ ਉਤੇ ਖੜ੍ਹਾ ਕੀਤਾ ਹੋਇਆ ਸੀ। (ਕੋਈ ਮੱਲ ਉਸ ਨਾਲ ਕੁਸ਼ਤੀ ਕਰਨ ਦੀ ਹਿੰਮਤ ਨਹੀਂ ਕਰਦਾ ਸੀ) ਸਿੱਖ ਨੇ ਜਾ ਕੇ ਕੁਸ਼ਤੀ ਲੜੀ ਭਾਵੇਂ ਉਹ ਕਮਜ਼ੋਰ ਹੀ ਸੀ। ਪ੍ਰਾਣਾਂ ਦੀ ਬਾਜ਼ੀ ਲਾ ਕੇ ਧਨ ਪ੍ਰਾਪਤ ਕੀਤਾ ਤੇ ਘਰ ਆਏ ਸਤਿਗੁਰਾਂ ਦੀ ਸੇਵਾ ਕੀਤੀ। ਇਹ ਸਿੱਖੀ ਪਿਆਰ ਹੈ।

## ਪਰਉਪਕਾਰ ਦਾ ਫਲ (ਸਾਖੀ ਰਾਜੇ ਦੇ ਮੱਲ ਦੀ)

**ਸ੍ਵੈਯਾ:** **ਗੁਰੂ ਧਾਮ ਆਏ ਨਹਿੰ ਧਨ ਧਾਮੰ, ਸਿੱਖ ਧਨ ਹਿਤ ਕੁਸ਼ਤੀ ਲੜਨੇ ਧਾਯਾ।**
**ਪਿਖਿ ਨਿਰਬਲ ਸਭ ਉਪਹਾਸ ਕਰੈਂ, ਸੁਨਿ ਸਿੱਖ-ਬਿਰਥਾ, ਮੱਲ ਉਰਿ ਕਰੁਣਾਯਾ।**
**ਹਿਤ ਪਰਉਪਕਾਰ ਕੇ ਆਪ ਗਿਰਾ, ਇਸ ਬਿਧਿ ਸਿੱਖ ਕੋ ਧਨ ਦੇਇ ਹਰਖਾਯਾ।**
**ਗੁਰੂ ਨਾਨਕ ਤਤਛਿਨ ਮਿਹਰ ਕਰੀ, ਮੱਲ ਕੇ ਉਰਿ ਨਿਰਮਲ ਗਯਾਨ ਕਰਾਯਾ॥ ੧੨੧॥**

**ਸ਼ਬਦਾਰਥ:** ਧਾਮ - ਘਰ, ਨਿਰਬਲ - ਕਮਜ਼ੋਰ, ਉਪਹਾਸ - ਮਜ਼ਾਕ, ਬਿਰਥਾ - ਦੁੱਖ, ਹਾਲ।

**ਵਿਆਖਿਆ:** ਇਕ ਗਰੀਬ ਸਿੱਖ ਦੇ ਘਰ ਗੁਰੂ ਨਾਨਕ ਦੇਵ ਜੀ ਆਏ, ਘਰ ਵਿੱਚ ਧਨ ਪਦਾਰਥ ਨਹੀਂ ਸੀ। ਸੇਵਾ ਕਰਨ ਵਾਸਤੇ ਸਿੱਖ ਰਾਜੇ ਦੇ ਬਲਵਾਨ ਮੱਲ ਨਾਲ ਕੁਸ਼ਤੀ ਲੜਨ ਗਿਆ। ਉਸਦਾ ਕਮਜ਼ੋਰ ਸਰੀਰ ਦੇਖਕੇ ਸਭ ਮਜ਼ਾਕ ਕਰ ਰਹੇ ਸਨ। (ਮੱਲ ਨੇ ਉਸਨੂੰ ਕੁਸ਼ਤੀ ਨਾ ਕਰਨ ਲਈ ਕਿਹਾ ਕਿ ਤੂੰ ਕਮਜ਼ੋਰ ਹੈਂ) ਉਸਨੇ ਮੱਲ ਨੂੰ ਆਪਣੀ ਮਜਬੂਰੀ ਦੱਸੀ। ਉਸਦੀ ਬਿਰਥਾ ਸੁਣਕੇ ਮੱਲ ਦੇ ਦਿਲ ਵਿਚ ਰਹਿਮ ਆਇਆ। ਉਹ ਪਰਉਪਕਾਰ ਲਈ ਆਪ ਹੀ ਗਿਰ ਗਿਆ ਤੇ ਸਿੱਖ ਨੇ ਕੁਸ਼ਤੀ ਜਿੱਤ ਕੇ ਧਨ ਪ੍ਰਾਪਤ ਕਰਕੇ ਸੇਵਾ ਕੀਤੀ। ਮੱਲ ਉਤੇ ਉਸੇ ਸਮੇਂ ਸਰਬੱਗ ਸਤਿਗੁਰੂ ਜੀ ਨੇ ਮਿਹਰ ਕੀਤੀ ਤੇ ਹਿਰਦੇ ਵਿੱਚ ਨਿਰਮਲ ਗਯਾਨ ਕਰਾ ਦਿੱਤਾ।

## ਗੁਰਸੇਵਾ ਅਤੇ ਸਿਦਕ (ਸਾਖੀ ਗਰੀਬ ਸਿੱਖ ਦੀ)

**ਸ੍ਵੈਯਾ:** **ਸਿੱਖ ਨਿਰਧਨ ਗ੍ਰਹਿ, ਗੁਰੂ ਨਾਨਕ ਗੇ, ਮਨਿ ਸੰਗਤ ਸੇਵ ਕੋ ਚਾਉ ਉਮਡਾਯੋ।**
**ਨਹਿੰ ਦਰਬ ਔ ਸੌਜ ਕੋ ਧਾਮ ਬਿਖੇ, ਨਿਜ ਪਾਤ੍ਰ ਬਸਤ੍ਰ ਵੇਚ ਕੇ ਪਾਯੋ।**
**ਜਬ ਭੋਜਨ ਸੰਗਤ ਹੇਤ ਕਰਾ, ਲਘੁ ਸ਼ਿਸ਼ੁ ਅਗਨੀ ਮੇਂ ਗਿਰਿ ਜਲ ਜਾਯੋ।**
**ਨਹਿੰ ਸਤਿਗੁਰੂ ਢਿਗ ਬਖਾਨ ਕੀਆ, ਗੁਰੂ ਸਿਦਕ ਕੋ ਪਿਖਿ, ਤਿਨ ਸ਼ਿਸ਼ੁ ਜੀਵਾਯੋ॥੧੨੨॥**

**ਸ਼ਬਦਾਰਥ:** ਦਰਬ - ਧਨ, ਸੌਜ - ਸਮੱਗਰੀ, ਪਾਤ੍ਰ - ਭਾਂਡੇ, ਬਸਤ੍ਰ - ਕੱਪੜੇ, ਲਘੁ ਸ਼ਿਸ਼ੁ - ਛੋਟਾ ਬੱਚਾ।

**ਵਿਆਖਿਆ:** ਇੱਕ ਗਰੀਬ ਸਿੱਖ ਦੇ ਘਰ ਗੁਰੂ ਨਾਨਕ ਦੇਵ ਜੀ ਸੰਗਤ ਸਮੇਤ ਗਏ ਤੇ ਉਸਦੇ ਮਨ ਵਿੱਚ ਸੰਗਤ ਦੀ ਸੇਵਾ ਕਰਨ ਦਾ ਚਾਅ ਉਮਡਿਆ। ਘਰ ਵਿੱਚ ਧਨ ਪਦਾਰਥ ਨਹੀਂ ਸੀ। ਉਸਨੇ ਘਰ ਦੇ ਭਾਂਡੇ ਤੇ ਕੱਪੜੇ ਆਦਿ ਵੇਚ ਕੇ ਧਨ ਪ੍ਰਾਪਤ ਕੀਤਾ ਤੇ ਭੋਜਨ ਬਣਾਇਆ। ਜਦੋਂ ਗੁਰੂ ਜੀ ਸੰਗਤ ਸਮੇਤ ਭੋਜਨ ਛਕਣ ਬੈਠੇ ਤਾਂ ਉਨ੍ਹਾਂ ਦਾ ਛੋਟਾ ਬੱਚਾ ਅੱਗ 'ਚ ਗਿਰ ਕੇ ਮਰ ਗਿਆ (ਉਨ੍ਹਾਂ ਲਾਸ਼ ਅੰਦਰ ਰੱਖੀ ਤੇ ਸੇਵਾ 'ਚ ਲੱਗ ਗਏ) ਉਨ੍ਹਾਂ ਸਤਿਗੁਰੂ ਜੀ ਕੋਲ ਇਹ ਘਟਨਾ ਨਾ ਆਖੀ ਤੇ ਭੋਜਨ ਪਰੋਸਨ ਲੱਗੇ। ਉਨ੍ਹਾਂ ਦਾ ਸਿਦਕ ਤੇ ਪ੍ਰੇਮ ਵੇਖ ਕੇ ਸਤਿਗੁਰੂ ਜੀ ਨੇ ਕ੍ਰਿਪਾ ਕੀਤੀ ਤੇ ਬੱਚਾ ਜੀਵਤ ਕਰ ਦਿੱਤਾ। ਇਹ ਸਿੱਖ ਦਾ ਸਿਦਕ ਤੇ ਸੇਵਾ ਪ੍ਰਤੀ ਜਜ਼ਬਾ ਹੈ।

## ਲੰਗਰ ਦਾ ਸਤਿਕਾਰ (ਗਰੀਬ ਸਿੱਖ ਸਿੱਖਣੀ)

**ਸ੍ਵੈਯਾ:** **ਸਿੱਖ ਨਿਰਧਨੰ ਗ੍ਰਹਿ ਗੁਰੂ ਨਾਨਕ ਗੇ, ਮਨਿ ਸੰਗਤ ਸੇਵ ਕੋ ਚਾਉ ਉਮਡਾਯੋ।**
**ਨਹਿੰ ਦਰਬ ਔ ਸੌਜ ਕੋ ਧਾਮ ਬਿਖੇ, ਨਿਜ ਪਾਤ੍ਰ ਬਸਤ੍ਰ ਵੇਚ ਕੇ ਪਾਯੋ।**
**ਲਘੁ ਸ਼ਿਸ਼ੁ ਗਿਰਿ ਆਗ ਮੇਂ ਜਲਿ ਮਰਿਓ, ਨਹਿੰ ਦੰਪਤਿ ਕਿਹ ਸੰਗ ਬਚਨ ਅਲਾਯੋ।**
**ਸ਼ਿਸ਼ੁ ਮੌਤ ਸੇ ਖੇਦ ਅਧਿਕ ਜਾਨੈ, ਗੁਰ ਸੰਗਤ ਜੇ ਨਹਿੰ ਭੋਜਨ ਖਾਯੋ॥ ੧੨੩॥**

**ਸ਼ਬਦਾਰਥ:** ਦਰਬ - ਧਨ, ਸੌਜ - ਸਮੱਗਰੀ, ਪਾਤ੍ਰ - ਭਾਂਡੇ, ਧਾਮ - ਘਰ, ਲਘੁ ਸ਼ਿਸ਼ੁ - ਛੋਟਾ ਬੱਚਾ।

**ਵਿਆਖਿਆ:** ਸਿੱਖ ਨਿਰਧਨ ਦੇ ਘਰ ਵਿੱਚ ਗੁਰੂ ਜੀ ਸੰਗਤ ਸਮੇਤ ਗਏ। ਉਸਦੇ ਮਨ ਵਿੱਚ ਸੇਵਾ ਕਰਨ ਦਾ ਚਾਉ ਪੈਦਾ ਹੋਇਆ। ਪਰੰਤੂ ਘਰ ਵਿਚ ਧਨ ਪਦਾਰਥ ਨਹੀਂ ਸੀ। ਸਿੱਖ ਨੇ ਆਪਣੇ ਭਾਂਡੇ ਤੇ ਕੱਪੜੇ ਵੇਚ ਕੇ ਧਨ ਪਾਇਆ ਤੇ ਲੰਗਰ ਤਿਆਰ ਕੀਤਾ। ਲੰਗਰ ਛਕਾਉਣ ਸਮੇਂ ਸਿੱਖ ਦਾ ਛੋਟਾ ਬੱਚਾ ਅੱਗ 'ਚ ਗਿਰ ਕੇ ਮਰ ਗਿਆ। ਦੰਪਤਿ ਨੇ ਆਪਣਾ ਦੁੱਖ ਕਿਸੇ ਨੂੰ ਨਹੀਂ ਦੱਸਿਆ ਤੇ ਪੁੱਤਰ ਦੀ ਲਾਸ਼ ਰੱਖ ਕੇ ਸੇਵਾ ਕਰਨ ਵਿੱਚ ਲੱਗੇ ਰਹੇ। ਕਿਉਂਕਿ ਉਨ੍ਹਾਂ ਦੇ ਮਨਾਂ ਵਿੱਚ ਪੁੱਤਰ ਦੀ ਮੌਤ ਦੇ ਦੁੱਖ ਤੋਂ ਵੀ ਵੱਡਾ ਦੁੱਖ ਇਹ

ਹੋਵੇਗਾ ਜੇਕਰ ਇਸ ਘਟਨਾ ਨੂੰ ਜਾਣਕੇ ਸੰਗਤ ਤੇ ਸਤਿਗੁਰਾਂ ਨੇ ਭੋਜਨ ਨਾ ਛਕਿਆ ਤੇ ਲੰਗਰ ਦਾ ਨਿਰਾਦਰ ਹੋਵੇਗਾ।

## *ਸਿੱਖੀ, ਅਤੀਤ ਤਾਈ ਅਤੇ ਗ੍ਰਹਿਸਤ ਧਰਮ* *(ਸਾਖੀ ਇੱਕ ਸਿੱਖ ਦੀ)*

**ਸ੍ਵੈਯਾ:** **ਗੁਰੂ ਨਾਨਕ ਬੈਨ ਕਹੈ, 'ਸੁਨਿ ਗੁਰਮੁਖ! ਨੀਕੀ ਕਾਰ ਕਰੋ ਮਨ ਭਾਯਾ।**
**ਜੇ ਗ੍ਰਿਹਸਤ ਕੀ ਚਾਹ, ਖਗ ਦੰਪਤਿ ਸਮ, ਹੋਹੁ ਧਰਮੀ, ਜਿਨਿ ਜਲਿ ਧਰਮ ਕਮਾਯਾ।**
**ਨਹਿੰ ਆਵਤ ਹਰਖ ਨ ਸੋਗ ਗਏ ਕਛੁ, ਰੀਤ ਫਕੀਰਨ ਕੀ ਇਹੁ ਭਾਯਾ।**
**ਨਿਜ ਤਨੁਜਾ ਸੁਤ ਕੁਰਬਾਨ ਕਰੇ, ਧਨ ਦੋ ਸੌ ਕੀ? ਸਿੱਖਿ ਮਨਿ ਠਹਰਾਯਾ॥ ੧੨੪॥**

**ਸ਼ਬਦਾਰਥ:** ਖਗ ਦੰਪਤਿ - ਪੰਛੀਆਂ ਦਾ ਜੋੜਾ, ਭਾਯਾ - ਚੰਗੀ ਲੱਗਦੀ ਹੈ, ਤਨੁਜਾ - ਪੁੱਤਰੀ, ਸੁਤ - ਪੁੱਤਰ।

**ਵਿਆਖਿਆ:** (ਇੱਕ ਦਿਨ ਕਰਤਾਰਪੁਰ ਸਾਹਿਬ ਵਿਖੇ, ਇਕ ਗੁਰਮੁਖ ਨੇ ਗੁਰੂ ਜੀ ਕੋਲ ਆਕੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਕ੍ਰਿਪਾ ਕਰਕੇ ਦੱਸੋ ਕਿ ਗ੍ਰਹਿਸਤ ਚੰਗਾ ਹੈ, ਜਾਂ ਬਿਰੱਕਤ ਜਾਂ ਫਿਰ ਸਿੱਖੀ ਚੰਗੀ ਹੈ। ਗੁਰੂ ਜੀ ਨੇ ਉਸਨੂੰ ਉੱਤਰ ਦੇਣ ਲਈ ਕਿਸੇ ਦੂਰ ਪਿੰਡ ਕਿਸੇ ਸਿੱਖ ਕੋਲੋਂ ਦੋ ਸੌ ਰੁਪਏ ਭੇਟ ਲਿਆਉਣ ਲਈ ਭੇਜਿਆ) ਗੁਰੂ ਨਾਨਕ ਦੇਵ ਜੀ ਨੇ ਬਚਨ ਕਹੇ ਕਿ ਹੇ ਗੁਰਮੁਖ! ਤੂੰ ਸਾਡਾ ਇਹ ਕੰਮ ਕਰਕੇ ਆ। ਜਦੋਂ ਕਾਰ ਭੇਟਾ ਲੈ ਕੇ ਵਾਪਸ ਆਇਆ ਤਾਂ ਗੁਰੂ ਜੀ ਨੇ ਉੱਤਰ ਦਿੰਦੇ ਕਿਹਾ ਕਿ ਹੇ ਭਾਈ ਤੂੰ ਜੋ ਦੇਖਿਆ ਹੈ (ਹੁਣ ਤੂੰ ਫੈਸਲਾ ਕਰ ਕਿ ਚੰਗਾ ਕੀ ਹੈ) ਜੇ ਗ੍ਰਹਿਸਤ ਦੀ ਚਾਹਨਾ ਹੈ ਤਾਂ ਉਨ੍ਹਾਂ ਪੰਛੀਆਂ ਦੇ ਜੋੜੇ ਵਰਗਾ ਹੋਵੇ ਜੋ ਦੋਵੇਂ ਸੜ ਕੇ ਘਰ ਆਏ ਅਤਿਥੀ ਦਾ ਭੋਜਨ ਬਣ ਗਏ। ਜੇ ਫਕੀਰ ਹੋਵੇ ਤਾਂ ਅਜਿਹਾ ਕਿ ਨਾ ਦੁਸ਼ਾਲਾ ਤੇ ਮਠਿਆਈ ਆਉਣ ਦੀ ਖੁਸ਼ੀ ਨਾ ਜਾਣ ਦਾ ਗਮ। ਜੇ ਸਿੱਖ ਬਣੇ ਤਾਂ ਅਜਿਹਾ ਕਿ ਆਪਣੇ ਪੁੱਤ ਧੀ ਕੁਰਬਾਨ ਕਰ ਦੇਵੇ, ਜਿਵੇਂ ਉਸ ਸਿੱਖ ਨੇ ਗੁਰੂ ਭੇਟ ਦੇਣ ਲਈ ਆਪਣੀ ਪੁੱਤਰੀ ਬਦਲੇ ਦੋ ਸੌ ਰੁਪਏ ਗੁਰੂ ਦੇ ਤੇ ਪੰਜਾਹ ਸਿੱਖ ਦੀ ਭੇਟ ਦਿੱਤੇ। ਸਿੱਖ ਇਹ ਸੁਣਕੇ ਸਮਝ ਗਿਆ ਕਿ ਰਸਤਾ ਕੋਈ ਵੀ ਹੋਵੇ ਪਰ ਖਰਾ ਉਤਰਨਾ ਚਾਹੀਦਾ ਹੈ।

## *ਸਾਧੂ ਦਰਸ਼ਨ ਦਾ ਫਲ* *(ਇੱਕ ਸਿੱਖ ਦੀ ਸਾਖੀ)*

**ਸ੍ਵੈਯਾ:** **ਸਿੱਖ ਬੂਝਨ ਤੇ ਗੁਰੂ ਬੈਨ ਕਹੇ, 'ਜਾ ਅਮਕੀ ਠਾ ਨਿਜ ਉੱਤਰ ਪਾਵੋ।'**
**ਜਾਇ ਪੇਖਤ ਕਾਗ ਜੋ ਡਾਲ ਬਹਾ, ਸਿਖ ਕੋ ਪਿਖਿ ਪਰਮ ਮਰਾਲ ਹੋ ਜਾਵੋ।**
**ਜਬ ਫਿਰ ਗਾ ਦੇਵ ਮਰਾਲ ਬਨਾ, ਪੁਨ ਬੂਝਨ ਤੇ ਇਮ ਕਹਿ ਸਮਝਾਵੋ।**
**'ਤੁਮ ਦਰਸ ਪ੍ਰਾਪਤ ਸਾਧੂ ਕਾ, ਤਵ ਦਰਸ ਤੇ ਮੈ ਨਿਜ ਧਾਮ ਸਿਧਾਵੋ'॥ ੧੨੫॥**

**ਸ਼ਬਦਾਰਥ:** ਕਾਗ - ਕਾਂ, ਮਰਾਲ - ਹੰਸ, ਧਾਮ - ਘਰ।

**ਵਿਆਖਿਆ:** (ਇਕ ਸਿੱਖ ਨੇ ਬੇਨਤੀ ਕੀਤੀ ਕਿ ਗੁਰੂ ਜੀ ਸਾਧੂ ਦਰਸ਼ਨਾਂ ਦਾ ਕੀ ਫਲ ਹੈ? ਤੇ ਗੁਰੂ ਜੀ ਨੇ ਕਿਹਾ ਕਿ ਫਲਾਣੀ ਥਾਂ ਜਾਵੋ ਤੁਹਾਨੂੰ ਉੱਤਰ ਮਿਲੇਗਾ। ਸਿੱਖ ਗਿਆ ਤੇ ਉਸ ਦਰੱਖਤ ਉਪਰ ਬੈਠਾ ਕਾਂ ਹੰਸ ਬਣ ਗਿਆ। ਦੂਜੇ ਦਿਨ ਗੁਰੂ ਦੀ ਆਗਿਆ ਅਨੁਸਾਰ ਸਿੱਖ ਫੇਰ ਗਿਆ ਤੇ ਹੰਸ ਦੇਵਤਾ ਬਣ ਗਿਆ। ਸਿੱਖ ਦੇ ਪੁੱਛਣ ਤੇ ਉਸਨੇ ਕਿਹਾ ਕਿ ਹੇ ਭਾਈ! ਤੂੰ ਸਾਧੂ ਸਰੂਪ ਗੁਰੂ ਨਾਨਕ ਦੇਵ ਦੇ ਦਰਸ਼ਨ ਕਰਕੇ ਆਉਂਦਾ ਰਿਹਾ। ਮੈਂ ਕਾਂ ਸੀ ਤੇ ਪਹਿਲੇ ਦਿਨ ਤੇਰੇ ਦਰਸ਼ਨ ਕਰਕੇ ਕਾਂ ਤੋਂ ਹੰਸ ਬਣ ਗਿਆ ਤੇ ਅੱਜ ਤੇਰੇ ਦਰਸ਼ਨ ਕਰਕੇ ਹੰਸ ਤੋਂ ਦੇਵਤਾ ਬਣਕੇ ਸਵਰਗ ਜਾ ਰਿਹਾ ਹਾਂ, ਇਹ ਸਾਧੂ ਦਰਸ਼ਨਾਂ ਦਾ ਫਲ ਹੈ।

## ਗੁਰੂ ਦੇ ਅਮੋਘ ਬਚਨ *(ਬਾਬਾ ਬੁੱਢਾ ਜੀ ਨਾਲ ਮਿਲਾਪ)*

**ਸ੍ਵੈਯਾ:** **ਸ੍ਰੀ ਨਾਨਕ ਪਦ ਆਇ ਬੰਦ ਕਰੀ, ਇਕ ਬਾਰਿਕ ਜੋ ਪਸ਼ੂ ਚਾਰਨ ਆਯੋ।**
**ਲਘੂ ਬਯ ਪਰ ਬਾਤ ਬਜ਼ੁਰਗਨ ਸੀ, ਸੁਨਿਕੇ ਗੁਰੁ ਸਸਿਬਦਨੋਂ ਫੁਰਮਾਯੋ।**
**'ਹੇ ਬਾਰਿਕ! ਤੂੰ ਬ੍ਰਿਧ ਬੈਨ ਕਹੈਂ, ਪ੍ਰਭੂ ਕਰੁਣਾ ਤੇ ਸੁਠ ਮਤਿ ਕੋ ਪਾਯੋ।'**
**ਗੁਰੂ ਸਤਿਗੁਰੂ ਬਚਨ ਅਮੋਘ ਜਨਹੁ, ਜਿੰਹ ਤੇ ਵੋ ਬਾਰਿਕ ਬ੍ਰਿਧ ਕਹਾਯੋ॥ ੧੨੬॥**

**ਸ਼ਬਦਾਰਥ:** ਬੰਦ – ਨਮਸ਼ਕਾਰ, ਲਘੂ ਬਯ – ਛੋਟੀ ਉਮਰ, ਸਸਿਬਦਨੋਂ – ਚੰਦ੍ਰਮਾ ਰੂਪੀ ਮੁੱਖ ਤੋਂ, ਅਮੋਘ – ਸਫਲ, ਬ੍ਰਿਧ – ਬੁੱਢਾ।

**ਵਿਆਖਿਆ:** ਇੱਕ ਦਿਨ ਇੱਕ ਬਾਲਕ ਪਸ਼ੂ ਚਰਾ ਰਿਹਾ ਸੀ ਤੇ ਉਸਨੇ ਆ ਕੇ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਉੱਪਰ ਨਮਸ਼ਕਾਰ ਕੀਤੀ। ਉਸਦੀ ਉਮਰ ਭਾਵੇਂ ਛੋਟੀ ਸੀ ਪਰ ਗੱਲਾਂ ਬਜ਼ੁਰਗਾਂ ਵਰਗੀਆਂ ਸਨ। ਉਸ ਦੀਆਂ ਗੱਲਾਂ ਸੁਣਕੇ ਸੁਭਾਵਿਕ ਹੀ ਗੁਰੂ ਜੀ ਨੇ ਆਪਣੇ ਚੰਦ੍ਰਮਾ ਰੂਪੀ ਮੁੱਖ ਤੋਂ ਫੁਰਮਾਇਆ ਕਿ ਹੇ ਬਾਲਕ! ਤੂੰ ਤਾਂ ਬੁੱਢਿਆਂ ਵਰਗੀਆਂ ਗੱਲਾਂ ਕਰਦਾ ਹੈਂ। ਸਤਿਗੁਰੂ ਜੀ ਦੇ ਬਚਨ ਅਮੋਘ ਹਨ। ਗੁਰੂ ਬਚਨਾਂ ਦਾ ਸਦਕਾ ਉਸਨੂੰ ਬਜ਼ੁਰਗਾਂ ਵਾਲੀ ਮਤਿ ਪ੍ਰਾਪਤ ਹੋਈ ਤੇ ਦੁਨੀਆਂ ਵਿੱਚ ਉਹ ਬਾਬਾ ਬੁੱਢਾ ਜੀ ਕਹਾ ਕੇ ਹੀ ਪ੍ਰਸਿੱਧ ਹੋਏ।

## ਗੁਰੂ ਅੰਤਰਜਾਮੀ ਹੈ ਜਾਂ ਦਿਲੀ ਪੁਕਾਰ *(ਬੇਬੇ ਨਾਨਕੀ ਜੀ ਦਾ ਪ੍ਰਲੋਕ ਗਮਨ)*

**ਸ੍ਵੈਯਾ:** **ਬਯ ਦੀਰਘ ਤਨ ਬਹੁ ਬਿਰਧ ਭਯਾ, ਹੈ ਅੰਤ ਕੋ ਕਾਲ ਸੁ ਨਾਨਕੀ ਆਯੋ।**
**ਉਰਿ ਨਾਮ ਵਸਾ, ਮਨਿ ਧਯਾਨ ਧਰਾ, ਨਹਿੰ ਤ੍ਰਿਸ਼ਨਾ ਕੋ, ਇੱਕ ਇੱਛ ਰਹਾਯੋ।**
**–ਪ੍ਰਭੂ ਵੀਰ ਕੇ ਪਾਨਨ ਪ੍ਰਾਨ ਜਾਹਿੰ– ਇਮ ਚਿਤਵਤਿ, ਸਾਹਮੇਂ ਦਰਸ ਦਿਖਾਯੋ।**
**ਪ੍ਰਭੂ ਅੰਕ ਮੇਂ ਤਨਿ ਤਜਿ ਧਾਮ ਗਈ, ਗੁਰੂ ਨਿਜ ਪਾਨਨ ਸਸਕਾਰ ਕਰਾਯੋ॥ ੧੨੭॥**

**ਸ਼ਬਦਾਰਥ:** ਬਯ ਦੀਰਘ – ਵੱਡੀ ਉਮਰ, ਪਾਨਨ – ਹੱਥ, ਅੰਕ – ਗੋਦ।

**ਵਿਆਖਿਆ:** ਬੇਬੇ ਨਾਨਕੀ ਜੀ ਦੀ ਉਮਰ ਵੱਡੀ ਤੇ ਸਰੀਰ ਬਿਰਧ ਹੋ ਚੁੱਕਾ ਸੀ। ਤੇ ਸ੍ਰੇਸ਼ਟ ਬੇਬੇ ਨਾਨਕੀ ਜੀ ਦਾ ਅੰਤ ਸਮਾਂ ਆ ਗਿਆ। ਦਿਲ ਵਿੱਚ ਨਾਮ ਵਸਿਆ ਹੋਇਆ ਹੈ ਤੇ ਮਨ ਵਿੱਚ ਪ੍ਰਭੂ ਦਾ ਧਯਾਨ ਹੈ ਕੋਈ ਤ੍ਰਿਸ਼ਨਾ ਬਾਕੀ ਨਹੀਂ, ਪਰ ਇੱਕ ਇੱਛਾ ਹੈ ਕਿ ਮੇਰੇ ਪ੍ਰਾਣ ਪ੍ਰਭੂ ਰੂਪੀ ਵੀਰ (ਗੁਰੂ ਨਾਨਕ) ਦੇ ਹੱਥਾਂ ਵਿੱਚ ਨਿਕਲਣ। ਇਹ ਚਿਤਵ ਹੀ ਰਹੀ ਸੀ ਤੇ (ਦਿਲ ਦੀ ਜਾਨਣਹਾਰੇ) ਸਤਿਗੁਰੂ ਜੀ ਨੇ ਸਾਹਮਣੇ ਦਰਸ਼ਨ ਦਿੱਤੇ ਅਤੇ ਬੇਬੇ ਨਾਨਕੀ ਜੀ ਨੂੰ ਗੁਰੂ ਜੀ ਨੇ ਆਪਣੇ ਅੰਕ ਵਿੱਚ ਲੈ ਲਿਆ। (ਗੁਰੂ ਦਰਸ਼ਨ ਤੇ ਹਸਤ ਕਮਲਾਂ ਦੀ ਪਾਵਨ ਛੋਹ ਪਾ ਕੇ ਧੰਨ ਹੋ ਗਈ) ਵੀਰ ਗੁਰੂ ਦੇ ਹੱਥਾਂ ਵਿੱਚ ਹੀ ਤਨ ਤਿਆਗ ਕੇ ਪਰਮ ਧਾਮ (ਸੱਚਖੰਡ) ਜਾ ਵਿਰਾਜੀ। ਤੇ ਗੁਰੂ ਜੀ ਨੇ ਉਨ੍ਹਾਂ ਦੇ ਸਰੀਰ ਦਾ ਆਪਣੇ ਹੱਥੀਂ ਸਸਕਾਰ ਕੀਤਾ।

## ਡੁੱਬਦੇ ਪੱਥਰ ਤਾਰੇ *(ਨਾਥਾਂ ਦੇ ਜੌਹੜ ਪੱਥਰ ਦੀ ਬੇੜੀ ਤਾਰਨੀ)*

**ਸ੍ਵੈਯਾ:** **ਗੁਰੂ ਨਾਨਕ ਨਾਥਾਂ ਜੌਹੜ ਗਏ, ਨਿਜ ਬਲ ਸੰਗ ਨਾਥ ਜਹਾਂ ਤਰਤੇ।**
**ਉਰਿ ਮਾਨ ਬਡੋ ਨਿਜ ਸ਼ਕਤੀ ਕਾ, ਕਿਹ ਸਾਧ ਅਰੁ ਸੰਤ ਕੋ ਨ ਜਰਤੇ।**
**ਤਿਨਕਾ ਸੰਗਕੂੰਡ ਮੰਗਾ ਸਤਿਗੁਰੂ, ਜਿਸ ਮਹਿੰ ਵੋ ਭਾਂਗ ਘੁਟਾ ਕਰਤੇ।**
**ਸੰਗਬੇਰੀ ਸਮ ਤਿਹ ਕੂੰਡ ਤਰਾ, ਤਿਨ ਗਰਬ ਹਰਾ, ਸ੍ਰੀ ਜੱਗ ਭਰਤੇ॥ ੧੨੮॥**

**ਸ਼ਬਦਾਰਥ:** ਨ ਜਰਤੇ – ਜਰਦੇ ਨਹੀਂ, ਸੰਗਕੂੰਡ – ਪੱਥਰ ਦਾ ਕੂੰਡਾ, ਸੰਗਬੇਰੀ – ਪੱਥਰ ਦੀ ਬੇੜੀ।

**ਵਿਆਖਿਆ:** ਗੁਰੂ ਨਾਨਕ ਦੇਵ ਜੀ ਨਾਥਾਂ ਦੇ ਜੌਹੜ ਜਿੱਥੇ ਆਪਣੀ ਸਿੱਧ ਸ਼ਕਤੀ ਨਾਲ ਉਹ ਤੈਰਦੇ ਸਨ, ਉਨ੍ਹਾਂ ਨੂੰ ਆਪਣੀ ਸ਼ਕਤੀ ਦਾ ਬੜਾ ਹੰਕਾਰ ਸੀ ਤੇ ਕਿਸੇ ਵੀ ਸਾਧੂ ਸੰਤ ਨੂੰ ਜਰਦੇ ਨਹੀਂ ਸਨ। ਗੁਰੂ ਜੀ ਨੇ ਉਨ੍ਹਾਂ ਦਾ ਪੱਥਰ ਦਾ ਕੂੰਡਾ ਮੰਗਾ ਲਿਆ ਜਿਸ ਵਿੱਚ ਉਹ ਭੰਗ ਘੋਟਿਆ ਕਰਦੇ ਸਨ। ਗੁਰੂ ਜੀ ਨੇ ਨਿਜ ਸ਼ਕਤੀ ਨਾਲ ਉਹ ਪੱਥਰ ਦਾ ਕੂੰਡਾ ਪਾਣੀ ਉਪਰ ਇਸ ਤਰ੍ਹਾਂ ਤਰਾ ਦਿੱਤਾ ਕਿ ਉਹ ਪੱਥਰ ਦੀ ਬੇੜੀ ਲੱਗਦਾ ਸੀ। ਇਵੇਂ ਪੱਥਰ ਤਰਾ ਕੇ ਗੁਰੂ ਜੀ ਨੇ ਉਨ੍ਹਾਂ ਦੇ ਤੈਰਨ ਦਾ ਹੰਕਾਰ ਦੂਰ ਕੀਤਾ।

## ਗੁਰ ਕਾ ਸ਼ਬਦ ਪਾਪ ਤੇ ਰਾਖੇ *(ਨਾਥ ਦੁਆਰੇ ਕਾਮੀ ਜੋਗੀ ਦਾ ਉਧਾਰ)*

**ਸ੍ਵੈਯਾ:** **ਗੁਰੂ ਨਾਨਕ ਨਾਥ ਦੁਆਰੇ ਗਏ, ਇੱਕ ਚੰਚਲ ਜੋਗੀ ਨਦਰੀ ਆਯਾ।**
**ਜਢ ਕਾਮ ਹਤਾ, ਪਰ ਨਾਰਿ ਰੱਤਾ, ਬਡ ਹਾਰ ਸਿੰਗਾਰ ਕਰੇ ਮਨ ਭਾਯਾ।**
**ਸੁਠ ਰੂਪ ਨਿਖਾਰ ਕੇ ਮਦਨਮਤਾ, ਜਿਂਹ ਨਾਰੀ ਤਿਂਹ ਪਗ ਪੈਰ ਟਿਕਾਯਾ।**
**ਗੁਰੂ ਸ਼ਬਦ ਕੇ ਸੰਗ ਤਿਹ ਘਾਇਲ ਕੀਆ, ਪਦ ਪੰਕਜ ਲਾਇ ਭਵ ਸਿੰਧ ਤਰਾਯਾ॥ ੧੨੯॥**

**ਸ਼ਬਦਾਰਥ:** ਜਢ – ਮੂਰਖ, ਕਾਮ ਹਤਾ – ਕਾਮ ਦਾ ਮਾਰਿਆ, ਸੁਠ – ਸੁੰਦਰ, ਮਦਨਮਤਾ – ਕਾਮ ਮੱਤਾ।

**ਵਿਆਖਿਆ:** ਜਦੋਂ ਗੁਰੂ ਨਾਨਕ ਦੇਵ ਜੀ ਨਾਥ ਦੁਆਰੇ ਗਏ ਤਾਂ ਇੱਕ ਚੰਚਲ ਜੋਗੀ ਨਦਰੀ ਆਯਾ। ਉਹ ਮੂਰਖ ਕਾਮ ਦਾ ਮਾਰਿਆ ਹੋਇਆ ਤੇ ਪਰਾਈਆਂ ਔਰਤਾਂ ਦੇ ਨਾਲ ਰੱਤਿਆ ਸੀ। ਬੜੇ ਹਾਰ-ਸ਼ਿੰਗਾਰ ਕਰਕੇ ਰੱਖਦਾ ਸੀ। ਕਾਮ ਮੱਤਾ ਉਹ ਸੋਹਣਾ ਰੂਪ ਨਿਖਾਰ ਕੇ ਰੱਖਦਾ ਸੀ। ਜਿੱਥੇ ਕੋਈ ਸੁੰਦਰ ਨਾਰੀ ਦੇਖਦਾ ਉਸਦੇ ਪੈਰ ਉਤੇ ਪੈਰ ਰੱਖ ਕੇ ਵਸ ਵਿੱਚ ਕਰ ਲੈਂਦਾ। ਗੁਰੂ ਜੀ ਨੇ ਉਸਨੂੰ ਸ਼ਬਦ ਦੁਆਰਾ ਉਪਦੇਸ਼ ਦੇਕੇ ਘਾਇਲ ਕੀਤਾ। ਤੇ (ਆਪਣੀ ਗਲਤੀ ਦਾ ਪਛਤਾਵਾ ਕਰਦਾ ਹੋਇਆ) ਸਤਿਗੁਰਾਂ ਦੇ ਚਰਨ ਕਮਲਾਂ ਨਾਲ ਲੱਗ ਕੇ ਸੰਸਾਰ ਸਾਗਰ ਤੋਂ ਤਰ ਗਿਆ।

## ਪੱਥਰ ਪੂਜਾ ਦਾ ਖੰਡਨ *(ਸਾਖੀ ਰਾਮੇਸ੍ਵਰ ਦੀ)*

**ਸ੍ਵੈਯਾ:** **ਜਹਿਂ ਰਾਮ ਜੀ ਸਿੰਧ ਪੇ ਸੇਤ ਬੱਧਾ, ਗੁਰੂ ਨਾਨਕ ਜਾਇ ਬਡ ਚਲਿਤ ਰਚਾਯਾ।**
**ਤਜਿ ਰੀਤ ਥੜੇ ਔ ਚੌਂਕੇ ਕੀ, ਤਜਿ ਸ਼ਿਵ ਪੂਜਨ, ਗੁਰਮੰਤ੍ਰ ਗਾਯਾ।**
**ਪਿਖਿ ਸੁਨਿ ਤਹਿਂ ਕੇ ਨਰ ਕ੍ਰੋਧਿਤ ਭਏ, ਜੱਗ ਤਾਰਕ ਨੇ ਜੱਗ ਤਰਨ ਸਿਖਾਯਾ।**
**'ਨਰ ਮੂਢ! ਤਜੋ ਸੰਗ ਪੂਜਨ ਕੋ, ਉਰ ਨਾਮ ਭਜੋ ਜਿਂਹ ਭਵ ਤਰ ਜਾਯਾ॥ ੧੩੦॥**

**ਸ਼ਬਦਾਰਥ:** ਸਿੰਧ – ਸਮੁੰਦਰ, ਸੇਤ – ਪੁਲ, ਚਲਿਤ – ਕੌਤਕ, ਸੰਗ ਪੂਜਨ – ਪੱਥਰ ਪੂਜਨ।

**ਵਿਆਖਿਆ:** ਜਿੱਥੇ ਭਗਵਾਨ ਰਾਮਚੰਦ੍ਰ ਜੀ ਨੇ ਸਮੁੰਦਰ ਉਪਰ ਪੁਲ ਬੰਨ੍ਹਿਆ ਸੀ ਉਥੇ (ਰਾਮੇਸ਼੍ਵਰ) ਗੁਰੂ ਨਾਨਕ ਦੇਵ ਜੀ ਗਏ ਤੇ ਕੌਤਕ ਕੀਤਾ। ਉਥੇ ਦੀ ਪ੍ਰਚੱਲਿਤ ਮਰਯਾਦਾ ਥੜ੍ਹੇ ਤੇ ਚੌਂਕੇ ਦੀ ਰੀਤ ਛੱਡ ਕੇ ਤੇ ਸ਼ਿਵ ਪੂਜਾ ਛੱਡ ਕੇ ਗੁਰੂ ਜੀ ਨੇ ਵਾਹਿਗੁਰੂ ਗੁਰਮੰਤ੍ਰ ਗਾਇਆ। ਦੇਖ ਸੁਣ ਕੇ ਉਥੇ ਦੇ ਸਾਰੇ ਲੋਕ ਕ੍ਰੋਧਿਤ ਹੋਏ। ਤਾਂ ਜੱਗ ਦੇ ਤਾਰਨਹਾਰੇ ਗੁਰੂ ਜੀ ਨੇ ਉਨ੍ਹਾਂ ਨੂੰ ਜੱਗ ਤਰਨ ਦੀ ਸਿੱਖਿਆ ਦਿੱਤੀ। ਤੇ ਕਿਹਾ ਕਿ ਹੇ ਮੂਰਖ ਲੋਕੋ! ਪੱਥਰ ਪੂਜਾ ਤਿਆਗ ਕੇ ਹਿਰਦੇ ਵਿੱਚ ਪ੍ਰਭੂ ਦਾ ਨਾਮ ਜਪੋ, ਜਿਸ ਦੁਆਰਾ ਸੰਸਾਰ ਸਾਗਰ ਤੋਂ ਤਰ ਜਾਈਦਾ ਹੈ।

## ਮੋਹ ਮਾਇਆ ਦੇ ਬੰਧਨ ਨਾਸ (ਪਦਮਨ ਨਗਰ ਦਾ ਰਾਜਾ ਰਾਮਚੰਦ)

**ਸ੍ਵੈਯਾ:** **ਗੁਰੂ ਨਾਨਕ ਪਦਮਨ ਨਗਰ ਗਏ, ਨ੍ਰਿਪ ਰਾਮਚੰਦ ਜਹਿਂ ਰਾਜ ਕਮਾਵੈ।**
**ਮਤਿਮੂੜ੍ਹ ਗਹੀ, ਮੋਹ ਫਾਸਿ ਬੱਧਾ, ਸਮ ਕਾਰੂੰ ਬਹੁ ਧਨ ਸੰਚਿ ਰਖਾਵੈ।**
**ਨਿਰਧਨ ਨਰ ਨਮਕ ਔਂ ਚੂਨ ਲਈ, ਤਰਸੈਂ ਪਰ ਨ੍ਰਿਪ ਨਿਜ ਮੌਜ ਉਡਾਵੈ।**
**ਗੁਰੂ ਸੀਖ ਦੇ ਨਿਰਮਲ ਚੀਤ ਕੀਆ, ਹੋਇ ਗੁਰੂ ਪਦ ਦਾਸ ਮੁਕਤਿ ਕੋ ਪਾਵੈ॥ ੧੩੧॥**

**ਸ਼ਬਦਾਰਥ:** ਮਤਿਮੂੜ੍ਹ ਗਹੀ – ਮੂੜ੍ਹਮਤ ਧਾਰਨ ਕੀਤੀ। ਚੂਨ – ਆਟਾ।

**ਵਿਆਖਿਆ:** ਗੁਰੂ ਨਾਨਕ ਦੇਵ ਜੀ ਪਦਮਨ ਨਗਰ ਗਏ ਜਿੱਥੇ ਰਾਜਾ ਰਾਮਚੰਦ ਰਾਜ ਕਰਦਾ ਸੀ। ਉਸਨੇ ਮੂੜ੍ਹਮਤੀ ਧਾਰਨ ਕਰਕੇ ਮੋਹ ਦੀ ਫਾਹੀ 'ਚ ਆਪਣੇ ਆਪ ਨੂੰ ਬੰਨ੍ਹ ਰੱਖਿਆ ਸੀ ਤੇ ਕਾਰੂੰ ਵਾਂਗ ਬਹੁਤ ਸਾਰਾ ਧਨ ਇਕੱਠਾ ਕੀਤਾ ਹੋਇਆ ਸੀ। ਗਰੀਬ ਲੋਕ ਆਟੇ ਤੇ ਨਮਕ ਲਈ ਵੀ ਤਰਸਦੇ ਸਨ। ਪਰ ਰਾਜਾ ਆਪਣੀ ਮੌਜ ਉਡਾਉਂਦਾ ਸੀ। ਸਤਿਗੁਰੂ ਜੀ ਨੇ ਉਸਨੂੰ ਸਿੱਖਿਆ ਦੇ ਕੇ ਉਸਦਾ ਚਿਤ ਨਿਰਮਲ ਕੀਤਾ ਤੇ ਉਹ ਗੁਰੂ ਚਰਨਾਂ ਦਾ ਦਾਸ ਬਣਕੇ ਮੁਕਤੀ ਦਾ ਅਧਿਕਾਰੀ ਬਣਿਆ।

## ਇੱਛਾ ਪੂਰਕ ਸਤਿਗੁਰੂ (ਕੇਸੀ ਰਾਜ ਦੇ ਰਾਜੇ ਨੂੰ ਔਲਾਦ ਬਖਸ਼ੀ)

**ਸ੍ਵੈਯਾ:** **ਗੁਰੂ ਨਾਨਕ ਕੇਸੀ ਰਾਜ ਗਏ, ਸੁਨਿ ਮਹਿਮਾ ਨ੍ਰਿਪ ਹਿਤ ਦਰਸ਼ਨ ਆਯੋ।**
**ਕਰ ਬੰਦ ਉਭੈ ਕਰ ਬੰਦ ਕਰੀ, ਹਿਤ ਸੰਤਤ ਗੁਰ ਢਿਗ ਅਰਜ਼ ਸੁਨਾਯੋ।**
**ਪਿਖਿ ਸਰਧਾ ਸੁਠ ਬਰਦਾਨ ਦਏ, ਪਾਇ ਕਾਲ ਸੁਤਾ, ਜੁਗ ਤਾਤਨ ਪਾਯੋ।**
**ਕਿਆ ਸਮਤਾ ਸੁਰਤਰੁ ਧੇਨੁ ਕਰੈਂ, ਸ੍ਰੀ ਸਤਿਗੁਰੂ ਇੱਛਾ ਪੂਰੁ ਕਹਾਯੋ॥ ੧੩੨॥**

**ਸ਼ਬਦਾਰਥ:** ਕਰ – ਹੱਥ, ਉਭੈ – ਦੋਵੇਂ, ਸੰਤਤ – ਸੰਤਾਨ, ਸੁਤਾ – ਧੀ, ਜੁਗ ਤਾਤਨ – ਦੋ ਪੁੱਤਰ, ਸੁਰਤਰੁ – ਕਲਪ ਬ੍ਰਿਛ, ਧੇਨੁ – ਕਾਮਧੇਨੁ ਗਾਂ।

**ਵਿਆਖਿਆ:** ਗੁਰੂ ਨਾਨਕ ਦੇਵ ਜੀ ਕੇਸੀ ਰਾਜ ਗਏ। ਗੁਰੂ ਜੀ ਦੀ ਮਹਿਮਾ ਸੁਣਕੇ ਉਥੋਂ ਦਾ ਰਾਜਾ ਦਰਸ਼ਨਾਂ ਲਈ ਆਯਾ। ਦੋਵੇਂ ਹੱਥ ਜੋੜਕੇ ਉਸਨੇ ਨਮਸ਼ਕਾਰ ਕੀਤੀ ਤੇ ਸੰਤਾਨ ਪ੍ਰਾਪਤੀ ਲਈ ਸਤਿਗੁਰਾਂ ਕੋਲ ਅਰਜ਼ ਗੁਜ਼ਾਰੀ। ਉਸਦੀ ਸ਼ਰਧਾ ਦੇਖਕੇ ਗੁਰੂ ਜੀ ਨੇ ਸੋਹਣੇ ਵਰਦਾਨ ਦਿੱਤੇ। ਸਮਾਂ ਪਾ ਕੇ ਉਸਦੇ ਘਰ ਇੱਕ ਪੁੱਤਰੀ ਤੇ ਦੋ ਪੁੱਤਰ ਪੈਦਾ ਹੋਏ। ਕਵੀ ਅੰਬਾਲਵੀ ਜੀ ਆਖਦੇ ਹਨ ਕਿ ਸਤਿਗੁਰੂ ਜੀ ਇੱਛਾ ਪੂਰਕ ਦਾਤੇ ਕਹਾਉਂਦੇ ਹਨ। ਉਨ੍ਹਾਂ ਦੀ ਬਰਾਬਰੀ ਕਲਪ ਬ੍ਰਿਛ ਤੇ ਕਾਮਧੇਨੁ ਕੀ ਕਰ ਸਕਦੇ ਹਨ।

## ਗੁਰੂ ਪਰਉਪਕਾਰੀ ਹੈ (ਪੀਰ ਹਮਜਾ ਗੌਂਸ ਦਾ ਉਧਾਰ)

**ਸ੍ਵੈਯਾ:** **ਪੀਰ ਹਮਜਾ ਗੌਂਸ ਬਸੈ ਸਿਲਕੋਟ, ਧਰੇ ਬਹੁ ਬਲ, ਰਿਧਿ ਸਿੱਧਿਨ ਪਾਯੋ।**
**ਤਿਂਹ ਕੋ ਨਰ ਏਕ ਨ ਤਾਤ ਦੀਓ, ਧਰਿ ਰਿਸ ਉਰਿ, ਚਹੈ ਪੁਰਿ ਸਕਲ ਨਸਾਯੋ।**
**ਨਰ ਬ੍ਰਿੰਦਨ ਗੁਰ ਢਿਗ ਅਰਜ਼ ਕਰੀ, ਦੇ ਧੀਰਜ ਸਭ ਲੋਕਨ ਪਤੀਆਯੋ।**
**ਨਿਜ ਬਲ ਸੰਗ ਤਿਹ ਬਲ ਨਾਸ ਕੀਆ, ਪੈ ਪਾਦ ਤਰਾ, ਗੁਰੂ ਨਗਰ ਬਚਾਯੋ॥ ੧੩੩॥**

**ਸ਼ਬਦਾਰਥ:** ਸਿਲਕੋਟ – ਸਿਆਲਕੋਟ, ਤਾਤ – ਪੁੱਤਰ, ਨਸਾਯੋ – ਨਾਸ ਕਰਨਾ, ਪਾਦ – ਚਰਨ।

**ਵਿਆਖਿਆ:** ਗੁਰੂ ਨਾਨਕ ਦੇਵ ਜੀ ਸਿਆਲਕੋਟ ਗਏ ਤਾਂ ਉੱਥੇ ਪੀਰ ਹਮਜਾ ਗੌਂਸ ਰਹਿੰਦਾ ਸੀ। ਉਸ ਨੇ ਰਿੱਧੀਆਂ ਸਿੱਧੀਆਂ ਪਾਕੇ ਬੜਾ ਬਲ ਪ੍ਰਾਪਤ ਕੀਤਾ ਸੀ। ਉਸਦੇ ਮੰਗਣ ਤੇ ਇਕ ਵਿਅਕਤੀ ਨੇ ਆਪਣਾ ਪੁੱਤਰ

ਉਸਨੂੰ ਨਾ ਦਿੱਤਾ ਤਾਂ ਉਹ ਕ੍ਰੋਧਿਤ ਹੋ ਕੇ ਸਾਰੇ ਨਗਰ ਦਾ ਨਾਸ ਕਰਨਾ ਚਾਹੁੰਦਾ ਸੀ। ਨਗਰ ਦੇ ਬਹੁਤ ਸਾਰੇ ਲੋਕਾਂ ਨੇ ਆਕੇ ਸਤਿਗੁਰੂ ਜੀ ਕੋਲ ਨਗਰ ਬਚਾਉਣ ਲਈ ਬੇਨਤੀ ਕੀਤੀ। ਗੁਰੂ ਜੀ ਨੇ ਉਨ੍ਹਾਂ ਨੂੰ ਧੀਰਜ ਦੇ ਕੇ ਭਰੋਸਾ ਦਿਵਾਇਆ। ਸਤਿਗੁਰਾਂ ਨੇ ਆਪਣੀ ਸ਼ਕਤੀ ਨਾਲ ਉਸਦੀ ਸ਼ਕਤੀ ਨਸ਼ਟ ਕਰ ਦਿੱਤੀ। ਸ਼ਕਤੀ ਗਵਾ ਕੇ ਅਖੀਰ ਸਤਿਗੁਰਾਂ ਦੇ ਚਰਨਾਂ ਤੇ ਢਹਿ ਪਿਆ ਤੇ ਗੁਰੂ ਜੀ ਨੇ ਇਸ ਤਰ੍ਹਾਂ ਸਿਆਲਕੋਟ ਨਗਰ ਬਚਾ ਕੇ ਪਰਉਪਕਾਰ ਕੀਤਾ।

## ਗੁਰੂ ਬਚਨ ਕਮਾਉਣ ਦਾ ਫਲ *(ਸਾਖੀ ਭੂਮੀਆ ਚੋਰ)*

**ਸ੍ਵੈਯਾ:** **ਭੂਮੀਏ ਚੋਰ ਗਹੇ ਗੁਰੁ ਕੇ ਪਦ, ਤੀਨ ਬਚਨ ਕਹਿ ਗੁਰੂ ਸਮਝਾਯੋ।**
**'ਖਾਇ ਨਮਕ ਹਰਾਮ ਨਹੀਂ ਕਰਨਾ, ਨ ਨਿਰਧਨ ਮਾਰ, ਨ ਝੂਠ ਅਲਾਯੋ।'**
**ਜਬ ਭੂਪ ਕੇ ਮਹਿਲ ਮੇਂ ਜਾਇ ਵੜਿਓ, ਗੁਰੂ ਬਚਨ ਮਾਨਿ, ਤਿਹ ਆਪ ਬੰਧਾਯੋ।**
**ਤਿਹ ਤੇ ਸੁਨਿ, ਨ੍ਰਿਪ ਉੱਚ ਪਦ ਬਖਸ਼ਾ, ਗੁਰੂ ਬਚਨ ਕਮਾਵਨ ਕਾ ਫਲ ਪਾਯੋ॥ ੧੩੪॥**

**ਸ਼ਬਦਾਰਥ:** ਪਦ - ਚਰਨ, ਭੂਪ - ਰਾਜਾ, ਨ੍ਰਿਪ - ਰਾਜਾ।

**ਵਿਆਖਿਆ:** ਜਦੋਂ ਭੂਮੀਏ ਚੋਰ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨ ਪਕੜੇ ਤਾਂ ਗੁਰੂ ਜੀ ਨੇ ਉਸਨੂੰ ਤਿੰਨ ਬਚਨ ਮੰਨਣ ਲਈ ਆਖਿਆ। ਪਹਿਲਾ ਨਮਕ ਹਰਾਮ ਨਹੀਂ ਕਰਨਾ, ਦੂਜਾ ਗਰੀਬ ਮਾਰ ਨਹੀਂ ਕਰਨੀ, ਤੀਜਾ ਝੂਠ ਨਹੀਂ ਬੋਲਣਾ। ਜਦੋਂ ਭੂਮੀਆ ਇਕ ਰਾਜੇ ਦੇ ਮਹਿਲ 'ਚ ਚੋਰੀ ਕਰਨ ਲਈ ਵੜਿਆ (ਉਹ ਸੱਚ ਬੋਲ ਕੇ ਅੰਦਰ ਗਿਆ ਤੇ ਸਾਰਾ ਸਮਾਨ ਬੰਨ੍ਹ ਲਿਆ। ਅਖੀਰ ਰਾਜੇ ਦੇ ਚੂਰਨ ਚੋਂ ਨਮਕ ਉਸਦੇ ਮੂੰਹ ਲੱਗ ਗਿਆ) ਜਿਸ ਕਰਕੇ ਉਸਨੇ ਆਪਣਾ ਗੁਨਾਹ ਕਬੂਲ ਕੇ ਆਪਣਾ ਆਪ ਬੰਨ੍ਹਾ ਲਿਆ। ਜਦੋਂ ਰਾਜੇ ਨੂੰ ਸਾਰੀ ਗੱਲ ਦਾ ਪਤਾ ਲੱਗਾ ਤਾਂ ਸੁਣਕੇ ਰਾਜੇ ਨੇ ਉਸਦੀ ਇਮਾਨਦਾਰੀ ਲਈ ਉਸਨੂੰ ਮੁਆਫ ਕੀਤਾ ਤੇ ਉੱਚਾ ਪਦ ਬਖਸ਼ ਦਿੱਤਾ। ਇਸ ਤਰ੍ਹਾਂ ਉਸਨੇ ਗੁਰੂ ਬਚਨ ਕਮਾਉਣ ਦਾ ਫਲ ਪ੍ਰਾਪਤ ਕੀਤਾ।

## ਨਾਰੀ ਤੇ ਜੋ ਪੁਰਖ ਕਰਾਵੈ ਜਾਂ ਦ੍ਰਿੜ੍ਹ ਵਿਸ਼ਵਾਸ *(ਸਾਖੀ ਰਾਜੇ ਦੀ)*

**ਸ੍ਵੈਯਾ:** **ਸੰਗਤ ਢਿਗ ਸੁਤ ਹਿਤ ਅਰਜ਼ ਕਰੀ, ਪਰ ਨ੍ਰਿਪ ਗ੍ਰਿਹਿ ਸੁਠ ਤਨੁਜਾ ਉਪਜਾਯੋ।**
**ਨਹਿੰ ਤਨੁਜਾ ਕਰਿ ਕੇ ਨ੍ਰਿਪ ਜਾਨੇ, ਕਹੇ, 'ਸੁਤ ਹੀ ਹੈ', ਦ੍ਰਿਢ ਹਠ ਸੁ ਕਮਾਯੋ।**
**ਧਰਿ ਸ਼ਰਧਾ ਦ੍ਰਿਢ, ਸੁਤ ਜਾਨਿ ਪਾਲੀ, ਹੁਈ ਜਵਾਂ, ਲੇ ਜੰਞ ਵਿਆਹਨ੍ਹ ਜਾਯੋ।**
**ਗੁਰੁ ਨਾਨਕ ਪਿਖਿ ਸਰਧਾ ਸਿੱਖ ਕੀ, ਨਿਜ ਪਗ ਤਨੁਜਾ ਲਾਇ ਪੁੱਤ੍ਰ ਕਰਾਯੋ॥ ੧੩੫॥**

**ਸ਼ਬਦਾਰਥ:** ਢਿਗ - ਕੋਲ, ਸੁਤ - ਪੁੱਤ੍ਰ, ਤਨੁਜਾ - ਪੁੱਤਰੀ, ਜ਼ਵਾਂ - ਜਵਾਨ।

**ਵਿਆਖਿਆ:** ਰਾਜੇ ਨੇ (ਭੂਮੀਏ ਕੋਲੋਂ ਗੁਰੂ ਮਹਿਮਾ ਸੁਣ ਕੇ) ਸੰਗਤ ਕੋਲ ਬੇਨਤੀ ਕੀਤੀ ਕਿ ਉਸਦੇ ਘਰ ਪੁੱਤਰ ਪੈਦਾ ਹੋਵੇ ਪਰ ਰੱਬੀ ਰਜ਼ਾ ਅਨੁਸਾਰ ਰਾਜੇ ਦੇ ਘਰ ਸੁੰਦਰ ਪੁੱਤਰੀ ਪੈਦਾ ਹੋਈ। ਪਰੰਤੂ ਰਾਜਾ ਉਸਨੂੰ ਪੁੱਤਰੀ ਨਹੀਂ ਸਮਝਦਾ ਪਰ ਦ੍ਰਿੜ੍ਹ ਹਠ ਕਰਕੇ ਆਖਦਾ ਹੈ ਕਿ ਪੁੱਤਰ ਹੀ ਪੈਦਾ ਹੋਇਆ ਹੈ। (ਕਿਉਂਕਿ ਮੈਂ ਸੰਗਤ ਕੋਲ ਪੁੱਤਰ ਦੀ ਅਰਦਾਸ ਕੀਤੀ ਹੈ) ਉਸਨੇ ਸ਼ਰਧਾ ਰੱਖਕੇ ਪੁੱਤਰ ਜਾਣ ਕੇ ਉਸ ਨੂੰ ਪਾਲਿਆ। ਜਦੋਂ ਜਵਾਨੀ ਦੀ ਅਵਸਥਾ ਆਈ ਤਾਂ (ਸਭ ਦੇ ਮਨ੍ਹਾ ਕਰਨ ਉਤੇ ਵੀ) ਇੱਕ ਰਾਜਕੁਮਾਰੀ ਨਾਲ ਵਿਆਹੁਣ ਲਈ ਬਰਾਤ ਲੈ ਕੇ ਚੱਲ ਪਿਆ। ਅੱਗੇ ਗੁਰੂ ਦਾ ਦੀਵਾਨ ਦਿਖਾਈ ਦਿੱਤਾ। ਤੇ ਉਸ (ਪੁੱਤਰੀ) ਨੇ ਜਦੋਂ ਗੁਰੂ ਨਾਨਕ ਦੇ ਚਰਨ ਪਰਸੇ ਤਾਂ ਚਰਨ ਛੋਹ ਪਾਉਂਦਿਆਂ ਹੀ ਚੱਕ੍ਰ ਚਿਹਨ ਬਦਲ ਕੇ ਲੜਕਾ ਬਣ ਗਿਆ।

## ਸ੍ਰੀ ਗੁਰੂ ਅੰਗਦ ਦੇਵ ਜੀ ਦਾ ਅਵਤਾਰ (ਭਾਈ ਲਹਿਣਾ ਜੀ ਦਾ ਜਨਮ)

**ਸ੍ਵੈਯਾ:** ਮ੍ਰਿਦ ਪੌਨ ਚਲੇ, ਛਿਤ ਗੈਨ ਸੁਹੈਂ, ਬਨ ਵਾਟਿਕਾ ਮੇਂ ਫਲ ਫੂਲ ਸੁਹਾਯੋ।
ਸੁਦੀ ਏਕਮ ਮਾਸ ਵਿਸਾਖ ਭਈ, ਸੰਮਤ ਪੰਦਰਹ ਸ਼ਤ ਇਕਸਠ ਆਯੋ।
ਪਿਤ ਫੇਰੂ ਮਲ ਮਾਂ ਸਭਰਾਈ, ਨੇ ਮੱਤੇ ਸਰਾਂ ਮੇਂ ਲਹਿਣਾ ਜਾਯੋ।
ਸ੍ਰੀ ਗੁਰੂ ਨਾਨਕ ਕੀ ਸੇਵ ਕਰੀ, ਗੁਰੂ ਪਦ ਪਾਇ, ਅੰਗਦ ਨਾਮ ਕਹਾਯੋ॥ ੧੩੬॥

**ਸ਼ਬਦਾਰਥ:** ਮ੍ਰਿਦ - ਮਿੱਠੀ, ਕੋਮਲ, ਛਿਤ - ਧਰਤੀ, ਗੈਨ - ਆਕਾਸ਼, ਵਾਟਿਕਾ - ਬਗੀਚਾ, ਪੰਦਰਹ ਸ਼ਤ ਇਕਸਠ - 1561 ਸੰਮਤ, ਜਾਯੋ - ਜਨਮ ਦਿੱਤਾ।

**ਵਿਆਖਿਆ:** ਮਿੱਠੀ ਹਵਾ ਚੱਲਦੀ ਸੀ। ਧਰਤੀ ਤੇ ਆਕਾਸ਼ ਸ਼ੋਭਾ ਪਾ ਰਹੇ ਸਨ। ਜੰਗਲ ਤੇ ਬਗੀਚੇ ਫੁੱਲ ਫਲਾਂ ਨਾਲ ਸੁਹਾਵਨੇ ਸਨ। ਵਿਸਾਖ ਸੁਦੀ ਏਕਮ ਪੰਦਰਾਂ ਸੌ ਇਕਾਹਠ (1561 ਸੰਮਤ) ਸੰਮਤ ਆਯਾ। ਪਿਤਾ ਫੇਰੂ ਮੱਲ ਜੀ ਤੇ ਮਾਤਾ ਸਭਰਾਈ ਜੀ ਨੇ ਮੱਤੇ ਦੀ ਸਰਾਂ (ਫਰੀਦਕੋਟ) ਵਿਖੇ ਲਹਿਣੇ ਜੀ ਨੂੰ ਜਨਮ ਦਿੱਤਾ। ਜਿਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੇਵਾ ਕਰਕੇ ਗੁਰਤਾ ਗੱਦੀ ਪ੍ਰਾਪਤ ਕੀਤੀ ਤੇ ਗੁਰੂ ਪਦ ਪਾ ਕੇ ਗੁਰੂ ਅੰਗਦ ਦੇਵ ਜੀ ਨਾਮ ਕਹਾਯਾ।

## ਧਰਮ-ਕ੍ਰਿਤ (ਭਾਈ ਲਹਿਣਾ ਜੀ)

**ਸ੍ਵੈਯਾ:** ਦੰਪਤਿ ਸੰਗ ਚਾਵ ਦੁਲਾਰਨ ਕੇ, ਸੁਤ ਪਾਲ ਪਲੋਸਤ ਔਰ ਪਢਾਯੋ।
ਨਿਜ ਕੁਲ ਕੀ ਰੀਤ ਕੋ ਪੇਖਿ ਭਲੀ, ਸ੍ਰੀ ਲਹਿਣੇ ਹਿਤ ਸੁਠ ਹੱਟੀ ਪਾਯੋ।
ਜੱਗ ਕੇ ਨਰ ਕਰਮ ਨਿਭਾਵਨ ਕੋ, ਸ੍ਰੀ ਲਹਿਣੇ ਬਹਿ, ਨਿਜ ਹਾਟ ਚਲਾਯੋ।
ਗੁਰੂ ਸੇਵ ਸੇ ਗੁਰੂ ਸਰੂਪ ਹੋਇ, ਇਮ ਸ੍ਰੀ ਗੁਰੂ ਅੰਗਦ ਕ੍ਰਿਤ ਕਮਾਯੋ॥ ੧੩੭॥

**ਸ਼ਬਦਾਰਥ:** ਦੰਪਤਿ - ਗ੍ਰਹਿਸਤੀ ਜੋੜਾ (ਭਾਵ ਫੇਰੂ ਮੱਲ ਜੀ ਤੇ ਮਾਤਾ ਸਭਰਾਈ ਜੀ), ਚਾਵ - ਚਾਉ, ਸੁਤ - ਪੁੱਤਰ, ਸੁਠ - ਸੁੰਦਰ, ਹਾਟ - ਹੱਟੀ।

**ਵਿਆਖਿਆ:** ਪਿਤਾ ਫੇਰੂ ਮੱਲ ਤੇ ਮਾਤਾ ਸਭਰਾਈ ਜੀ ਨੇ ਬੜੇ ਚਾਵਾਂ ਤੇ ਦੁਲਾਰਾਂ ਨਾਲ ਪੁੱਤਰ (ਲਹਿਣਾ ਜੀ) ਨੂੰ ਪਾਲ ਪਲੋਸ ਕੇ ਵੱਡਾ ਕੀਤਾ ਤੇ ਪੜ੍ਹਾਇਆ। ਆਪਣੀ ਕੁਲ ਦੀ ਰੀਤੀ ਅਨੁਸਾਰ ਸ੍ਰੀ ਲਹਿਣਾ ਜੀ ਲਈ ਇੱਕ ਸੁੰਦਰ ਹੱਟੀ (ਦੁਕਾਨ) ਪਾ ਦਿੱਤੀ। ਜਗਤ ਦੇ ਮਨੁੱਖ ਕਰਮ ਨਿਭਾਵਨ ਵਾਸਤੇ, ਭਾਈ ਲਹਿਣਾ ਜੀ ਨੇ ਬੈਠ ਕੇ ਆਪਣੀ ਹੱਟੀ ਚਲਾਈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੇਵਾ ਕਰਕੇ ਗੁਰੂ ਸਰੂਪ ਹੋ ਗਏ। ਇਸ ਤਰ੍ਹਾਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਧਰਮ ਕ੍ਰਿਤ ਕਮਾ ਕੇ ਜਗਤ ਨੂੰ ਧਰਮ ਕ੍ਰਿਤ ਦੀ ਸਿੱਖਿਆ ਦਿੱਤੀ।

## ਗ੍ਰਿਹਸਤ ਧਰਮ (ਭਾਈ ਲਹਿਣਾ ਜੀ ਦਾ ਵਿਆਹ)

**ਸ੍ਵੈਯਾ:** ਨਹੀਂ ਗ੍ਰਿਹਸਤ ਸਮਾਨ ਕੋ ਧਰਮ ਅਹੈ, ਬਡ ਪੀਰ ਪੈਗੰਬਰ ਵਾਕ ਅਲਾਯੋ।
ਸ਼ੁਭ ਰੀਤ ਇਹੁ ਤਾਤ ਨਿਭਾਵਨ ਕੋ, ਨਿਜ ਸੁੱਤ ਖਡੂਰ ਬੀਚ ਸ਼ਗਨਾਯੋ।
ਦੇਵਿਚੰਦ ਸੁਤਾ ਸੁਠ ਖੀਵੀ ਜੀ, ਸੰਗ ਲਹਿਣੇ ਕੇ ਪਿਤ ਮਾਤ ਵਿਆਹਯੋ।
ਗੁਰੂ ਅੰਗ ਪਰਸਿ, ਗੁਰੂ ਅੰਗਦ ਭੇ, ਇਸ ਸ੍ਰੀ ਗੁਰੂ ਅੰਗਦ ਗ੍ਰਿਹਸਤ ਬਡਾਯੋ॥ ੧੩੮॥

**ਸ਼ਬਦਾਰਥ:** ਗ੍ਰਿਹਸਤ ਸਮਾਨ - ਗ੍ਰਿਹਸਤ ਵਰਗਾ, ਵਾਕ - ਵਚਨ, ਤਾਤ - ਪਿਤਾ, ਦੇਵਿਚੰਦ ਸੁਤਾ - ਦੇਵੀਚੰਦ ਦੀ ਪੁੱਤਰੀ, ਸ੍ਰੀ ਖੀਵੀ ਜੀ।

**ਵਿਆਖਿਆ:** ਗ੍ਰਿਹਿਸਤ ਜੀਵਨ ਸਮਾਨ ਕੋਈ ਧਰਮ ਨਹੀਂ ਹੈਂ। ਬੜੇ-ਬੜੇ ਪੀਰ ਪੈਗੰਬਰਾਂ ਨੇ ਵੀ ਇਹੋ ਗੱਲ ਆਖੀ ਹੈ। ਪਿਤਾ ਫੇਰੂ ਮੱਲ ਜੀ ਨੇ ਆਪਣੇ ਪੁੱਤਰ (ਲਹਿਣਾ) ਪ੍ਰਤੀ ਇਹ ਰੀਤ ਨਿਭਾਉਂਦੇ ਹੋਏ ਪੁੱਤਰ ਦੀ ਸਗਾਈ ਖਡੂਰ ਸਾਹਿਬ 'ਚ ਕਰ ਦਿੱਤੀ। ਦੇਵੀਚੰਦ ਨੇ ਪੁੱਤਰੀ ਖੀਵੀ ਜੀ ਦਾ ਵਿਆਹ ਲਹਿਣਾ ਜੀ ਨਾਲ ਕਰ ਦਿੱਤਾ। ਬਾਅਦ ਵਿੱਚ ਗੁਰੂ ਨਾਨਕ ਦੇਵ ਜੀ ਦੇ ਅੰਗ ਪਰਸ ਕੇ ਉਹੋ ਭਾਈ ਲਹਿਣਾ ਜੀ ਸ੍ਰੀ ਗੁਰੂ ਅੰਗਦ ਦੇਵ ਕਹਾਏ। ਤੇ ਗੁਰੂ ਅੰਗਦ ਦੇਵ ਜੀ ਨੇ ਇਵੇਂ ਗ੍ਰਿਹਿਸਤ ਧਰਮ ਨੂੰ ਵਡਿਆਈ ਬਖਸ਼ੀ।

## ਗੁਰੂ ਅੰਤਰਜਾਮੀ ਹੈ *(ਭਾਈ ਲਹਿਣੇ ਦਾ ਗੁਰੂ ਨਾਨਕ ਦੇਵ ਨਾਲ ਮਿਲਾਪ)*

**ਸ੍ਵੈਯਾ:** **ਭਾਈ ਜੋਧ ਸੇ ਗੁਰ ਕੀ ਸੁਨਿ ਮਹਿਮਾ, ਹਿਤ ਦਰਸ਼ਨ ਲਹਿਣਾ ਜੀ ਚਲਿ ਆਯਾ।**
**ਜਬ ਪੁਰਿ ਵੜਿਓ, ਗੁਰੂ ਨਾਨਕ ਜਾਕੇ, ਤਿਸਿ ਬੜਵਾ ਨਿਜ ਪੀਛੇ ਲਾਯਾ।**
**ਵਹ ਬੜਵਾ ਪੇ, ਗੁਰੂ ਪਾਦ ਚਲੈਂ, ਆਇ ਸਮਝ ਪਰੀ ਮਨ ਮਹਿਂ ਸਰਮਾਯਾ।**
**'ਤੁਮ ਲਹਿਨਾ, ਹਮ ਨੇ ਤਵ ਦੇਨਾ,' ਨਿਜ ਸੇਵਕ ਲਖਿ, ਇਮ ਬਚਨ ਅਲਾਯਾ॥ ੧੩੯॥**

**ਸ਼ਬਦਾਰਥ:** ਪੁਰਿ - ਸ੍ਰੀ ਕਰਤਾਰਪੁਰ ਸਾਹਿਬ, ਬੜਵਾ - ਘੋੜੀ, ਸੇਵਕ ਲਖਿ - ਸੇਵਕ ਜਾਣਕੇ।

**ਵਿਆਖਿਆ:** ਭਾਈ ਜੋਧ ਜੀ ਕੋਲੋਂ ਗੁਰੂ ਨਾਨਕ ਦੇਵ ਜੀ ਦੀ ਮਹਿਮਾਂ ਸੁਣ ਕੇ ਦਰਸ਼ਨ ਕਰਨ ਲਈ ਭਾਈ ਲਹਿਣਾ ਜੀ ਆਏ। ਜਦੋਂ ਕਰਤਾਰਪੁਰ ਸਾਹਿਬ ਵੜੇ, ਤਾਂ ਗੁਰੂ ਨਾਨਕ ਦੇਵ ਜੀ ਨੇ ਅੱਗੇ ਜਾਕੇ ਤਿਸਦੀ ਘੋੜੀ ਦੀ ਵਾਗ ਪਕੜੀ ਤੇ ਆਪਣੇ ਪਿੱਛੇ-ਪਿੱਛੇ ਲੈ ਆਏ। ਭਾਈ ਲਹਿਣਾ ਜੀ ਘੋੜੀ ਉਤੇ ਅਤੇ ਗੁਰੂ ਜੀ ਪੈਦਲ ਚੱਲ ਰਹੇ ਸਨ। ਜਦੋਂ ਲਹਿਣਾ ਜੀ ਨੂੰ ਇਸ ਗੱਲ ਦੀ ਸਮਝ ਆਈ ਤਾਂ ਉਹ ਮਨ ਵਿੱਚ ਬੜੇ ਸ਼ਰਮਸ਼ਾਰ ਹੋਏ। (ਜਦੋਂ ਖਿਮਾਂ ਮੰਗਣ ਲੱਗੇ ਤਾਂ) ਗੁਰੂ ਜੀ ਨੇ ਕਿਹਾ ਕਿ ਤੂੰ ਲਹਿਣਾ (ਲੈਣਦਾਰ) ਹੈਂ ਤੇ ਅਸੀਂ ਤੈਨੂੰ ਦੇਣਾ ਹੈ। ਆਪਣਾ ਸੇਵਕ ਜਾਣ ਕੇ ਇਸ ਤਰ੍ਹਾਂ ਭਵਿੱਖ ਦੇ ਬਚਨ ਆਖੇ। ਭਾਵ ਗੁਰੂ ਅੰਤਰਜਾਮੀ ਹੈ।

## ਪੂਰਨ ਗੁਰੂ ਦਾ ਮਿਲਾਪ *(ਭਾਈ ਲਹਿਣਾ ਜੀ ਦਾ ਪ੍ਰਸੰਗ)*

**ਸ੍ਵੈਯਾ:** **ਉਰਿ ਸਰਧਾ, ਮਨਿ ਵਿਸ਼ਵਾਸ ਘਣੋ, ਹਿਤ ਦਰਸ਼ਨ ਦੇਵੀ ਭੌਨ ਸਿਧਾਵੈ।**
**ਬਹੁ ਭੇਟਨ ਗਾਇ, ਜਸ ਗਾਇਨ ਕਰੇ, ਪਗ ਕੇ ਸੰਗ ਘੁੰਗਰੂ ਬਾਂਧ ਨਾਚਾਵੈ।**
**ਪੁਰਿ ਆਇ ਜਬ ਗੁਰੁ ਕੇ ਦਰਸ਼ ਕਰੇ, ਨਿਜ ਬੀਤੀ ਪੇ, ਲਹਿਣਾ ਪਛੁਤਾਵੈ।**
**ਤਜਿ ਦੇਵੀ, ਗੁਰ ਪਦ ਭੌਰ ਬਨਾ, ਇਮ ਪੂਰਨ ਗੁਰ ਮਿਲਿ, ਭਰਮ ਚੁਕਾਵੈ॥ ੧੪੦॥**

**ਸ਼ਬਦਾਰਥ:** ਉਰਿ - ਹਿਰਦੇ ਵਿੱਚ, ਸਿਧਾਵੈ - ਜਾਵੇ, ਨਾਚਾਵੈ - ਨੱਚੇ, ਭੌਰ - ਭੰਵਰਾ।

**ਵਿਆਖਿਆ:** ਹਿਰਦੇ ਵਿੱਚ ਸ਼ਰਧਾ ਧਾਰ ਕੇ ਤੇ ਮਨ ਵਿੱਚ ਬੜਾ ਵਿਸ਼ਵਾਸ ਰੱਖਕੇ ਦੇਵੀ ਦੇ ਭੌਣ ਤੇ ਜਾਂਦਾ ਸੀ। ਬਹੁਤ ਭੇਟਾਵਾਂ ਗਾ ਕੇ ਦੇਵੀ ਦਾ ਜਸ ਗਾਉਂਦਾ ਸੀ ਤੇ ਪੈਰਾਂ ਨਾਲ ਘੁੰਗਰੂ ਬੰਨ੍ਹ ਕੇ ਦੇਵੀ ਸਾਹਮਣੇ ਨੱਚਦਾ ਸੀ। ਜਦੋਂ ਸ੍ਰੀ ਕਰਤਾਰਪੁਰ ਸਾਹਿਬ ਆ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕੀਤੇ ਤਾਂ ਆਪਣੀ ਬੀਤੀ ਪਰ ਲਹਿਣਾ ਜੀ ਪਛੁਤਾਏ। ਉਹ ਦੇਵੀ ਦੀ ਪੂਜਾ ਛੱਡ ਕੇ ਗੁਰੂ ਚਰਨਾਂ ਦੇ ਭੌਰੇ ਬਣ ਗਏ। ਇਸ ਤਰ੍ਹਾਂ ਪੂਰਨ ਗੁਰੂ ਦਾ ਮਿਲਾਪ ਹੀ ਭਰਮ ਦੂਰ ਕਰਦਾ ਹੈ।

## ਸੇਵਾ ਦਾ ਚਾਉ *(ਭਾਈ ਲਹਿਣਾ ਜੀ ਨੇ ਘਾਹ ਚੁੱਕਣਾ)*

**ਸ੍ਵੈਯਾ:** **ਸੁਠ ਕੀਮਤਿ ਜਾਮਾ ਗਰਿ ਸੋਹਿਤ, ਸਿਤ ਨੀਕੀ ਪਾਗ ਹੈ ਸੀਸ ਸੁਹਾਯੋ।**
**ਸਤਿਗੁਰੂ ਜਹਿਂ ਸ਼ੁਭਤਿ ਕਿਦਾਰਨ ਮੇਂ, ਹਿਤ ਦਰਸ਼ਨ ਲਹਿਣਾ ਚਲਿ ਕਰਿ ਆਯੋ।**

**ਗੁਰ ਸਿੱਖਨ ਧਾਨਿ ਨਿਦਾਨ ਪੁਟਾ, ਸਤਿਗੁਰੂ ਕੀ ਆਇਸ ਸੇ ਸੀਸ ਉਠਾਯੋ।**
**ਚੋਇ ਪੰਕ ਬਹੈ ਪੱਗ ਜਾਮੇ ਪੇ, ਪਿਖਿ ਹਰਖਤ ਹੈ, ਮਨਿ ਸੇਵ ਕੋ ਚਾਯੋ॥ ੧੪੧॥**

**ਸ਼ਬਦਾਰਥ:** ਸੁਠ – ਸੁੰਦਰ, ਜਾਮਾ – ਪੁਸ਼ਾਕ, ਗਰਿ – ਗਲੇ ਵਿੱਚ, ਸਿਤ ਨੀਕੀ – ਸੋਹਣੀ ਚਿੱਟੀ, ਸੁਭਤਿ – ਸੋਭਦੇ ਸਨ, ਕਿਦਾਰਨ – ਖੇਤ, ਧਾਨਿ – ਝੋਨੇ (ਚਾਵਲਾਂ) ਵਿੱਚੋਂ, ਪੰਕ – ਚਿੱਕੜ।

**ਵਿਆਖਿਆ:** ਭਾਈ ਲਹਿਣਾ ਜੀ ਦੇ ਗਲੇ ਕੀਮਤੀ ਪੁਸ਼ਾਕ ਤੇ ਸੀਸ ਉਤੇ ਸੋਹਣੀ ਸਫੇਦ ਪਗੜੀ ਸੋਭ ਰਹੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਜਿਥੇ ਖੇਤਾਂ ਵਿੱਚ ਸੋਭ ਰਹੇ ਸਨ, ਉਥੇ ਦਰਸ਼ਨ ਕਰਨ ਲਈ ਲਹਿਣਾ ਜੀ ਚੱਲ ਕੇ ਆਏ। ਗੁਰਸਿੱਖਾਂ ਨੇ ਜੋ ਝੋਨੇ ਦੀ ਫਸਲ ਵਿੱਚੋਂ ਨਿਦਾਨ ਪੁੱਟਿਆ ਸੀ, ਭਾਈ ਲਹਿਣਾ ਜੀ ਨੇ ਸਤਿਗੁਰਾਂ ਦੀ ਆਗਿਆ ਅਨੁਸਾਰ ਉਸਦੀ ਗੰਢ ਬੰਨ੍ਹ ਕੇ ਆਪਣੇ ਸੀਸ ਉਪਰ ਚੁੱਕ ਲਿਆ। ਉਸ ਵਿਚੋਂ ਚਿੱਕੜ ਚੋ ਕੇ ਲਹਿਣਾ ਜੀ ਦੇ ਬਸਤ੍ਰਾਂ ਅਤੇ ਪਗੜੀ ਉਤੇ ਪੈ ਰਿਹਾ ਸੀ। ਪਰ ਆਪ ਜੀ ਦੇਖਕੇ ਪ੍ਰਸੰਨ ਹੋ ਰਹੇ ਸਨ, ਕਿਉਂਕਿ ਸੇਵਕ ਦੇ ਮਨ ਵਿੱਚ ਸੇਵਾ ਕਰਨ ਦਾ ਚਾਉ ਸੀ।

## ਲੱਛਮੀ ਗੁਰੂ ਚਰਨ ਸੇਵਦੀ ਹੈ *(ਭਾਈ ਲਹਿਣਾ ਜੀ ਤੇ ਗੁਰੂ ਨਾਨਕ ਦੇਵ ਜੀ)*

**ਸ੍ਵੈਯਾ:** **'ਪ੍ਰਭੂ! ਕੌਨ ਅਹੈ, ਜੋ ਸਸਿਬਦਨੀ, ਅਤਿ ਸੁੰਦਰ ਤਨ, ਨਹਿੰ ਝਾਲ ਝਲਾਵੈ?**
**ਗਈ ਅਰਧ ਨਿਸਾ, ਨਹੀਂ ਜਾਗਤ ਕੋ, ਕਿਉਂ ਆਇ ਇਹੁ ਤੁਮਰੇ ਪਾਦ ਦਬਾਬੈ?'**
**'ਮਮ ਈਠ ਤੂੰ, ਨਹੀਂ ਛੁਪਾਨ ਬਨੇ, ਹੇ ਲਹਿਣੇ! ਇਹ ਜਗਮਾਤ ਕਹਾਵੈ।**
**ਜਿੰਹ ਲੱਛਮੀ ਕਹਿ ਜੱਗ ਪੂਜ ਕਰੇ, ਆਇ ਜੀਵੰ ਚੋਰੀ ਸੇਵ ਕਮਾਵੈ॥ ੧੪੨॥**

**ਸ਼ਬਦਾਰਥ:** ਸਸਿਬਦਨੀ – ਚੰਦ੍ਰਮੁਖੀ, ਅਰਧ ਨਿਸਾ – ਅੱਧੀ ਰਾਤ, ਮਮ ਈਠ – ਮੇਰਾ ਪਿਆਰਾ।

**ਵਿਆਖਿਆ:** (ਸ੍ਰੀ ਕਰਤਾਰਪੁਰ ਸਾਹਿਬ 'ਚ ਇਕ ਰਾਤ ਨੂੰ ਭਾਈ ਲਹਿਣਾ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪੁੱਛਦੇ ਹਨ) ਹੇ ਪ੍ਰਭੂ ਜੀ! ਇਹ ਔਰਤ ਕੌਣ ਹੈ? ਜੋ ਬਹੁਤ ਸੁੰਦਰ ਤੇ ਚੰਦ੍ਰਮਾਂ ਵਰਗਾ ਮੁਖੜਾ ਹੈ ਜਿਸਦੀ ਝਾਲ ਨਹੀਂ ਝੱਲੀ ਜਾਂਦੀ। ਅੱਧੀ ਰਾਤ ਬੀਤ ਚੁੱਕੀ ਹੈ। ਹੋਰ ਕੋਈ ਨਹੀਂ ਜਾਗਦਾ ਪਰ ਇਹ ਆਪ ਜੀ ਦੇ ਚਰਨ ਦਬਾਉਣ ਦੀ ਸੇਵਾ ਕੌਣ ਕਰ ਰਹੀ ਹੈ? (ਉੱਤਰ ਵਿੱਚ ਗੁਰੂ ਜੀ ਕਹਿਣ ਲੱਗੇ) ਹੇ ਭਾਈ ਲਹਿਣੇ! ਤੂੰ ਮੇਰਾ ਪਿਆਰਾ ਹੈਂ। ਇਸ ਲਈ ਤੈਥੋਂ ਕੁੱਝ ਵੀ ਛੁਪਾਉਣਾ ਨਹੀਂ ਬਣਦਾ। ਇਹ ਔਰਤ ਜੱਗਮਾਤਾ (ਦੇਵੀ) ਹੈ। ਜਿਸਨੂੰ ਲੱਛਮੀ ਕਹਿ ਕੇ ਜਗਤ ਪੂਜਾ ਕਰਦਾ ਹੈ। ਇਹ ਸੰਸਾਰ ਦੇ ਜੀਵਾਂ ਤੋਂ ਚੋਰੀ ਅੱਧੀ ਰਾਤੀਂ ਆਕੇ ਸਾਡੀ ਸੇਵਾ ਕਰਦੀ ਹੈ। ਭਾਵ ਲੱਛਮੀ ਭੀ ਗੁਰੂ ਚਰਨ ਸੇਵਦੀ ਹੈ।

## ਦੇਵਤੇ ਗੁਰੂ ਚਰਨਾਂ ਨੂੰ ਨਮਸ਼ਕਾਰਦੇ ਹਨ *(ਗੁਰੂ ਨਾਨਕ ਦੇਵ ਤੇ ਲਹਿਣਾ ਜੀ)*

**ਸ੍ਵੈਯਾ:** **'ਕੋਊ ਸੰਗ ਨਹੀਂ, ਜੁਗ ਜਾਮ ਗਈ ਨਿਸਿ, ਭੋ ਪ੍ਰਭੂ! ਕਿਉਂ ਨਿਜ ਪਾਦ ਹਿਲਾਯੋ?'**
**ਸੁਨਿ ਲਹਿਣੇ ਬਚ, ਗੁਰਦੇਵ ਕਹੈਂ, 'ਭੋ ਲਹਿਣੇ! ਤੂੰ ਹਮਰੇ ਮਨਿ ਭਾਯੋ।**
**ਤਵ ਪ੍ਰੇਮ ਅਧੀਨ ਮੈਂ ਸਾਚ ਕਹੂੰ, ਨਿਸ ਅੰਧ ਮੇਂ ਚਲਿ ਸਭ ਦੇਵਨ ਆਯੋ।**
**ਗਹੈਂ ਬਾਰ ਬਾਰ ਮਮ ਪਾਦ ਸਭੈਂ, ਇਸੀ ਹੇਤ ਤੇ ਹਮਰੇ ਪਗ ਹਿਲ ਪਾਯੋ'॥ ੧੪੩॥**

**ਸ਼ਬਦਾਰਥ:** ਜੁਗ ਜਾਮ – ਦੋ ਪਹਿਰ, ਨਿਸਿ – ਰਾਤ ਦੇ, ਨਿਸ ਅੰਧ – ਅੰਧੇਰੀ ਰਾਤ, ਪਾਦ – ਚਰਨ।

**ਵਿਆਖਿਆ:** (ਸ੍ਰੀ ਕਰਤਾਰਪੁਰ ਸਾਹਿਬ 'ਚ ਲਹਿਣਾ ਜੀ ਬੇਨਤੀ ਕਰਕੇ ਪੁੱਛਦੇ ਹਨ) ਹੇ ਸਤਿਗੁਰੂ ਜੀ! ਇਸ ਸਮੇਂ ਕੋਈ ਸਾਥ ਨਹੀਂ ਹੈ, ਦੋ ਪਹਿਰ ਰਾਤ ਜਾ ਚੁੱਕੀ ਹੈ, ਆਪ ਜੀ ਲੇਟੇ ਹੋਏ ਆਪਣੇ ਪਾਵਨ ਚਰਨ ਕਿਉਂ ਹਿਲਾ ਰਹੇ ਹੋ? ਉੱਤਰ ਵਿੱਚ ਗੁਰੂ ਨਾਨਕ ਦੇਵ ਜੀ ਨੇ ਕਿਹਾ ਕਿ ਲਹਿਣੇ! ਤੂੰ ਸਾਡੇ ਮਨ ਨੂੰ ਭਾਉਂਦਾ

ਹੈਂ ਤੇ ਤੇਰੇ ਪ੍ਰੇਮ ਅਧੀਨ ਮੈਂ ਸੱਚ ਆਖਦਾ ਹਾਂ ਕਿ ਇਸ ਅੰਧੇਰੀ ਰਾਤ ਵਿੱਚ ਸਭ ਦੇਵਤੇ ਆ ਕੇ ਬਾਰ-ਬਾਰ ਸਾਡੇ ਚਰਨ ਪਕੜਦੇ ਹਨ। ਇਸੇ ਕਰਕੇ ਸਾਡੇ ਚਰਨ ਹਿੱਲ ਰਹੇ ਹਨ। ਭਾਵ ਦੇਵਤੇ ਵੀ ਗੁਰੂ ਚਰਨਾਂ ਨੂੰ ਪੂਜਦੇ ਹਨ।

## ਗੁਰਬਾਣੀ ਮਹਿਮਾਂ ਤੇ ਸੋਹਿਲੇ ਦੀ ਮਹੱਤਤਾ *(ਸਾਖੀ ਆਜੜੀ ਦੀ)*

**ਸ੍ਵੈਯਾ: ਪਦਕੰਜ ਦਬਾਵਤ ਵਿਸਮਤ ਹੋ, ਕਹੈ ਲਹਿਣਾ, 'ਪ੍ਰਭੁ! ਕਿਆ ਖੇਲ ਰਚਾਯੋ?**
**ਦਿਨ ਕੇਤਿਕ ਮੇਂ ਨਹੀਂ ਬਾਹਰ ਗਏ, ਪਦ ਪਾਵਨ ਪੇ ਕਿਉਂ ਝ੍ਰੀਟ ਦਿਖਾਯੋ?'**
**ਸੁਨਿ ਬੈਨ ਭਨੈ, 'ਸੁਨਿ ਮੀਤ ਭਲੇ, ਅਮਕੇ ਥਾਂਇ ਨਰ ਇੱਕ ਅਜਨ ਚਰਾਯੋ।**
**ਪਢੇ ਸੋਹਿਲਾ, ਤਹਿੰ ਮਮ ਜਾਨ ਬਨਾ, ਇਹੋ ਹੇਤ ਲਖੋ, ਮਮ ਇਹੁ ਬਿਰਦਾਯੋ'॥ ੧੪੪॥**

**ਸ਼ਬਦਾਰਥ:** ਪਦਕੰਜ - ਚਰਨ ਕਵਲ, ਅਜਨ ਚਰਾਯੋ - ਬੱਕਰੀਆਂ ਚਾਰਦਾ ਹੈ, ਹੇਤ - ਕਾਰਨ।

**ਵਿਆਖਿਆ:** ਚਰਨ ਕਮਲ ਦਬਾਉਂਦੇ ਸਮੇਂ ਹੈਰਾਨ ਹੋ ਕੇ ਭਾਈ ਲਹਿਣਾ ਜੀ ਪੁੱਛਣ ਲੱਗੇ ਕਿ ਹੇ ਸਤਿਗੁਰੂ ਜੀ! ਆਪ ਨੇ ਇਹ ਕਿਆ ਖੇਲ ਰਚਾਇਆ ਹੈ। ਕਈ ਦਿਨਾਂ ਤੋਂ ਕਿਧਰੇ ਬਾਹਰ ਵੀ ਨਹੀਂ ਗਏ ਪਰ ਆਪ ਦੇ ਪਾਵਨ ਚਰਨਾਂ ਉੱਪਰ ਝ੍ਰੀਟਾਂ ਕਿਉਂ ਹਨ? ਸੁਣਕੇ ਸ੍ਰੀ ਗੁਰੂ ਨਾਨਕ ਦੇਵ ਜੀ ਕਹਿਣ ਲੱਗੇ ਕਿ ਹੇ ਮਿੱਤਰ! ਫਲਾਣੇ ਥਾਂ ਜੰਗਲ ਵਿੱਚ ਇੱਕ ਆਜੜੀ ਬੱਕਰੀਆਂ ਚਰਾ ਰਿਹਾ ਹੈ। ਉਹ ਕੀਰਤਨ ਸੋਹਿਲਾ ਚੱਲਦਾ ਫਿਰਦਾ ਪੜ੍ਹ ਰਿਹਾ ਹੈ। ਇਸ ਕਰਕੇ ਮੈਨੂੰ ਉਥੇ ਜੰਗਲ 'ਚ ਜਾਣਾ ਪਿਆ। ਇਹੋ ਕਾਰਨ ਹੈ ਝਰੀਟਾਂ ਦਾ ਤੇ ਇਹੋ ਮੇਰਾ ਬਿਰਦ ਹੈ।

## ਗੁਰੂ ਦੀ ਕਸਵੱਟੀ *(ਭਾਈ ਲਹਿਣੇ ਨੇ ਕਿੱਕਰਾਂ ਤੋਂ ਮਠਿਆਈ ਝਾੜਨੀ)*

**ਸ੍ਵੈਯਾ: ਪਿਖਿ ਸੰਗਤ ਬਹੁ ਸ੍ਰੀ ਸਤਿਗੁਰੁ ਨੇ, ਜੁਗ ਤਾਤਨ ਕੋ ਇਮ ਵਾਕ ਅਲਾਯੋ।**
**'ਪੁਰਿ ਕੀਕਰ ਤਰ ਜੋ ਦੀਸਤ ਹੈਂ, ਜਾਇ ਤਿਨ ਤੇ ਭਲ ਭੋਜਨ ਲੇ ਆਯੋ।'**
**ਸੁਨਿ ਹਾਸ ਕਰੈਂ, ਨਹਿੰ ਸਾਚ ਮੰਨਾ, ਨਿਜ ਬਾਰੀ ਸੁਨਿ ਲਹਿਣਾ ਉਠਿ ਧਾਯੋ।**
**ਦੇਇ ਹਿਲੁਣਾ, ਬਹੁ ਮਿਸ਼ਠਾਨ ਗਿਰੈਂ, ਸਭਿ ਸੰਗਤਿ ਅਚਿ ਮਨ ਮੇਂ ਵਿਸਮਾਯੋ॥ ੧੪੫॥**

**ਸ਼ਬਦਾਰਥ:** ਜੁਗ ਤਾਤਨ - ਦੋਵੇਂ ਪੁੱਤਰ, ਕੀਕਰ ਤਰ - ਕਿੱਕਰ ਦੇ ਦਰੱਖਤ, ਭਲ ਭੋਜਨ - ਚੰਗਾ ਭੋਜਨ, ਹਿਲੁਣਾ - ਹਿਲੂਣਾ, ਮਿਸ਼ਠਾਨ - ਮਠਿਆਈ।

**ਵਿਆਖਿਆ:** (ਸ੍ਰੀ ਕਰਤਾਰਪੁਰ 'ਚ ਇੱਕ ਦਿਨ ਕੁਵੇਲੇ ਬਹੁਤ ਸਾਰੀ ਸੰਗਤ ਆਈ) ਸੰਗਤ ਨੂੰ ਵੇਖਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੋਵਾਂ ਪੁੱਤਰਾਂ (ਬਾਬਾ ਸ੍ਰੀਚੰਦ ਤੇ ਲਖਮੀ ਦਾਸ) ਨੂੰ ਕਿਹਾ ਕਿ ਬੇਟਾ ਜਾਵੋ, ਜੋ ਨਗਰ ਦੀਆਂ ਕਿੱਕਰਾਂ ਹਨ, ਉਨ੍ਹਾਂ ਨੂੰ ਹਿਲੂਣੋ ਤੇ ਉਥੋਂ ਚੰਗਾ ਭੋਜਨ ਝੜੇਗਾ, ਲੈ ਆਵੋ। ਇਹ ਸੁਣਕੇ ਦੋਵੇਂ ਹੱਸਣ ਲੱਗੇ ਤੇ ਸੱਚ ਨਾ ਮੰਨਿਆ। ਆਪਣੀ ਵਾਰੀ ਤੇ ਭਾਈ ਲਹਿਣਾ ਜੀ ਉਸੇ ਸਮੇਂ ਉਠ ਦੌੜੇ ਤੇ ਕਿੱਕਰਾਂ ਨੂੰ ਹਿਲੂਣਿਆ ਤਾਂ ਭਾਂਤ-ਭਾਂਤ ਦੀਆਂ ਮਠਿਆਈਆਂ ਡਿੱਗੀਆਂ। ਸਾਰੀ ਸੰਗਤ ਛਕ ਕੇ ਮਨ ਵਿੱਚ ਬਹੁਤ ਹੈਰਾਨ ਹੋ ਰਹੀ ਸੀ। ਭਾਵ ਗੁਰੂ ਦੀ ਕਸਵੱਟੀ ਤੇ ਕੋਈ ਵਿਰਲਾ ਖਰਾ ਉਤਰਦਾ ਹੈ।

## ਸਿੱਖੀ ਦੀ ਪਰਖ *(ਭਾਈ ਲਹਿਣਾ ਜੀ ਤੇ ਮੁਰਦਾ)*

**ਸ੍ਵੈਯਾ: ਗੁਰੂ ਬੈਨ ਭਨੈ ਸਭ ਸਿੱਖਨ ਕੋ, 'ਜੇ ਸਿੱਖ ਮੇਰੇ ਇਹੁ ਮੁਰਦਾ ਖਾਯੋ।'**
**ਇਹੁ ਸੁਨਿਕੇ ਸਭ ਸਿਖ ਭਾਗ ਚਲੈ, ਕਹੈਂ, 'ਸ੍ਰੀ ਗੁਰੂ ਨੇ ਨਿੱਜ ਬੁੱਧਿ ਗਵਾਯੋ।'**

**ਭਾਈ ਲਹਿਣੇ ਮਨ ਅਡੋਲ ਰਖਾ, ਗੁਰੂ ਆਇਸ ਮੰਨਿ ਸ਼ਵ ਖਾਵਨ ਧਾਯੋ।**
**ਪਿਖਿ ਦੇਗ ਕੋ ਮਨਿ ਵਿਸਮਾਦ ਭਯਾ, ਗੁਰੂ ਨਾਨਕ ਕੇ ਪਦ ਸੀਸ ਨਿਵਾਯੋ॥ ੧੪੬॥**

**ਸ਼ਬਦਾਰਥ:** ਬੈਨ ਭਨੈ – ਬਚਨ ਆਖੇ, ਆਇਸ – ਆਗਿਆ, ਸ਼ਵ – ਮੁਰਦਾ, ਦੇਗ – ਕੜਾਹ ਪ੍ਰਸ਼ਾਦ, ਪਦ – ਚਰਨ।

**ਵਿਆਖਿਆ:** ਇੱਕ ਦਿਨ ਗੁਰੂ ਨਾਨਕ ਦੇਵ ਜੀ ਨੇ ਮੁਰਦਾ ਪਿਆ ਦੇਖਕੇ ਸਾਰੇ ਸਿੱਖਾਂ ਨੂੰ ਕਿਹਾ ਕਿ ਜੇਕਰ ਤੁਸੀਂ ਮੇਰੇ ਸਿੱਖ ਹੋ ਤਾਂ ਇਹ ਮੁਰਦਾ ਖਾਵੋ। ਇਹ ਸੁਣਕੇ ਸਭ ਹੀ ਭੱਜਣ ਲੱਗੇ ਤੇ ਕਹਿਣ ਲੱਗੇ ਕਿ ਗੁਰੂ ਜੀ ਨੇ ਤਾਂ ਆਪਣੀ ਬੁੱਧੀ ਗਵਾ ਲਈ ਹੈ ਭਾਵ ਸਠਿਆ ਗਏ ਹਨ। ਇਕ ਲਹਿਣਾ ਜੀ ਨੇ ਮਨ ਅਡੋਲ ਰੱਖਿਆ ਤੇ ਗੁਰੂ ਜੀ ਦੀ ਆਗਿਆ ਮੰਨ ਕੇ ਮੁਰਦਾ ਖਾਣ ਬੈਠਿਆ। ਦੇਖਕੇ ਮਨ ਵਿੱਚ ਹੈਰਾਨ ਹੋ ਗਿਆ ਕਿ ਉਥੇ ਮੁਰਦਾ ਨਹੀਂ ਸੀ ਬਲਕਿ ਕੜਾਹ ਪ੍ਰਸ਼ਾਦ ਪਿਆ ਸੀ। ਹੈਰਾਨ ਹੋ ਕੇ ਗੁਰੂ ਜੀ ਦੇ ਪਾਵਨ ਚਰਨਾਂ ਉੱਪਰ ਮੱਥਾ ਟੇਕਿਆ। ਭਾਵ ਸਿੱਖੀ ਦੀ ਪਰਖ ਸਮੇਂ ਭਾਈ ਲਹਿਣਾ ਜੀ ਹੀ ਖਰੇ ਉਤਰੇ।

## ਗੁਰੂ ਕਸਵੱਟੀ *(ਲਹਿਣਾ ਜੀ ਨੇ ਅੱਧੀ ਰਾਤ ਬਸਤ੍ਰ ਧੋਣੇ)*

**ਸ੍ਵੈਯਾ:** **ਨਿਸ ਅਰਧ ਗਈ, ਜੁਗ ਤਾਤਨ ਕੋ, ਗੁਰ ਕਹਯੋ, 'ਇਹ ਸਮਯਾਨ ਧੋ ਲਾਯੋ।'**
**ਸੁਨਿ ਤਾਤ ਕਹੈਂ, 'ਹੇ ਤਾਤ ਸੁਨਹ! ਤੁਮ ਨਿਜ ਬਲ ਬੁਧਿ ਹੈਂ ਕਿਉਂ ਗਵਾਯੋ?**
**ਕੋ ਜਾਮਨਿ ਪਟ ਧੋ ਦੇਖਤ ਨਹਿੰ,' ਸੁਨਿ ਲਹਿਣਾ ਲੇ, ਨਦਿ ਤੀਰ ਸਿਧਾਯੋ।**
**ਪਿਖਿ ਸੂਰਜ ਮਨਿ ਵਿਸਮਾਦ ਭਯਾ, ਪਟ ਧੋ ਗੁਰੂ ਕੀ ਪ੍ਰਸੰਨਤਾ ਪਾਯੋ॥ ੧੪੭॥**

**ਸ਼ਬਦਾਰਥ :** ਨਿਸ ਅਰਧ – ਅੱਧੀ ਰਾਤ, ਜੁਗ ਤਾਤਨ – ਦੋਵੇਂ ਪੁੱਤਰ, ਸਮਯਾਨ – ਚਾਦਰੇ, ਜਾਮਨਿ – ਰਾਤ ਨੂੰ, ਪਟ – ਕੱਪੜੇ, ਨਦਿ ਤੀਰ – ਨਦੀ ਕਿਨਾਰੇ।

**ਵਿਆਖਿਆ:** ਅੱਧੀ ਰਾਤ ਬੀਤ ਚੁੱਕੀ ਸੀ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੇ ਦੋਵੇਂ ਪੁੱਤਰਾਂ ਨੂੰ ਕਿਹਾ ਕਿ ਇਹ ਚਾਦਰੇ ਧੋ ਕੇ ਲਿਆਓ। ਪੁੱਤਰ ਸੁਣਕੇ ਕਹਿਣ ਲੱਗੇ ਕਿ ਹੇ ਪਿਤਾ ਜੀ! ਤੁਸੀਂ ਆਪਣੀ ਬੁੱਧੀ ਦਾ ਬਲ ਕਿਉਂ ਗਵਾ ਲਿਆ ਹੈ? ਕੀ ਕੋਈ ਅੱਧੀ ਰਾਤ ਸਮੇਂ ਵੀ ਕੱਪੜੇ ਧੋਂਦਾ ਦੇਖਿਆ ਹੈ? ਜਦੋਂ ਇਹ ਹੁਕਮ ਭਾਈ ਲਹਿਣਾ ਜੀ ਨੇ ਸੁਣਿਆ ਤਾਂ ਉਸੇ ਸਮੇਂ ਨਦੀ ਕਿਨਾਰੇ ਪਹੁੰਚੇ। ਦੇਖਕੇ ਹੈਰਾਨ ਹੋਏ ਕਿ ਅੱਧੀ ਰਾਤ ਸਮੇਂ ਸੂਰਜ ਚਮਕ ਰਿਹਾ ਸੀ ਤੇ ਲਹਿਣਾ ਜੀ ਨੇ ਕੱਪੜੇ ਧੋ ਸੁਕਾ ਕੇ ਗੁਰੂ ਜੀ ਦੀ ਪ੍ਰਸੰਨਤਾ ਪ੍ਰਾਪਤ ਕੀਤੀ।

## ਗੁਰੂ ਕਸਵੱਟੀ *(ਮੋਈ ਚੂਹੀ ਦਾ ਪ੍ਰਸੰਗ)*

**ਸ੍ਵੈਯਾ:** **ਦਿਨ ਏਕ ਮੰਜਾਰ ਨੇ ਮੂਖਕ ਚਾਬ ਕੇ, ਆਧੀ ਸੰਗਤ ਢਿਗ ਗਿਰਾਈ।**
**ਪਿਖਿ ਸ੍ਰੀ ਗੁਰੂ ਪੁੱਤ੍ਰਨ ਸੰਗ ਕਹਾ, 'ਇਹੁ ਮੂਖਕ ਫੈਂਕ ਕੇ ਕਰੋ ਸਫਾਈ।'**
**ਕਹੈਂ, 'ਔਰ ਨਾ ਦਾਸ ਰਹਾ ਘਰ ਮੇਂ? ਹਮ ਗੇਰ ਕੇ ਕਿਉਂ ਨਿਜ ਸੋਭ ਗਵਾਈ?'**
**ਸੁਨਿ ਲਹਿਣੇ ਤਤਛਿਨ ਫੈਂਕ ਦਈ, ਸਹੀ ਗੁਰ ਕਸੱਵਟੀ ਜੋ ਗੁਰ ਲਾਈ'॥ ੧੪੮॥**

**ਸ਼ਬਦਾਰਥ:** ਮੰਜਾਰ – ਬਿੱਲਾ, ਮੂਖਕ – ਚੂਹੀ, ਨਿਜ ਸੋਭ – ਅਪਣੀ ਸੋਭਾ।

**ਵਿਆਖਿਆ:** ਇੱਕ ਦਿਨ ਇਕ ਬਿੱਲੇ ਨੇ ਇਕ ਚੂਹੀ ਚਬਾ ਕੇ ਅੱਧੀ ਬਚੀ ਹੋਈ, ਸੰਗਤ ਦੇ ਨੇੜੇ ਸੁੱਟ ਦਿੱਤੀ। ਦੇਖਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੋਵੇਂ ਪੁੱਤਰਾਂ ਨੂੰ ਕਿਹਾ ਕਿ ਚੂਹੀ ਬਾਹਰ ਸੁੱਟ ਕੇ ਸਫਾਈ ਕਰ ਦੇਵੋ। ਪੁੱਤਰ ਕਹਿਣ ਲੱਗੇ ਕਿ ਹੋਰ ਕੋਈ ਘਰ ਵਿੱਚ ਦਾਸ ਨਹੀਂ ਰਿਹਾ? ਅਸੀਂ ਇਹ ਸੁੱਟ ਕੇ ਆਪਣੀ ਸੋਭਾ ਕਿਉਂ

ਗਵਾਵਾਂਗੇ? ਜਦੋਂ ਭਾਈ ਲਹਿਣੇ ਜੀ ਨੇ ਹੁਕਮ ਸੁਣਿਆ ਤੇ ਉਸੇ ਸਮੇਂ ਚੂਹੀ ਸੁੱਟ ਦਿੱਤੀ। ਗੁਰੂ ਦੀ ਕਸਵੱਟੀ ਸਹੀ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲਾਈ ਸੀ।

## ਸਿੱਖੀ ਸਿਦਕ *(ਭਾਈ ਲਹਿਣੇ ਨੇ ਕੌਲ ਮਾਂਜਣਾ)*

ਸ੍ਵੈਯਾ: **ਗੁਰ ਨੇ ਕੈਂਹ ਕੌਲ ਕੋ ਕੌਤਕ ਹਿਤ, ਇਕ ਗੰਦੇ ਡੂੰਮ ਕੇ ਬੀਚ ਗਿਰਾਯੋ।**
**ਕਹੈਂ ਤਾਤਨ ਕੋ, 'ਇਹੁ ਕਾਢ ਲਿਹੁ, ਸੁਠ ਮਾਂਜ ਕੇ ਮਮ ਢਿਗ ਕੌਲ ਲਿਆਯੋ।'**
**ਸੁਨਿ ਕਾਨ੍ਹ ਵਟਾ, ਨਹੀਂ ਆਇਸ ਮੰਨੀ, ਗੁਰੂ ਸੈਨਤ ਪਾਇ ਲਹਿਣਾ ਉਠਿ ਧਾਯੋ।**
**ਕੱਢਿ ਮਾਂਜ ਕੇ ਗੁਰੂ ਢਿਗ ਆਨਿ ਦੀਆ, ਪਟ ਕੀਚ ਭਰੇ, ਨਹਿੰ ਸਿਦਕ ਡੁਲਾਯੋ॥ ੧੪੯॥**

**ਸ਼ਬਦਾਰਥ:** ਕੈਂਹ ਕੌਲ - ਕਾਂਸੀ ਦਾ ਕੌਲ, ਮਮ ਢਿਗ - ਮੇਰੇ ਕੋਲ, ਕਾਨ੍ਹ ਵਟਾ - ਕੰਧਾ ਵੱਟਿਆ, ਆਇਸ - ਆਗਿਆ, ਪਟ - ਕੱਪੜੇ, ਕੀਚ - ਚਿੱਕੜ।

**ਵਿਆਖਿਆ:** ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੌਤਕ ਵਾਸਤੇ ਇਕ ਕਾਂਸੀ ਦਾ ਕੌਲ ਇੱਕ ਗੰਦੇ ਡੂੰਮ ਵਿਚ ਸੁੱਟ ਦਿੱਤਾ ਤੇ ਪੁੱਤਰਾਂ ਨੂੰ ਕਿਹਾ ਕਿ ਇਸਨੂੰ ਕੱਢਕੇ ਤੇ ਮਾਂਜ ਸਵਾਰ ਕੇ ਮੇਰੇ ਕੋਲ ਲਿਆਓ। ਸੁਣਕੇ ਪੁੱਤਰਾਂ ਨੇ ਪਾਸਾ ਵੱਟਿਆ ਤੇ ਆਗਿਆ ਨਹੀਂ ਮੰਨੀ। ਗੁਰੂ ਜੀ ਦਾ ਇਸ਼ਾਰਾ ਪਾ ਕੇ ਉਸੇ ਸਮੇਂ ਭਾਈ ਲਹਿਣਾ ਜੀ ਉਠੇ ਤੇ ਕੱਢ ਕੇ ਮਾਂਜ ਸਵਾਰ ਕੇ ਸਤਿਗੁਰਾਂ ਦੇ ਕੋਲ ਲਿਆ ਕੇ ਕੌਲ ਦੇ ਦਿੱਤਾ। ਭਾਵੇਂ ਸਾਰੇ ਕੱਪੜੇ ਚਿੱਕੜ ਨਾਲ ਗੰਦੇ ਹੋ ਗਏ ਪਰ ਸਿਦਕ ਨਾ ਡੁਲਾਯਾ ਤੇ ਗੁਰੂ ਦੀ ਕਸਵੱਟੀ ਸਹੀ।

## ਸਿੱਖ ਦੀ ਭਾਵਨਾ *(ਭਾਈ ਲਹਿਣਾ ਜੀ)*

ਸ੍ਵੈਯਾ: **ਨਿਸ ਅਰਧ ਗਈ, ਗੁਰੂ ਪੂਛਤ ਭੇ, 'ਕਹੋ ਕੌਨ ਕੋ ਕਾਲ ਅਬੈ ਹੁਇ ਆਯੋ?'**
**ਬ੍ਰਿਧ ਆਦਿਕ ਕਹੈਂ, 'ਗਈ ਅਰਧ ਨਿਸਾ,' ਗੁਰੂ ਕਹੈਂ, 'ਇੱਕ ਜਾਮ ਹੀ ਨਿਸਾ ਰਿਹਾਯੋ।'**
**ਜਬ ਲਹਿਣੇ ਪੂਛਾ ਕਹਿਨ ਲਗਾ, 'ਜੋ ਰਾਵਰਿ ਭਾਵੈ ਸੋ ਹੋਇ ਆਯੋ।**
**ਰਹੀ ਜਾਮ ਹੀ ਜਾਮਨਿ ਆਪ ਕਹੈਂ, ਇਹੁ ਕਾਲ ਕੋ? ਜੋ ਨਹਿੰ ਹੁਕਮ ਮੰਨਾਯੋ'॥ ੧੫੦॥**

**ਸ਼ਬਦਾਰਥ:** ਨਿਸ ਅਰਧ - ਅੱਧੀ ਰਾਤ, ਬ੍ਰਿਧ - ਬਾਬਾ ਬੁੱਢਾ ਜੀ, ਜਾਮ - ਪਹਿਰ, ਜਾਮਨਿ - ਰਾਤ, ਰਾਵਰਿ - ਆਪ ਜੀ।

**ਵਿਆਖਿਆ:** ਅੱਧੀ ਰਾਤ ਬੀਤ ਚੁੱਕੀ ਸੀ। ਗੁਰੂ ਨਾਨਕ ਦੇਵ ਜੀ ਉਠ ਕੇ ਪੁੱਛਣ ਲੱਗੇ ਹੇ ਭਾਈ ਕੀ ਸਮਾਂ ਹੋਇਆ ਹੈ? ਬਾਬਾ ਬੁੱਢਾ ਜੀ ਆਦਿ ਕਈ ਗੁਰਸਿੱਖਾਂ ਨੇ (ਤਾਰਿਆਂ ਵੱਲ ਵੇਖ ਕੇ) ਕਿਹਾ ਕਿ ਗੁਰੂ ਜੀ ਅੱਧੀ ਰਾਤ ਬੀਤ ਚੁੱਕੀ ਹੈ। ਪਰ ਗੁਰੂ ਜੀ ਕਹਿਣ ਲੱਗੇ ਕਿ ਮੇਰੇ ਖਿਆਲ ਅਨੁਸਾਰ ਤਾਂ ਇੱਕ ਪਹਿਰ ਰਾਤ ਬਾਕੀ ਹੈ। ਜਦੋਂ ਲਹਿਣੇ ਤੋਂ ਪੁੱਛਿਆ ਤਾਂ ਕਹਿਣ ਲੱਗਾ ਕਿ ਸਤਿਗੁਰੂ ਜੀ! ਜੋ ਆਪ ਨੂੰ ਭਾਵੈ ਉਹੋ ਸਮਾਂ ਇਸ ਵਕਤ ਹੈ। ਜੇਕਰ ਆਪ ਜੀ ਆਖਦੇ ਹੋ ਤਾਂ ਇਸ ਸਮੇਂ ਇੱਕ ਪਹਿਰ ਹੀ ਰਾਤ ਬਾਕੀ ਹੈ। ਇਹ ਕਾਲ ਵਿਚਾਰਾ ਕੌਣ ਹੈ? ਜੋ ਆਪ ਜੀ ਦੇ ਹੁਕਮ ਨੂੰ ਨਾ ਮੰਨੇ।

## ਸਿੱਖ ਦੀ ਭਾਵਨਾ *(ਭਾਈ ਲਹਿਣਾ ਜੀ ਤੇ ਟਕਾ ਪ੍ਰਸੰਗ)*

ਸ੍ਵੈਯਾ: **ਦਿਨ ਏਕ ਸ਼ਸ਼ੋਭਿਤ ਸ੍ਰੀ ਗੁਰੂ ਜੀ, ਇੱਕ ਸਿੱਖ ਆਇ ਟਕਾ ਉਪਾਇਨ ਚੜ੍ਹਾਈ।**
**ਨਿਜ ਕਰ ਮੇਂ ਲੇ ਗੁਰੂ ਬੂਝਤ ਭੇ, 'ਮਮ ਕਰ ਮੇਂ ਕਯਾ, ਕੋਈ ਦਿਹੁ ਬਤਾਈ?'**
**ਸਭ ਸਿੱਖਨ 'ਟਕਾ' ਜਵਾਬ ਦੀਆ, ਨਿਜ ਬਾਰੀ ਲਹਿਣੇ ਗਿਰਾ ਅਲਾਈ।**
**'ਅਸ ਕੋ ਵਥ ਜੋ ਤਵ ਹਾਥ ਨਹੀਂ, ਕਿਆ ਦਾਸ ਭਨੈ, ਤ੍ਰਿਲੋਕ ਕੇ ਰਾਈ?'॥ ੧੫੧॥**

**ਸ਼ਬਦਾਰਥ:** ਉਪਾਇਨ - ਭੇਟਾ, ਨਿਜ ਕਰ ਮੇਂ - ਆਪਣੇ ਹੱਥ ਵਿੱਚ, ਗਿਰਾ - ਬਾਣੀ, ਵਥ - ਵਸਤੂ, ਤ੍ਰਿਲੋਕ ਕੇ ਰਾਈ - ਤਿੰਨਾਂ ਲੋਕਾਂ ਦੇ ਰਾਜਨ।

**ਵਿਆਖਿਆ:** ਇੱਕ ਦਿਨ ਗੁਰੂ ਨਾਨਕ ਦੇਵ ਜੀ ਸੰਗਤ ਵਿੱਚ ਸ਼ੁਸ਼ੋਭਿਤ ਸਨ ਤੇ ਇਕ ਸਿੱਖ ਨੇ ਆ ਕੇ ਇਕ ਟਕਾ ਭੇਟਾ ਚੜ੍ਹਾਈ। ਉਸ ਟਕੇ ਨੂੰ ਹੱਥ ਵਿੱਚ ਲੈਕੇ ਗੁਰੂ ਜੀ ਸਿੱਖਾਂ ਪੁੱਤਰਾਂ ਨੂੰ ਪੁੱਛਣ ਲੱਗੇ ਕਿ ਮੇਰੇ ਹੱਥ ਵਿਚ ਕਿਆ ਹੈ। ਤਾਂ ਸਭ ਨੇ ਕਿਹਾ ਕਿ ਆਪਜੀ ਦੀ ਮੁੱਠੀ ਵਿਚ ਇੱਕ ਟਕਾ ਹੈ। ਆਪਣੀ ਵਾਰੀ ਭਾਈ ਲਹਿਣਾ ਜੀ ਕਹਿਣ ਲੱਗੇ ਹੇ ਤਿੰਨਾਂ ਲੋਕਾਂ ਦੇ ਰਾਜਨ! ਦਾਸ ਕਿਆ ਕਿਆ ਗਿਣ ਸਕਦਾ ਹੈ। ਐਸੀ ਕਿਹੜੀ ਵਸਤੂ ਦੁਨੀਆਂ ਦੀ ਹੈ ਜੋ ਆਪਜੀ ਦੇ ਹੱਥ ਵਿੱਚ ਨਹੀਂ। ਭਾਵ ਸਾਰਾ ਜਗਤ ਹੀ ਆਪ ਜੀ ਦੇ ਹੱਥ ਵਿਚ ਹੈ।

## ਗੁਰੂ ਸੇਵਾ ਦਾ ਫਲ *(ਭਾਈ ਲਹਿਣੇ ਨੂੰ ਗੁਰਤਾ ਗੱਦੀ ਦੇਣੀ)*

**ਸ੍ਵੈਯਾ:** **ਗੁਰ ਸੇਵ ਭਲੀ ਜਗ ਮੇਂ ਸਭ ਸੇ, ਅਸ ਕੋ ਵਥ ਜੋ ਗੁਰ ਸੇਵ ਨ ਪਾਯੋ।**
**ਗੁਰ ਸੇਵ ਸੇ ਸਭੀ ਵਿਕਾਰ ਟਰੈਂ, ਸੁਖ ਸ਼ਾਂਤਿ ਰੁ ਗਯਾਨ ਹੈ ਉਰ ਮੈਂ ਆਯੋ।**
**ਨਰ! ਚਤੁਰ ਪਦਾਰਥ ਸੇਵ ਮਿਲੈਂ, ਪਰਮਾਨੰਦ ਪਾ ਨਿਜ ਰੂਪ ਸਮਾਯੋ।**
**ਸ੍ਰੀ ਗੁਰੁ ਨਾਨਕ ਪਦ ਸੇਵ ਕਰੀ, ਸਿੱਖ ਲਹਿਣੇ ਨੇ ਗੁਰਤਾ ਪਦ ਪਾਯੋ॥ ੧੫੨॥**

**ਸ਼ਬਦਾਰਥ:** ਅਸ - ਐਸੀ, ਵਥ - ਵਸਤੂ, ਚਤੁਰ ਪਦਾਰਥ - ਚਾਰ ਪਦਾਰਥ (ਧਰਮ, ਅਰਥ, ਕਾਮ ਤੇ ਮੋਖ)

**ਵਿਆਖਿਆ:** ਜਗਤ ਵਿੱਚ ਸਭ ਤੋਂ ਚੰਗੀ ਗੁਰੂ ਦੀ ਸੇਵਾ ਹੈ। ਐਸੀ ਕਿਹੜੀ ਵਸਤੂ ਹੈ ਜੋ ਗੁਰੂ ਸੇਵਾ ਕਰਕੇ ਨਹੀਂ ਮਿਲਦੀ। ਗੁਰ ਸੇਵਾ ਤੋਂ ਸਭ ਵਿਕਾਰ ਟਲਦੇ ਹਨ ਤੇ ਸੁੱਖ, ਸ਼ਾਂਤੀ ਤੇ ਗਿਆਨ ਹਿਰਦੇ 'ਚ ਆਉਂਦਾ ਹੈ। ਹੇ ਬੰਦੇ! ਚਾਰ ਪਦਾਰਥ (ਧਰਮ, ਅਰਥ, ਕਾਮ ਤੇ ਮੋਖ) ਸੇਵਾ ਤੋਂ ਪ੍ਰਾਪਤ ਹੁੰਦੇ ਹਨ ਤੇ ਪਰਮਾਨੰਦ ਦੀ ਪ੍ਰਾਪਤੀ ਕਰਕੇ ਆਪਣੇ ਨਿਜ ਸਰੂਪ 'ਚ ਸਮਾ ਜਾਈਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਦੀ ਸੇਵਾ ਭਾਈ ਲਹਿਣਾ ਜੀ ਨੇ ਕੀਤੀ ਅਤੇ ਗੁਰਤਾ ਗੱਦੀ ਪ੍ਰਾਪਤ ਕਰਕੇ ਗੁਰੂ ਪਦ ਪਾਇਆ।

## ਦੁਨੀਆਂ ਦੀ ਨਾਸ਼ਵਾਨਤਾ *(ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋਤੀ ਜੋਤ ਸਮਾਉਣਾ)*

**ਸ੍ਵੈਯਾ:** **ਛਿਤ ਗੈਨ ਨਖੱਤ੍ਰ ਗੌਨ ਕੀਆ, ਨਵਖੰਡ ਰੁ ਚੌ ਚੱਕ ਸ੍ਰੀ ਗੁਰੂ ਤਾਰੇ।**
**ਭਵ ਸਿੰਧ ਮੇਂ ਤਮ ਅਗਯਾਨ ਹਰਾ, ਗੁਰੂ ਸ਼ਬਦ ਤਰੀ, ਕਲਿ ਜੀਵ ਉਧਾਰੇ।**
**ਸਤ ਪੰਦਰਹ ਛਾਨਵੇਂ ਸੰਮਤ ਭਾ, ਵਦੀ ਦਸਮੀ, ਅੱਸੁਜ, ਰਾਵਿ ਕਿਨਾਰੇ।**
**ਜੱਗ ਤਾਰਿ, ਸ੍ਰੀ ਕਰਤਾਰ ਪੁਰੇ, ਸ੍ਰੀ ਗੁਰੂ ਨਾਨਕ ਸਚਖੰਡ ਸਿਧਾਰੇ॥ ੧੫੩॥**

**ਸ਼ਬਦਾਰਥ:** ਛਿਤ - ਧਰਤੀ, ਗੈਨ - ਆਕਾਸ਼, ਗੌਨ - ਭ੍ਰਮਣ, ਭਵ ਸਿੰਧ - ਸੰਸਾਰ ਸਾਗਰ, ਤਮ - ਹਨੇਰਾ, ਸ਼ਬਦ ਤਰੀ - ਸ਼ਬਦ ਰੂਪੀ ਬੇੜੀ, ਛਾਨਵੇਂ - ਛਿਆਨਵੇਂ।

**ਵਿਆਖਿਆ:** ਸਾਰੀ ਧਰਤੀ ਉਤੇ, ਆਕਾਸ਼ ਵਿੱਚ, ਬ੍ਰਹਿਮੰਡਾਂ (ਤਾਰਿਆਂ) ਉਤੇ ਭ੍ਰਮਣ ਕੀਤਾ। ਨੌਂ ਖੰਡ ਤੇ ਚਾਰ ਚੱਕ ਗੁਰੂ ਜੀ ਨੇ ਤਾਰੇ। ਸੰਸਾਰ ਸਾਗਰ ਦਾ ਅਗਿਆਨ ਰੂਪੀ ਹਨੇਰਾ ਦੂਰ ਕੀਤਾ ਤੇ ਗੁਰੂ ਸ਼ਬਦ ਰੂਪੀ ਬੇੜੀ ਦੁਆਰਾ ਕਲਯੁੱਗ ਜੀਵ ਪਾਰ ਕੀਤੇ। ਸੰਮਤ 1596 ਤੇ ਅਸੂ ਵਦੀ ਦਸਮੀ ਨੂੰ ਰਾਵੀ ਕਿਨਾਰੇ ਸ੍ਰੀ ਕਰਤਾਰਪੁਰ ਸਾਹਿਬ (ਪਾਕਿਸਤਾਨ) ਵਿਖੇ ਜੱਗ ਨੂੰ ਤਾਰ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਸੱਚਖੰਡ ਸਿਧਾਰ ਗਏ।

## ਗੁਰੂ ਨਾਨਕ ਮਹਿਮਾ (ਗੁਰੂ ਮਹਿਮਾ)

**ਸ੍ਵੈਯਾ:** ਸ੍ਰੀ ਗੁਰ ਕੀ ਮਹਿਮਾ ਕੌਨ ਭਨੈਂ, ਨਹਿੰ ਸ਼ਾਰਦ ਸ਼ੇਖ ਸਕੈ ਕੋ ਗਾਊ।
ਸਗਲੀ ਛਿਤ ਸਿੰਧਨ ਗੈਨ ਫਿਰੇ, ਨਵ ਖੰਡਨ ਔ ਚੌ ਚੱਕਨ ਮਾਊ।
ਸ੍ਰੀ ਪ੍ਰਭੁ ਕਾ ਨਾਮ ਵਿਥਾਰ ਭਲਾ, ਕਲਿ ਕੇ ਨਰ ਤਾਰੇ, ਗਣਤ ਨ ਕਾਊ।
ਜਬ ਲਉ ਸਸਿ ਭਾਨ ਹੈਂ ਗੈਨ ਬਿਖੇ, ਸ੍ਰੀ ਗੁਰੂ ਨਾਨਕ, ਗੁਨ ਜੱਗ ਹੈ ਗਾਊ॥ ੧੫੪॥

**ਸ਼ਬਦਾਰਥ:** ਸ਼ਾਰਦ - ਸ਼ਾਰਦਾ, ਸਰਸਵਤੀ, ਸ਼ੇਖ - ਸ਼ੇਸ਼ਨਾਗ, ਛਿਤ - ਧਰਤੀ, ਗਨੈ - ਅਕਾਸ਼, ਸਸਿ - ਚੰਦ੍ਰਮਾ, ਭਾਨ - ਸੂਰਜ।

**ਵਿਆਖਿਆ:** ਸ੍ਰੀ ਗੁਰੂ ਜੀ ਦੀ ਮਹਿਮਾਂ ਕੌਣ ਕਹਿ ਸਕਦਾ ਹੈ। ਸ਼ਾਰਦਾ ਦੇਵੀ ਤੇ ਸ਼ੇਸ਼ਨਾਗ ਵੀ ਨਹੀਂ ਗਾ ਸਕਦਾ। ਆਪ ਸਾਰੀ ਧਰਤੀ, ਸਮੁੰਦਰਾਂ ਤੇ ਅਕਾਸ਼ ਵਿੱਚ ਵਿਚਰੇ, ਨੌਂ ਖੰਡਾਂ ਤੇ ਚਾਰੇ ਚੱਕਾਂ 'ਚ ਗਏ ਤੇ ਸ੍ਰੀ ਵਾਹਿਗੁਰੂ ਜੀ ਦੇ ਸ਼੍ਰੇਸ਼ਟ ਨਾਮ ਦਾ ਵਿਸਥਾਰ ਕੀਤਾ। ਕਲਯੁੱਗ ਦੇ ਇੰਨੇ ਜੀਵ ਤਾਰੇ ਜਿਨ੍ਹਾਂ ਦੀ ਕੋਈ ਗਿਣਤੀ ਨਹੀਂ ਹੋ ਸਕਦੀ। ਕਵੀ ਅੰਬਾਲਵੀ ਜੀ ਕਹਿੰਦੇ ਹਨ ਕਿ ਜਦੋਂ ਤੱਕ ਅਕਾਸ਼ ਵਿੱਚ ਚੰਦ੍ਰਮਾ ਤੇ ਸੂਰਜ ਰਹਿਣਗੇ ਉਦੋਂ ਤੱਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਣ ਸਾਰਾ ਸੰਸਾਰ ਗਾਵੇਗਾ।

## ਵੈਰਾਗ (ਸ੍ਰੀ ਗੁਰੂ ਅੰਗਦ ਦੇਵ ਜੀ ਦਾ ਖਡੂਰ ਸਾਹਿਬ ਵੈਰਾਗ)

**ਸ੍ਵੈਯਾ:** ਗੁਰੁ ਨਾਨਕ ਜਬ ਨਿਜ ਧਾਮ ਗਏ, ਗੁਰੁ ਅੰਗਦ ਛੁਪ ਬਹਿਓ ਗ੍ਰਿਹ ਮਾਂਹੀ।
ਸੁੱਧ ਖਾਨ ਔ ਪਾਨ ਕੀ ਭੂਲ ਗਈ, ਕਛੁ ਨਹਿੰ ਸੁਨਤੇ, ਕਿਛੁ ਭਨਿਓ ਨਾਂਹੀ।
ਦ੍ਰਿਗ ਨੀਰ ਬਹੈ, ਰਿਦ ਵਿਕਲ ਭਯਾ, ਪਾਇ ਦ੍ਰਿਢ ਵੈਰਾਗ ਅਨੰਦ ਸਮਾਹੀ।
ਕਹੈਂ 'ਮੀਤ ਕੇ ਆਗੈ ਜਾਨ ਭਲੋ, ਜਿਸ ਨੇਹੁ ਤਿਸ ਪਾਛੇ ਜੀਵਨ ਕਾਹੀ?' ੧੫੫॥

**ਸ਼ਬਦਾਰਥ:** ਦ੍ਰਿਗ - ਨੇਤਰ, ਵਿਕਲ - ਵਿਆਕੁਲ, ਨੇਹੁ - ਪਿਆਰ।

**ਵਿਆਖਿਆ:** ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਸੱਚਖੰਡ ਚਲੇ ਗਏ ਤਾਂ ਗੁਰੂ ਅੰਗਦ ਦੇਵ ਜੀ ਖਡੂਰ ਸਾਹਿਬ 'ਚ ਆਪਣੇ ਗ੍ਰਿਹਿ ਵਿਖੇ ਹੀ ਛੁਪ ਕੇ ਬੈਠ ਗਏ। ਖਾਣ-ਪੀਣ ਦੀ ਸੁੱਧ ਭੁੱਲ ਚੁੱਕੀ ਹੈ। ਨਾ ਕੁੱਝ ਸੁਣਦੇ ਹਨ ਤੇ ਨਾ ਹੀ ਕੁੱਝ ਆਖਦੇ ਹਨ। ਨੇਤ੍ਰਾਂ ਤੋਂ ਨੀਰ ਵਗਦਾ ਹੈ, ਤੇ ਹਿਰਦਾ ਵਿਆਕੁਲ ਹੈ। ਬੜਾ ਦ੍ਰਿੜ੍ਹ ਵੈਰਾਗ ਪ੍ਰਾਪਤ ਕਰਕੇ ਆਤਮਿਕ ਅਨੰਦ ਦੇ ਸਾਗਰ 'ਚ ਲਿਵਲੀਨ ਹਨ। ਮੁਖ ਤੋਂ ਸਲੋਕ (ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥) (ਪੰਨਾ ੮੩) ਉਚਾਰ ਕੇ ਆਖਦੇ ਹਨ ਕਿ ਆਪਣੇ ਪਿਆਰੇ ਦੇ ਅੱਗੇ-ਅੱਗੇ ਹੀ ਤੁਰ ਜਾਣਾ ਭਲਾ ਹੈ। ਪ੍ਰੀਤਮ ਦੇ ਪਿਛੋਂ ਜੀਵਨ ਕਿਸ ਕੰਮ ਦਾ ਹੈ।

## ਗੁਰਮਤਿ ਯੋਗ (ਖਡੂਰ 'ਚ ਸਿੱਧਾਂ ਨਾਲ ਚਰਚਾ)

**ਸ੍ਵੈਯਾ:** ਪ੍ਰਥਮ ਜੋ ਸਕਲ ਮਹਾਨ ਭਏ, ਤਿਨ ਜੋਗ ਕੇ ਬਲ ਹੀ ਸਿਧਿ ਕੋ ਪਾਵਾ।
ਬਿਨ ਜੋਗ ਕੇ ਤਵ ਸਿੱਖ ਕਿਵ ਉਧਰੇਂ, ਢਿਗ ਰਾਵਰਿ ਜੋਗ ਨ ਨਦਰੀ ਆਵਾ?'
ਸੁਨਿ ਸ੍ਰੀ ਗੁਰੁ ਅੰਗਦ ਜੀ ਬਨਿਓ, 'ਤਵ ਡੰਡ ਕਮੰਡਲ ਖਿੰਥ ਦਿਖਾਵਾ।
ਹਮ ਅੰਜਨ ਮਾਂਹਿ ਨਿਰੰਜਨ ਹੈਂ, ਤਜਿ ਦੰਭ ਕੋ, ਗੁਰਮਤਿ ਜੋਗ ਹੈ ਪਾਵਾ'॥ ੧੫੬॥

**ਸ਼ਬਦਾਰਥ:** ਪ੍ਰਥਮ - ਪਹਿਲਾਂ, ਸਕਲ - ਸਾਰੇ, ਕਿਵ - ਕਿਵੇਂ, ਢਿਗ ਰਾਵਰਿ - ਆਪ ਕੋਲ, ਡੰਡ - ਡੰਡਾ, ਖਿੰਥ - ਗੋਦੜੀ, ਖਿੰਥਾ, ਅੰਜਨ - ਮਾਇਆ, ਦੰਭ - ਪਖੰਡ।

**ਵਿਆਖਿਆ:**(ਖਡੂਰ ਸਾਹਿਬ ਵਿੱਚ ਸਿੱਧ ਸ੍ਰੀ ਗੁਰੂ ਅੰਗਦ ਦੇਵ ਵੀ ਨੂੰ ਕਹਿਣ ਲੱਗੇ ਕਿ) ਪਹਿਲਾਂ ਜਿਤਨੇ ਵੀ ਮਹਾਨ ਪੁਰਸ਼ ਹੋਏ ਹਨ ਉਨ੍ਹਾਂ ਨੇ ਜੋਗ ਦੇ ਬਲ ਨਾਲ ਹੀ ਸ਼ਕਤੀਆਂ ਦੀ ਪ੍ਰਾਪਤੀ ਕੀਤੀ ਹੈ। ਬਿਨਾਂ ਜੋਗ ਤੋਂ ਤੁਹਾਡੇ ਸਿੱਖਾਂ ਦਾ ਉਧਾਰ ਕਿਵੇਂ ਹੋਵੇਗਾ? ਕਿਉਂਕਿ ਤੁਹਾਡੇ ਕੋਲ ਜੋਗ ਨਦਰੀ ਨਹੀਂ ਆਉਂਦਾ। ਸੁਣਕੇ ਸ੍ਰੀ ਗੁਰੂ ਅੰਗਦ ਦੇਵ ਜੀ ਕਹਿਣ ਲੱਗੇ ਕਿ 'ਹੇ ਸਿੱਧੋ! ਜੋ ਤੁਹਾਡਾ ਡੰਡਾ, ਪੱਥਰ, ਗੋਦੜੀ ਆਦਿ ਸਮਾਨ ਹੈ ਸਭ ਪਖੰਡ ਤੇ ਦਿਖਾਵਾ ਹੈ। ਅਸੀਂ ਇਸ ਮਾਇਆ ਵਿੱਚੋਂ ਨਿਰਲੇਪ ਰਹਿੰਦੇ ਹਾਂ ਤੇ ਪਖੰਡ ਨੂੰ ਛੱਡ ਕੇ ਗੁਰਮਤਿ ਜੋਗ ਦੀ ਪ੍ਰਾਪਤੀ ਕੀਤੀ ਹੈ।'

## ਗੁਰੂ ਨੂੰ ਹੰਕਾਰ ਨਹੀਂ ਭਾਉਂਦਾ *(ਹਮਾਯੂੰ ਨੇ ਤਲਵਾਰ ਕੱਢਲੀ)*

**ਸ੍ਵੈਯਾ:** **ਛਿਨ ਰਾਜ ਬਿਭੂਤਿ ਔ ਤਖਤ ਗਯਾ, ਬਾਬਰ ਸੁਤ ਹਾਰ ਕੇ ਗੁਰ ਢਿਗ ਆਯੋ।**
**ਗੁਰਮੁਖੀ ਪੜ੍ਹਾਵਤ ਸਿੱਖਨ ਕੋ, ਗੁਰੂ ਮਗਨ ਭਏ ਨਹਿੰ ਵਾਕ ਅਲਾਯੋ।**
**ਰਿਸ ਕੇ ਗੁਰ ਪੈ ਤਲਵਾਰ ਧੁਹਿ, ਤਿਸਕਾ ਕਰ ਤੇਗ ਮੁਸ਼ਟਿ ਚਪਕਾਯੋ।**
**ਅੰਤ ਹਾਰਿ, ਹੋ ਲੱਜਿਤ ਪਾਦ ਗਹੇ, ਸ੍ਰੀ ਗੁਰੂ ਸਮਰਥ ਹੰਕਾਰ ਨਹਿੰ ਭਾਯੋ॥ ੧੫੭॥**

**ਸ਼ਬਦਾਰਥ:** ਬਾਬਰ ਸੁਤ – ਹਮਾਯੂੰ, ਵਾਕ – ਵਚਨ, ਰਿਸਕੇ – ਗੁੱਸੇ ਹੋ ਕੇ, ਤੇਗ ਮੁਸ਼ਟਿ – ਤਲਵਾਰ ਦੇ ਮੁੱਠੇ ਨਾਲ, ਪਾਦ – ਚਰਨ।

**ਵਿਆਖਿਆ:**ਹਮਾਯੂੰ ਦਾ ਰਾਜ ਭਾਗ, ਸੰਪਤਿ ਤੇ ਤਖਤ ਆਦਿ ਸਭ ਖੁੱਸ ਗਿਆ ਤੇ ਸ਼ੇਰ ਸ਼ਾਹ ਕੋਲੋਂ ਹਾਰ ਖਾ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸ਼ਰਨ ਵਿੱਚ ਖਡੂਰ ਸਾਹਿਬ ਆਇਆ। (ਗੁਰੂ ਜੀ ਨੂੰ ਮਿਲਣ ਲਈ ਸੁਨੇਹਾ ਭੇਜਿਆ) ਉਸ ਸਮੇਂ ਗੁਰੂ ਜੀ ਸਿੱਖਾਂ ਨੂੰ ਗੁਰਮੁਖੀ ਪੜ੍ਹਾ ਰਹੇ ਸਨ ਤੇ ਮਗਨ ਹੋਣ ਕਰਕੇ ਉਸਦੇ ਬੋਲਾਂ ਦਾ ਜਵਾਬ ਨਹੀਂ ਦਿੱਤਾ। ਗੁੱਸੇ ਹੋ ਕੇ ਹਮਾਯੂੰ ਨੇ ਸਤਿਗੁਰੂ ਜੀ ਉਤੇ ਤਲਵਾਰ ਕੱਢ ਲਈ। ਉਸਦਾ ਹੱਥ ਤਲਵਾਰ ਦੇ ਮੁੱਠੇ ਨਾਲ ਹੀ ਚਿਪਕ ਗਿਆ। (ਸਤਿਗੁਰੂ ਜੀ ਨੇ ਕਿਹਾ ਕਿ ਸ਼ੇਰ ਸ਼ਾਹ ਸੂਰੀ ਦੇ ਸਾਹਮਣੇ ਤੁਹਾਡੀ ਇਹ ਤਲਵਾਰ ਕਿਥੇ ਚਲੀ ਗਈ ਸੀ।) ਅਖੀਰ ਹਾਰ ਕੇ ਸ਼ਰਮਿੰਦਾ ਹੋ ਕੇ ਗੁਰੂ ਜੀ ਦੇ ਚਰਨ ਫੜੇ। ਕਵੀ ਗੁਰਨਾਮ ਸਿੰਘ ਅੰਬਾਲਵੀ ਆਖਦੇ ਹਨ ਕਿ ਸਤਿਗੁਰੂ ਨੂੰ ਹੰਕਾਰ ਨਹੀਂ ਭਾਉਂਦਾ।

## ਮਨੁੱਖ ਦੇਹ ਦੀ ਸੰਭਾਲ *(ਗੁਰੂ ਅੰਗਦ ਦੇਵ ਜੀ ਨੇ ਮੱਲ ਅਖਾੜਾ ਰਚਣਾ)*

**ਸ੍ਵੈਯਾ:** **ਗੁਰੂ ਅੰਗਦ ਬੀਚ ਖਡੂਰ ਭਲੇ, ਦੇ ਗਿਆਨ ਅਨੇਕ ਹੀ ਗੁਰਸਿਖ ਤਾਰੇ।**
**ਇਹ ਮਾਨਸ ਜਨਮ ਅਮੋਲ ਜਨਹੁ, ਸਮਝਾਵਨ ਹੇਤ ਸਲੋਕ ਉਚਾਰੇ।**
**ਸਿੱਖ ਦੇਹਿ ਕੀ ਸਾਰ ਸੰਭਾਲ ਕਰੇਂ, ਕਰਿ ਕਸਰਤ ਤਨ ਮਨ ਕਰੈਂ ਕਰਾਰੇ।**
**ਇਸੀ ਹੇਤ ਅਖਾੜਾ ਪੁਰਿ ਰਚਿਓ, ਜਹਿੰ ਕੁਸਤੀ ਕਰਤ ਮੱਲ ਬਹੁ ਭਾਰੇ॥ ੧੫੮॥**

**ਸ਼ਬਦਾਰਥ:** ਹੇਤ – ਕਾਰਨ, ਕਰਾਰੇ – ਤਕੜੇ, ਪੁਰਿ – ਖਡੂਰ ਸਾਹਿਬ ਵਿੱਚ।

**ਵਿਆਖਿਆ:**ਸ੍ਰੀ ਗੁਰੂ ਅੰਗਦ ਦੇਵ ਜੀ ਖਡੂਰ ਸਾਹਿਬ 'ਚ ਵਿਰਾਜਦੇ ਤੇ ਭਲਾ ਗਿਆਨ ਦੇ ਕੇ ਅਨੇਕਾਂ ਹੀ ਗੁਰਸਿੱਖਾਂ ਦਾ ਉਧਾਰ ਕੀਤਾ। ਇਹ ਮਾਨਸ ਜਨਮ ਬੜਾ ਕੀਮਤੀ ਹੈ। ਇਹ ਗੱਲ ਸਮਝਾਉਣ ਲਈ ਸਲੋਕ ਉਚਾਰਣ ਕੀਤੇ। (ਗੁਰੂ ਜੀ ਨੇ ਮਨ ਵਿੱਚ ਇਹ ਖਿਆਲ ਧਾਰ ਕੇ ਕਿ) ਗੁਰਸਿੱਖ ਆਪਣੇ ਸਰੀਰਾਂ ਦੀ ਦੇਖਭਾਲ ਰੱਖਣ ਅਤੇ ਕਸਰਤ ਕਰਕੇ ਤਨ ਮਨ ਤਕੜੇ ਕਰਨ। ਇਸੇ ਕਾਰਨ ਗੁਰੂ ਜੀ ਨੇ ਖਡੂਰ ਸਾਹਿਬ 'ਚ ਮੱਲ ਅਖਾੜੇ ਦੀ ਰਚਨਾ ਕੀਤੀ ਜਿਥੇ ਵੱਡੇ ਭਾਰੀ ਮੱਲ ਕੁਸ਼ਤੀ ਕਰਦੇ ਸਨ।

## ਪ੍ਰਭੁ-ਭਾਣਾ
(ਭਾਈ ਜੀਵਾ)

**ਸ੍ਵੈਯਾ:** ਗੁਰੂ ਅੰਗਦ ਕੇ ਢਿਗ ਸੇਵ ਕਰੇ, ਭਾਈ ਜੀਵਾ, ਉਰਿ ਬਹੁ ਪ੍ਰੇਮ ਹੈ ਛਾਯੋ।
ਦਧਿ ਖਿਚਰੀ ਗੁਰੁ ਕੋ ਨੀਤ ਦਏ, ਇਸ ਸੇਵ ਕਰਤ ਨਿਤਨੇਮ ਬਨਾਯੋ।
ਦਿਨ ਏਕ ਅੰਧੇਰੀ ਭੀ ਗਹਿਰੀ, ਪਿਖਿ ਸੇਵ ਕਾਲ ਕਰਿ ਬਿਨੈ ਹਟਾਯੋ।
ਗੁਰੂ ਅੰਗਦ ਭੋਜ ਨਹਿੰ ਅਚਨ ਕੀਆ, ਕਹੈਂ 'ਬੁਰਾ ਕੀਓ ਪ੍ਰਭੁ ਰਜਾ ਮਿਟਾਯੋ॥' ੧੫੯॥

**ਸ਼ਬਦਾਰਥ:** ਉਰਿ - ਹਿਰਦੇ ਵਿੱਚ, ਦਧਿ ਖਿਚਰੀ - ਦਹੀਂ ਖਿਚੜੀ, ਅੰਧੇਰੀ - ਹਨੇਰੀ, ਸੇਵ ਕਾਲ - ਸੇਵਾ ਦਾ ਸਮਾਂ, ਅਚਨ - ਛਕਣਾ।

**ਵਿਆਖਿਆ:** ਇਕ ਗੁਰਸਿੱਖ ਭਾਈ ਜੀਵਾ ਗੁਰੂ ਅੰਗਦ ਦੇਵ ਜੀ ਦੇ ਕੋਲ ਸੇਵਾ ਕਰਦਾ ਸੀ ਤੇ ਹਿਰਦੇ ਵਿੱਚ ਬੜਾ ਪ੍ਰੇਮ ਧਰਿਆ ਸੀ। ਗੁਰੂ ਜੀ ਨੂੰ ਹਰ ਰੋਜ਼ ਘਰੋਂ ਦਹੀਂ ਤੇ ਖਿਚੜੀ ਲਿਆ ਕੇ ਛਕਾਉਂਦਾ। ਇਹ ਉਸਨੇ ਆਪਣਾ ਨਿਤਨੇਮ ਬਣਾ ਰੱਖਿਆ ਸੀ। ਇੱਕ ਦਿਨ ਬੜੀ ਗਹਿਰੀ ਹਨੇਰੀ ਚੜ੍ਹੀ ਤੇ ਜੀਵੇ ਨੇ ਸੇਵਾ ਕਰਨ ਦਾ ਸਮਾਂ ਜਾਣਕੇ ਗੁਰੂ ਜੀ ਕੋਲ ਅਰਦਾਸ ਕਰਕੇ ਹਨੇਰੀ ਹਟਾ ਦਿੱਤੀ। ਜਦੋਂ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਅੱਗੇ ਲਿਜਾ ਕੇ ਖਿਚੜੀ ਤੇ ਦਹੀਂ ਰੱਖਿਆ ਤਾਂ ਗੁਰੂ ਜੀ ਨੇ ਨਰਾਜ਼ ਹੋ ਕੇ ਉਸ ਦਿਨ ਛਕਿਆ ਨਹੀਂ। (ਪੁੱਛਣ ਤੇ ਗੁਰੂ ਜੀ ਨੇ ਕਿਹਾ ਕਿ) ਤੂੰ ਬਹੁਤ ਬੁਰਾ ਕੀਤਾ ਜੋ ਪ੍ਰਭੂ ਦੀ ਰਜ਼ਾ ਨੂੰ ਮੇਟਿਆ ਹੈ। ਭਾਵ ਹਨੇਰੀ ਬੰਦ ਕਰਾਈ ਹੈ।

## ਗੁਰਮਤਿ ਉਪਦੇਸ
(ਭਾਈ ਗੁੱਜਰ ਜੀ)

**ਸ੍ਵੈਯਾ:** 'ਦਿਨ ਕਾਰ ਕਰੂੰ, ਨਹਿੰ ਸੇਵ ਬਨੇ, ਕਿਮ ਭਵ ਬੰਧਨ ਤੇ ਮਮ ਕਲਯਾਨਾ?'
ਚਿਤਿ ਚਾਹਿਤ ਹੂੰ, ਨਹਿੰ ਕਾਲ ਮਿਲੇ, ਭਨ ਸਾਧਨ ਕ੍ਰਿਪਾ ਕਰੋ ਨਿਧਾਨਾ।'
'ਦਸਵੰਧ ਧਰੋ, ਸਿੱਖ ਸੇਵ ਕਰੋ, ਪਿਖਿ ਦੀਨ ਮਜੂਰਿ ਨ ਲੀਨਿ ਕਦਾਨਾ।
ਨਿਤ ਅਰਥ ਬੀਚਾਰ ਪਢੋ ਜਪੁਜੀ, ਇਸੀ ਰੀਤ ਤੇ ਹੋਇ ਭਵ ਪਾਰ ਪਰਾਨਾ॥ ੧੬੦॥

**ਸ਼ਬਦਾਰਥ:** ਮਮ - ਮੇਰਾ, ਭਨ - ਕਹਿ ਕੇ, ਕਦਾਨਾ - ਕਦੇ।

**ਵਿਆਖਿਆ:** (ਇੱਕ ਦਿਨ ਭਾਈ ਗੁੱਜਰ ਨੇ ਗੁਰੂ ਅੰਗਦ ਦੇਵ ਜੀ ਕੋਲ ਬੇਨਤੀ ਕੀਤੀ ਕਿ) ਹੇ ਸਤਿਗੁਰੂ ਜੀ! ਮੈਂ ਸਾਰਾ ਦਿਨ ਕੰਮ-ਕਾਰ ਕਰਦਾ ਹਾਂ। ਜਿਸ ਕਰਕੇ ਆਪਜੀ ਦੀ ਸੇਵਾ ਨਹੀਂ ਕਰ ਪਾਉਂਦਾ। ਮੇਰੀ ਸੰਸਾਰ ਦੇ ਬੰਧਨਾਂ ਤੋਂ ਕਿਵੇਂ ਕਲਯਾਣ ਹੋ ਸਕਦੀ ਹੈ। ਮੈਂ ਚਿਤ ਵਿੱਚ ਸੇਵਾ ਕਰਨੀ ਚਾਹੁੰਦਾ ਵੀ ਹਾਂ ਪਰ ਸਮਾਂ ਨਹੀਂ ਮਿਲਦਾ। ਹੇ ਕ੍ਰਿਪਾ ਨਿਧਾਨ! ਆਪ ਕੋਈ ਸਾਧਨ ਦੱਸੋ। (ਉੱਤਰ ਵਿੱਚ ਗੁਰੂ ਜੀ ਕਹਿਣ ਲੱਗੇ ਕਿ) ਹੇ ਭਾਈ! ਆਪਣੀ ਕਮਾਈ ਦਾ ਦਸਵੰਧ ਕੱਢੋ, ਸਿੱਖਾਂ ਦੀ ਸੇਵਾ ਕਰੋ ਘਰ ਪਰ ਹੀ, ਗਰੀਬ ਕੋਲੋਂ ਮਜ਼ਦੂਰੀ ਨਾ ਲਵੋ ਤੇ ਹਰ ਰੋਜ਼ ਅਰਥ ਵੀਚਾਰ ਸਹਿਤ ਜਪੁਜੀ ਸਾਹਿਬ ਦਾ ਪਾਠ ਕਰੋ। ਇਸ ਤਰ੍ਹਾਂ ਤੁਹਾਡਾ ਸੰਸਾਰ ਸਾਗਰ ਤੋਂ ਪਾਰ-ਉਤਾਰਾ ਹੋ ਜਾਵੇਗਾ।

## ਗੁਰਮਤਿ ਮਹਿਮਾ
(ਭਾਈ ਬੂਲਾ, ਦੀਪਾ ਤੇ ਧਿੰਙਾ)

**ਸ੍ਵੈਯਾ:** ਗੁਰੂ ਅੰਗਦ ਬੀਚ ਦੀਵਾਨ ਸੁਹੈਂ, ਸਿੱਖ ਬੂਲਾ, ਦੀਪਾ, ਧਿੰਙਾ ਆਯੋ।
ਮਿਲਿ ਅਰਜ਼ ਕਰੀ 'ਕਿਮ ਬੰਧ ਛੁਟੈਂ, ਕਿਮ ਚਾਰ ਪਦਾਰਥ, ਗਯਾਨ ਕੁ ਪਾਯੋ?'
ਸੁਨਿ ਬੈਨ ਭਨੈਂ, 'ਗਤਿ ਕਲਿ ਕੀ ਇਹੁ ਤਪ ਜੋਗ ਰੁ ਹਠ ਨਹਿੰ ਸੁਫਲ ਫਲਾਯੋ।
ਤਜਿ ਸਾਧਨ ਸਭ ਸਤਸੰਗ ਕਰੋ, ਉਰਿ ਗਯਾਨ ਜਗੇ ਜਬ ਗੁਰਮਤਿ ਪਾਯੋ॥ ੧੬੧॥

**ਸ਼ਬਦਾਰਥ:** ਬੰਧ – ਬੰਧਨ, ਕਲਿ – ਕਲਿਯੁਗ।

**ਵਿਆਖਿਆ:** ਸ੍ਰੀ ਗੁਰੂ ਅੰਗਦ ਦੇਵ ਜੀ ਦੀਵਾਨ 'ਚ ਸੋਭ ਰਹੇ ਸਨ ਕਿ ਬੂਲਾ, ਦੀਪਾ ਤੇ ਧਿੰਙਾ ਸਿੱਖ ਆਏ ਤੇ ਮਿਲਕੇ ਅਰਜ਼ ਕੀਤੀ ਕਿ ਸਤਿਗੁਰੂ ਜੀ! ਸੰਸਾਰ ਦੇ ਬੰਧਨਾਂ ਤੋਂ ਕਿਵੇਂ ਛੁੱਟੀਏ ਤੇ ਚਾਰ ਪਦਾਰਥ ਤੇ ਗਿਆਨ ਦੀ ਪ੍ਰਾਪਤੀ ਕਿਵੇਂ ਕਰੀਏ? ਉੱਤਰ ਵਿੱਚ ਗੁਰੂ ਜੀ ਨੇ ਕਿਹਾ ਕਿ ਹੇ ਭਾਈ! ਕਲਯੁਗ ਦੀ ਚਾਲ ਇਹ ਹੈ ਕਿ ਹੁਣ ਤਪ, ਜੋਗ ਤੇ ਹਠ ਆਦਿ ਸਾਧਨ ਸਫਲੇ ਨਹੀਂ ਹਨ। ਇਸ ਕਰਕੇ ਇਹ ਸਾਰੇ ਜੀਰਨ ਸਾਧਨ ਤਿਆਗ ਕੇ ਸਤਸੰਗ ਕਰੋ, ਜਿਸ ਨਾਲ ਹਿਰਦੇ 'ਚ ਗਿਆਨ ਪੈਦਾ ਹੋ ਜਾਵੇਗਾ, ਜਦੋਂ ਗੁਰਮਤਿ ਨੂੰ ਧਾਰਨ ਕਰ ਲਵੋਗੇ। ਭਾਵ ਗੁਰਮਤਿ ਮਹਿਮਾ ਕਹੀ ਹੈ।

## ਗੁਰਬਾਣੀ ਮਹਿਮਾ *(ਭਾਈ ਮੱਲੂ ਸ਼ਾਹ ਤੇ ਕਿਦਾਰੀ ਜੀ)*

**ਸ੍ਵੈਯਾ:** **ਗੁਰੂ ਅੰਗਦ ਬੀਚ ਦੀਵਾਨ ਸੁਹੈਂ, ਸ਼ਾਹੁ ਮੱਲੂ ਸਿੱਖ ਕਿਦਾਰੀ ਆਯੋ।**
**'ਕਰੁਣਾਕਰ ਹੇਤ ਕਲ੍ਯਾਣ ਕਹੋ, ਜਿੰਹ ਤੇ ਭਵ ਬੰਧਨ ਸਕਲ ਨਸਾਯੋ।'**
**ਗੁਰੂ ਬੈਨ ਭਨੈਂ, 'ਉਰਿ ਪ੍ਰੇਮ ਧਰੋ, ਗੁਰਬਾਣੀ ਕੇ ਸੰਗ ਨਿਜ ਚਿਤ ਲਾਯੋ।**
**ਗੁਰਬਾਣੀ ਪੋਤ ਤੇ ਸਿੰਧ ਤਰੇ ਭਵ, ਗੁਰਮਤਿ ਬਿਨ ਨਹੀਂ ਦੂਤੀ ਉਪਾਯੋ॥ ੧੬੨॥**

**ਸ਼ਬਦਾਰਥ:** ਕਰੁਣਾਕਰ – ਕਿਰਪਾ ਦੀ ਖਾਣ, ਉਰਿ – ਹਿਰਦੇ ਵਿੱਚ, ਪੋਤ – ਜਹਾਜ਼।

**ਵਿਆਖਿਆ:** ਗੁਰੂ ਅੰਗਦ ਦੇਵ ਜੀ ਦੀਵਾਨ ਵਿੱਚ ਸੋਭ ਰਹੇ ਸਨ ਤਾਂ ਭਾਈ ਮੱਲੂ ਸ਼ਾਹੂ ਤੇ ਭਾਈ ਕਿਦਾਰੀ ਜੀ ਨੇ ਆਕੇ ਬੇਨਤੀ ਕੀਤੀ ਕਿ ਹੇ ਕਿਰਪਾ ਦੀ ਖਾਣ! ਕਲਿਆਣ ਵਾਸਤੇ ਸਾਧਨ ਦੱਸੋ ਜਿਸ ਦੁਆਰਾ ਸੰਸਾਰ ਦੇ ਸਾਰੇ ਬੰਧਨ ਖਤਮ ਹੋ ਜਾਣ। ਗੁਰੂ ਜੀ ਨੇ ਉੱਤਰ ਦਿੱਤਾ ਕਿ ਹੇ ਭਾਈ! ਹਿਰਦੇ ਵਿੱਚ ਪ੍ਰੇਮ ਰੱਖਕੇ ਹਰ ਰੋਜ਼ ਗੁਰਬਾਣੀ ਨਾਲ ਚਿਤ ਜੋੜੋ। ਗੁਰਬਾਣੀ ਹੀ ਇਸ ਸੰਸਾਰ ਸਾਗਰ ਤੋਂ ਤਰਨ ਲਈ ਜਹਾਜ਼ ਹੈ। ਗੁਰੂ ਦੀ ਮਤਿ ਤੋਂ ਬਿਨਾ ਹੋਰ ਕੋਈ ਦੂਜਾ ਉਪਾਅ ਨਹੀਂ।

## ਹੰਕਾਰ ਗੁਰੂ ਨੂੰ ਨਹੀਂ ਭਾਉਂਦਾ *(ਹਰੀਕੇ ਕਾ ਚੌਧਰੀ ਬਖਤਾਵਰ)*

**ਸ੍ਵੈਯਾ:** **ਦਿਨ ਏਕ ਹਰੀ ਕੇ ਗ੍ਰਾਮ ਗਏ, ਗੁਰੂ ਅੰਗਦ ਨਿਜ ਦੀਵਾਨ ਲਗਾਯਾ।**
**ਸੁਨਿ ਮਹਿਮਾ ਸੰਗਤ ਆਨਿ ਜੁੜੀ, ਪੁਰਿ ਕੋ ਮੁਖੀਆ ਬਖਤਾਵਰ ਆਯਾ।**
**ਤਜਿ ਮੂਢਾ, ਗੁਰੂ ਸਿਰ੍ਹਾਨਿ ਬਹੈ, ਧਰਿ ਅਹੰ ਕੋ ਜੜ੍ਹ ਉਰ ਮੇਂ ਹਰਖਾਯਾ।**
**'ਨਹਿੰ ਪਲੰਘ ਪੰਘੂੜਾ ਕਛੁ ਰਹਿਓ,' ਗੁਰੂ ਬੈਨ ਭਨੈ, ਜਢ ਖੋਇ ਦੁਖ ਪਾਯਾ॥ ੧੬੩॥**

**ਸ਼ਬਦਾਰਥ:** ਤਜਿ ਮੂਢਾ – ਮੂੜ੍ਹਾ ਤਿਆਗ ਕੇ, ਗੁਰੂ ਸਿਰ੍ਹਾਨਿ – ਗੁਰੂ ਜੀ ਦੇ ਸਿਰਹਾਨੇ, ਜਢ – ਮੂਰਖ।

**ਵਿਆਖਿਆ:** ਇੱਕ ਦਿਨ ਸ੍ਰੀ ਗੁਰੂ ਅੰਗਦ ਦੇਵ ਜੀ ਹਰੀਕੇ ਗ੍ਰਾਮ (ਪਿੰਡ) ਗਏ। ਤੇ ਸਤਿਗੁਰਾਂ ਨੇ ਦੀਵਾਨ ਸਜਾਯਾ। ਗੁਰੂ ਜੀ ਦੀ ਮਹਿਮਾ ਸੁਣਕੇ ਸੰਗਤ ਆ ਜੁੜੀ ਤੇ ਪਿੰਡ ਦਾ ਚੌਧਰੀ ਬਖਤਾਵਰ ਵੀ ਆਇਆ। ਉਹ ਮੂੜ੍ਹਾ ਛੱਡ ਕੇ ਹਿਰਦੇ 'ਚ ਹੰਕਾਰ ਧਾਰ ਕੇ ਸਤਿਗੁਰਾਂ ਦੇ ਸਿਰਹਾਣੇ ਜਾ ਬੈਠਾ। ਗੁਰੂ ਜੀ ਨੇ ਉਸਦਾ ਹੰਕਾਰ ਦੇਖਕੇ ਬਚਨ ਕੀਤੇ ਕਿ ਪਲੰਘ ਤੇ ਪੰਘੂੜਾ ਨਹੀਂ ਰਹਿਣਗੇ। ਗੁਰੂ ਜੀ ਦੇ ਬਚਨ ਸੱਤ ਹੋਏ ਤੇ ਚੌਧਰੀ ਨੇ ਆਪਣੀ ਸਭ ਸੰਪਤੀ ਗਵਾ ਲਈ ਅਤੇ ਮੂਰਖ ਅੰਤ ਨੂੰ ਪਛੋਤਾਇਆ। ਭਾਵ ਸਤਿਗੁਰੂ ਜੀ ਨੂੰ ਹੰਕਾਰ ਨਹੀਂ ਭਾਉਂਦਾ।

## ਗੁਰੂ ਬਚਨ ਉਲੰਘਨ ਦਾ ਫਲ (ਖਡੂਰ ਦਾ ਮਦਪਾਨੀ ਚੌਧਰੀ)

**ਸ੍ਵੈਯਾ:** **ਨਿਜ ਗ੍ਰਾਮ ਮੇਂ ਸ੍ਰੀ ਗੁਰੂ ਰਾਜਤਿ ਭੇ, ਦਿਨ ਏਕ ਚਉਧਰੀ ਚਲਿ ਕਰਿ ਆਯੋ।**
**ਪਗ ਸੀਸ ਧਰਾ, ਨਿਜ ਅਰਜ਼ ਕਰੀ, 'ਕਰੁਣਾਕਰ! ਮੋਹਿ ਮਿਰਗੀ ਛੁਡਵਾਯੋ।'**
**ਗੁਰੂ ਬੈਨ ਭਨੈਂ, 'ਮਦਪਾਨ ਤਜੋ,' ਤਿਸਿ ਗੁਰੂ ਬਚ ਮਾਨ ਕੇ ਰੋਗ ਗਵਾਯੋ।**
**ਬਚ ਫੇਰ ਕੇ ਜਬ ਮਦਪਾਨ ਕੀਓ, ਛੱਤ ਸੇ ਗਿਰ ਜਢ, ਨਿਜ ਕੀਆ ਪਾਯੋ॥ ੧੬੪॥**

**ਸ਼ਬਦਾਰਥ:** ਨਿਜ ਗ੍ਰਾਮ - ਆਪਣੇ ਪਿੰਡ, ਖਡੂਰ ਸਾਹਿਬ, ਕਰੁਣਾਕਰ - ਕਰੁਣਾ ਦੀ ਖਾਣ, ਮਦਪਾਨ - ਸ਼ਰਾਬ ਪੀਣਾ, ਬਚ ਫੇਰ ਕੇ - ਬਚਨ ਉਲਟਾ ਕੇ, ਜਢ - ਮੂਰਖ।

**ਵਿਆਖਿਆ:** ਸ੍ਰੀ ਗੁਰੂ ਅੰਗਦ ਦੇਵ ਜੀ ਖਡੂਰ ਸਾਹਿਬ 'ਚ ਵਿਰਾਜ ਰਹੇ ਸਨ। ਇੱਕ ਦਿਨ ਉਥੋਂ ਦਾ ਚੌਧਰੀ ਆਇਆ। ਉਸਨੇ ਗੁਰੂ ਜੀ ਦੇ ਚਰਨਾਂ ਉੱਪਰ ਸੀਸ ਰੱਖ ਕੇ ਨਮਸ਼ਕਾਰ ਕੀਤੀ ਤੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ਮੈਨੂੰ ਮਿਰਗੀ ਤੋਂ ਛੁਡਾਵੋ। ਗੁਰੂ ਜੀ ਨੇ ਕਿਹਾ ਕਿ ਤੂੰ ਸ਼ਰਾਬ ਪੀਣੀ ਛੱਡ ਦੇ (ਮਿਰਗੀ ਤੈਨੂੰ ਛੱਡ ਦੇਵੇਗੀ) ਉਸਨੇ ਗੁਰੂ ਬਚਨ ਮੰਨਕੇ ਰੋਗ ਤੋਂ ਛੁਟਕਾਰਾ ਪਾਇਆ। ਇੱਕ ਦਿਨ ਗੁਰੂ ਜੀ ਦਾ ਬਚਨ ਭੁਲਾ ਕੇ ਸ਼ਰਾਬ ਪੀ ਲਈ ਤੇ ਮੂਰਖ ਛੱਤ ਤੋਂ ਡਿਗ ਕੇ ਮਰ ਗਿਆ ਤੇ ਆਪਣੀ ਕਰਣੀ ਦਾ ਫਲ ਪਾਇਆ।

## ਗੁਰੂ ਬਚਨ ਦਾ ਮੁੱਲ (ਅੱਗ 'ਚ ਸੜਨ ਵਾਲਾ ਚੋਰ ਤੇ ਭਾਈ ਮਾਣਾ)

**ਸ੍ਵੈਯਾ:** **'ਸੁੱਖਧਾਮ ਗੁਰੂ! ਕਯਾ ਕਾਮ ਕਰੂੰ? ਮੈਂ ਸਿੱਖ ਤਵ ਚਰਨਨ ਕੇ ਅਨੁਸਾਰੀ।'**
**'ਬਨ ਜਾਇ ਅਗਨਿ ਕੇ ਬੀਚ ਜਰਹੁ, ਤੁਮਰੇ ਹਿਤ ਆਜ ਹੈ ਆਇਸ ਹਮਾਰੀ।'**
**ਮੰਨ ਆਇਸ ਚਲਾ, ਬਨਿ ਆਗ ਜਲੀ, ਪਰ ਮਨਹਿ ਡੁਲਾ, ਨਾ ਆਗਯਾ ਪਾਰੀ।**
**ਇਕ ਚੋਰ ਨੇ ਗੁਰੂ ਬਚ ਮੋਲ ਲਏ, ਤਤਕਾਲ ਬੈਕੁੰਠ ਗਯੋ ਦੇਹ ਜਾਰੀ॥ ੧੬੫॥**

**ਸ਼ਬਦਾਰਥ:** ਸੁਖਧਾਮ - ਸੁੱਖਾਂ ਦਾ ਘਰ, ਜਰਹੁ - ਸੜ ਜਾਵੋ, ਆਇਸ - ਆਗਿਆ, ਪਾਰੀ - ਪਾਲੀ, ਦੇਹ ਜਾਰੀ - ਦੇਹੀ ਜਲਾ ਕੇ।

**ਵਿਆਖਿਆ:** ਹੇ ਸੁੱਖਾਂ ਦੇ ਘਰ ਸਤਿਗੁਰੂ ਜੀ! ਨਿੱਜ ਕਲਿਆਣ ਵਾਸਤੇ ਮੈਂ ਕਿਆ ਕਰੂੰ, ਮੈਂ ਆਪ ਜੀ ਦਾ ਸਿੱਖ ਆਪ ਦੇ ਚਰਨਾਂ ਦੇ ਅਨੁਸਾਰੀ ਹਾਂ? (ਇਹ ਬੇਨਤੀ ਭਾਈ ਮਾਣੇ ਨੇ ਗੁਰੂ ਅੰਗਦ ਦੇਵ ਜੀ ਕੋਲ ਕੀਤੀ) ਗੁਰੂ ਜੀ ਨੇ ਉੱਤਰ ਦਿੱਤਾ ਕਿ ਤੈਨੂੰ ਅੱਜ ਸਾਡੀ ਆਗਿਆ ਹੈ ਕਿ ਤੂੰ ਜੰਗਲ ਵਿੱਚ ਚਲਾ ਜਾਹ ਤੇ ਲੱਕੜਾਂ ਇਕੱਠੀਆਂ ਕਰਕੇ ਅੱਗ ਜਲਾਕੇ ਆਪਣਾ ਸਰੀਰ ਉਸ ਅੱਗ ਵਿੱਚ ਜਲਾ ਦੇ। ਆਗਿਆ ਮੰਨ ਕੇ ਚਲਾ ਗਿਆ ਤੇ ਜੰਗਲ ਵਿੱਚ ਅੱਗ ਬਾਲ ਲਈ। ਪਰ ਮਨ ਡੋਲ ਗਿਆ ਤੇ ਗੁਰੂ ਆਗਿਆ ਦਾ ਪਾਲਣ ਨਾ ਕਰ ਸਕਿਆ। ਜਦੋਂ ਇਕ ਚੋਰ ਨੂੰ ਇਸਨੇ ਸਾਰੀ ਗੱਲ ਦੱਸੀ, ਉਸਨੇ ਧਨ ਸਿੱਖ ਨੂੰ ਦੇ ਕੇ ਗੁਰੂ ਦਾ ਬਚਨ ਖਰੀਦ ਲਿਆ ਤੇ ਆਪ ਉਸੇ ਸਮੇਂ ਅੱਗ 'ਚ ਸੜ ਕੇ ਬੈਕੁੰਠ ਚਲਾ ਗਿਆ।

## ਗੁਰੂ ਦੀ ਬਖਸ਼ਿਸ਼ (ਲਖਮੀਦਾਸ ਤੇ ਸ੍ਰੀਚੰਦ)

**ਸ੍ਵੈਯਾ:** **'ਸੁਨਿ ਭ੍ਰਾਤ! ਹਮਾਰੀ ਬਾਤ ਅਹੈ, ਇਮ ਜੀਵ ਹਤੈਂ ਕਿਉਂ ਪਾਪ ਕਮਾਵੈਂ?**
**ਧਰਮਰਾਇ ਦਰ ਲੇਖਾ ਦੇਨਾ, ਅਪੁਨਾ ਬੀਜਿਓ, ਆਪ ਹੀ ਖਾਵੈ।'**
**'ਸੁਨਿ ਸਦਨ ਗਯੋ, ਮਨ ਕਦਨ ਭਯੋ, ਜਾਇ ਬਨਿਤਾ ਸੁਤ ਤੁਰੰਗ ਚਢਾਵੈ।**
**'ਐ ਭ੍ਰਾਤ ਤੁਮਾਰੀ ਬਾਤ ਸਹੀ, ਚਲਿ ਲੇਖਾ ਦੇਨਿ ਅਬਹਿ ਬਨਿ ਆਵੈ॥' ੧੬੬॥**

**ਸ਼ਬਦਾਰਥ:** ਸਦਨ – ਘਰ, ਕਦਨ – ਕੱਟਿਆ ਗਿਆ, ਬਨਿਤਾ – ਇਸਤ੍ਰੀ, ਸੁਤ – ਪੁੱਤਰ, ਤੁਰੰਗ – ਘੋੜਾ।

**ਵਿਆਖਿਆ:** (ਲਖਮੀਦਾਸ ਨੂੰ ਸ਼ਿਕਾਰੋਂ ਆਉਂਦੇ ਦੇਖ ਕੇ ਬਾਬਾ ਸ੍ਰੀ ਚੰਦ ਜੀ ਕਹਿਣ ਲੱਗੇ ਕਿ) ਹੇ ਭ੍ਰਾਤਾ ਜੀ! ਸਾਡੀ ਗੱਲ ਸੁਣੋ। ਤੁਸੀਂ ਇਨ੍ਹਾਂ ਜੀਵਾਂ ਨੂੰ ਮਾਰ ਕੇ ਪਾਪ ਕਿਉਂ ਕਮਾਉਂਦੇ ਹੋ? ਧਰਮਰਾਇ ਦੇ ਦਰ ਉਤੇ ਲੇਖਾ ਦੇਣਾ ਪੈਂਦਾ ਹੈ ਤੇ ਮਨੁੱਖ ਆਪਣਾ ਬੀਜਿਆ ਆਪ ਹੀ ਖਾਂਦਾ ਹੈ। ਵੱਡੇ ਭਰਾ ਦੀ ਗੱਲ ਸੁਣ ਕੇ ਬਾਬਾ ਲਖਮੀਦਾਸ ਜੀ ਘਰ ਗਏ, ਮਨ ਸ਼ਬਦ ਨਾਲ ਕੱਟਿਆ ਗਿਆ ਸੀ। ਘਰ ਜਾ ਕੇ ਆਪਣੀ ਪਤਨੀ ਤੇ ਆਪਣੇ ਪੁੱਤਰ (ਧਰਮਚੰਦ) ਨੂੰ ਘੋੜੇ ਤੇ ਬਿਠਾ ਲਿਆ ਤੇ ਬਾਬਾ ਸ੍ਰੀ ਚੰਦ ਕੋਲ ਆ ਕੇ ਕਹਿਣ ਲੱਗੇ ਕਿ ਹੇ ਭ੍ਰਾਤਾ ਮੈਂ ਤੁਹਾਡੀ ਗੱਲ ਮੰਨ ਕੇ ਹੁਣੇ ਪਰਵਾਰ ਸਮੇਤ ਲੇਖਾ ਦੇਣ ਜਾ ਰਿਹਾ ਹਾਂ। (ਬਾਬਾ ਸ੍ਰੀ ਚੰਦ ਨੇ ਆਪਣੇ ਭਤੀਜੇ ਧਰਮ ਚੰਦ ਨੂੰ ਲੰਬਾ ਹੱਥ ਕਰਕੇ ਘੋੜੇ ਤੋਂ ਫੜਕੇ ਉਤਾਰ ਲਿਆ ਜਿਸ ਤੇ ਬੇਦੀ ਬੰਸ ਅੱਗੇ ਚੱਲਿਆ ਤੇ ਲਖਮੀਦਾਸ ਜੀ ਪਤਨੀ ਸਮੇਤ ਸੱਚਖੰਡ ਚਲੇ ਗਏ।)

## ਭਗਤੀ ਦਾ ਬਲ *(ਬਾਬਾ ਸ੍ਰੀਚੰਦ ਤੇ ਜਹਾਂਗੀਰ ਵਾਰਤਾ)*

**ਸ੍ਵੈਯਾ:** **'ਐ ਗੁਰ ਤਾਤ! ਔਹ ਸਾਹਵੇਂ ਤਾਕ, ਕਿਉਂ ਖਿੰਥਾ ਕੰਪਤਿ ਹੈ ਧਰ ਪਾਹੀ?'**
**ਐ ਤੁਰਕੇਸ਼ ਤਜੋ ਕਲੇਸ਼, ਦਰਵੇਸ਼ ਕੁ ਅੰਤ ਲੇਨ ਭਲ ਨਾਹੀ।'**
**'ਕ੍ਰਿਪਾ ਦਿਖਰਾਵੋ,' 'ਖਿੰਥ ਸੇ ਆਵੋ' ਸ਼ਾਹੁ ਜੁ ਹਟਕਿਓ ਹੋੜਤ ਨਾਹੀ।**
**ਮਾਨ ਕੇ ਆਇਸ, ਚਢਾ ਸ਼ਾਹੁ ਤਾਪ, ਕਰੇ ਵਿਰਲਾਪ, 'ਬਖਸ਼ੋ ਸ਼ਰਨਾਹੀ॥' ੧੬੭॥**

**ਸ਼ਬਦਾਰਥ:** ਗੁਰੂ ਤਾਤ – ਗੁਰੂ ਪੁੱਤਰ ਭਾਵ ਬਾਬਾ ਸ੍ਰੀਚੰਦ ਜੀ, ਖਿੰਥਾ – ਗੋਦੜੀ, ਤੁਰਕੇਸ਼ – ਜਹਾਂਗੀਰ।

**ਵਿਆਖਿਆ:** ਜਦੋਂ ਬਾਦਸ਼ਾਹ ਜਹਾਂਗੀਰ ਦੇ ਬੇਨਤੀ ਕਰਨ 'ਤੇ ਬਾਬਾ ਸ੍ਰੀਚੰਦ ਜੀ ਲਾਹੌਰ ਦਰਬਾਰ 'ਚ ਗਏ ਤਾਂ ਗੋਦੜੀ (ਖਿੰਥਾ) ਬਾਹਰ ਛੱਡ ਗਏ। ਉਸਨੂੰ ਕੰਬਦੀ ਦੇਖ ਕੇ ਬਾਦਸ਼ਾਹ ਪੁੱਛਦਾ ਹੈ, ਹੇ ਗੁਰੂ ਪੁੱਤਰ! ਔਹ ਸਾਹਮਣੇ ਆਪਦੀ ਖਿੰਥਾ ਕਿਉਂ ਕੰਬਦੀ ਹੈ? ਬਾਬਾ ਸ੍ਰੀਚੰਦ ਨੇ ਕਿਹਾ ਕਿ ਹੇ ਬਾਦਸ਼ਾਹ ਦਰਵੇਸ਼ਾਂ ਦਾ ਅੰਤ ਲੈਣਾ ਭਲਾ ਨਹੀਂ ਹੁੰਦਾ। (ਪਰੰਤੂ ਫਿਰ ਜਹਾਂਗੀਰ ਕਹਿਣ ਲੱਗਾ) ਕਿਰਪਾ ਕਰਕੇ ਦਿਖਾਵੋ। ਬਾਬੇ ਨੇ ਕਿਹਾ ਕਿ ਜੋ ਖਿੰਥਾ ਵਿੱਚ ਹੈ ਸੋ ਆ ਜਾਵੇ। ਕਿਉਂਕਿ ਸ਼ਾਹ ਟਲਦਾ ਨਹੀਂ ਹੈ। ਬਾਬਾ ਸ੍ਰੀਚੰਦ ਦੀ ਆਗਿਆ ਮੰਨ ਕੇ ਖਿੰਥਾ 'ਚੋਂ ਤਾਪ ਆਇਆ ਤੇ ਬਾਦਸ਼ਾਹ ਨੂੰ ਚੜ੍ਹ ਗਿਆ। ਉਹ ਵਿਰਲਾਪ ਕਰੇ ਤੇ ਖਿਮਾਂ ਮੰਗੀ। ਇੱਡੀ ਵੱਡੀ ਸ਼ਕਤੀ ਦੇ ਮਾਲਕ ਬਾਬਾ ਸ੍ਰੀਚੰਦ ਜੀ ਸਨ।

## ਵਿਦਿਆ ਅਤੇ ਇਤਿਹਾਸ ਦੇ ਪ੍ਰੇਮੀ ਗੁਰੂ *(ਸ੍ਰੀ ਗੁਰੂ ਅੰਗਦ ਦੇਵ ਜੀ)*

**ਸ੍ਵੈਯਾ:** **ਵਿਦਿਆ ਬਿਨ ਤਮ ਅਗਯਾਨ ਅਹੈ, ਬਿਨ ਵਿਦਿਆ ਨਰ ਹੋਇ ਪਸ਼ੂ ਸਮਾਨਾ।**
**ਬਡ ਪੀਰ ਪੈਕਾਂਬਰ ਪਠਨ ਕੀਆ, ਗੁਰੂ ਅੰਗਦ ਕੇ ਮਨਿ ਪ੍ਰੇਮ ਬਡਾਨਾ।**
**ਨਿਜ ਪੁਰਿ ਮੇਂ ਬਾਲ ਪਢਾਵਤ ਭੇ, ਚਹੈਂ ਗੁਰਮੁਖਿ ਅੱਖਰ ਜਗਿ ਬਿਦਤਾਨਾ।**
**ਭਾਈ ਬਾਲੇ ਸੇ ਗੁਰੂ ਕਥਾ ਸੁਨੀ, ਇਤਿਹਾਸ ਲਿਖਾਇ ਕੀਆ ਕਲਮ ਬੰਧਾਨਾ॥ ੧੬੮॥**

**ਸ਼ਬਦਾਰਥ:** ਤਮ – ਹਨੇਰਾ, ਪਠਨ – ਪੜ੍ਹਨਾ, ਨਿਜ ਪੁਰਿ – ਖਡੂਰ ਵਿੱਚ।

**ਵਿਆਖਿਆ:** ਵਿਦਿਆ ਬਿਨਾਂ ਅਗਿਆਨਤਾ ਦਾ ਹਨੇਰਾ ਹੈ ਤੇ ਵਿਦਿਆ ਬਿਨਾਂ ਮਨੁੱਖ ਪਸ਼ੂ ਸਮਾਨ ਹੀ ਹੈ। ਬੜੇ-ਬੜੇ ਪੀਰ ਪੈਗੰਬਰਾਂ ਨੇ ਵਿਦਿਆ ਪੜ੍ਹੀ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਮਨ ਵਿੱਚ ਵੀ ਵਿਦਿਆ ਲਈ ਬੜਾ ਪ੍ਰੇਮ ਸੀ। ਖਡੂਰ ਸਾਹਿਬ ਵਿੱਚ ਗੁਰੂ ਜੀ ਆਪ ਬੱਚਿਆਂ ਨੂੰ ਗੁਰਮੁਖੀ ਪੜ੍ਹਾਉਂਦੇ ਰਹੇ, ਕਿਉਂਕਿ ਉਹ ਗੁਰਮੁਖੀ ਦਾ ਪ੍ਰਚਾਰ ਸੰਸਾਰ 'ਚ ਚਾਹੁੰਦੇ ਸਨ) ਫਿਰ ਭਾਈ ਬਾਲੇ ਕੋਲੋਂ ਗੁਰੂ ਨਾਨਕ ਦੇਵ ਜੀ ਦੀ ਕਥਾ ਸੁਣੀ ਤੇ ਗੁਰ-ਇਤਿਹਾਸ (ਪੈੜੇ ਮੋਖੇ ਕੋਲੋਂ) ਲਿਖਾ ਕੇ ਕਲਮ-ਬੰਧ ਕੀਤਾ। ਭਾਵ ਗੁਰੂ ਅੰਗਦ

ਦੇਵ ਜੀ ਵਿਦਿਆ ਤੇ ਇਤਿਹਾਸ ਦੇ ਪ੍ਰੇਮੀ ਸਨ।

## ਗੁਰੂ ਲੰਗਰ ਮਹਿਮਾ (ਦੇਵਗਿਰਿ ਜੋਗੀ ਦੀ ਵਾਰਤਾ)

**ਸ੍ਵੈਯਾ:** **ਗੁਰੁ ਅੰਗਦ ਢਿਗ ਇਕ ਜੋਗੀ ਆ, ਗੁਰੁ ਲੰਗਰ ਮਹਿਮਾ ਪਿਖਿ ਹਰਖਾਈ।**
**ਇਕ ਪਾਰਸ ਗੁਰ ਕੋ ਦੇਨ ਚਹੈ, ਕਹੈ, 'ਲਿਹੁ ਗੁਰ! ਹੇਮ ਬਨਾ ਧਨ ਪਾਹੀ।**
**ਜਿਸਤੇ ਬਡ ਦੇਗ ਚਲੇ ਨਿਤ ਹੀ,' ਸੁਨਿ ਸ੍ਰੀ ਗੁਰੂ ਬੈਨ ਭਨੈਂ ਮੁਸਕਾਹੀ।**
**'ਇਹੁ ਦੇਗ ਅਕਾਲ ਕੀ ਆਪ ਚਲੈ, ਤਿੰਹ ਕਿਆ ਤੋਟਾ, ਜਿੰਹ ਕਰੇ ਗੁਸਾਈ'॥ ੧੬੯॥**

**ਸ਼ਬਦਾਰਥ:** ਹੇਮ – ਸੋਨਾ, ਦੇਗ – ਲੰਗਰ।

**ਵਿਆਖਿਆ:** ਇਕ ਦੇਵਗਿਰਿ ਨਾਂ ਦੇ ਜੋਗੀ ਨੇ ਇਕ ਦਿਨ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਲੰਗਰ ਦੀ ਮਹਿਮਾ ਦੇਖਕੇ ਇੱਕ ਪਾਰਸ ਪੱਥਰ, ਗੁਰੂ ਜੀ ਨੂੰ ਦੇਣਾ ਚਾਹਿਆ ਤੇ ਕਿਹਾ ਕਿ ਗੁਰੂ ਜੀ! ਇਹ ਪਾਰਸ ਰੱਖ ਲਵੋ ਤੇ ਇਸ ਨਾਲ ਲੋਹਾ ਵੀ ਸੋਨਾ ਬਣਾ ਕੇ ਧਨ ਪ੍ਰਾਪਤ ਕਰ ਲੈਣਾ। ਜਿਸ ਨਾਲ ਹੋਰ ਵੀ ਚੰਗਾ ਲੰਗਰ ਚੱਲੇਗਾ। ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਭਾਈ! ਇਹ ਲੰਗਰ ਤਾਂ ਸ੍ਰੀ ਅਕਾਲ ਪੁਰਖ ਦਾ ਹੈ ਤਾਂ ਉਸਦੀ ਕਿਰਪਾ ਨਾਲ ਆਪ ਹੀ ਚੱਲਦਾ ਹੈ। (ਸਾਨੂੰ ਪਾਰਸ ਜਾਂ ਸੋਨੇ ਦੀ ਲੋੜ ਨਹੀਂ ਹੈ ਕਿਉਂਕਿ) ਜਿੱਥੇ ਜਗਤ ਦਾ ਮਾਲਕ ਆਪ ਕਰਨ ਵਾਲਾ ਹੋਵੇ ਤਾਂ ਉਥੇ ਕਿਆ ਤੋਟਾ ਆ ਸਕਦਾ ਹੈ। ਇਸ ਤਰ੍ਹਾਂ ਗੁਰੂ ਜੀ ਨੇ ਪਾਰਸ ਨਾ ਲੈਕੇ ਲੰਗਰ ਦੀ ਮਹਿਮਾ ਕਹੀ।

## ਗੁਰੂ ਲੰਗਰ ਮਹਿਮਾ (ਮਾਤਾ ਖੀਵੀ ਜੀ)

**ਸ੍ਵੈਯਾ:** **ਗੁਰੁ ਅੰਗਦ ਕੀ ਮੰਨ ਆਇਸ ਭਲੀ, ਸ੍ਰੀ ਖੀਵੀ ਲੰਗਰ ਸੇਵ ਸੰਭਾਲੀ।**
**ਗੁਰੁ ਦੇਗ ਜੋ ਪਾਕ ਬਨੇ ਨਿੱਤ ਹੀ, ਬਨੇ ਅੰਮ੍ਰਿਤ ਰਸ ਮਈ ਖੀਰ ਘਿਆਲੀ।**
**ਸਭ ਸੰਗਤ ਕੋ ਬਹੁ ਸੁਖ ਮਿਲੈ, ਜਿਮ ਘਾਮ ਤਪੇ, ਛਾਇ ਘਨਿ ਪੱਤ੍ਰਾਲੀ।**
**ਮਾਂ ਖੀਵੀ ਲੰਗਰ ਸੇਵ ਕਰੇ, ਜਿਸ ਭਰਤਾ ਸੋ, ਜਿਸ ਗੋਇ ਉਠਾਲੀ॥ ੧੭੦॥**

**ਸ਼ਬਦਾਰਥ:** ਆਇਸ – ਆਗਿਆ, ਸ੍ਰੀ ਖੀਵੀ (ਮਾਤਾ ਖੀਵੀ ਜੀ) ਗੁਰੂ ਅੰਗਦ ਦੇਵ ਜੀ ਦੇ ਮਹਿਲ, ਘਾਮ – ਗਰਮੀ, ਭਰਤਾ – ਪਤੀ।

**ਵਿਆਖਿਆ:** ਸ੍ਰੀ ਗੁਰੂ ਅੰਗਦ ਦੇਵ ਜੀ ਦੀ ਆਗਿਆ ਮੰਨ ਕੇ ਮਾਤਾ ਖੀਵੀ ਜੀ ਨੇ ਲੰਗਰ ਦੀ ਸੇਵਾ ਸੰਭਾਲ ਲਈ। ਗੁਰੂ ਦਾ ਪਵਿੱਤ੍ਰ ਲੰਗਰ ਹਰ ਰੋਜ਼ ਬਣਦਾ ਹੈ ਤੇ ਲੰਗਰ ਵਿੱਚ ਅੰਮ੍ਰਿਤ ਰਸ-ਮਈ, ਘਿਓ ਵਾਲੀ ਖੀਰ ਬਣਦੀ ਹੈ। ਸਭ ਸੰਗਤ ਨੂੰ ਬਹੁਤ ਸੁਖ ਮਿਲਦਾ ਹੈ। ਜਿਵੇਂ ਗਰਮੀ ਤੋਂ ਤਪੇ ਹੋਏ ਮਨੁੱਖ ਲਈ ਬਹੁਤੇ ਪੱਤਿਆਂ ਵਾਲੀ ਘਣੀ ਛਾਂ ਹੁੰਦੀ ਹੈ। (ਇਵੇਂ ਮਾਤਾ ਖੀਵੀ ਜੀ ਹਨ) ਮਾਤਾ ਖੀਵੀ ਜੀ ਆਪ ਲੰਗਰ ਦੀ ਸੇਵਾ ਕਰਦੇ ਹਨ, ਜਿਨ੍ਹਾਂ ਦੇ ਪਤੀ ਸਾਰੀ ਸ੍ਰਿਸ਼ਟੀ ਨੂੰ ਚੁੱਕਣ ਵਾਲੇ (ਭਾਵ ਗੁਰੂ ਅੰਗਦ ਦੇਵ ਜੀ) ਹਨ।

## ਸ੍ਰੀ ਗੁਰੂ ਅਮਰਦਾਸ ਜੀ ਦਾ ਅਵਤਾਰ (ਅਵਤਾਰ ਧਾਰਨ ਪ੍ਰਸੰਗ)

**ਸ੍ਵੈਯਾ:** **ਚਲੇ ਪੌਨ ਸੁਗੰਧਿਤ, ਗੈਨ ਸੁਹੈ, ਛਿਤ ਸੋਭਤਿ ਬਨ ਫਲ ਫੂਲ ਸੁਹਾਯੋ।**
**ਸੁਦੀ ਚੌਦਹ ਮਾਸ ਵਿਸਾਖ ਭਈ, ਸ਼ੱਤ ਪੰਦਰਹ ਛੱਤੀਹ ਕੋ ਨਿਸ ਆਯੋ।**
**ਮਾਂ ਲਖਮੀ ਹ੍ਵੈ ਤੇਜ ਭਾਨ ਪਿਤਾ, ਕੁਲ ਭੱਲਹ ਬਾਸਰਕੇ ਗਉਂ ਮਾਹਯੋ।**
**ਗੁਰੂ ਅਮਰਦਾਸ ਜੱਗ ਤਾਰਨ ਕੋ, ਅਵਤਾਰ ਧਰੇ, ਜਗਿ ਭੀਤਰ ਆਯੋ॥ ੧੭੧॥**

**ਸ਼ਬਦਾਰਥ:** ਗੈਨ ਸੁਹੈ – ਅਕਾਸ਼ ਸੋਭਦਾ ਹੈ, ਛਿਤ – ਧਰਤੀ, ਨਿਸ – ਰਾਤ।

**ਵਿਆਖਿਆ:** ਸੁੰਗਧੀ ਵਾਲੀ ਹਵਾ ਚੱਲ ਰਹੀ ਸੀ। ਆਕਾਸ਼ ਤੇ ਧਰਤੀ ਸੋਭ ਰਹੇ ਸਨ। ਜੰਗਲ ਫਲ ਫੁੱਲਾਂ ਨਾਲ ਸੁਹਾਵਨੇ ਸਨ। ਵਿਸਾਖ ਮਹੀਨੇ ਦੀ ਚੌਦਾਂ ਸੁਦੀ ਦੀ ਰਾਤ ਨੂੰ 1536 ਸੰਮਤ ਸੀ। ਰਾਤ ਦੇ ਸਮੇਂ ਮਾਤਾ ਲੱਖਮੀ ਜੀ ਤੇ ਪਿਤਾ ਤੇਜਭਾਨ ਜੀ ਦੇ ਗ੍ਰਹਿ ਵਿਖੇ ਭੱਲੇ ਖਾਨਦਾਨ ਵਿੱਚ, ਬਾਸਰਕੇ ਪਿੰਡ ਵਿੱਚ ਜਗਤ ਨੂੰ ਤਾਰਨ ਲਈ ਸ੍ਰੀ ਗੁਰੂ ਅਮਰਦਾਸ ਜੀ ਨੇ ਅਵਤਾਰ ਧਾਰਿਆ ਤੇ ਜੱਗ ਵਿੱਚ ਆਏ।

## ਸੰਸਾਰਕ ਰੀਤੀ

*(ਗੁਰੂ ਅਮਰਦਾਸ ਜੀ)*

**ਸ੍ਵੈਯਾ:** **ਨਰ ਰੂਪ ਹੋਇ ਨਰ ਕਰਮਨ ਹਿਤ, ਗੁਰੂ ਅਮਰਦਾਸ ਪਢਿ, ਹੱਟੀ ਪਾਯੋ।**
**ਇਮ ਧਰਮ ਕੀ ਕਾਰ ਕਰੈਂ ਨਿੱਤ ਹੀ, ਪਿਤਮਾਤ ਨੇ ਰਾਮੋ ਰੰਗ ਵਿਆਹਯੋ।**
**ਸ੍ਰੀ ਮੋਹਨ ਮੋਹਰੀ ਸੁਤ ਉਪਜੇ, ਜੁਗ ਦਾਨੀ ਭਾਨੀ ਸੁਤਾ ਹ੍ਵੈ ਜਾਯੋ।**
**ਨਰ ਰੂਪ ਭਏ ਜੱਗ ਤਾਰਨ ਕੋ, ਹਰਿ ਰੂਪ ਗੁਰੂ, ਨਰ ਕਰਮ ਕਮਾਯੋ॥ ੧੭੨॥**

**ਸ਼ਬਦਾਰਥ:** ਪਢਿ – ਪੜ੍ਹਕੇ, ਸੁਤ – ਪੁੱਤਰ, ਸੁਤਾ – ਪੁੱਤਰੀ।

**ਵਿਆਖਿਆ:** ਸ੍ਰੀ ਗੁਰੂ ਅਮਰਦਾਸ ਜੀ ਨੇ ਮਨੁੱਖ ਰੂਪ ਹੋ ਕੇ ਮਨੁੱਖੀ ਕਰਮ ਕਰਨ ਲਈ ਪੜ੍ਹ ਲਿਖ ਕੇ ਹੱਟੀ ਪਾ ਲਈ। ਹੱਟੀ ਵਿੱਚ ਹਰ ਰੋਜ਼ ਧਰਮ ਦੀ ਕਾਰ ਕਰਦੇ ਹਨ ਤੇ ਮਾਤਪਿਤਾ ਨੇ ਸ੍ਰੀ ਰਾਮੋ ਜੀ ਨਾਲ ਵਿਆਹ ਕਰ ਦਿੱਤਾ। ਆਪ ਜੀ ਦੇ ਗ੍ਰਹਿ ਦੋ ਪੁੱਤਰ (ਬਾਬਾ ਮੋਹਨ ਜੀ ਤੇ ਮੋਹਰੀ ਜੀ) ਅਤੇ ਦੋ ਪੁੱਤਰੀਆਂ (ਬੀਬੀ ਦਾਨੀ ਜੀ ਤੇ ਭਾਨੀ ਜੀ) ਪੈਦਾ ਹੋਈਆਂ। ਜੱਗ ਨੂੰ ਤਾਰਨ ਲਈ ਆਪ ਨੇ ਮਨੁੱਖ ਰੂਪ ਧਾਰਿਆ ਹੈ ਤੇ ਹਰਿ ਰੂਪ ਸਤਿਗੁਰੂ ਜੀ ਨੇ ਮਨੁੱਖੀ ਕਰਮ ਵੀ ਕੀਤੇ।

## ਗੁਰੂ ਬਿਨਾ ਗਤਿ ਨਹੀਂ

*(ਗੁਰੂ ਅਮਰਦਾਸ ਜੀ)*

**ਸ੍ਵੈਯਾ:** **ਗੁਰ ਬਿਨ ਭਵ ਸਿੰਧ ਕੋ ਕੌਨ ਤਰਾ, ਕਹੋ ਕਿਹ ਉਰਿ ਗੁਰ ਬਿਨ ਸੁਖ ਉਪਜਾਯੋ?**
**ਜਬ ਲਉ ਨਹੀਂ ਗੁਰ ਕੇ ਪਾਦ ਗਹੇ, ਕਹੋ ਕਿਹ ਨਰ ਉਰਿ ਅਗਯਾਨ ਨਸਾਯੋ?**
**ਕਰਿ ਗੰਗ ਸ਼ਨਾਨ ਵੀਹ ਬਾਰ ਭਲਾ, ਸ੍ਰੀ ਅਮਰਦਾਸ ਉਰਿ ਸ਼ਾਂਤਿ ਨ ਆਯੋ।**
**ਨਰ! ਕਿਉਂ ਅਗਯਾਨ ਕੋ ਗਹਿ ਭਟਕੇ, ਸ੍ਰੀ ਗੁਰਪਦ ਲਗਿ, ਭਵਸਿੰਧ ਭਰਾਯੋ॥ ੧੭੩॥**

**ਸ਼ਬਦਾਰਥ:** ਭਵ ਸਿੰਧ – ਸੰਸਾਰ ਸਮੁੰਦਰ, ਉਰਿ – ਹਿਰਦੇ ਵਿੱਚ, ਗੰਗ – ਗੰਗਾ ਨਦੀ।

**ਵਿਆਖਿਆ:** ਗੁਰੂ ਤੋਂ ਬਿਨਾਂ ਸੰਸਾਰ ਸਮੁੰਦਰ ਨੂੰ ਕੌਣ ਤਰ ਸਕਿਆ ਹੈ ਤੇ ਬਿਨਾਂ ਗੁਰੂ ਤੋਂ ਕਿਸਦੇ ਹਿਰਦੇ ਵਿੱਚ ਸੁੱਖ ਉਪਜਿਆ ਹੈ? ਜਦੋਂ ਤੱਕ ਗੁਰੂ ਦੇ ਚਰਨ ਨਹੀਂ ਫੜੇ ਦੱਸੋ ਕਿਸਦੇ ਹਿਰਦੇ ਦਾ ਅਗਿਆਨ ਦੂਰ ਹੋਇਆ ਹੈ? ਵੀਹ ਵਾਰੀ ਗੰਗਾ ਇਸ਼ਨਾਨ ਕਰਨ ਦੇ ਨਾਲ ਵੀ ਸ੍ਰੀ ਗੁਰੂ ਅਮਰਦਾਸ ਜੀ ਦੇ ਹਿਰਦੇ ਨੂੰ ਸ਼ਾਂਤੀ ਪ੍ਰਾਪਤ ਨਹੀਂ ਹੋਈ। ਹੇ ਮਨੁੱਖ! ਅਗਿਆਨਧਾਰੀ ਹੋ ਕੇ ਕਿਉਂ ਭਟਕ ਰਿਹਾ ਹੈਂ। ਸ੍ਰੀ ਗੁਰੂ ਜੀ ਦੇ ਚਰਨਾਂ ਨਾਲ ਲੱਗ ਕੇ ਸੰਸਾਰ ਸਮੁੰਦਰ ਤੋਂ ਕਿਉਂ ਨਹੀਂ ਤਰ ਜਾਂਦਾ। ਭਾਵ ਗੁਰੂ ਬਿਨਾਂ ਨਿਸਤਾਰਾ ਨਹੀਂ ਹੈ।

## ਨਿਗੁਰਾ

*(ਸ੍ਰੀ ਅਮਰਦਾਸ ਜੀ ਤੇ ਬ੍ਰਹਮਚਾਰੀ ਸਾਧੂ)*

**ਸ੍ਵੈਯਾ:** **'ਤਵ ਕੌਨ ਗੁਰੂ? ਕਿਹ ਸੀਖ ਲਈ? ਕਿਹ ਬਿਧਿ ਗੁਰਮੰਤ ਲੀਓ ਪ੍ਰਿਯ ਭ੍ਰਾਤਾ?'**
**'ਗੁਰ ਕੋ ਮੈਂ ਧਾਰਨ ਨਾਂਹਿ ਕੀਓ, ਪੁੰਨ ਕਰਮ ਕਰੂੰ, ਜੋਇ ਜਗਿ ਬਖਿਆਤਾ।'**

**ਸੁਨਿ ਬੈਨ ਦੁਖੀ ਹੋਇ, ਕੋਪ ਭਇਓ, ਕਹੈ, 'ਤਵ ਸੰਗ ਮੈਂ ਨਿਜ ਧਰਮ ਗਵਾਤਾ।**
**ਹਾਇ ਕੌਨ ਕਰਮ ਤਵ ਸੰਗ ਭਯਾ, ਮਮ ਕਰਮ ਨਸੈ,' ਇਮ ਕਹਿ ਬਨੇ ਜਾਤਾ॥ ੧੭੪॥**

**ਸ਼ਬਦਾਰਥ:** ਤਵ – ਤੇਰਾ, ਜੋਇ – ਜਿਹੜੇ, ਜਗਿ ਬਖਿਆਤਾ – ਜੱਗ ਵਿੱਚ ਪ੍ਰਗਟ ਹਨ, ਮਮ ਕਰਮ – ਮੇਰੇ ਕਰਮ, ਬਨੇ ਜਾਤਾ – ਜਾਂਦਾ ਬਣਿਆ।

**ਵਿਆਖਿਆ:** (ਸ੍ਰੀ ਅਮਰਦਾਸ ਜੀ ਨੂੰ ਜਦੋਂ ਇੱਕ ਬ੍ਰਹਮਚਾਰੀ ਪੁੱਛਦਾ ਹੈ) ਹੇ ਭ੍ਰਾਤਾ! ਤੇਰਾ ਗੁਰੂ ਕੌਣ ਹੈ? ਤੁਸੀਂ ਕਿਸ ਤੋਂ ਸਿੱਖਿਆ ਲਈ ਹੈ, ਕਿਸ ਢੰਗ ਨਾਲ ਗੁਰਮੰਤ੍ਰ ਲਿਆ ਹੈ? ਗੁਰੂ ਜੀ ਉੱਤਰ 'ਚ ਕਹਿਣ ਲੱਗੇ ਕਿ ਮੈਂ ਕੋਈ ਗੁਰੂ ਧਾਰਨ ਨਹੀਂ ਕੀਤਾ। ਪਰੰਤੂ ਮੈਂ ਪੁੰਨ ਕਰਮ ਕਰਦਾ ਹਾਂ ਜਿਹੜੇ ਜਗਤ ਵਿੱਚ ਪ੍ਰਗਟ ਹਨ। ਇਹ ਬਚਨ ਸੁਣਕੇ ਬ੍ਰਹਮਚਾਰੀ ਬੜਾ ਦੁੱਖੀ ਤੇ ਕ੍ਰੋਧਿਤ ਹੋਇਆ ਤੇ ਕਹਿਣ ਲੱਗਾ ਕਿ ਤੇਰੀ ਸੰਗਤ ਕਰਕੇ ਮੈਂ ਆਪਣਾ ਧਰਮ ਗਵਾ ਲਿਆ ਹੈ। ਹਾਇ! ਮੇਰਾ ਕਿਹੜਾ ਕਰਮ ਅੱਗੇ ਆ ਗਿਆ ਕਿ ਤੇਰਾ ਸੰਗ ਹੋਇਆ। ਜਿਸ ਕਰਕੇ ਮੇਰੇ ਸਾਰੇ ਪੁੰਨ ਨਸ਼ਟ ਹੋ ਗਏ ਹਨ। ਇਹ ਕਹਿੰਦਾ ਚਲਦਾ ਬਣਿਆ।

## ਪੂਰਨ ਗੁਰੂ ਦਾ ਮਿਲਾਪ *(ਸ੍ਰੀ ਅਮਰਦਾਸ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਮਿਲਣਾ)*

**ਸ੍ਵੈਯਾ:** **ਸੁਨਿ ਸਾਧੁ ਕੇ ਬਚ ਉਰਿ ਦਾਹਿ ਲੱਗੀ, ਸ੍ਰੀ ਅਮਰਦਾਸ ਮਨ ਮੈਂ ਦੁੱਖ ਪਾਯੋ।**
**ਨਿਜ ਸਨੁੱਖਾ ਸੇ ਗੁਰੁ ਸ਼ਬਦ ਸੁਨਾ, ਜਿਹਤੇ ਤਪਤੇ ਰਿਦਿ ਸਾਂਤਿ ਹ੍ਵੈ ਆਯੋ।**
**ਸੁਨਿ ਅਮਰੋ ਸੇ ਮਨ ਮੈਂ ਹਰਖੇ, ਅਤਿ ਸੀਘਰ ਬੀਚ ਖਡੂਰ ਸਿਧਾਯੋ।**
**ਗੁਰੁ ਅੰਗਦ ਕੇ ਜਬ ਦਰਸ ਕਰੈ, ਉਰਿ ਪ੍ਰੇਮ ਜਗਾ, ਸਭ ਭਰਮ ਨਸਾਯੋ॥ ੧੭੫॥**

**ਸ਼ਬਦਾਰਥ:** ਉਰਿ ਦਾਹਿ ਲੱਗੀ – ਹਿਰਦੇ ਨੂੰ ਅੱਗ ਲੱਗ ਗਈ, ਸਨੁੱਖਾ – ਨੂੰਹ।

**ਵਿਆਖਿਆ:** ਬ੍ਰਹਮਚਾਰੀ ਸਾਧੂ ਦੇ ਬਚਨ ਸੁਣਕੇ ਹਿਰਦੇ ਵਿੱਚ ਮਾਨੋ ਅੱਗ ਲੱਗ ਗਈ ਤੇ ਸ੍ਰੀ ਅਮਰਦਾਸ ਜੀ ਨੇ ਮਨ ਵਿੱਚ ਬੜਾ ਦੁੱਖ ਪਾਯਾ। ਆਪਣੀ ਭਤੀਜ ਨੂੰਹ ਤੋਂ ਗੁਰ ਸ਼ਬਦ ਸੁਣਿਆ ਜਿਸਤੇ ਤਪਦੇ ਹਿਰਦੇ ਨੂੰ ਸ਼ਾਂਤੀ ਮਿਲੀ। (ਆਪਣੀ ਭਤੀਜ ਨੂੰਹ) ਬੀਬੀ ਅਮਰੋ ਜੀ ਤੋਂ (ਜਦੋਂ ਇਹ ਸੁਣਿਆ ਕਿ ਇਸ ਸਮੇਂ ਮੇਰੇ ਪਿਤਾ ਜੀ ਗੁਰੂ ਅੰਗਦ ਦੇਵ ਜੀ ਗੁਰੂ ਹਨ) ਸੁਣਕੇ ਮਨ ਵਿੱਚ ਪ੍ਰਸੰਨ ਹੋਏ ਤੇ ਬੜੀ ਜਲਦੀ ਉਸ ਨਾਲ ਚੱਲਕੇ ਖਡੂਰ ਸਾਹਿਬ ਪਹੁੰਚੇ। ਜਾ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕੀਤੇ, ਹਿਰਦੇ 'ਚ ਪ੍ਰੇਮ ਜਾਗਿਆ ਤੇ ਸਾਰੇ ਭ੍ਰਮਾਂ ਦਾ ਨਾਸ ਹੋ ਗਿਆ।

## ਗੁਰੂ ਸੇਵਾ *(ਗੁਰੂ ਅਮਰਦਾਸ ਜੀ ਨੇ ਗੁਰੂ ਸੇਵਾ ਕਰਨੀ)*

**ਸ੍ਵੈਯਾ:** **ਸੁੱਖ ਰਾਸਿ ਕੋ ਪਾ, ਗੁਰ ਦਾਸ ਭਏ, ਗੁਰ ਸੇਵ ਜੁਟੇ, ਸ੍ਰੀ ਭੱਲਿਅਨ ਟੀਕਾ।**
**ਨਿਤ ਜਲ ਆਨਹਿਂ, ਉਠਿ ਅਰਧ ਨਿਸਾ, ਸ੍ਰੀ ਗੁਰ ਇਸ਼ਨਾਨ ਕਰਾਇ ਸੁ ਨੀਕਾ।**
**ਗੁਰੂ ਪਾਦ ਔ ਬਸਨ ਪਖਾਰਤ ਹੈਂ, ਲਾਇਂ ਦੇਗ ਕੇ ਹਿਤ, ਈਂਧਨ ਲੱਕਰੀ ਕਾ।**
**ਗੁਰੂ ਭਾਂਜਨ ਮਾਂਜ ਔ ਪੌਨ ਕਰੈਂ, ਮੁਖਿ ਚਰਣ ਅੰਗੁਸਟ ਧਰਹਿਂ ਗੁਰੁ ਜੀ ਕਾ॥ ੧੭੬॥**

**ਸ਼ਬਦਾਰਥ:** ਸੁੱਖ ਰਾਸਿ – ਸੁੱਖਾਂ ਦੀ ਪੂੰਜੀ ਭਾਵ ਗੁਰੂ ਅੰਗਦ ਦੇਵ ਜੀ। ਗੁਰ ਦਾਸ – ਗੁਰੂ ਦੇ ਦਾਸ, ਭੱਲਿਅਨ ਟੀਕਾ – ਭੱਲੇ ਕੁੱਲ ਦਾ ਟਿੱਕਾ ਭਾਵ ਸ੍ਰੀ ਅਮਰਦਾਸ ਜੀ, ਨੀਕਾ – ਚੰਗੀ ਤਰ੍ਹਾਂ, ਬਸਨ – ਵਸਤ੍ਰ।

**ਵਿਆਖਿਆ:** ਸੁੱਖਾਂ ਦੀ ਪੂੰਜੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਪ੍ਰਾਪਤੀ ਕਰਕੇ, ਭੱਲੇ ਕੁੱਲ ਦੇ ਟਿੱਕੇ ਸ੍ਰੀ ਅਮਰਦਾਸ ਜੀ ਸੇਵਾ ਵਿੱਚ ਜੁੱਟ ਗਏ। ਹਰ ਰੋਜ਼ ਬਿਆਸ ਦਰਿਆ ਤੋਂ ਜਲ ਲਿਆਉਂਦੇ ਹਨ ਅੱਧੀ ਰਾਤੀਂ ਉੱਠ ਕੇ ਤੇ ਸਤਿਗੁਰੂ ਅੰਗਦ ਦੇਵ ਜੀ ਦਾ ਚੰਗੀ ਤਰ੍ਹਾਂ ਇਸ਼ਨਾਨ ਕਰਾਉਂਦੇ ਹਨ। ਗੁਰੂ ਜੀ ਦੇ ਚਰਨ ਧੋਂਦੇ ਹਨ ਤੇ ਬਸਤ੍ਰ ਧੋਂਦੇ ਹਨ। ਗੁਰੂ ਕੇ ਲੰਗਰ ਵਾਸਤੇ ਲੱਕੜਾਂ ਦਾ ਬਾਲਣ ਲਿਆਉਂਦੇ ਹਨ। ਗੁਰੂ ਜੀ ਦੇ ਬਰਤਨ

ਮਾਂਜਦੇ ਤੇ ਪੱਖਾ ਝੱਲਦੇ ਹਨ। ਰਾਤ ਦੇ ਸਮੇਂ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਚਰਨ ਦੇ ਅਗੂੰਠੇ ਉਤੇ ਜੋ ਜ਼ਖਮ ਸੀ ਉਸਨੂੰ ਮੂੰਹ ਵਿੱਚ ਵੀ ਲੈ ਲੈਂਦੇ ਹਨ। ਇਸ ਤਰ੍ਹਾਂ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਮਹਾਨ ਸੇਵਾ ਕਰਦੇ ਹਨ।

## ਗੁਰ ਸੇਵਾ ਕਠਿਨ ਹੈ (ਗੁਰੂ ਅਮਰਦਾਸ ਜੀ ਦੀ ਨਿੰਦਿਆ)

**ਸ੍ਵੈਯਾ:** **ਨਿੱਤ ਨਿੰਦਕ ਪਿਖਿ ਉਪਹਾਸ ਕਰੈਂ, ਭਨੈਂ, 'ਦਰਬ ਨਹੀਂ ਕੋ ਇਸ ਕੇ ਪਾਸਾ।**
**ਨਿੰਜ ਤਾਤਨ ਘਰੋਂ ਨਿਕਾਰ ਦੀਆ, ਲਖਿ ਆਸਰ ਆਯੋ ਗੁਰੂ ਆਵਾਸਾ।**
**ਟੁਕਰੇ ਨਿੱਤ ਖਾਨ ਕੇ ਹੇਤ ਖਪੇ, ਦੀਯੋ ਸਭਨ ਤਯਾਗ ਨਿਮਾਣ ਨਿਰਾਸਾ।**
**ਇਸ ਥਾਂਵ ਨਹੀਂ ਹੈ ਅਉਰ ਕੋਈ, ਹਿਤ ਤਨ ਨਿਰਬਾਹ ਬਨਾ ਗੁਰੂ ਦਾਸਾ॥ ੧੭੭॥**

**ਸ਼ਬਦਾਰਥ:** ਦਰਬ – ਦੌਲਤ, ਨਿਜ ਤਾਤਨ – ਆਪਣੇ ਪੁੱਤਰਾਂ ਨੇ, ਗੁਰੂ ਆਵਾਸਾ – ਗੁਰੂ ਘਰ, ਖਪੇ – ਖਪਦਾ ਹੈ।

**ਵਿਆਖਿਆ:** ਸ੍ਰੀ ਗੁਰੂ ਅਮਰਦਾਸ ਜੀ ਨੂੰ ਸੇਵਾ ਕਰਦੇ ਵੇਖ ਕੇ ਨਿੰਦਕ ਲੋਕ ਹਰ ਰੋਜ਼ ਮਜ਼ਾਕ ਕਰਦੇ ਹਨ ਤੇ ਆਖਦੇ ਹਨ ਕਿ ਇਸ ਕੋਲ ਕੋਈ ਧਨ ਨਹੀਂ ਰਿਹਾ। ਇਸਦੇ ਆਪਣੇ ਪੁੱਤਰਾਂ ਨੇ ਘਰੋਂ ਕੱਢ ਦਿੱਤਾ ਹੈ ਤੇ ਹੁਣ ਗੁਰੂ ਘਰ ਦਾ ਆਸਰਾ ਜਾਣ ਕੇ ਆਇਆ ਹੈ। ਹਰ ਰੋਜ਼ ਲੰਗਰ ਦੇ ਟੁਕੜੇ ਖਾਣ ਲਈ ਖਪਦਾ ਹੈ ਤੇ ਸਾਰਿਆਂ ਨੇ ਇਸਦਾ ਤਿਆਗ ਕਰ ਦਿੱਤਾ ਹੈ। ਹੁਣ ਨਿਮਾਣਾ ਤੇ ਨਿਰਾਸਾ ਹੈ। ਇਸ ਨੂੰ ਕੋਈ ਟਿਕਾਣਾ ਨਹੀਂ ਹੈ ਤੇ ਸਰੀਰ ਦੇ ਨਿਰਬਾਹ ਕਾਰਨ ਹੁਣ (ਬੁੱਢਾ ਹੋਇਆ) ਗੁਰੂ ਦਾ ਸੇਵਕ ਬਣ ਗਿਆ ਹੈ। ਇਸ ਤਰ੍ਹਾਂ ਦੇ ਤਾਨ੍ਹੇ ਮਿਹਣੇ ਸਹਿਣ ਕਰਕੇ ਵੀ ਆਪ ਜੀ ਗੁਰ ਸੇਵਾ ਅਥਾਹ ਕਰਦੇ ਹਨ। ਗੁਰੂ ਸੇਵਾ ਬੜੀ ਕਠਿਨ ਹੈ।

## ਗੁਰੂ ਸੇਵਾ ਕਠਿਨ ਹੈ (ਸ੍ਰੀ ਅਮਰਦਾਸ ਜੀ ਤੇ ਜੁਲਾਹੀ ਜੁਲਾਹਾ)

**ਸ੍ਵੈਯਾ:** **ਪਿਖਿ ਕੌਨ ਗਿਰਾ ਰੀ, ਖੜਕ ਭਯੋ, ਹੈ ਕੋ ਮਾਨਵ ਕੁੰਭਲ ਕੇ ਮਾਹੀ?'**
**ਕਹੈ, 'ਬਾਝ ਨਿਮਾਣੇ ਅਮਰੂ ਕੇ, ਕੋਈ ਔਰ ਨਹੀਂ ਹੈ, ਜਾਨ ਭਲਾ ਹੀ।'**
**'ਅਬ ਨਹੀਂ ਨਿਥਾਵਾ ਕਮਲੀ ਮੈਂ, ਸ਼ੁਭ ਥਾਂਵ ਲਈ ਗੁਰੂ ਚਰਨਨ ਮਾਂਹੀ।'**
**ਤਿਸ ਕਾਲ ਹੀ ਕਮਲੀ ਹੋਤ ਭਈ, ਜਿਉਂ ਸੇਵਕ ਨੇ ਇਉਂ ਬਾਨਿ ਅਲਾਹੀ॥ ੧੭੮॥**

**ਸ਼ਬਦਾਰਥ:** ਖੜਕ – ਅਵਾਜ਼, ਕੁੰਭਲ – ਜੁਲਾਹੇ ਦੀ ਹੱਥ ਖੱਡੀ ਦਾ ਡੂੰਘਾ ਖੱਡਾ, ਬਾਨਿ ਅਲਾਹੀ – ਬਾਣੀ ਆਖੀ।

**ਵਿਆਖਿਆ:** (ਜਦੋਂ ਇਕ ਰਾਤ ਸ੍ਰੀ ਅਮਰਦਾਸ ਜੀ ਜੁਲਾਹੇ ਦੇ ਕੁੰਭਲ 'ਚ ਜਾ ਗਿਰੇ ਤਾਂ ਜੁਲਾਹਾ ਆਪਣੀ ਪਤਨੀ ਨੂੰ ਪੁੱਛਦਾ ਹੈ) ਦੇਖ ਰੀ! ਕੌਣ ਡਿਗਿਆ ਹੈ ਕੁੰਭਲ ਵਿੱਚ, ਇਹ ਖੜਾਕ ਹੋਇਆ ਹੈ? ਜੁਲਾਹੀ ਨੇ ਕਿਹਾ ਕਿ ਨਿਮਾਣੇ ਅਮਰੂ ਬਿਨਾਂ ਹੋਰ ਭਲਾ ਇਸ ਸਮੇਂ ਕੌਣ ਹੋ ਸਕਦਾ ਹੈ? ਜੁਲਾਹੀ ਦੀ ਇਹ ਗੱਲ ਸੁਣਕੇ ਸ੍ਰੀ ਅਮਰਦਾਸ ਜੀ ਕਹਿਣ ਲੱਗੇ ਹੇ ਕਮਲੀ! ਮੈਂ ਹੁਣ ਨਿਥਾਵਾਂ ਨਹੀਂ ਰਿਹਾ ਕਿਉਂਕਿ ਮੈਂ ਗੁਰੂ ਅੰਗਦ ਦੇਵ ਜੀ ਦੇ ਚਰਨਾਂ ਵਿੱਚ ਹੁਣ ਜਗ੍ਹਾ ਲੈ ਲਈ ਹੈ। ਆਪ ਜੀ ਦੇ ਮੁਖੋਂ ਇਹ ਬਚਨ ਨਿਕਲਦੇ ਹੀ ਜੁਲਾਹੀ ਕਮਲੀ (ਬਾਵਰੀ) ਹੋ ਗਈ। ਭਾਵ ਗੁਰੂ ਦੀ ਸੇਵਾ 'ਚ ਮਿਹਣੇ ਵੀ ਸਹਿਣ ਕਰਨੇ ਪੈਂਦੇ ਹਨ।

## ਸੇਵਾ ਦਾ ਪ੍ਰਤਾਪ ਅਤੇ ਗੁਰੂ ਰਹਿਮਤ (ਸ੍ਰੀ ਗੋਇੰਦਵਾਲ ਵਸਾਉਣਾ)

**ਸ੍ਵੈਯਾ:** **ਗੁਰੂ ਅੰਗਦ ਕੀ ਮੰਨ ਆਇਸ ਭਲੀ, ਸ੍ਰੀ ਅਮਰ ਜੀ ਗੋਂਦੇ ਸੰਗ ਸਿਧਾਏ।**
**ਜਹਿਂ ਭੂਤ ਪ੍ਰੇਤਨ ਬਾਸ ਕੀਓ, ਬਸੈਂ ਰਾਖਸ਼ ਬਹੁ, ਤਿਂਹ ਪੁਰਿ ਉਜਰਾਏ।**

**ਕਰਿ ਸੇਵ ਭਲੀ ਪ੍ਰਤਾਪ ਬਡੋ, ਦਈ ਗੁਰੂ ਰਹਿਮਤ ਛਰਿ, ਕਰ ਮੇਂ ਲਾਏ।**
**ਪਿਖਿ ਦਹਨ ਲੱਗੇ ਤਨ ਦੈਂਤਨ ਕੇ, ਸਭ ਭਾਗੇ, ਗੋਇੰਦਵਾਲ ਵਸਾਏ॥ ੧੭੯॥**

**ਸ਼ਬਦਾਰਥ:** ਆਇਸ - ਆਗਿਆ, ਗੋਂਦੇ - ਗੋਂਦਾ ਖੱਤਰੀ, ਪੁਰਿ - ਨਗਰ, ਛਰਿ - ਛੜੀ, ਕਰ ਮੇਂ ਲਾਏ - ਹੱਥ ਵਿੱਚ ਲਿਆਏ, ਦਹਨ - ਸੜਨ।

**ਵਿਆਖਿਆ:** ਸ੍ਰੀ ਗੁਰੂ ਅੰਗਦ ਦੇਵ ਜੀ ਦੀ ਆਗਿਆ ਮੰਨ ਕੇ ਸ੍ਰੀ ਅਮਰਦਾਸ ਜੀ ਗੋਂਦੇ ਖੱਤ੍ਰੀ ਦੇ ਨਾਲ ਚੱਲ ਪਏ। ਜਿਥੇ ਉਸਦੇ ਪਿੰਡ ਭੂਤਾਂ ਪ੍ਰੇਤਾਂ ਨੇ ਵਾਸਾ ਕੀਤਾ ਹੋਇਆ ਸੀ ਤੇ ਪਿੰਡ ਨੂੰ ਰਾਖਸ਼ ਉਜਾੜ ਦਿੰਦੇ ਸਨ। ਸ੍ਰੀ ਅਮਰਦਾਸ ਜੀ ਦਾ ਸੇਵਾ ਕਰਕੇ ਵੱਡਾ ਪ੍ਰਤਾਪ ਸੀ ਤੇ ਦੂਜੀ ਗੁਰੂ ਜੀ ਨੇ ਆਪਣੀ ਰਹਿਮਤ ਦੀ ਛਟੀ ਆਪ ਨੂੰ ਜੋ ਦਿੱਤੀ ਸੀ, ਉਸਨੂੰ ਹੱਥ ਵਿੱਚ ਲਿਆਏ। ਉਸ ਛਟੀ ਨੂੰ ਵੇਖਕੇ ਦੈਂਤਾਂ ਦੇ ਸਰੀਰ ਸੜਨ ਲੱਗੇ ਤੇ ਉਹ ਨਗਰ ਛੱਡ ਕੇ ਭੱਜ ਗਏ। ਉਸ ਥਾਂ ਉਤੇ ਸ੍ਰੀ ਅਮਰਦਾਸ ਜੀ ਨੇ ਇੱਕ ਸੁੰਦਰ ਨਗਰ ਗੋਇੰਦਵਾਲ ਸਾਹਿਬ ਵਸਾਇਆ।

## ਸੰਸਾਰ ਦੀ ਉਲਟ ਰੀਤੀ *(ਗੁਰੂ ਅੰਗਦ ਦੇਵ ਜੀ ਨੂੰ ਨਗਰੋਂ ਕੱਢਣਾ)*

**ਸ੍ਵੈਯਾ:** **ਵਿਪਰੀਤ ਹੀ ਰੀਤ ਸਦਾ ਜੱਗ ਕੀ, ਸਭ ਬੇਦ ਕਤੇਬਨ ਮਹਿੰ ਦਰਸਾਯੋ।**
**ਸਤ ਕੋ ਅਸਤਾ, ਅਸਤਾ ਸਤ ਕੋ, ਨਹਿੰ ਨਰ ਮੂਢਨ ਇਸ ਭੇਦ ਕੋ ਪਾਯੋ।**
**ਵਿਸ਼ੈ ਵਿਸ਼ ਕੋ ਜਾਨਿ ਸੁਧਾ ਭਲ ਹੀ, ਬ੍ਰਹਮਨੰਦ ਸੁਧਾ, ਤਿਸਤੇ ਭ੍ਰਮਾਯੋ।**
**ਬਰਖਾਤਪ ਠੰਢ ਸਮੀਰ ਕੋ ਦਾ, ਲਗਿ ਬੈਨ ਤਪੇ, ਗੁਰੂ ਨਗਰ ਕਢਾਯੋ॥ ੧੮੦॥**

**ਸ਼ਬਦਾਰਥ:** ਵਿਪਰੀਤ - ਉਲਟੀ, ਸੱਤ ਕੋ ਅਸਤਾ - ਸੱਤ ਨੂੰ ਅਸੱਤ, ਸੁਧਾ - ਅੰਮ੍ਰਿਤ, ਬਰਖਾਤਪ - ਵਾਰਸ਼ ਤੇ ਧੁੱਪ, ਸਮੀਰ - ਹਵਾ, ਬੈਨ ਤਪੇ - ਤਪੇ ਦੇ ਗੱਲੀਂ।

**ਵਿਆਖਿਆ:** ਜੱਗ ਦੀ ਰੀਤ ਹਮੇਸ਼ਾ ਉਲਟੀ ਹੀ ਰਹੀ ਹੈ। ਬੇਦਾਂ ਕਤੇਬਾਂ ਵਿੱਚ ਇਹੋ ਗੱਲ ਆਖੀ ਗਈ ਹੈ। ਜੱਗ ਸੱਤ ਨੂੰ ਅਸੱਤ ਅਤੇ ਅਸੱਤ ਨੂੰ ਸੱਤ ਮੰਨਦਾ ਹੈ, ਮੂਰਖਾਂ ਨੇ ਇਸ ਦਾ ਭੇਦ ਨਹੀਂ ਪਾਇਆ। ਵਿਸ਼ੇ ਵਿਕਾਰਾਂ ਦੀ ਜ਼ਹਿਰ ਨੂੰ ਅੰਮ੍ਰਿਤ ਜਾਣਦਾ ਹੈ ਤੇ ਬ੍ਰਹਮਾਨੰਦ ਰੂਪੀ ਅੰਮ੍ਰਿਤ ਤੋਂ ਭ੍ਰਮਿਆ ਹੋਇਆ ਹੈ। ਜੋ ਸ੍ਰੀ ਗੁਰੂ ਅੰਗਦ ਦੇਵ ਜੀ ਵਰਖਾ, ਧੁੱਪ, ਠੰਢ ਤੇ ਹਵਾ ਦੇ ਦਾਤੇ ਹਨ, ਉਨ੍ਹਾਂ ਨੂੰ ਲੋਕਾਂ ਨੇ ਤਪੇ ਦੇ ਕਹਿਣ ਉਤੇ ਖਡੂਰ ਸਾਹਿਬ ਤੋਂ ਬਾਹਰ ਕੱਢ ਦਿੱਤਾ।

## ਗੁਰਸਿੱਖ ਦੀ ਕਰਣੀ *(ਸ੍ਰੀ ਅਮਰਦਾਸ ਜੀ ਨੇ ਤਪੇ ਦੁਆਰਾ ਮੀਂਹ ਪੁਆਉਣਾ)*

**ਸ੍ਵੈਯਾ:** **ਮਨਿ ਪ੍ਰੇਮ ਦੀ ਖੀਂਚ ਪਈ ਜਬਹੀ, ਸ੍ਰੀ ਅਮਰ ਜੀ ਚਲਿ ਖਡੂਰ ਮੇਂ ਆਏ।**
**ਗੁਰੂ ਗਾਥ ਕੋ ਸੁਨਿ ਮਨਿ ਰੋਸ ਜਗੋ, ਜਾਇ ਗ੍ਰਾਮ ਕੇ ਰਾਹਕਨ ਕੋ ਸਮਝਾਏ।**
**'ਜਹਿੰ ਤਪੇ ਕੋ ਅੰਗ ਲਗੈਂ ਧਰ ਪੇ, ਤਹਿੰ ਹੋਇ ਵਰਖਾ ਤੁਮ ਖੇਤਨ ਮਾਏ।**
**ਜਹਿੰ ਖੀਂਚਤ ਤਹਿੰ ਵਰਸਾਤ ਭਈ, ਮੂਆ ਤਪਾ ਔ ਸਿੱਖ ਕੇ ਬਚ ਸਫਲਾਏ॥ ੧੮੧॥**

**ਸ਼ਬਦਾਰਥ:** ਗ੍ਰਾਮ - ਪਿੰਡ, ਰਾਹਕਨ - ਕਿਸਾਨ, ਧਰ ਪੇ - ਧਰਤੀ ਉਤੇ।

**ਵਿਆਖਿਆ:** ਜਦੋਂ ਮਨ ਵਿੱਚ ਪ੍ਰੇਮ ਦੀ ਖਿੱਚ ਬਣੀ ਤਾਂ ਸ੍ਰੀ ਅਮਰਦਾਸ ਜੀ ਆਪਣੇ ਪਿੰਡ ਤੋਂ ਖਡੂਰ ਸਾਹਿਬ ਆਏ। ਜਦੋਂ (ਪਿੰਡ ਦੇ ਲੋਕਾਂ ਤੋਂ) ਸ੍ਰੀ ਗੁਰੂ ਅੰਗਦ ਦੇਵ ਜੀ ਦੇ ਨਗਰੋਂ ਕੱਢਣ ਬਾਰੇ ਪਤਾ ਲੱਗਿਆ ਤਾਂ ਮਨ ਵਿੱਚ ਬੜਾ ਰੋਸ ਪੈਦਾ ਹੋਇਆ ਤੇ ਪਿੰਡ ਦੇ ਕਿਸਾਨਾਂ ਨੂੰ ਜਾ ਕੇ ਸਮਝਾਇਆ ਕਿ ਜਿੱਥੇ-ਜਿੱਥੇ ਧਰਤੀ ਉੱਪਰ ਤਪੇ ਦੇ ਅੰਗ ਛੂਹਣਗੇ ਉੱਥੇ-ਉੱਥੇ ਤੁਹਾਡੇ ਖੇਤਾਂ ਵਿੱਚ ਮੀਂਹ ਪਵੇਗਾ। ਪਿੰਡ ਦੇ ਕਿਸਾਨਾਂ ਨੇ ਜਿੱਥੇ-ਜਿੱਥੇ ਤਪੇ ਨੂੰ ਖਿੱਚਿਆ ਤੇ ਉੱਥੇ-ਉੱਥੇ ਮੀਂਹ ਵਰਸਣ ਲੱਗਾ। ਤਪਾ ਲੋਕਾਂ ਨੇ ਘਸੀਟ ਘਸੀਟ ਕੇ

ਹੀ ਮਾਰ ਦਿੱਤਾ ਤੇ ਸਿੱਖ ਦੇ ਬਚਨ ਸਫਲ ਹੋਏ।

## ਗੁਰਸਿੱਖ ਦੇ ਚਰਨਾਂ ਦੀ ਛੂਹ *(ਸ੍ਰੀ ਅਮਰਦਾਸ ਜੀ ਦੇ ਚਰਨ ਨਾਲ ਹੱਡ ਛੂਹਣਾ)*

**ਸ੍ਵੈਯਾ:** **ਗੁਰੂ ਆਇਸ ਕੋ ਮੰਨਿ ਸ੍ਰੀ ਅਮਰ ਤੁਰੇ, ਸੰਗ ਸਿੱਖ ਲੇ ਗੋਇੰਦਵਾਲ ਕੋ ਧਾਂਏ।**
**ਨਰ ਹਾਡ ਜੁ ਰਸਤੇ ਬੀਚ ਪੜਾ, ਪਦਕੰਜ ਅਚੇਤ ਤਿਸ ਸੰਗ ਛੁਹਾਏ।**
**ਤਿਹ ਕੀ ਪਾਪਾਤਮਾ ਨਰਕਿ ਛੁੱਟੀ, ਸੁਠ ਦੇਵ ਕੁ ਰੂਪ ਲੇ ਬੈਕੁੰਠ ਜਾਏ।**
**ਧਨ ਗੁਰ ਕੇ ਸਿੱਖ ਜਿੰਹ ਸੇਵ ਕਰੀ, ਤਿਨ ਪਦ ਰਜ ਪਾ ਜੀਅ ਮੋਖ ਕੋ ਪਾਏ॥ ੧੯੨॥**

**ਸ਼ਬਦਾਰਥ:** ਹਾਡ – ਹੱਡ, ਪਦਕੰਜ – ਚਰਨ ਧੂੜੀ, ਮੋਖ – ਮੁਕਤੀ।

**ਵਿਆਖਿਆ:** ਸ੍ਰੀ ਗੁਰੂ ਅੰਗਦ ਦੇਵ ਜੀ ਦੀ ਆਗਿਆ ਪਾ ਕੇ ਸ੍ਰੀ ਅਮਰਦਾਸ ਜੀ ਸਿੱਖਾਂ ਨੂੰ ਨਾਲ ਲੈ ਕੇ ਗੋਇੰਦਵਾਲ ਵੱਲ ਚੱਲ ਪਏ। ਰਸਤੇ ਵਿੱਚ ਇੱਕ ਮਨੁੱਖ ਦੀ ਹੱਡੀ ਪਈ ਸੀ ਜੋ ਅਚੇਤੇ ਹੀ ਸ੍ਰੀ ਅਮਰਦਾਸ ਜੀ ਦੇ ਚਰਨ ਨਾਲ ਛੂਹ ਗਈ। ਤਿਸਦੀ ਪਾਪਾਤਮਾ ਨਰਕਾਂ ਵਿੱਚੋਂ ਛੁੱਟ ਗਈ ਤੇ ਸੁੰਦਰ ਦੇਵ ਰੂਪ ਪਾ ਕੇ ਬੈਕੁੰਠ ਚਲੀ ਗਈ। ਧੰਨ ਗੁਰੂ ਦੇ ਸਿੱਖ ਹਨ ਜਿਨ੍ਹਾਂ ਦੀ ਚਰਨ ਧੂੜੀ ਪਾ ਕੇ ਜੀਵ ਮੁਕਤੀ ਦੀ ਪ੍ਰਾਪਤੀ ਕਰਦੇ ਹਨ।

## ਜੀਅ ਦਇਆ *(ਗੁਰੂ ਅੰਗਦ ਦੇਵ ਜੀ ਤੇ ਸੀਂਹਾ ਉੱਪਲ)*

**ਸ੍ਵੈਯਾ:** **ਗੁਰੂ ਬੂਝਨ ਸੀਂਹਾ ਬੋਲ ਕਹੇ, 'ਸੁਤ ਮੁੰਡਨ ਕੀ ਮੈਂ ਮਨ ਮੇਂ ਠਾਨੀ।**
**ਕੁਲ ਬੰਧਪ ਔਰ ਜਠੇਰਨ ਕੀ, ਪ੍ਰਸੰਨਤਾ ਹਿਤ ਸ਼ਤ ਅਜ਼ ਬਲਿ ਜਾਨੀ।'**
**'ਕਿਮ ਪਾਪ ਦਾ ਕਰਜ਼ ਉਤਾਰ ਕਰੂੰ, ਮਨਿ ਸੋਚ, ਜੋ ਹਿੰਸਾ ਤਵ ਮਨਿ ਆਨੀ।**
**ਹਿਤ ਜਾਨਿ, ਤਿਆਗ ਅਜ਼ਨ ਸਿੱਖ ਹੋ,' ਗੁਰ ਕੇ ਬਚੁ ਮਾਨਿ ਸਿੱਖੀ ਸੰਗ ਲਾਨੀ॥ ੧੯੩॥**

**ਸ਼ਬਦਾਰਥ:** ਸੁਤ ਮੁੰਡਨ – ਪੁੱਤਰ ਦਾ ਮੁੰਡਨ, ਜਠੇਰਨ – ਵੱਡ ਵਡੇਰੇ, ਸ਼ਤ ਅਜ਼ – ਸੌ ਬੱਕਰੇ, ਬਲਿ – ਬਲੀ, ਅਜ਼ਨ – ਬੱਕਰੇ।

**ਵਿਆਖਿਆ:** ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪੁੱਛਣ 'ਤੇ ਸੀਂਹੇ ਉੱਪਲ ਨੇ ਕਿਹਾ, ਹੇ ਸਤਿਗੁਰੂ ਜੀ! ਮੈਂ ਆਪਣੇ ਪੁੱਤਰ ਦਾ ਮੁੰਡਨ ਕਰਾਉਣਾ ਸੋਚਿਆ ਹੈ। ਆਪਣੇ ਸਾਕ ਸਬੰਧੀ ਤੇ ਵੱਡ-ਵਡੇਰਿਆਂ ਦੀ ਖੁਸ਼ੀ ਲਈ ਮੈਂ 100 ਬੱਕਰਿਆਂ ਦੀ ਬਲੀ ਦੇਣੀ ਸੋਚੀ ਹੈ। ਸੀਂਹੇ ਦੀ ਗੱਲ ਸੁਣਕੇ ਸ੍ਰੀ ਗੁਰੂ ਅੰਗਦ ਦੇਵ ਜੀ ਸਮਝਾਉਣ ਲੱਗੇ ਕਿ ਤੂੰ ਮਨ ਵਿੱਚ ਸੋਚ, ਕਿ ਤੂੰ ਜੋ ਹਿੰਸਾ ਕਰਨ ਦੀ ਮਨ ਵਿੱਚ ਸੋਚੀ ਹੈ, ਇਸ ਪਾਪ ਦਾ ਕਰਜ਼ਾ ਕਿਵੇਂ ਉਤਾਰੇਂਗਾ। ਇਸ ਲਈ ਆਪਣਾ ਭਲਾ ਜਾਣ ਕੇ ਇਨ੍ਹਾਂ ਬੱਕਰਿਆਂ ਨੂੰ ਛੱਡ ਦੇ ਅਤੇ ਸਿੱਖ ਬਣਕੇ ਸਿੱਖੀ ਕਮਾਓ। ਗੁਰੂ ਜੀ ਦੇ ਬਚਨ ਮੰਨ ਕੇ ਸੀਂਹਾ ਗੁਰੂ ਦਾ ਸਿੱਖ ਬਣਿਆ। ਇਸ ਤਰ੍ਹਾਂ ਗੁਰੂ ਜੀ ਜੀਵ ਹਿੰਸਾ ਦੇ ਵਿਰੁੱਧ ਹਨ।

## ਗੁਰੂ ਬਿਦੇਹੀ ਹੈ *(ਗੁਰੂ ਅੰਗਦ ਦੇਵ ਜੀ ਨੇ ਸਰੀਰ ਅਲੋਪ ਕਰਨਾ)*

**ਸ੍ਵੈਯਾ:** **ਲਖਿ ਅੰਤ ਕੋ ਕਾਲ ਸ੍ਰੀ ਗੁਰ ਕੋ, ਕਿਛੁ ਸਿੱਖਣ ਕੇ ਮਨ ਮੇਂ ਇਵ ਆਈ।**
**ਗੁਰੂ ਨਾਨਕ ਰੂਪ ਜੋ ਪੂਰਨ ਹੈਂ, ਸ੍ਰੀ ਨਾਨਕ ਵਤ ਸਣ ਦੇਹਿ ਸਮਾਈ।**
**ਗੁਰੂ ਅੰਗਦ ਲਖਿ ਸਿੱਖਨ ਮਨ ਕੀ, ਨਿਜ ਆਸਣ ਬਹਿ, ਦੇਹਿ 'ਲੋਪ ਕਰਾਈ।**
**ਗੁਰੂ ਆਤਮ ਹੈ ਨਹਿੰ ਦੇਹਿ ਮਾਨੋਂ, ਇਮ ਸਿੱਖਨ ਮਨਿ ਭ੍ਰਮ ਦੂਰ ਨਸਾਈ॥ ੧੯੪॥**

**ਸ਼ਬਦਾਰਥ:** ਲਖਿ - ਜਾਣਕੇ, ਵਤ - ਵਾਂਗੂ, ਸਣ - ਸਮੇਤ, ਲੋਪ - ਅਲੋਪ, ਸਿੱਖਨ ਮਨਿ ਭ੍ਰਮ - ਸਿੱਖਾਂ ਦੇ ਮਨ ਦੇ ਭਰਮ।

**ਵਿਆਖਿਆ:** ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਰੀਰ ਦਾ ਅੰਤ ਸਮਾਂ ਨੇੜੇ ਜਾਣਕੇ ਕੁੱਝ ਸਿੱਖਾਂ ਦੇ ਮਨ ਵਿੱਚ ਆਇਆ ਕਿ ਜੇਕਰ ਗੁਰੂ ਅੰਗਦ ਦੇਵ ਜੀ ਪੂਰਨ ਤਰ੍ਹਾਂ ਗੁਰੂ ਨਾਨਕ ਦੇਵ ਜੀ ਦਾ ਰੂਪ ਹਨ, ਕੀ ਉਹ ਵੀ ਗੁਰੂ ਨਾਨਕ ਦੇਵ ਵਾਂਗ ਸਣ-ਦੇਹੀ ਸੱਚਖੰਡ ਜਾਣਗੇ। ਗੁਰੂ ਅੰਗਦ ਦੇਵ ਜੀ ਨੇ ਸਿੱਖਾਂ ਦੇ ਮਨ ਦੀ ਜਾਣਕੇ, ਆਪਣੇ ਆਸਣ ਤੇ ਬੈਠੇ, ਆਪਣੀ ਦੇਹੀ ਅਲੋਪ ਕਰ ਲਈ। ਸਿੱਖਾਂ ਦੇ ਮਨ ਦਾ ਭਰਮ ਦੂਰ ਕੀਤਾ ਕਿ ਗੁਰੂ ਆਤਮਾ ਰੂਪ ਹੈ, ਸਰੀਰ ਨਹੀਂ ਹੈ। ਭਾਵ ਗੁਰੂ ਤਾਂ ਬਿਦੇਹੀ ਹੈ।

## ਗੁਰੂ ਅੰਗਦ ਦੇਵ ਜੀ ਨੇ ਬਹੁਤ ਸਿੱਖ ਤਾਰੇ *(ਗੁਰੂ ਅੰਗਦ ਦੇਵ ਜੀ ਦੇ ਮੁਖੀ ਸਿੱਖ)*

**ਸ੍ਵੈਯਾ:** **ਪਾਰੋ ਜੁਲਕਾ, ਮੱਲੂ ਸ਼ਾਹੀ, ਦੀਪਾ, ਬੂਲਾ, ਜੋਧ ਸਦਾਯੋ।**
**ਦੁਰਗਾ ਮਈਆ, ਖਾਨ, ਕਿਦਾਰੀ, ਗੁੱਜਰ ਲਾਲੂ, ਭਾਗ ਜਗਾਯੋ।**
**ਧਿੰਙਾ ਔਰ ਜੀਵੰਦਾ ਜਾਨੋ, ਭਾਗ ਜਗੇ ਗੁਰੁ ਪਦਕੰਜ ਪਾਯੋ।**
**ਕੌਨ ਗਨੈਂ ਇਤਿਆਦਿਕ ਬਹੁ ਸਿੱਖ, ਜੋ ਗੁਰੂ ਅੰਗਦ ਪਾਦ ਤਰਾਯੋ॥ ੧੯੫॥**

**ਸ਼ਬਦਾਰਥ:** ਭਾਈ ਪਾਰੋ ਜੁਲਕਾ ਤੇ ਮੱਲੂ ਸ਼ਾਹੀ ਆਦਿ ਗੁਰੂ ਅੰਗਦ ਜੀ ਦੇ ਸਿੱਖਾਂ ਦੇ ਨਾਮ ਹਨ, ਭਾਗ ਜਗਾਯੋ - ਭਾਗ ਜਾਗੇ, ਪਦਕੰਜ - ਚਰਨ ਕਮਲ, ਪਾਦ - ਚਰਨ।

**ਵਿਆਖਿਆ:** ਭਾਈ ਪਾਰੋ ਜੁਲਕਾ, ਮੱਲੂ ਸ਼ਾਹੀ, ਦੀਪਾ, ਬੂਲਾ, ਜੋਧ, ਦੁਰਗਾ, ਮਈਆ, ਖਾਨ, ਕਿਦਾਰੀ, ਗੁੱਜਰ, ਤੇ ਲਾਲ ਆਦਿ ਸਿੱਖਾਂ ਨੇ ਨਾਮ ਸਦਾ ਕੇ ਆਪਣੇ ਭਾਗ ਜਗਾਏ ਹਨ। ਭਾਈ ਧਿੰਙਾ ਤੇ ਭਾਈ ਜੀਵੰਦਾ ਆਦਿ ਦੇ ਵੀ ਭਾਗ ਜਾਗੇ ਜੋ ਗੁਰੂ ਅੰਗਦ ਦੇਵ ਜੀ ਦੇ ਚਰਨ ਕਮਲਾਂ ਨਾਲ ਜੁੜਕੇ ਸਿੱਖੀ ਪਾਈ। ਕੌਣ ਗਿਣ ਸਕਦਾ ਹੈ, ਇਤਿਆਦਿਕ ਬਹੁਤ ਸਾਰੇ ਗੁਰਸਿੱਖ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੀ ਚਰਨ ਛੋਹ ਦੇ ਕੇ ਪਾਰ ਉਤਾਰ ਦਿੱਤੇ। ਇਹ ਗੁਰੂ ਅੰਗਦ ਦੇਵ ਜੀ ਦੇ ਕੁੱਝ ਮੁੱਖੀ ਸਿੱਖਾਂ ਦੇ ਹੀ ਨਾਮ ਹਨ। ਇਸਦਾ ਭਾਵ ਇਹ ਨਹੀਂ ਕਿ ਹੋਰ ਸਿੱਖ ਨਹੀਂ ਸਨ।

## ਗੁਰ ਸੇਵਾ ਦਾ ਫਲ *(ਗੁਰੂ ਅਮਰਦਾਸ ਜੀ ਨੂੰ ਗੁਰਤਾ-ਗੱਦੀ ਪ੍ਰਾਪਤ)*

**ਸ੍ਵੈਯਾ:** **ਮੰਨ ਆਇਸ ਗੁਰੂ, ਕਰਿ ਸੇਵ ਭਲੀ, ਸਭ ਤਨ ਮਨ ਧਨ ਗੁਰੂ ਭੇਟ ਚੜ੍ਹਾਯੋ।**
**ਬਰਖ ਦੁਆਦਸ ਗਾਗਰ ਢੋਇ, ਬਡ਼ ਸੇਵ ਕਰੀ, ਗੁਰੂ ਲੀਓ ਰੀਝਾਯੋ।**
**ਬਰਖ ਚੌਰਾਸੀ ਅਉਧ ਭਈ, ਤਨ ਬਿਰਧ ਭਇਓ, ਨਹਿੰ ਮਨ ਅਕੁਲਾਯੋ।**
**ਗੁਰ ਸੇਵ ਮਹਾਤਮ ਜਾਨਿ ਭਲੋ, ਸ੍ਰੀ ਅਮਰੂ ਤੇ ਗੁਰੂ ਅਮਰ ਕਰਾਯੋ॥ ੧੯੬॥**

**ਸ਼ਬਦਾਰਥ:** ਆਇਸ - ਆਗਿਆ, ਬਰਖ ਦੁਆਦਸ - 12 ਸਾਲ, ਰੀਝਾਯੋ - ਖੁਸ਼ ਕੀਤਾ, ਅਉਧ - ਉਮਰ, ਅਕੁਲਾਯੋ - ਬਿਚਲਤ।

**ਵਿਆਖਿਆ:** ਸ੍ਰੀ ਅਮਰਦਾਸ ਜੀ ਨੇ ਆਪਣੇ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਆਗਿਆ ਮੰਨ ਕੇ ਅਤੇ ਗੁਰ ਸੇਵਾ ਕਰਕੇ, ਤਨ ਮਨ ਤੇ ਧਨ ਗੁਰੂ ਨੂੰ ਅਰਪਣ ਕਰ ਦਿੱਤਾ। 12 ਸਾਲ ਜਲ ਦੀ ਗਾਗਰ ਢੋਈ ਤੇ ਬੜੀ ਸੇਵਾ ਕੀਤੀ। ਜਿਸ ਦੁਆਰਾ ਸਤਿਗੁਰੂ ਜੀ ਨੂੰ ਪ੍ਰਸੰਨ ਕੀਤਾ। 84 ਸਾਲ ਦੀ ਬ੍ਰਿਧ ਅਵਸਥਾ ਵਿੱਚ ਵੀ ਸੇਵਾ ਕਰਦੇ ਕਦੇ ਮਨ ਬਿਚਲਤ ਨਹੀਂ ਹੋਇਆ। ਹੇ ਭਾਈ! ਗੁਰੂ ਸੇਵਾ ਦਾ ਭਲਾ ਮਹਾਤਮ ਹੈ। ਸੇਵਾ ਕਰਕੇ ਹੀ ਆਪ ਨੇ ਸ੍ਰੀ ਅਮਰਦਾਸ ਜੀ ਤੋਂ ਸ੍ਰੀ ਗੁਰੂ ਅਮਰਦਾਸ ਕਹਾਇਆ ਹੈ। ਭਾਵ ਗੁਰ ਸੇਵਾ ਦੇ ਫਲ ਦਾ ਸਦਕਾ ਹੀ ਆਪ ਗੁਰੂ ਬਣੇ।

## ਦੁਨੀਆਂ ਦੀ ਨਾਸਵਾਨਤਾ (ਸ੍ਰੀ ਗੁਰੂ ਅੰਗਦ ਦੇਵ ਜੀ ਨੇ ਜੋਤੀ ਜੋਤ ਸਮਾਉਣਾ)

**ਸ੍ਵੈਯਾ:** **ਸ੍ਰੀ ਗੁਰੂ ਨਾਨਕ ਪਦ ਸੇਵ ਕਰੀ, ਜਿਂਹ ਤੇ ਗੁਰੂ ਅੰਗਦ ਨਾਮ ਕਹਾਯੋ।
ਕਲਿ ਕੇ ਨਰ ਭਵਸਿੰਧ ਪਾਰ ਪਰੇ, ਜਿਨ ਗੁਰਪਦ ਲਗਿ, ਗੁਰਮਤਿ ਕੋ ਪਾਯੋ।
ਸ੍ਰੀ ਪ੍ਰਭੁ ਕਾ ਨਾਮ ਵਿਥਾਰ ਭਲਾ, ਗੁਰੂ ਅੰਗਦ ਅੰਤ ਖਡੂਰ ਰਹਾਯੋ।
ਸੁਦੀ ਚੌਥ ਚੇਤਰ, ਸ਼ੱਤ ਸੋਲਹ ਨੌਂ, ਸ੍ਰੀ ਗੁਰੂ ਅੰਗਦ ਬੈਕੁੰਠ ਸਿਧਾਯੋ॥ ੧੯੭॥**

**ਸ਼ਬਦਾਰਥ :** ਕਲਿ – ਕਲਯੁੱਗ, ਭਵਸਿੰਧ – ਸੰਸਾਰ ਸਾਗਰ, ਗੁਰਪਦ – ਗੁਰੂ ਚਰਨ।

**ਵਿਆਖਿਆ:** ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਦੀ ਸੇਵਾ ਕਰਕੇ ਸ੍ਰੀ ਗੁਰੂ ਅੰਗਦ ਦੇਵ ਜੀ ਨਾਮ ਕਹਾਇਆ। ਉਹ ਕਲਯੁਗੀ ਜੀਵ ਸੰਸਾਰ ਸਾਗਰ ਤੋਂ ਪਾਰ ਹੋਏ, ਜਿਨ੍ਹਾਂ ਨੇ ਗੁਰੂ ਜੀ ਦੇ ਚਰਨਾਂ ਨਾਲ ਜੁੜ ਕੇ ਗੁਰਮਤਿ ਪ੍ਰਾਪਤ ਕੀਤੀ। ਸ੍ਰੀ ਵਾਹਿਗੁਰੂ ਜੀ ਦਾ ਭਲਾ ਨਾਮ ਵਿਥਾਰ ਕੇ ਅੰਤ ਸਮੇਂ ਗੁਰੂ ਅੰਗਦ ਦੇਵ ਜੀ ਖਡੂਰ ਵਿੱਚ ਰਹੇ। ਚੇਤ ਸੁਦੀ ਚੌਥ ਅਤੇ 1609 ਸੰਮਤ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਸੱਚਖੰਡ ਲਈ ਰਵਾਨਾ ਹੋ ਗਏ।

## ਸਤਿਗੁਰੂ ਦੀ ਬਖਸ਼ਿਸ਼ (ਸਾਵਣ ਮੱਲ ਨੇ ਹਰੀਪੁਰ ਦੇ ਰਾਜੇ ਦਾ ਪੁੱਤਰ ਜੀਵਾਉਣਾ)

**ਸ੍ਵੈਯਾ:** **ਹਿਤ ਕਾਠ ਕੇ ਸ੍ਰੀ ਗੁਰੂ ਅਮਰਦਾਸ, ਨਿਜ ਭ੍ਰਾਤ ਕੋ ਸੁਤ ਹਰੀਪੁਰ ਪਠਾਯੋ।
ਤਹਿੰ ਨ੍ਰਿਪ ਸੁਤ ਕੀ ਮ੍ਰਿਤ ਹੋਤ ਪਿਖੀ, ਪੁਰਿ ਔ ਨ੍ਰਿਪ ਮਹਿਲ ਮੇਂ ਰੁਦਨ ਹੈ ਛਾਯੋ।
ਗੁਰੂ ਕਰ ਕਾ ਧੋਇ ਰੁਮਾਲ ਦੀਆ, ਭਾ ਨ੍ਰਿਪ ਸੁਤ ਜੀਵਤ, ਜਲ ਮੁਖਿ ਪਾਯੋ।
ਤ੍ਰਿਯ ਪਰਜਾ ਯੁਤ ਨ੍ਰਿਪ ਸਿੱਖ ਬਨਾ, ਗੁਰੂ ਬਖਸ਼ਿਸ਼ ਸਾਵਲ ਮਲਿ ਜਸ ਛਾਯੋ॥ ੧੯੮॥**

**ਸ਼ਬਦਾਰਥ:** ਹਿਤ ਕਾਠ ਕੇ – ਲੱਕੜ ਲਈ, ਭ੍ਰਾਤ ਕੋ ਸੁਤ – ਭਤੀਜਾ, ਨ੍ਰਿਪ ਸੁਤ – ਰਾਜ ਕੁਮਾਰ, ਰੁਦਨ – ਰੋਣਾ, ਗੁਰੂ ਕਰ – ਗੁਰੂ ਜੀ ਦਾ ਹੱਥ, ਸੁਤ – ਪੁੱਤਰ।

**ਵਿਆਖਿਆ:** ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣਾ ਭਤੀਜਾ (ਸਾਵਣ ਮੱਲ) ਲੱਕੜੀ ਲਿਆਉਣ ਵਾਸਤੇ ਹਰੀਪੁਰ (ਕਾਂਗੜਾ) ਭੇਜਿਆ। ਉਥੋਂ ਦੇ ਰਾਜੇ ਦੇ ਪੁੱਤਰ ਦੀ ਮੌਤ ਹੋ ਗਈ ਤੇ ਸਾਰੇ ਨਗਰ ਤੇ ਮਹਿਲਾਂ ਵਿੱਚ ਰੋਣਾ ਤੇ ਵਿਰਲਾਪ ਛਾਇਆ ਹੋਇਆ ਸੀ। ਸਾਵਣ ਮੱਲ ਨੇ ਸਤਿਗੁਰੂ ਜੀ ਦੇ ਹੱਥ ਦਾ ਰੁਮਾਲ (ਜੋ ਉਸ ਪਾਸ ਸੀ) ਧੋ ਕੇ ਰਾਜਕੁਮਾਰ ਦੇ ਮੁਖ ਵਿੱਚ ਜਲ ਪਾਇਆ ਜਿਸ ਨਾਲ ਰਾਜਕੁਮਾਰ ਜੀਵਤ ਹੋ ਗਿਆ। ਰਾਜਾ ਆਪਣੀਆਂ ਰਾਣੀਆਂ ਅਤੇ ਪਰਜਾ ਸਮੇਤ ਗੁਰੂ ਦਾ ਸਿੱਖ ਬਣਿਆ। ਇਸ ਤਰ੍ਹਾਂ ਗੁਰੂ ਜੀ ਦੀ ਬਖਸ਼ਿਸ਼ ਨਾਲ ਸਾਵਣ ਮੱਲ ਦਾ ਸਾਰੇ ਜੱਸ ਫੈਲ ਗਿਆ।

## ਗੁਰੂ ਬਚਨ ਅਵੱਗਯਾ ਦਾ ਫਲ (ਹਰੀਪੁਰ ਰਾਜੇ ਦੀ ਰਾਣੀ ਦਾ ਘੁੰਘਟ ਪ੍ਰਸੰਗ)

**ਸ੍ਵੈਯਾ:** **ਸਤਿਗੁਰੂ ਕੀ ਮਹਿਮਾ ਜਾਨਿ ਭਲੀ, ਹਰੀਪੁਰ ਕੋ ਨ੍ਰਿਪ ਹਿਤ ਦਰਸ਼ਨ ਆਯੋ।
ਸਭ ਰਾਣੀ ਔ ਪਟਰਾਣੀ ਜੋ, ਸਰਧਾ ਧਰਿ ਤਿਨਕੋ ਸਾਥ ਲਿਆਯੋ।
'ਬਿਨ ਘੁੰਘਟ ਤ੍ਰਿਯਾ ਦਰਸ ਕਰੈਂ,' ਗੁਰੂ ਅਮਰਦਾਸ ਇਮ ਹੁਕਮ ਅਲਾਯੋ।
ਇੱਕ ਰਾਣੀ ਘੁੰਘਟ ਕਾਢਿ ਲੀਆ, 'ਜਾਹ ਕਮਲੀ' ਬਚ ਸੇ ਕਮਲਿ ਹੋ ਜਾਯੋ॥ ੧੯੯॥**

**ਸ਼ਬਦਾਰਥ:** ਨ੍ਰਿਪ – ਰਾਜਾ, ਕਮਲੀ – ਬਾਵਰੀ, ਝੱਲੀ।

**ਵਿਆਖਿਆ:** ਸ੍ਰੀ ਗੁਰੂ ਅਮਰਦਾਸ ਜੀ ਦੀ ਮਹਿਮਾਂ (ਸਾਵਣ ਮੱਲ ਕੋਲੋਂ) ਸੁਣ ਕੇ ਹਰੀਪੁਰ ਦਾ ਰਾਜਾ ਗੁਰੂ ਜੀ ਦੇ

ਦਰਸ਼ਨਾਂ ਲਈ ਆਇਆ। ਸਭ ਰਾਣੀਆਂ ਤੇ ਪਟਰਾਣੀ ਨੂੰ ਵੀ ਨਾਲ ਲੈ ਕੇ ਸ਼ਰਧਾ ਧਰ ਕੇ ਆਇਆ। ਗੁਰੂ ਅਮਰਦਾਸ ਜੀ ਨੇ ਹੁਕਮ ਕੀਤਾ ਸੀ ਕਿ ਸਭ ਇਸਤ੍ਰੀਆਂ ਬਿਨਾਂ ਘੁੰਘਟ ਹੀ ਸਾਡੇ ਦਰਸ਼ਨ ਕਰਨ। ਪਰੰਤੂ ਇਕ ਰਾਣੀ ਨੇ ਗੁਰੂ ਜੀ ਦੇ ਸਨਮੁਖ ਘੁੰਘਟ ਕੱਢ ਲਿਆ। ਗੁਰੂ ਜੀ ਨੇ ਸੁਭਾਵਿਕ ਹੀ ਬਚਨ ਆਖੇ ਕਿ 'ਜਾਹ ਕਮਲੀ'। ਗੁਰੂ ਬਚਨਾਂ ਨਾਲ ਉਹ ਰਾਣੀ ਝੱਲੀ ਹੋ ਗਈ। ਫਿਰ ਗੁਰੂ ਕਿਰਪਾ ਨਾਲ ਹੀ ਠੀਕ ਹੋਈ ਸੀ। ਗੁਰੂ ਬਚਨਾਂ ਦੀ ਅਵੱਗਯਾ ਕਰਨ ਦਾ ਇਹੋ ਫਲ ਹੁੰਦਾ ਹੈ।

## ਦੀਨ ਦਇਆਲ ਸਤਿਗੁਰੂ *(ਸੱਚਨਿ ਸੱਚ ਪ੍ਰਸੰਗ)*

**ਸ੍ਵੈਯਾ:** **ਅਤਿ ਦੀਨ ਗਰੀਬ ਦੁਖੀ ਨਰ ਜੋ, ਬੁਧਿਹੀਣ ਸਾਧਾਰਨ ਜੋਇ ਕਹਾਵੈ।**
**ਗ੍ਰਹਿ ਸੰਪਤਿ, ਬੰਧਪ ਸੁਤ ਦਾਰਾ, ਬਿਨ ਫਿਰਤ ਗੁਰੂ ਕੀ ਸ਼ਰਨੀ ਆਵੈ।**
**ਕਰੁਣਾਕਰ ਸਤਿਗੁਰੂ ਕਸ਼ਟ ਹਰੇ, ਸਭ ਭੋਗ ਅਰੁ ਮੋਖ ਤਿਹ ਪੱਲੇ ਪਾਵੈ।**
**ਗੁਰੂ ਅਮਰਦਾਸ ਜਿਮ ਸਚਨਿ ਸੱਚ ਕੋ, ਨ੍ਰਿਪ ਰਾਣੀ ਕੇ ਸੰਗ ਵਿਆਹਵੈਂ॥ ੧੯੦॥**

**ਸ਼ਬਦਾਰਥ:** ਜੋਇ - ਜੋ, ਦਾਰਾ - ਇਸਤ੍ਰੀ, ਨ੍ਰਿਪਰਾਨੀ - ਰਾਜੇ ਦੀ ਰਾਣੀ।

**ਵਿਆਖਿਆ:** (ਸੱਚਨਿ ਸੱਚਿ) ਇਕ ਬਹੁਤ ਹੀ ਸਿੱਧਾ ਸਾਧਾ, ਗਰੀਬ, ਦੁਖੀ, ਤੇ ਸਧਾਰਨ ਜਿਹਾ ਵਿਅਕਤੀ ਸੀ। ਜਿਸ ਕੋਲ ਨਾ ਕੋਈ ਚੰਗਾ ਘਰ, ਨਾ ਦੌਲਤ, ਨਾ ਮਿੱਤਰ, ਪੁੱਤਰ ਇਸਤ੍ਰੀ ਆਦਿ ਸਨ। ਉਹ ਫਿਰਦਾ-ਫਿਰਦਾ ਸ੍ਰੀ ਗੁਰੂ ਅਮਰਦਾਸ ਜੀ ਦੀ ਸ਼ਰਨ ਵਿੱਚ ਆ ਗਿਆ। ਸਤਿਗੁਰ ਜੀ ਨੇ ਉਸਦੇ ਦੁੱਖ ਦੂਰ ਕਰਕੇ (ਆਪਣੀ ਸੇਵਾ 'ਚ ਲੰਗਰ ਲਈ ਲੱਕੜਾਂ ਲਿਆਉਣ ਲਈ ਲਗਾ ਦਿੱਤਾ। ਇੱਕ ਦਿਨ ਹਰੀਪੁਰ ਦੀ ਰਾਣੀ ਨੇ ਜੋ ਗੁਰੂ ਬਚਨ ਨਾਲ ਕਮਲੀ ਬਣ ਚੁੱਕੀ ਸੀ, ਉਸਨੂੰ ਜੰਗਲ 'ਚ ਮਿਲ ਕੇ ਬੁਰੀ ਤਰ੍ਹਾਂ ਨੋਚਿਆ, ਡਰਾਇਆ ਤੇ ਉਹ ਬਲਾ ਜਾਣਕੇ ਘੱਟ ਲੱਕੜਾਂ ਲੈ ਕੇ ਵਾਪਸ ਆ ਗਿਆ। ਗੁਰੂ ਜੀ ਨੇ ਉਸਦਾ ਦੁੱਖ ਸੁਣਕੇ ਆਪਣੀ ਖੜਾਂਵ ਦਿੱਤੀ ਤੇ ਕਿਹਾ ਕਿ ਉਸ ਇਸਤ੍ਰੀ ਦੇ ਸਿਰ ਉਤੇ ਮਾਰਨਾ, ਠੀਕ ਹੋ ਜਾਵੇਗੀ ਤੇ ਆਪਣੇ ਨਾਲ ਲਿਆਉਣਾ, ਉਸਨੇ ਉਵੇਂ ਕੀਤਾ) ਗੁਰੂ ਜੀ ਨੇ ਉਸ ਰਾਣੀ ਦਾ ਵਿਆਹ ਸੱਚਨਿ ਸੱਚ ਨਾਲ ਕਰਕੇ ਉਸਨੂੰ ਭੋਗ ਮੋਖ ਸਭ ਬਖਸ਼ ਦਿੱਤੇ। ਤੇ (ਦੂਜੀ ਖੜਾਂਵ ਵੀ ਬਖਸ਼ ਕੇ ਘਰ ਭੇਜ ਦਿੱਤੇ) ਇਵੇਂ ਦੀਨ ਦਇਆਲ ਸਤਿਗੁਰੂ ਜੀ ਹਨ।

## ਨਿਮਰਤਾ ਦੀ ਮੂਰਤਿ *(ਗੁਰੂ ਜੀ ਦੇ ਦਾਤੂ ਨੇ ਲੱਤ ਮਾਰਨੀ)*

**ਸ੍ਵੈਯਾ:** **ਗੁਰੂ ਅਮਰਦਾਸ ਜਬ ਤਖਤ ਬਹੇ, ਬਹੁ ਦੇਸ ਵਿਦੇਸਨਿ ਸੋਭਾ ਹੋਈ।**
**ਪਿਖਿ ਕਰ ਉਰਿ ਦਾਤੂ ਅਤਿ ਰਿਸਿਓ, ਸ੍ਰੀ ਗੁਰ ਕੀ ਉਪਮਾ ਸਹਿ ਨ ਸਕੋਈ।**
**ਜਾਇ ਲਾਤ ਪ੍ਰਹਾਰੀ ਸਤਿਗੁਰੂ ਕੇ, ਮਨ ਮੇਂ ਦਹਿਓ, ਮੰਦ ਬਚਨ ਅਲੋਈ।**
**ਬਪੁ ਨਿਮ੍ਰ, ਗੁਰੂ ਤਿਸ ਚਰਨ ਗਹਾ, ਕਹੈਂ, 'ਪੁਰਖਾ! ਤੁਹਿ ਤਨ ਕਸ਼ਟ ਬਹੁ ਹੋਈ॥' ੧੯੧॥**

**ਸ਼ਬਦਾਰਥ:** ਦਾਤੂ - ਗੁਰੂ ਅੰਗਦ ਦੇਵ ਜੀ ਦਾ ਸਪੁੱਤ੍ਰ, ਅਤਿ ਰਿਸਿਓ - ਬੜਾ ਕ੍ਰੋਧਿਤ ਹੋਇਆ।

**ਵਿਆਖਿਆ:** ਜਦੋਂ ਸ੍ਰੀ ਗੁਰੂ ਅਮਰਦਾਸ ਜੀ ਤਖਤ ਉਤੇ ਬਿਰਾਜੇ ਤੇ ਦੇਸਾਂ ਵਿਦੇਸਾਂ 'ਚ ਗੁਰੂ ਜੀ ਦੀ ਬੜੀ ਸ਼ੋਭਾ ਹੋਈ। ਇਹ ਦੇਖਕੇ ਗੁਰੂ ਅੰਗਦ ਦੇਵ ਜੀ ਦਾ ਸਪੁੱਤਰ (ਦਾਤੂ ਜੀ) ਹਿਰਦੇ 'ਚ ਬੜਾ ਕ੍ਰੋਧਿਤ ਹੋਇਆ। ਜਾ ਕੇ ਮਨ ਸੜੇ ਨੇ ਗੁਰੂ ਜੀ ਦੇ ਲੱਤ ਮਾਰੀ ਤੇ ਮੰਦੇ ਬੋਲ ਬੋਲੇ। ਪਰੰਤੂ ਨਿਮ੍ਰਤਾ ਦੇ ਅਵਤਾਰ, ਸ੍ਰੀ ਗੁਰੂ ਅਮਰਦਾਸ ਜੀ ਉਸਦਾ ਚਰਨ ਫੜਕੇ ਕਹਿਣ ਲੱਗੇ ਕਿ ਪੁਰਖਾ! ਤੇਰੇ ਸਰੀਰ ਨੂੰ ਬੜਾ ਕਸ਼ਟ ਹੋਇਆ ਹੋਵੇਗਾ। (ਕਿਉਂਕਿ ਮੇਰੀਆਂ ਹੱਡੀਆਂ ਬੁੱਢੀਆਂ ਸਖਤ ਹਨ)

## ਪ੍ਰਭੂ ਦਾ ਨਾਮ ਅਸਲੀ ਲਾਲ ਹੈ (ਭਾਈ ਲਾਲੂ ਜੀ)

**ਸ੍ਵੈਯਾ:** ਇੱਕ ਖਾਨ ਸੌਦਾਗਰ ਭੇਟ ਕਰੇ, ਦੋ ਲਾਲ ਅਮੋਲਕ ਆਨਿ ਕੇ ਲਾਲੂ।
ਸਿੱਖ ਲਾਲੂ ਆਇ ਗੁਰ ਚਰਨ ਧਰੇ, ਜਹਿੰ ਸੋਭਤਿ ਅਮਰਦਾਸ ਕ੍ਰਿਪਾਲੂ।
ਗੁਰੂ ਬੀਚ ਬਿਆਸ ਗਿਰਾਇ ਦੀਏ, ਸਿੱਖ ਪੂਛਨ ਤੇ ਬਚ ਭਨਤਿ ਰਸਾਲੂ।
'ਇਹ ਮੋਹ ਮਾਇਆ ਸਭ ਕੂੜ ਜਨਹੁ! ਸੱਚ ਨਾਮ ਅਮੋਲਕ ਲਾਲ ਬਿਸਾਲੂ॥ ੧੯੨॥

**ਸ਼ਬਦਾਰਥ:** ਆਨਿ - ਲਿਆ ਕੇ, ਰਸਾਲੂ - ਰਸਾਂ ਦੇ ਘਰ, ਬਿਸਾਲੂ - ਵੱਡਾ।

**ਵਿਆਖਿਆ:** (ਇੱਕ ਪਠਾਣ ਸੌਦਾਗਰ ਜੋ ਸਮੁੰਦਰੀ ਬੇੜਾ ਬਣਾ ਕੇ ਵਣਜ ਕਰਦਾ ਸੀ।) ਉਸਨੇ ਭਾਈ ਲਾਲੂ (ਜੋ ਡੱਲੇ ਪਿੰਡ ਨਿਵਾਸੀ ਤੇ ਭਾਈ ਪਾਰੋ ਜੁਲਕਾ ਦਾ ਮਿੱਤਰ ਸੀ) ਨੂੰ ਦੋ ਕੀਮਤੀ ਲਾਲ ਭੇਟ ਕੀਤੇ। ਤੇ ਭਾਈ ਲਾਲੂ ਨੇ ਸ੍ਰੀ ਗੋਇੰਦਵਾਲ ਸਾਹਿਬ ਆ ਕੇ ਗੁਰੂ ਅਮਰਦਾਸ ਜੀ ਦੇ ਚਰਨਾਂ ਉੱਪਰ ਭੇਟ ਕੀਤੇ, ਜਿੱਥੇ ਸਤਿਗੁਰੂ ਕ੍ਰਿਪਾਲੂ ਸੋਭ ਰਹੇ ਸਨ। ਗੁਰੂ ਜੀ ਨੇ ਉਹ ਲਾਲ ਭਾਈ ਲਾਲੂ ਤੋਂ ਹੀ ਬਿਆਸ ਨਦੀ ਵਿੱਚ ਗਿਰਵਾ ਦਿੱਤੇ ਤੇ ਸਿੱਖ ਦੇ ਪੁੱਛਣ ਤੇ ਸਤਿਗੁਰੂ ਜੀ ਨੇ ਕਿਹਾ ਕਿ ਹੇ ਭਾਈ! ਇਹ ਮਾਇਆ ਮੋਹ ਸਭ ਝੂਠਾ ਹੈ। ਪ੍ਰਮੇਸ਼ਰ ਦਾ ਨਾਮ ਹੀ ਵੱਡਾ ਅਮੋਲਕ ਲਾਲ ਹੈ।

## ਗੁਰਸਿੱਖੀ ਬਰੀਕ ਹੈ (ਭਾਈ ਮਹੇਸ਼ਾ)

**ਸ੍ਵੈਯਾ:** ਗੁਰੂ ਬਚ ਸੇ ਧਨ ਔ ਅਦਬ ਗਏ, ਨਿਰਧਨ ਔ ਕੰਗਲਾ ਭਯਾ ਮਹੇਸ਼ਾ।
'ਬਨ ਕੇ ਸਿੱਖ ਇਸ ਕਿਆ ਖਾਟ ਲੀਆ?' ਇਵ ਕਹਿ ਹੰਸਤੇ ਸਭ ਲੋਕ ਹਮੇਸ਼ਾ।
ਸਿੱਖ ਸਹੀ ਕਸੌਟੀ ਹਸਮੁੱਖ ਹੋ, ਨਹਿੰ ਮਨ ਕੋ ਸੋਗ ਵਿਆਪਿਓ ਲੇਸਾ।
ਗੁਰੂ ਅਮਰਦਾਸ ਪਿਖਿ ਸਿਦਕ ਤੁੱਠੇ, ਨਵਨਿਧਿ ਅਰੁ ਮੋਖ ਦੇ, ਕਟਹਿ ਕਲੇਸਾ॥ ੧੯੩॥

**ਸ਼ਬਦਾਰਥ:** ਕੰਗਲਾ - ਕੰਗਾਲ, ਲੇਸਾ - ਲੇਸ਼ ਮਾਤਰ, ਪਿਖਿ - ਵੇਖ ਕੇ।

**ਵਿਆਖਿਆ:** ਸੁਲਤਾਨਪੁਰ ਨਿਵਾਸੀ ਭਾਈ ਮਹੇਸ਼ੇ ਦੇ ਗੁਰੂ ਅਮਰਦਾਸ ਦੇ ਬਚਨ ਦੁਆਰਾ ਸਭ ਧਨ ਤੇ ਅਦਬ ਚਲਾ ਗਿਆ। (ਕਿਉਂਕਿ ਸਿੱਖੀ ਦੇਣ ਸਮੇਂ ਗੁਰੂ ਜੀ ਨੇ ਪਰਖਣ ਲਈ ਬਚਨ ਕਹੇ ਸਨ ਕਿ ਤੇਰਾ ਸਭ ਕੁੱਝ ਚਲਾ ਜਾਏਗਾ) ਗਰੀਬ ਤੇ ਕੰਗਾਲ ਬਣ ਗਿਆ। ਲੋਕ ਉਸ ਉਤੇ ਹੱਸ ਕੇ ਵਿਅੰਗ ਕੱਸਣ ਲੱਗੇ ਕਿ ਇਸ ਨੇ ਸਿੱਖ ਬਣਕੇ ਕਿਆ ਖੱਟਿਆ ਹੈ। ਪਰ ਸਿੱਖ ਨੇ ਹਸਮੁਖ ਹੋ ਕੇ ਗੁਰੂ ਦੀ ਕਸਵੱਟੀ ਸਹੀ ਤੇ ਲੇਸ ਮਾਤਰ ਵੀ ਮਨ 'ਚ ਸੋਗ ਨਹੀਂ ਆਉਣ ਦਿੱਤਾ। ਜਦੋਂ ਅਤਿਅੰਤ ਗਰੀਬ ਤੇ ਨਿਰਬਲ ਹੋਇਆ ਫਿਰ ਗੁਰੂ ਜੀ ਦੇ ਦਰਸ਼ਨਾਂ ਨੂੰ ਗਿਆ ਤਾਂ ਉਸਦਾ ਸਿਦਕ ਵੇਖਕੇ ਗੁਰੂ ਅਮਰਦਾਸ ਜੀ ਪ੍ਰਸੰਨ ਹੋਏ। ਉਸਨੂੰ ਨਵਨਿਧਾਂ ਤੇ ਮੋਖਸ਼ ਪਦ ਦੇਕੇ ਕਲੇਸ਼ ਕੱਟ ਦਿੱਤੇ। (ਅਤੇ ਪਹਿਲਾਂ ਨਾਲੋਂ ਦਸ ਗੁਣਾਂ ਧਨ ਪਦਾਰਥ ਹੋਣ ਦਾ ਵਰਦਾਨ ਦਿੱਤਾ)।

## ਗ੍ਰਿਹਸਤ ਮਹਿਮਾ (ਭਾਈ ਜੱਗਾ)

**ਸ੍ਵੈਯਾ:** ਭਾਈ ਜੱਗਾ ਸਿੱਖ ਗੁਰੂ ਅਮਰਦਾਸ, ਢਿਗ ਆਇ ਕਰ ਜੋਰ ਕੇ ਬਿਨੇ ਅਲਾਯੋ।
'ਰਾਹਿ ਮੋਖ ਦਿਖਾਵਹੁ ਸਤਿਗੁਰੂ ਜੀ, ਮਮ ਮਨ ਗ੍ਰਿਹਿ ਤਜਿ ਕੇ ਜੋਗ ਕੋ ਚਾਹਯੋ।'
ਕਰੁਣਾਕਰ ਗਯਾਨ ਕੇ ਬਚਨ ਭਨੇ, 'ਬਸਿ ਗ੍ਰਿਹਿ ਸਮ ਕਮਲ, ਹਰਿ ਕੋ ਜਸ ਗਾਯੋ।
ਨਹਿੰ ਧਰਮ ਗ੍ਰਿਹਸਤ ਸਮਾਨ ਕੋਊ, ਸਭ ਤਪੀ ਮੁਨੀ ਇਸ ਟੇਕ ਰਹਾਯੋ॥ ੧੯੪॥

**ਵਿਆਖਿਆ:** ਭਾਈ ਜੱਗਾ ਜੀ ਜੋ ਗੁਰੂ ਅਮਰਦਾਸ ਜੀ ਦਾ ਸਿੱਖ ਸੀ, ਇੱਕ ਦਿਨ ਗੁਰੂ ਜੀ ਕੋਲ ਆਕੇ ਬੇਨਤੀ ਕਰਨ ਲੱਗਾ ਕਿ ਹੇ ਸਤਿਗੁਰੂ ਜੀ! ਮੈਨੂੰ ਮੁਕਤੀ ਦਾ ਰਸਤਾ ਦੱਸੋ। ਮੇਰਾ ਮਨ ਘਰ-ਬਾਰ ਤਿਆਗ ਕੇ ਜੋਗੀ ਬਣਨ ਨੂੰ ਕਰਦਾ ਹੈ। ਰਹਿਮ ਦੀ ਖਾਣ, ਸਤਿਗੁਰੂ ਜੀ ਨੇ ਗਯਾਨ ਦੇ ਬਚਨ ਕਹੇ ਕਿ ਹੇ ਸਿੱਖਾ! ਆਪਣੇ ਘਰ ਵਿੱਚ ਹੀ ਕਮਲ ਫੁੱਲ ਵਾਂਗ ਨਿਰਲੇਪ ਰਹੋ ਤੇ ਹਰਿ ਜਸ ਕਰੋ। ਕਿਉਂਕਿ ਗ੍ਰਹਿਸਤ ਧਰਮ ਸਮਾਨ ਕੋਈ ਧਰਮ ਨਹੀਂ ਹੈ। ਸਭ ਤਪੱਸਵੀ ਤੇ ਰਿਸ਼ੀ ਮੁਨੀ ਇਸ ਦੇ ਹੀ ਆਸਰੇ ਰਹਿੰਦੇ ਹਨ। ਇਸ ਤਰ੍ਹਾਂ ਗੁਰੂ ਜੀ ਨੇ ਗ੍ਰਹਿਸਤ ਦੀ ਮਹਿਮਾਂ ਆਖੀ।

## ਗੁਰਸਿੱਖਾਂ ਦੀ ਸੇਵਾ ਦਾ ਉਪਦੇਸ਼ *(ਸਿੱਖਾਂ ਦੀ ਬੇਨਤੀ)*

**ਸ੍ਵੈਯਾ:** **ਖਾਨੁ ਛੁਰਾ ਉਗਰੂ ਔ ਪੂਰੋ, ਸ੍ਰੀ ਗੁਰੂ ਅਮਰਦਾਸ ਢਿਗ ਆਯੋ।**
**ਗੁਰੂ ਬੰਦਨ ਕਰਿਕੇ ਪੂਛਤ ਭੇ, 'ਕਿਮ ਕਲਿ ਕੇ ਭੀਤਰ ਮੋਖ ਕੋ ਪਾਯੋ?'**
**ਗੁਰੂ ਬਚਨ ਭਨੈਂ, 'ਸਿੱਖ ਸੇਵ ਕਰੋ, ਪਿਖਿ ਨਗਨ ਛੁਧਾ ਪਟ ਭੋਜ ਕਰਾਯੋ।**
**ਯੱਗ ਕੋਟਿਨ ਸਮ ਸਿੱਖ ਸੇਵ ਜਨਹੁ, ਇਹੁ ਲੋਕ ਸੁਖੀ ਅਰੁ ਮੋਖ ਕੋ ਪਾਯੋ'॥ ੧੯੫॥**

**ਸ਼ਬਦਾਰਥ:** ਢਿਗ - ਕੋਲ, ਕਲਿ ਕੇ ਭੀਤਰ - ਕਲਯੁਗ ਵਿੱਚ, ਨਗਨ - ਨੰਗਾ, ਛੁਧਾ - ਭੁੱਖਾ, ਪਟ - ਕੱਪੜਾ, ਭੋਜ - ਭੋਜਨ।

**ਵਿਆਖਿਆ:** ਇਕ ਦਿਨ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਬਾਰ ਵਿੱਚ ਖਾਨੁ ਛੁਰਾ, ਉਗਰੂ ਤੇ ਭਾਈ ਪੂਰੋ ਜੀ ਸਿੱਖ ਆਏ। ਗੁਰੂ ਜੀ ਨੂੰ ਨਮਸ਼ਕਾਰ ਕਰਕੇ ਪੁੱਛਣ ਲੱਗੇ ਕਿ (ਸਤਿਗੁਰੂ ਜੀ!) ਇਸ ਕਲਿਯੁਗ ਵਿੱਚ ਮੁਕਤੀ ਕਿਵੇਂ ਮਿਲ ਸਕਦੀ ਹੈ? ਸਤਿਗੁਰੂ ਜੀ ਨੇ ਉੱਤਰ ਵਿੱਚ ਕਿਹਾ ਕਿ ਗੁਰਸਿੱਖਾਂ ਦੀ ਸੇਵਾ ਕਰੋ। ਨੰਗਾ ਜਾਂ ਭੁੱਖਾ ਦੇਖਕੇ ਉਸਨੂੰ ਭੋਜਨ ਤੇ ਕੱਪੜਾ ਦਿਓ। ਕਰੋੜਾਂ ਜੱਗਾਂ ਸਮਾਨ ਇੱਕ ਸਿੱਖ ਦੀ ਸੇਵਾ ਸਮਝੋ। ਸਿੱਖਾਂ ਦੀ ਸੇਵਾ ਕਰਕੇ ਇਸ ਲੋਕ ਵਿੱਚ ਵੀ ਸੁਖੀ ਹੋਵੋਗੇ ਤੇ ਪਰਲੋਕ ਵਿੱਚ ਮੁਕਤੀ ਦੀ ਪ੍ਰਾਪਤੀ ਹੋਵੇਗੀ। ਇਸ ਤਰ੍ਹਾਂ ਸਿੱਖਾਂ ਦੀ ਸੇਵਾ ਦਾ ਉਪਦੇਸ਼ ਗੁਰੂ ਜੀ ਨੇ ਦਿੱਤਾ।

## ਗੁਰੂ ਅਵੱਗਯਾ ਦਾ ਫਲ *(ਬੀਰਬਲ ਪ੍ਰਸੰਗ)*

**ਸ੍ਵੈਯਾ:** **ਨਿਜ ਸ਼ਾਹੁ ਕੀ ਬਿਰਬਲ ਆਇਸ ਮੰਨੀ, ਲੈ ਚਮੂੰ ਬਡੀ ਪਸ਼ਚਮ ਦਿਸਿ ਆਯੋ।**
**ਸਭ ਖੱਤ੍ਰੀਂ ਤੇ ਕਰ ਲੇਨ ਲੱਗਾ, ਇਮ ਗੁਰਪੁਰਿ ਮੇਂ ਆਇ ਹੁਕਮ ਸੁਨਾਯੋ।**
**ਗੁਰੂ ਆਗਯਾ ਤੇ ਸਿੱਖ ਦੇਤ ਨਹੀਂ, 'ਆਇ ਗੁਰੁ ਮਾਰੂੰ' ਇਮ ਭਾਖਿ ਸਿਧਾਯੋ।**
**ਗਿਰਿ ਜਾਇ ਲੜਾ, ਗਿਰਿ ਬਰਫਿ ਮਰਾ, ਇਮ ਗੁਰੁ ਅਵੱਗਯਾ ਕਾ ਫਲ ਪਾਯੋ॥ ੧੯੬॥**

**ਸ਼ਬਦਾਰਥ:** ਨਿਜ ਸ਼ਾਹੁ ਕੀ - ਅਪੁਨੇ ਬਾਦਸ਼ਾਹ (ਅਕਬਰ ਦੀ), ਬਿਰਬਲ - ਬੀਰਬਲ, ਆਇਸ - ਆਗਿਆ, ਚਮੂੰ - ਸੈਨਾ, ਕਰ ਲੇਨ ਲਗਾ - ਟੈਕਸ ਲੈਣ ਲੱਗਾ, ਗੁਰ ਪੁਰਿ - ਸ੍ਰੀ ਗੋਇੰਦਵਾਲ ਸਾਹਿਬ।

**ਵਿਆਖਿਆ:** ਆਪਣੇ ਬਾਦਸ਼ਾਹ (ਅਕਬਰ) ਦੀ ਆਗਿਆ ਮੰਨ ਕੇ ਬੀਰਬਲ ਵੱਡੀ ਸੈਨਾ ਲੈ ਕੇ ਪੱਛਮ ਵੱਲ ਆਇਆ ਤੇ ਸਾਰੇ ਖੱਤ੍ਰੀਆਂ ਤੋਂ ਟੈਕਸ ਵਸੂਲਣ ਲੱਗਾ। ਇਹੋ ਹੁਕਮ ਉਸਨੇ ਸ੍ਰੀ ਗੋਇੰਦਵਾਲ ਸਾਹਿਬ ਆਕੇ ਸੁਣਾਇਆ। ਗੁਰੂ ਜੀ ਦੀ ਆਗਿਆ ਅਨੁਸਾਰ ਸਿੱਖ ਉਸਨੂੰ ਟੈਕਸ ਨਹੀਂ ਦਿੰਦੇ। ਉਸਨੇ ਹੰਕਾਰ ਵਿੱਚ ਆਕੇ ਕਿਹਾ ਕਿ ਮੈਂ ਵਾਪਸ ਆਕੇ ਗੁਰੂ ਨੂੰ ਹੀ ਮਾਰਾਂਗਾ। ਇਹ ਕਹਿ ਕੇ ਪਹਾੜ ਵੱਲ ਚਲਾ ਗਿਆ ਤੇ ਜਾਕੇ ਦੁਸ਼ਮਣਾਂ ਨਾਲ ਲੜਿਆ। ਬਰਫ ਵਿੱਚ ਡਿਗ ਕੇ ਮਰ ਗਿਆ। ਇਵੇਂ ਉਸਨੇ ਗੁਰੂ ਅਵੱਗਯਾ ਦਾ ਫਲ ਪਾ ਲਿਆ।

## ਦਿਆਲੂ ਸਤਿਗੁਰੂ

*(ਤੇਈਆ ਤਾਪ)*

**ਸ੍ਵੈਯਾ:** **ਨਿਸ ਏਕ ਮੇਂ ਸ੍ਰੀ ਗੁਰੂ ਅਮਰਦਾਸ, ਨਿੱਜ ਕੀ ਸਿਹਜਾ ਪਰ ਥੇ ਸੁਪਤਾਇ।**
**ਬ੍ਰਿਧ ਨਾਰਿ ਕੇ ਵੈਨ ਸ੍ਰੋਨ ਸੁਨੈਂ, ਉਠਿ ਬੱਲੂ ਸੇ ਪੂਛਤਿ ਵਾਰਤਾਇ।**
**'ਏਕ ਮਾਂ ਕੋ ਏਕਲ ਸੁਤ ਮਰਿਓ, ਸੰਗ ਤੇਈਏ,' ਬੱਲੂ ਕਹਾ ਸੁਨਾਇ।**
**ਗੁਰੂ ਜੀਵਤ ਕਰ ਤਿਸਿ ਮ੍ਰਿਤਕ ਕੋ, ਬਚੁ ਬੰਧਨ ਮੇਂ ਲੀਆ ਤਾਪ ਬੰਧਾਇ॥ ੧੯੭॥**

**ਸ਼ਬਦਾਰਥ:** ਨਿਸ - ਰਾਤ, ਬ੍ਰਿਧ ਨਾਰਿ - ਬੁੱਢੀ ਔਰਤ, ਵੈਨ - ਰੋਣ ਦੇ ਬੋਲ, ਬਚ ਬੰਧਨ - ਬਚਨ ਦੇ ਬੰਧਨ।

**ਵਿਆਖਿਆ:** ਇਕ ਰਾਤ ਸ੍ਰੀ ਗੁਰੂ ਅਮਰਦਾਸ ਜੀ ਆਪਣੀ ਸਿਹਜਾ ਪਰ ਵਿਰਾਜ ਰਹੇ ਸਨ। ਉਸ ਸਮੇਂ ਇਕ ਬਿਰਧ ਔਰਤ ਦੇ ਰੋਣ ਦੀ ਅਵਾਜ਼ ਕੰਨਾਂ 'ਚ ਪਈ। ਗੁਰੂ ਜੀ ਉੱਠ ਕੇ, ਸੇਵਕ ਭਾਈ ਬੱਲੂ ਨੂੰ ਵਾਰਤਾ ਬਾਰੇ ਪੁੱਛਣ ਲੱਗੇ। ਭਾਈ ਬੱਲੂ ਨੇ ਕਿਹਾ ਕਿ ਹੇ ਸਤਿਗੁਰੂ ਜੀ! ਇੱਕ ਬੁੱਢੀ ਮਾਂ ਦਾ ਇਕਲੌਤਾ ਪੁੱਤਰ ਤੇਈਏ ਤਾਪ ਨਾਲ ਮਰ ਗਿਆ ਹੈ। (ਉਹ ਵਿਧਵਾ ਔਰਤ ਇਸ ਲਈ ਰੋ ਰਹੀ ਹੈ) ਸਤਿਗੁਰੂ ਜੀ ਨੇ ਕਿਹਾ ਉਸ ਔਰਤ ਨੂੰ ਆਖੋ ਕਿ ਵਿਰਲਾਪ ਨਾ ਕਰੇ, ਸੁਬ੍ਹਾ ਉਸਦਾ ਪੁੱਤਰ ਜ਼ਿੰਦਾ ਹੋ ਜਾਵੇਗਾ। (ਭਾਈ ਬੱਲੂ ਨੇ ਉਵੇਂ ਉਸਨੂੰ ਸਮਝਾਇਆ।) ਗੁਰੂ ਜੀ ਨੇ ਮ੍ਰਿਤਕ ਨੂੰ ਜ਼ਿੰਦਾ ਕੀਤਾ। ਤੇ ਤੇਈਏ ਤਾਪ ਨੂੰ ਬਚਨ ਦੇ ਬੰਧਨਾਂ ਵਿੱਚ ਬੰਨ੍ਹ ਲਿਆ।

## ਸ੍ਰੀ ਗੁਰੂ ਰਾਮਦਾਸ ਜੀ ਦਾ ਅਵਤਾਰ

*(ਅਵਤਾਰ ਪ੍ਰਸੰਗ)*

**ਸ੍ਵੈਯਾ:** **ਮ੍ਰਿਦ ਸੀਤ ਸੁਗੰਧਿਤ ਪੌਨ ਚਲੇ, ਛਿਤ ਗੈਨ ਸੁਹੈਂ ਬਨਿ ਫੂਲ ਫਲਾਯੋ।**
**ਵਦੀ ਕਾਤਕ ਮਾਸ ਕੀ ਦੂਜ ਭਈ, ਸੱਤ ਪੰਦਰਹ ਇੱਕ ਨੱਬੇ ਦਿਨ ਆਯੋ।**
**ਮਾਇ ਦਯਾ ਕੌਰ ਹਰਦਾਸ ਪਿਤਾ, ਸੋਢਿ ਵੰਸ ਲਹੌਰ ਚੁਨਾ ਮੰਡੀ ਮਾਹਯੋ।**
**ਤਿਨ ਧਾਮ ਹੋਇ ਸੁਤ ਅਵਤਾਰ ਧਰਾ, ਗੁਰੂ ਪਦ ਪਾਇ ਰਾਮਦਾਸ ਕਹਲਾਯੋ॥ ੧੯੮॥**

**ਸ਼ਬਦਾਰਥ:** ਛਿਤ - ਧਰਤੀ, ਗੈਨ - ਅਕਾਸ਼, ਸੁਹੈ - ਸੋਭਦੇ ਹਨ, ਧਾਮ - ਘਰ, ਸੁਤ - ਪੁੱਤਰ।

**ਵਿਆਖਿਆ:** ਠੰਢੀ ਤੇ ਮਿੱਠੀ, ਸੁਗੰਧੀਆਂ ਵਾਲੀ ਹਵਾ ਚੱਲ ਰਹੀ ਸੀ। ਧਰਤੀ ਤੇ ਆਕਾਸ਼ ਸੋਭ ਰਹੇ ਸਨ। ਜੰਗਲਾਂ ਵਿੱਚ ਫਲ ਫੁੱਲ ਸੋਭਦੇ ਸਨ। ਕੱਤਕ ਵਦੀ ਦੂਜ ਤੇ 1591 ਸੰਮਤ ਦਾ ਦਿਨ ਆਯਾ। ਮਾਤਾ ਦਯਾ ਕੌਰ ਜੀ ਤੇ ਪਿਤਾ ਹਰਦਾਸ ਮੱਲ ਜੀ ਦੇ ਗ੍ਰਹਿ ਵਿਖੇ, ਸੋਢੀ ਖਾਨਦਾਨ ਤੇ ਲਾਹੌਰ ਚੂੰਨਾ ਮੰਡੀ ਵਿੱਚ ਸ੍ਰੀ ਗੁਰੂ ਰਾਮਦਾਸ ਜੀ ਨੇ ਅਵਤਾਰ ਧਾਰਿਆ। ਗੁਰੂ ਪਦ ਦੀ ਪ੍ਰਾਪਤੀ ਕਰਕੇ ਆਪ ਜੀ ਨੇ ਸ੍ਰੀ ਗੁਰੂ ਰਾਮਦਾਸ ਕਹਾਇਆ।

## ਸੰਸਾਰਿਕ ਕਾਰ

*ਸ੍ਰੀ ਰਾਮਦਾਸ (ਭਾਈ ਜੇਠਾ ਜੀ)*

**ਸ੍ਵੈਯਾ:** **ਲਘੂ ਬਯ ਪਿਤ ਮਾਤ ਉਠੇ ਸਿਰ ਸੇ, ਨਿਜ ਨਾਨਕੇ ਧਾਮ ਆ ਕਾਲ ਲੰਘਾਯੋ।**
**ਸ਼ਿਸ਼ੂ ਖੇਲ ਔ ਖੁਸ਼ੀਆਂ ਜਾਤ ਭਏ, ਨਿਜਿ ਜੀਵਕਾ ਕਾ ਸਿਰਿ ਭਾਰ ਉਠਾਯੋ।**
**ਸਿਰਿ ਛਾਬਾ ਧਰਿ, ਗਾਉਂ ਬੀਚ ਫਿਰੈਂ, ਵੇਚ ਘੁੰਘਣੀਆਂ ਨਰ ਕਰਮ ਕਮਾਯੋ।**
**ਨਹਿੰ ਜਾਨਤ ਕੋ, ਸਿਰਿ ਛਤ੍ਰ ਫਿਰੂ, ਹਰਿ ਬਾਲਕ ਰੂਪ ਹੋ ਚੋਜ ਕਮਾਯੋ॥ ੧੯੯॥**

**ਸ਼ਬਦਾਰਥ:** ਲਘੂ ਬਯ - ਛੋਟੀ ਉਮਰ, ਸ਼ਿਸ਼ੂ ਖੇਲ - ਬੱਚਿਆਂ ਦੇ ਖੇਲ, ਜੀਵਕਾ - ਰੋਜ਼ੀ ਰੋਟੀ।

**ਵਿਆਖਿਆ:** ਸ੍ਰੀ ਗੁਰੂ ਰਾਮਦਾਸ ਜੀ ਦੇ ਛੋਟੀ ਉਮਰੇ ਹੀ ਮਾਤਾ ਪਿਤਾ ਦਾ ਸਾਇਆ ਸਿਰ ਤੋਂ ਉਠ ਗਿਆ ਤੇ

ਆਪਣੇ ਨਾਨਕੇ ਪਿੰਡ (ਬਾਸਰਕੇ) ਆ ਕੇ ਸਮਾਂ ਲੰਘਾਇਆ। ਬੱਚਿਆਂ ਵਾਲੀਆਂ ਖੇਡਾਂ ਤੇ ਖੁਸ਼ੀਆਂ ਜਾਂਦੀਆਂ ਰਹੀਆਂ ਤੇ ਆਪਣੀ ਰੋਜ਼ੀ ਰੋਟੀ ਦਾ ਭਾਰ ਸਿਰ ਉਤੇ ਚੁੱਕ ਲਿਆ। ਆਪਣੇ ਸੀਸ ਉਤੇ ਛਾਬਾ ਰੱਖ ਕੇ ਪਿੰਡ ਵਿੱਚ ਫਿਰਦੇ ਹਨ ਤੇ ਛੋਲਿਆਂ ਦੀਆਂ ਘੁੰਘਣੀਆਂ ਵੇਚ ਕੇ ਮਨੁੱਖੀ ਕਰਮ ਕਰਦੇ ਹਨ। ਉਸ ਸਮੇਂ ਕੋਈ ਨਹੀਂ ਜਾਣਦਾ ਕਿ ਇੱਕ ਦਿਨ ਇਨ੍ਹਾਂ ਦੇ ਸਿਰ ਉਤੇ ਗੁਰਿਆਈ ਦਾ ਛੱਤ੍ਰ ਫਿਰੇਗਾ। ਪ੍ਰਭੂ ਜੀ ਆਪ ਬਾਲਕ ਰੂਪ (ਭਾਈ ਜੇਠਾ ਜੀ) ਹੋ ਕੇ ਇਵੇਂ ਚੋਜ ਕਰ ਰਹੇ ਸਨ।

## ਗੁਰੂ ਮਿਲਾਪ *(ਗੁਰੂ ਅਮਰਦਾਸ ਜੀ ਨਾਲ ਰਾਮਦਾਸ ਜੀ ਦਾ ਮਿਲਾਪ)*

**ਸ੍ਵੈਯਾ:** **ਗੁਰੂ ਅਮਰਦਾਸ ਕੋ ਗ੍ਰਾਮ ਜੋਇ, ਤਹਿੰ ਰਾਮਦਾਸ ਕੇ ਨਾਨਕੇ ਭਏ ਹੈਂ।**
**ਗੁਰੂ ਸਿੱਖ ਕੇ ਰਿਸਤੇ ਸੇ ਪਹਿਲੇ, ਜੁਗ ਦੁਨੀਆਂ ਰੀਤ ਕੇ ਹੇਤ ਮਿਲਏ ਹੈਂ।**
**ਸੁਤ ਤਾਤ ਸਮਾਨ ਪਿਆਰ ਬਨਾ, ਸ੍ਰੀ ਗੁਰ ਨੇ ਗੋਇੰਦਵਾਲ ਬੁਲਏ ਹੈਂ।**
**ਪਾਇ ਕਾਲ ਗੁਰੂ ਸਿੱਖ ਹੋਤ ਭਏ, ਇਮ ਮਿਲਣ ਕੇ ਹੇਤ ਬਹਾਨੇ ਭਏ ਹੈਂ॥ ੨੦੦॥**

**ਸ਼ਬਦਾਰਥ:** ਗ੍ਰਾਮ - ਪਿੰਡ, ਸੁਤ ਤਾਤ ਸਮਾਨ - ਪਿਓ-ਪੁੱਤਰ ਸਮਾਨ, ਜੁਗ - ਦੋਵੇਂ।

**ਵਿਆਖਿਆ:** ਸ੍ਰੀ ਗੁਰੂ ਅਮਰਦਾਸ ਜੀ ਦਾ ਜੋ ਪਿੰਡ (ਬਾਸਰਕੇ) ਹੈ ਉਸੇ ਪਿੰਡ ਵਿੱਚ ਸ੍ਰੀ ਗੁਰੂ ਰਾਮਦਾਸ ਜੀ ਦੇ ਨਾਨਕੇ ਸਨ। ਗੁਰੂ ਤੇ ਸਿੱਖ ਦੇ ਰਿਸ਼ਤੇ 'ਚ ਬੱਝਣ ਤੋਂ ਪਹਿਲਾਂ ਦੋਵੇਂ ਦੁਨੀਆਂ ਦੀ ਰੀਤ ਵਾਂਗ ਮਿਲੇ ਸਨ। (ਜਦੋਂ ਅਨਾਥ ਰੂਪ 'ਚ ਸ੍ਰੀ ਰਾਮਦਾਸ ਜੀ ਬਾਸਰਕੇ ਨਾਨਕੇ ਆਏ) ਪਿਓ-ਪੁੱਤਰ ਸਮਾਨ ਪਿਆਰ ਬਣ ਗਿਆ ਦੋਹਾਂ ਵਿਚਕਾਰ। ਫਿਰ ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰੂ ਬਣਨ ਪਿਛੋਂ ਆਪ ਨੂੰ ਵੀ ਗੋਇੰਦਵਾਲ ਸਾਹਿਬ ਬੁਲਾ ਲਿਆ ਤੇ ਸਮਾਂ ਪਾ ਕੇ ਇਸ ਤਰ੍ਹਾਂ ਗੁਰੂ ਤੇ ਸਿੱਖ ਬਣ ਗਏ। ਇਹ ਸਾਰੇ ਮਿਲਣ ਦੇ ਬਹਾਨੇ ਹੀ ਬਣੇ ਸਨ।

## ਸਤਿਗੁਰੂ ਦੀ ਬਖਸ਼ਿਸ਼ *(ਸ੍ਰੀ ਰਾਮਦਾਸ ਜੀ ਨੇ ਅਕਬਰ ਦੇ ਦਰਬਾਰ ਲਾਹੌਰ ਜਾਣਾ)*

**ਸ੍ਵੈਯਾ:** **ਭਾਈ ਪਾਰੋ ਕੀ ਸੁਨਿਕੇ ਬਿਨਤੀ, ਗੁਰੂ ਮੇਲਾ ਦਿਵਸ ਵਸੋਏ ਕਰਾਯਾ।**
**'ਬਹੁ ਸੰਗਤ ਭੀਰ ਭਈ ਪੁਰਿ ਮੇਂ, ਪਿਖਿ ਕੇ ਦਿਜ ਖੱਤ੍ਰੀਨ ਵੈਰ ਵਧਾਯਾ।**
**ਜਾਇ ਅਕਬਰ ਢਿਗ ਫਰਿਆਦ ਕਰੀ, ਤਿਸਿ ਹੁਕਮ ਸੇ, ਗੁਰੂ ਰਾਮਦਾਸ ਪਠਾਯਾ।**
**ਪਿਖਿ ਦਾਹਿਨੀ ਭੁਜ ਬਡ ਇਲਮ ਭਯਾ, ਲਈ ਜੀਤ ਸਭਾ, ਗੁਰ ਕਾ ਜਸ ਛਾਯਾ॥ ੨੦੧॥**

**ਸ਼ਬਦਾਰਥ:** ਵਸੋਏ - ਵਿਸਾਖੀ, ਪੁਰਿ ਮੇਂ - ਸ੍ਰੀ ਗੋਇੰਦਵਾਲ ਸਾਹਿਬ ਵਿਖੇ, ਦਿਜ - ਬ੍ਰਾਹਮਣ, ਪਠਾਯਾ - ਭੇਜਿਆ, ਦਾਹਿਨੀ ਭੁਜ - ਸੱਜੀ ਬਾਂਹ, ਇਲਮ - ਗਿਆਨ।

**ਵਿਆਖਿਆ:** ਡੱਲਾ ਨਿਵਾਸੀ ਭਾਈ ਪਾਰੋ ਜੀ ਦੀ ਬੇਨਤੀ ਸੁਣਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਵਿਸਾਖੀ ਉਤੇ ਜੋੜ ਮੇਲਾ ਕਰਾਇਆ। ਸ੍ਰੀ ਗੋਇੰਦਵਾਲ ਸਾਹਿਬ 'ਚ ਸੰਗਤਾਂ ਦੀ ਵੱਡੀ ਭੀੜ ਹੋ ਗਈ। ਗੁਰੂ ਜਸ ਦੇਖਕੇ ਬ੍ਰਾਹਮਣ ਖੱਤ੍ਰੀਆਂ ਨੇ ਅਕਾਰਨ ਹੀ ਵੈਰ ਵਧਾ ਲਿਆ। ਉਨ੍ਹਾਂ ਜਾ ਕੇ ਝੂਠੀਆਂ ਸੱਚੀਆਂ ਲਾ ਕੇ ਅਕਬਰ ਕੋਲ ਫਰਿਆਦ ਕੀਤੀ। (ਅਕਬਰ ਨੇ ਗੁਰੂ ਜੀ ਨੂੰ ਸ਼ਾਹੀ ਦਰਬਾਰ 'ਚ ਪੇਸ਼ ਹੋਣ ਦਾ ਹੁਕਮ ਕੀਤਾ) ਉਸਦੇ ਹੁਕਮ ਅਨੁਸਾਰ, ਗੁਰੂ ਅਮਰਦਾਸ ਜੀ ਨੇ ਬਖਸ਼ਿਸ਼ ਕਰਕੇ ਸ੍ਰੀ ਰਾਮਦਾਸ ਜੀ ਨੂੰ ਲਾਹੌਰ ਭੇਜਿਆ। (ਗੁਰੂ ਬਚਨ ਅਨੁਸਾਰ) ਸ੍ਰੀ ਰਾਮਦਾਸ ਜੀ ਨੇ ਆਪਣੀ ਸੱਜੀ ਬਾਂਹ ਵੱਲ ਵੇਖ ਕੇ ਬਾਦਸ਼ਾਹ ਦੇ ਸਾਰੇ ਸੁਆਲਾਂ ਦੇ ਜਵਾਬ ਦੇ ਕੇ ਸਭਾ ਜਿੱਤ ਲਈ ਤੇ ਗੁਰੂ ਜੀ ਦਾ ਜੱਸ ਛਾ ਗਿਆ।

## ਅੰਤਰਜਾਮੀ ਸਤਿਗੁਰੂ ਜਾਂ ਪਿਆਰ ਭੇਟਾ

*(ਸ੍ਰੀ ਰਾਮਦਾਸ ਜੀ ਨੇ ਗੁਰੂ ਜੀ ਨੂੰ ਬਸਤ੍ਰ ਭੇਟ ਕਰਨੇ)*

**ਸ੍ਵੈਯਾ:** **ਗੁਰੂ ਆਇਸ ਕੋ ਮਾਨਿ ਲਹੌਰ ਗਏ, ਜਾਇ ਸਭਾ ਜਿੱਤੀ ਰਾਮਦਾਸ ਸੁਜਾਨਾ।**
**ਮੁੜਿ ਪੁਰਿ ਕੋ, ਬੀਚ ਬਜ਼ਾਰ ਆਏ, ਜਹਿਂ ਵਿਕਤ ਭਏ ਸੁਠ ਬਸਤ੍ਰ ਨਾਨਾ।**
**ਲਉਂ ਸਤਿਗੁਰੂ ਲੀਏ ਬੀਚਾਰ ਕਰੀ, ਕਰ ਦਾਮ ਨਹੀਂ, ਮਨਿ ਸੋਚ ਮਹਾਨਾ।**
**ਮਨੋਮਈ ਖਰੀਦ ਕੇ ਭੇਟ ਕੀਏ, ਦੂਈ ਤਰਫ ਕਰੈਂ ਗੁਰੂ ਅੰਗ ਹਿਲਾਨਾ॥ ੨੦੨॥**

**ਸ਼ਬਦਾਰਥ:** ਆਇਸ – ਆਗਿਆ, ਪੁਰਿ – ਸ੍ਰੀ ਗੋਇੰਦਵਾਲ ਸਾਹਿਬ, ਸੁਠ – ਸੁੰਦਰ, ਕਰ ਦਾਮ ਨਹੀਂ – ਹੱਥ ਵਿੱਚ ਪੈਸਾ ਨਹੀਂ।

**ਵਿਆਖਿਆ:** ਸ੍ਰੀ ਰਾਮਦਾਸ ਜੀ, ਗੁਰੂ ਅਮਰਦਾਸ ਜੀ ਦੀ ਆਗਿਆ ਮੰਨ ਕੇ (ਅਕਬਰ ਦੇ ਬੁਲਾਵੇ ਤੇ) ਲਾਹੌਰ ਗਏ। ਜਾਕੇ ਗੁਰੂ ਬਖਸ਼ਿਸ਼ ਦਾ ਸਦਕਾ ਸਭਾ ਜਿੱਤ ਲਈ। ਜਦੋਂ ਵਾਪਸ ਸ੍ਰੀ ਗੋਇੰਦਵਾਲ ਸਾਹਿਬ ਨੂੰ ਆਉਣ ਲੱਗੇ ਤਾ ਬਜ਼ਾਰ ਵਿੱਚ ਨਾਨਾ ਪ੍ਰਕਾਰ ਦੇ ਬੜੇ ਸੁੰਦਰ ਬਸਤ੍ਰ ਵਿਕਦੇ ਦਿਖਾਈ ਦਿੱਤੇ। ਮਨ ਵਿੱਚ ਵਿਚਾਰਨ ਲੱਗੇ ਕਿ ਇਹ ਸੋਹਣੇ ਬਸਤ੍ਰ ਮੈਂ ਸਤਿਗੁਰਾਂ ਲਈ ਖਰੀਦਾਂ। ਪਰ ਧਿਆਨ ਆਇਆ ਕਿ ਹੱਥ ਵਿੱਚ ਪੈਸਾ ਨਹੀਂ ਹੈ ਸੋਚ ਭਾਵੇਂ ਮਹਾਨ ਹੈ। ਸ੍ਰੀ ਰਾਮਦਾਸ ਜੀ ਨੇ ਮਨੋਮਈ ਹੀ ਬਸਤ੍ਰ ਖਰੀਦ ਕੇ ਗੁਰੂ ਜੀ ਨੂੰ ਪਹਿਨਾ ਦਿੱਤੇ ਤੇ ਦੂਜੇ ਪਾਸੇ ਸ੍ਰੀ ਗੁਰੂ ਅਮਰਦਾਸ ਜੀ ਦੀਵਾਨ ਵਿੱਚ ਬੈਠੇ ਇਵੇਂ ਅੰਗ ਹਿਲਾ ਰਹੇ ਸਨ ਜਿਵੇਂ ਉਨ੍ਹਾਂ ਨੂੰ ਕੋਈ ਬਸਤ੍ਰ ਪਹਿਨਾ ਰਿਹਾ ਹੋਵੇ।

## ਸਿੱਖ ਅਤੇ ਗੁਰੂ ਦੀ ਅਭੇਦਤਾ *(ਕਰੁੱਤਾ ਅੰਬ ਭੇਟ ਕਰਨਾ)*

**ਸ੍ਵੈਯਾ:** **ਪਿਖਿ ਆਮ ਕਰੁੱਤੇ ਲਵਪੁਰਿ ਮੇਂ, ਗੁਰੂ ਹੇਤ ਖਰੀਦ ਕੀਆ ਰਾਮਦਾਸਾ।**
**ਲੇ ਭੈਰੋਂ ਪੁਰਿ ਕੇ ਨਿਕਟ ਆਏ, ਕਰ ਉਸ਼ਨਤਾ ਅੰਬ ਫੂਟ ਬਹਾਸਾ।**
**ਗੁਰੂ ਚਰਨਨ ਕਾ ਧਰਿ ਧਯਾਨ ਭਲਾ, ਨਿੱਜ ਮੁਖਿ ਪਾਇ ਸਤਿਗੁਰੁ ਕੋ ਅਰਪਾਸਾ।**
**ਸ੍ਰੀ ਅਮਰਦਾਸ ਤਿਸ ਕੀ ਗੁਠਲੀ, ਨਿਜ ਮੁਖ ਸੇ ਬਾਹਰ ਕਰੀ ਨਿਕਾਸਾ॥ ੨੦੩॥**

**ਸ਼ਬਦਾਰਥ:** ਲਵਪੁਰਿ – ਲਾਹੌਰ, ਆਮ ਕਰੁੱਤੇ – ਬੇਮੌਸਮੇ ਅੰਬ, ਉਸ਼ਨਤਾ – ਗਰਮੀ, ਅਰਪਾਸਾ – ਅਰਪਿਆ।

**ਵਿਆਖਿਆ:** ਲਾਹੌਰ ਵਿਚ ਸ੍ਰੀ ਰਾਮਦਾਸ ਜੀ ਨੇ ਬੇਮੌਸਮੇਂ ਵਧੀਆ ਅੰਬ ਵਿਕਦੇ ਦੇਖੇ ਤੇ ਸ਼ਰਧਾ ਨਾਲ ਸ੍ਰੀ ਗੁਰੂ ਅਮਰਦਾਸ ਜੀ ਲਈ ਇੱਕ ਵਧੀਆ ਅੰਬ ਖਰੀਦ ਲਿਆ। ਜੋ ਵਾਪਸੀ ਸਮੇਂ ਭੈਰੋਪੁਰ ਪਿੰਡ ਕੋਲ ਆਏ ਤਾਂ ਗਰਮੀ ਕਾਰਨ ਅੰਬ ਫੁੱਟ ਕੇ ਬਹਿਣ ਲੱਗ ਪਿਆ। (ਸ੍ਰੀ ਗੁਰੂ ਜੀ ਪਾਸ ਨਾ ਪਹੁੰਚਦਾ ਦੇਖ ਕੇ ਤੇ ਹੋਰ ਕਿਸੇ ਸਿੱਖ ਨੂੰ ਆਸ-ਪਾਸ ਨਾ ਦੇਖ ਕੇ) ਸ੍ਰੀ ਰਾਮਦਾਸ ਜੀ ਨੇ ਗੁਰੂ ਅਮਰਦਾਸ ਜੀ ਦੇ ਚਰਨਾਂ ਦਾ ਧਿਆਨ ਧਰ ਕੇ ਆਪਣੇ ਮੁੱਖ ਵਿੱਚ ਹੀ ਅੰਬ ਪਾ ਕੇ ਚੂਸ ਲਿਆ। ਉੱਧਰ ਗੋਇੰਦਵਾਲ ਸਾਹਿਬ 'ਚ ਗੁਰੂ ਅਮਰਦਾਸ ਜੀ ਨੇ ਗੁਠਲੀ ਆਪਣੇ ਮੁਖੋਂ ਕੱਢ ਕੇ ਭਾਈ ਬੱਲੂ ਨੂੰ ਸੰਭਾਲ ਕੇ ਰੱਖ ਦੇਣ ਲਈ ਕਿਹਾ। ਤੇ ਸ੍ਰੀ ਰਾਮਦਾਸ ਜੀ ਦੇ ਵਾਪਸ ਆਉਣ ਤੇ ਦਿਖਾਈ। ਸਿੱਖ ਤੇ ਗੁਰੂ ਦੀ ਅਭੇਦਤਾ ਦੱਸੀ ਹੈ।

## ਤੀਰਥ ਯਾਤਰਾ *(ਗੁਰੂ ਅਮਰਦਾਸ ਜੀ ਦੀ)*

**ਸ੍ਵੈਯਾ:** **ਲੋਕ ਉਧਾਰਣ ਹਿਤ ਸ੍ਰੀ ਸਤਿਗੁਰੂ, ਅਮਰਦਾਸ ਚਲਿ ਤੀਰਥ ਆਯੋ।**
**ਪੁਰਿ ਸੇ ਨਿਕਸੇ ਸੰਗ ਸੰਗਤ ਲੇ, ਪੇਹਵੇ ਕੁਰਛੇਤ੍ਰ ਚਰਨ ਹੈ ਪਾਯੋ।**

**ਪੁਨ ਗੰਗਾ, ਜਮਨਾ ਕਨਖਲ ਜਾ, ਸਭ ਲੋਗਨ ਕੇ ਬਹੁ ਭ੍ਰਮ ਮਿਟਾਯੋ।**
**ਸਤਿਨਾਮ ਦੇਇ ਦਾਤ ਉਧਾਰ ਕੀਓ, ਰਿਦ ਗਯਾਨ ਉਦੇ ਕਰਿ, ਨੇਰ੍ਹ ਗਵਾਯੋ॥ ੨੦੪॥**

**ਸ਼ਬਦਾਰਥ:** ਪੁਰਿ - ਸ੍ਰੀ ਗੋਇੰਦਵਾਲ ਸਾਹਿਬ, ਪੇਹਵੇ - ਪਹੋਵੇ, ਰਿਦ - ਹਿਰਦਾ, ਨੇਰ੍ਹ - ਹਨੇਰਾ।

**ਵਿਆਖਿਆ:** ਲੋਕਾਂ ਦਾ ਉਧਾਰ ਕਰਨ ਵਾਸਤੇ ਸ੍ਰੀ ਗੁਰੂ ਅਮਰਦਾਸ ਜੀ ਚੱਲ ਕੇ ਤੀਰਥ ਯਾਤਰਾ ਲਈ ਆਏ। ਸ੍ਰੀ ਗੋਇੰਦਵਾਲ ਸਾਹਿਬ ਤੋਂ ਨਾਲ ਸੰਗਤ ਲੈ ਕੇ ਨਿਕਲੇ ਤੇ ਪਹੋਵੇ ਕੁਰਛੇਤ੍ਰ ਵਿੱਚ ਚਰਨ ਪਾਏ। ਫਿਰ ਗੰਗਾ, ਜਮਨਾ ਤੇ ਕਨਖਲ ਜਾ ਕੇ ਸਾਰੇ ਲੋਕਾਂ ਦੇ ਭ੍ਰਮ ਦੂਰ ਕੀਤੇ। ਤੀਰਥਾਂ ਉਤੇ ਜਾ ਕੇ ਲੋਕਾਂ ਨੂੰ ਸਤਨਾਮ ਦੀ ਦਾਤ ਬਖਸ਼ ਕੇ ਉਧਾਰ ਕੀਤਾ। ਲੋਕਾਂ ਦੇ ਹਿਰਦਿਆਂ ਵਿੱਚ ਗਯਾਨ ਜਗਾ ਕੇ ਅਗਿਆਨਤਾ ਦਾ ਅੰਧਕਾਰ ਦੂਰ ਕੀਤਾ।

## ਲੰਗਰ ਮਹਿਮਾ

*(ਮਾਈਦਾਸ ਵੈਸ਼ਨੋ)*

**ਸ੍ਵੈਯਾ:** **ਸਤਿਗੁਰੂ ਕੀ ਮਹਿਮਾ ਕਾਨ ਸੁਨੀ, ਉਰਿ ਪ੍ਰੇਮ ਧਰੇ ਮਾਈਦਾਸ ਹੈ ਆਯੋ।**
**ਨਹਿੰ ਲੰਗਰ ਖਾਨ ਕੀਆ ਗੁਰ ਕਾ, 'ਮੈਂ ਵੈਸ਼ਨੋ ਹਾਂ' ਇਮ ਕਹਿ ਭ੍ਰਮਾਯੋ।**
**ਬਿਨ ਦਰਸ਼ਨ ਪਰਤ ਗਿਆ ਘਰ ਕੋ, ਫਿਰ ਦੁਆਰਕਾ ਜਾ, ਪ੍ਰਭੁ ਦਰਸ ਕੋ ਚਾਹਯੋ।**
**ਨਹਿੰ ਦਰਸ ਭਏ, ਪ੍ਰਭੁ ਬੈਨ ਭਨੈ, 'ਸ੍ਰੀ ਅਮਰ ਹੀ ਕਲਿ ਮਮ ਰੂਪ ਸੁਹਾਯੋ॥ ੨੦੫॥**

**ਸ਼ਬਦਾਰਥ:** ਉਰਿ - ਹਿਰਦੇ ਵਿੱਚ, ਮਮ ਰੂਪ - ਮੇਰਾ ਰੂਪ।

**ਵਿਆਖਿਆ:** ਸਤਿਗੁਰ ਜੀ ਦੀ ਮਹਿਮਾ ਸੁਣਕੇ ਹਿਰਦੇ ਵਿੱਚ ਪ੍ਰੇਮ ਧਾਰਕੇ ਇੱਕ ਵੈਸ਼ਨੋ ਮਾਈਦਾਸ ਆਇਆ। ਉਸਨੇ ਲੰਗਰ ਨਹੀਂ ਛਕਿਆ ਤੇ ਇਹ ਕਹਿੰਦਾ ਹੋਇਆ ਕਿ 'ਮੈਂ ਤਾਂ ਵੈਸ਼ਨੋ ਹਾਂ', ਚਲਾ ਗਿਆ (ਕਿਉਂਕਿ ਉਹ ਸੰਜਮ ਤੇ ਚੌਂਕੇ ਆਦਿ ਰੀਤੀ ਨਾਲ ਭੋਜਨ ਕਰਨ ਵਾਲਾ ਵੈਸ਼ਨੋ ਸੀ ਪਰ ਲੰਗਰ 'ਚ ਹਰ ਕੋਈ ਸੇਵਾ ਕਰਦਾ ਸੀ) ਮਨ ਭ੍ਰਮ ਗਿਆ। ਬਿਨਾਂ ਦਰਸ਼ਨਾਂ ਤੋਂ ਜਦੋਂ ਦੁਆਰਕਾ ਜਾ ਰਿਹਾ ਸੀ। (ਰਸਤੇ ਵਿੱਚ ਭਿਆਨਕ ਜੰਗਲ 'ਚ ਭੁੱਖ ਨੇ ਸਤਾਇਆ। ਪ੍ਰਭੂ ਨੇ ਕੱਚਾ ਤੇ ਫਿਰ ਪੱਕਾ ਭੋਜਨ ਦਿੱਤਾ, ਪਰ ਦਰਸ਼ਨ ਨਾ ਦਿੱਤੇ। ਪੁੱਛਣ ਤੇ ਕਿਹਾ ਮੇਰੇ ਦਰਸ਼ਨਾਂ ਲਈ ਵਾਪਸ ਗੋਇੰਦਵਾਲ ਸਾਹਿਬ ਜਾਵੋ) ਮਾਈਦਾਸ ਸ਼ਰਧਾ ਧਾਰ ਕੇ ਵਾਪਸ ਆਇਆ ਤੇ ਗੁਰੂ ਅਮਰਦਾਸ ਜੀ ਦੇ ਲੰਗਰ 'ਚ ਭੋਜਨ ਛਕਿਆ। ਗੁਰੂ ਜੀ ਨੇ ਉਸਨੂੰ ਕ੍ਰਿਸ਼ਨ ਰੂਪ 'ਚ ਦਰਸ਼ਨ ਦੇ ਕੇ ਨਿਹਾਲ ਕੀਤਾ।

## ਗੁਰੂ ਅਤੇ ਪ੍ਰਭੂ ਇੱਕ ਰੂਪ ਹਨ

*(ਗੁਰੂ ਅਮਰਦਾਸ ਜੀ ਤੇ ਮਾਈਦਾਸ)*

**ਸ੍ਵੈਯਾ:** **ਦਰਸ਼ਨ ਹਿਤ ਵੈਸ਼ਨੋ ਪੁਰਿ ਪਹੁੰਚਾ, ਨਿਜ ਮਨ ਮੇਂ ਫੁਰਨਾ ਇਵ ਤਿਸ ਕੀਨਾ।**
**- ਗੁਰੂ ਅਮਰ ਜੀ ਪ੍ਰਭੁ ਹੋਇ ਦਰਸ ਦਏਂ-, ਉਰ ਭੀਤਰ ਵਿਸ਼ਨੂੰ ਮੂਰਤਿ ਚੀਨਾ।**
**ਜਬ ਆਨਿ ਕੇ ਦਰਸ ਨਿਹਾਰ ਕਰੇ, ਉਰ ਭਾ ਵਿਸਮਾਦ ਹਰਖ ਮਨਿ ਲੀਨਾ।**
**ਗੁਰੁ ਭਗਵਨ ਰੂਪ ਹੋ ਦਰਸ ਦਏ, ਸਿਰ ਗੁਰੁ ਪਦ ਧਰਿ, ਹਰਿ ਰੂਪ ਹੈ ਚੀਨਾ॥ ੨੦੬॥**

**ਸ਼ਬਦਾਰਥ:** ਪੁਰਿ - ਗੋਇੰਦਵਾਲ ਸਾਹਿਬ, ਉਰ ਭੀਤਰ - ਹਿਰਦੇ ਵਿੱਚ, ਨਿਹਾਰ - ਦੇਖੇ, ਚੀਨਾ - ਜਾਣਿਆ।

**ਵਿਆਖਿਆ:** ਮਾਈਦਾਸ ਵੈਸ਼ਨੋ ਜਦੋਂ (ਭਗਵਾਨ ਦੀ ਆਕਾਸ਼ਬਾਣੀ ਸੁਣ ਕੇ) ਵਾਪਸ ਗੋਇੰਦਵਾਲ ਸਾਹਿਬ ਆਇਆ ਤਾਂ ਆਪਣੇ ਮਨ ਵਿੱਚ ਫੁਰਨਾ ਇਸ ਤਰ੍ਹਾਂ ਕੀਤਾ ਕਿ ਗੁਰੂ ਜੀ ਮੈਨੂੰ ਵਿਸ਼ਨੂੰ ਰੂਪ ਹੋ ਕੇ ਦਰਸ਼ਨ ਦੇਣ। ਮੂਰਤਿ ਵਿਸ਼ਨੂੰ ਦੀ ਹਿਰਦੇ 'ਚ ਚਿਤਵੀ। ਜਦੋਂ ਆਕੇ ਦਰਸ਼ਨ ਕੀਤੇ ਤਾਂ ਗੁਰੂ ਜੀ ਨੇ ਵਿਸ਼ਨੂੰ ਰੂਪ ਹੋ ਕੇ ਹੀ ਦਰਸ਼ਨ ਦਿੱਤੇ ਤੇ ਹਿਰਦੇ 'ਚ ਵਿਸਮਾਦ ਹੋ ਗਿਆ। ਉਸਨੇ ਸਤਿਗੁਰਾਂ ਦੇ ਚਰਨਾਂ ਤੇ ਸਿਰ ਰੱਖ ਕੇ ਵਿਸ਼ਨੂੰ ਰੂਪ ਹੀ ਜਾਣਿਆ।

## ਮ੍ਰਿਤਕ ਕੋ ਜੀਵਾਲਨਹਾਰ ਗੁਰੂ (ਭਾਈ ਮਾਣਕ ਚੰਦ)

**ਸ੍ਵੈਯਾ:** **ਕਲਿਕਾਲ ਕੇ ਕਲਮਲ ਹਰਨੇ ਕੋ, ਸ੍ਰੀ ਬਾਉਲੀ ਕੀ ਗੁਰ ਸੇਵ ਲਗਾਯੋ।**
**ਜਬ ਖੋਦਤ ਭੇ, ਕੜ ਰੋੜਨ ਕਾ, ਜਬ ਨਹਿੰ ਕਿਸੀ ਨਰ ਨੇ ਤੋੜਨ ਪਾਯੋ।**
**ਗੁਰੂ ਮਾਣਕ ਚੰਦ ਕੋ ਆਇਸ ਦਈ, ਤਿਸਿ ਜਾਇ ਤੋੜਾ, ਜਲਿ ਡੂਬਿ ਮਰਾਯੋ।**
**ਨਿਜ ਚਰਨਨ ਕੀ ਛੂਹ ਦੇ ਗੁਰੁ ਜੀ, ਤਿਸ ਮ੍ਰਿਤਕ ਕੋ ਜੀਵਾਲ ਬਠਾਯੋ॥ ੨੦੭॥**

**ਸ਼ਬਦਾਰਥ:** ਕਲਮਲ – ਪਾਪ, ਹਰਨੇ ਕੋ – ਦੂਰ ਕਰਨ ਲਈ।

**ਵਿਆਖਿਆ:** ਕਲਿਯੁਗ ਦੇ ਪਾਪ ਦੂਰ ਕਰਨ ਲਈ ਗੁਰੂ ਅਮਰਦਾਸ ਜੀ ਨੇ ਸ੍ਰੀ ਬਾਉਲੀ ਸਾਹਿਬ ਦੀ ਸੇਵਾ ਲਗਾ ਦਿੱਤੀ। ਜਦੋਂ ਖੁਦਾਈ ਕੀਤੀ ਜਾ ਰਹੀ ਸੀ ਤਾਂ ਹੇਠਾਂ ਰੋੜਾਂ ਦਾ ਕੜਾ ਆ ਗਿਆ, ਜੋ ਕਿਸੀ ਬੰਦੇ ਤੋਂ ਟੁੱਟ ਨਹੀਂ ਰਿਹਾ ਸੀ। ਗੁਰੂ ਜੀ ਨੇ ਮਾਣਕ ਚੰਦ ਨੂੰ ਆਗਿਆ ਦਿੱਤੀ ਤੇ ਉਸਨੇ ਰੋੜਾਂ ਦਾ ਕੜਾ ਜਾ ਤੋੜਿਆ। (ਕੜਾ ਟੁੱਟਦੇ ਹੀ ਜਲ ਦੀ ਬੜੀ ਧਾਰਾ ਫੁੱਟ ਬਹੀ ਤੇ ਮਾਣਕ ਚੰਦ ਬਾਹਰ ਨਾ ਆ ਸਕਿਆ) ਉਹ ਪਾਣੀ ਵਿੱਚ ਡੁੱਬ ਕੇ ਮਰ ਗਿਆ। ਗੁਰੂ ਜੀ ਨੇ ਆਪਣੀ ਚਰਨ ਛੂਹ ਦੇ ਕੇ ਉਸਨੂੰ ਜ਼ਿੰਦਾ ਕਰ ਦਿੱਤਾ। ਭਾਵ ਗੁਰੂ ਜੀ ਮ੍ਰਿਤਕ ਨੂੰ ਜੀਵਾਲਨਹਾਰ ਹਨ।

## ਗੁਰੂ ਨੂੰ ਹੰਕਾਰ ਨਹੀਂ ਭਾਉਂਦਾ (ਗੰਗੋ ਸ਼ਾਹ)

**ਸ੍ਵੈਯਾ:** **ਗੁਰੂ ਰਹਿਮਤ ਤੇ ਬਡ ਸ਼ਾਹੁ ਬਨਿਓ, ਬਿਚ ਦਿੱਲੀ ਗੰਗੋ ਵਣਜ ਵਧਾਯਾ।**
**ਲਿਖਿ ਹੁੰਡੀ ਦੇ, ਦਿਜ ਨਿਰਧਨ ਕੋ, ਗੁਰੂ ਅਮਰਦਾਸ ਤਿੰਹ ਪਾਸ ਪਠਾਯਾ।**
**ਮਤਿ ਭੀ ਵਿਪਰੀਤ ਜਵਾਬ ਦੀਓ, ਦਿਜ ਛੂਛੇ ਹਟਿ, ਸਤਿਗੁਰੂ ਬਤਲਾਯਾ।**
**ਗੁਰੂ ਬਚ ਤੇ ਸਭ ਤਿਸ ਦਰਬ ਗਯੋ, ਆਇ ਗੁਰੂ ਪਗ ਗਹਿ, ਪੁਨ ਨਵ ਨਿਧਿ ਪਾਯਾ॥੨੦੮॥**

**ਸ਼ਬਦਾਰਥ:** ਬਡ ਸ਼ਾਹੁ – ਵੱਡਾ ਸ਼ਾਹੂਕਾਰ, ਦਿਜ ਨਿਰਧਨ ਕੋ – ਗਰੀਬ ਬ੍ਰਾਹਮਣ ਨੂੰ, ਪਠਾਯਾ – ਭੇਜਿਆ, ਵਿਪਰੀਤ – ਉਲਟੀ, ਛੂਛੇ – ਖਾਲੀ, ਪੁਨ – ਫੇਰ।

**ਵਿਆਖਿਆ:** ਗੁਰੂ ਜੀ ਦੀ ਰਹਿਮਤ ਪਾ ਕੇ ਗੰਗੋ ਬੜਾ ਸ਼ਾਹੂਕਾਰ ਬਣ ਗਿਆ ਤੇ ਦਿੱਲੀ ਵਿੱਚ ਉਸਨੇ ਆਪਣਾ ਬਹੁਤ ਵਪਾਰ ਵਧਾ ਲਿਆ। ਇਕ ਵਾਰੀ ਇਕ ਗਰੀਬ ਬ੍ਰਾਹਮਣ ਨੂੰ ਹੁੰਡੀ ਲਿਖ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਉਸ ਕੋਲ ਧਨ ਵਾਸਤੇ ਭੇਜਿਆ। ਉਸਦੀ ਬੁੱਧੀ ਵਿਪਰੀਤ ਹੋ ਗਈ ਤੇ ਮਨ੍ਹਾਂ ਕਰ ਦਿੱਤਾ। ਬ੍ਰਾਹਮਣ ਨੇ ਖਾਲੀ ਵਾਪਸ ਪਰਤ ਕੇ ਸਤਿਗੁਰੂ ਅਮਰਦਾਸ ਜੀ ਨੂੰ ਸਭ ਕੁਝ ਦੱਸਿਆ। ਤਾਂ ਗੁਰੂ ਜੀ ਦੇ ਮੁਖੋਂ ਨਿਕਲੇ ਵਚਨਾਂ ਦਾ ਸਦਕਾ ਉਸਦਾ ਸਭ ਧਨ ਨਸ਼ਟ ਹੋ ਗਿਆ। ਫਿਰ ਗੁਰੂ ਚਰਨਾਂ 'ਚ ਆ ਕੇ ਭੁੱਲ ਬਖਸ਼ਾਈ ਤੇ ਦੁਬਾਰਾ ਨਵਨਿਧਾਂ ਪ੍ਰਾਪਤ ਕੀਤੀਆਂ।

## ਪਤੀਵਰਤਾ ਧਰਮ (ਕਾਬਲ ਵਾਲੀ ਮਾਈ)

**ਸ੍ਵੈਯਾ:** **ਜਬ ਬਾਪਿਕਾ ਕਾਰ ਥੀ ਹੋਤ ਭਈ, ਸਭ ਸੰਗਤ ਆਇ ਨਿੱਤ ਕਾਰ ਕਮਾਵੈ।**
**ਇੱਕ ਸਿੱਖਣੀ ਆਇ ਨਿੱਤ ਸੇਵ ਕਰੇ, ਭੇ ਨਿਸ ਤਬ ਨੀਤ ਅਲੋਪ ਹੋ ਜਾਵੈ।**
**ਸਿੱਖ ਬਿਸਮਤਿ ਹੋ ਗੁਰੂ ਸੇ ਪੂਛਤਿ, 'ਇਹ ਕੌਨ? ਜੋ ਅਚਰਜ ਸੇਵ ਕਮਾਵੈ।'**
**ਗੁਰੂ ਬਚਨ ਭਨੈਂ, 'ਪਤੀਬਰਤਾ ਹੈ,' ਨਿਜ ਸ਼ਕਤੀ ਸੇ ਚਲਿ ਕਾਬਲੋਂ ਆਵੈ॥ ੨੦੯॥**

**ਸ਼ਬਦਾਰਥ:** ਬਾਪਿਕਾ – ਬਾਉਲੀ, ਕਾਰ – ਕਾਰ ਸੇਵਾ, ਭੇ ਨਿਸ – ਰਾਤ ਹੁੰਦਿਆਂ।

**ਵਿਆਖਿਆ:** ਜਦੋਂ ਸ੍ਰੀ ਗੋਇੰਦਵਾਲ ਸਾਹਿਬ 'ਚ ਬਾਉਲੀ ਸਾਹਿਬ ਦੀ ਕਾਰ ਸੇਵਾ ਚਲ ਰਹੀ ਸੀ ਤਾਂ ਸਭ ਸੰਗਤਾਂ ਆਕੇ ਹਰ ਰੋਜ਼ ਸੇਵਾ ਕਰਦੀਆਂ। ਇੱਕ ਸਿੱਖਣੀ ਆਕੇ ਹਰ ਰੋਜ਼ ਸੇਵਾ ਕਰਿਆ ਕਰੇ ਤੇ ਰਾਤ ਪੈਣ 'ਤੇ ਅਲੋਪ ਹੋ ਜਾਇਆ ਕਰੇ। ਸਿੱਖ ਹੈਰਾਨ ਹੋ ਕੇ ਗੁਰੂ ਅਮਰਦਾਸ ਜੀ ਨੂੰ ਪੁੱਛਣ ਲੱਗੇ ਕਿ ਹੇ ਸਤਿਗੁਰੂ ਜੀ! ਇਹ ਮਾਈ ਕੌਣ ਹੈ? ਜੋ ਬੜੀ ਅਜੀਬ ਸੇਵਾ ਕਰ ਰਹੀ ਹੈ। ਸਤਿਗੁਰੂ ਜੀ ਨੇ ਦੱਸਿਆ ਕਿ ਇਹ ਇਕ ਪਤੀਵਰਤਾ ਸਿੱਖਣੀ ਹੈ, ਜੋ ਆਪਣੀ ਸ਼ਕਤੀ ਨਾਲ ਹਰ ਰੋਜ਼ ਕਾਬਲੋਂ ਸੇਵਾ ਕਰਨ ਵਾਸਤੇ ਆਉਂਦੀ ਹੈ ਤੇ ਰਾਤੀਂ ਚਲੇ ਜਾਂਦੀ ਹੈ।

## ਸਾ ਸੇਵ ਭਲੀ ਜੋ ਸਤਿਗੁਰੂ ਭਾਵੇ *(ਭਾਈ ਰਾਮਾ ਜੀ ਤੇ ਸ੍ਰੀ ਰਾਮਦਾਸ ਜੀ)*

**ਸ੍ਵੈਯਾ:** **ਸਤਿਗੁਰੁ ਕੀ ਆਇਸ ਕੋ ਮਾਨਿ ਰਚੈਂ, ਰਾਮਦਾਸ ਔ ਰਾਮਾ ਥੜੇ ਸੁਹਾਵੈ।**
**ਪਿਖਿ ਬੈਨ ਭਨੈਂ ਸ੍ਰੀ ਸਤਿਗੁਰੁ ਨੇ, 'ਇਹ ਥੜੇ ਹਮਾਰੇ ਮਨ ਨਹਿੰ ਭਾਵੈ।'**
**ਗੁਰੁ ਬਚਨ ਕੋ ਮੰਨ ਜੁਗ ਫੇਰ ਰਚੈਂ, ਗੁਰੂ ਨਹਿੰ ਭਾਵੈਂ, ਢਾਹਿ ਫੇਰ ਬਨਾਵੈਂ।**
**ਪਿਖਿ ਰੀਤ ਗੁਰੂ, ਰਾਮਾ ਤੜਫਿਓ, ਰਾਮਦਾਸ ਕੀ ਕਾਰ ਗੁਰੂ ਮਨਿ ਭਾਵੈ॥ ੨੧੦॥**

**ਸ਼ਬਦਾਰਥ:** ਆਇਸ – ਆਗਿਆ, ਜੁਗ – ਦੋਵੇਂ, ਰੀਤ ਗੁਰੂ – ਗੁਰੂ ਦੀ ਰੀਤੀ।

**ਵਿਆਖਿਆ:** ਸਤਿਗੁਰੂ ਦੀ ਆਗਿਆ ਮੰਨ ਕੇ ਸ੍ਰੀ ਰਾਮਦਾਸ ਜੀ ਤੇ ਸ੍ਰੀ ਰਾਮਾ ਜੀ ਨੇ ਸੋਹਣੇ ਥੜੇ ਬਣਾਏ। ਸਤਿਗੁਰਾਂ ਨੇ ਦੇਖ ਕੇ ਕਿਹਾ ਕਿ ਇਹ ਥੜੇ ਸਾਡੇ ਮਨ ਨੂੰ ਚੰਗੇ ਨਹੀਂ ਲੱਗੇ। ਤੁਸੀਂ ਢਾਹ ਕੇ ਫੇਰ ਬਣਾਵੋ। ਦੋਹਾਂ ਨੇ ਢਾਹ ਕੇ ਫੇਰ ਬਣਾ ਦਿੱਤੇ। ਗੁਰੂ ਜੀ ਨੇ ਫੇਰ ਢਾਹ ਕੇ ਬਣਾਉਣ ਲਈ ਕਿਹਾ। ਜਦੋਂ ਫੇਰ ਬਣਾਏ ਤਾਂ ਗੁਰੂ ਜੀ ਨੇ ਫੇਰ ਵੀ ਥੜੇ ਪਸੰਦ ਨਾ ਕੀਤੇ। ਸਤਿਗੁਰਾਂ ਦੀ ਅਜਿਹੀ ਰੀਤ ਵੇਖਕੇ ਰਾਮਾ ਜੀ ਤੜਫ ਉਠੇ ਤੇ ਸ੍ਰੀ ਰਾਮਦਾਸ ਜੀ ਦੀ ਸੇਵਾ ਸਤਿਗੁਰਾਂ ਨੂੰ ਭਾ ਗਈ।

## ਤੀਰਥ ਗੁਰੂ ਚਰਨਾਂ 'ਚ *(ਬਾਉਲੀ ਸਾਹਿਬ ਵਿੱਚ ਗੰਗਾ ਦਰਸ਼ਨ)*

**ਸ੍ਵੈਯਾ:** **ਹਿਤ ਗੰਗ ਸ਼ਨਾਨ ਕੇ ਸੰਗ ਚਲਾ, ਪਿਖਿ ਬਾਟ ਭਲੀ, ਕੀਆ ਗੁਰ ਢਿਗ ਜਾਨਾ।**
**ਤਿਨਕੀ ਸੁਨਿ ਸਤਿਗੁਰੁ ਬੈਨ ਭਨੈਂ, 'ਸੁਰਸਰਿ ਜਲ, ਮਮ ਹਿਤ ਲੋਟਾ ਆਨਾ।'**
**ਹਰਿਦੁਆਰ ਕੀਆ ਇਸ਼ਨਾਨ ਜਬੈ, ਤਹਿੰ ਲੋਟਾ ਗਿਰਿਓ ਛੂਛ ਪਯਾਨਾ।**
**ਆਇ ਅਮਰਦਾਸ ਢਿਗ ਬਾਤ ਕਹੀ, ਗੁਰੁ ਲੋਟਾ ਬਾਪੀ ਬੀਚ ਦਿਖਾਨਾ॥ ੨੧੧॥**

**ਸ਼ਬਦਾਰਥ:** ਸੰਗ – ਇਕੱਠ , ਸੰਗਤ, ਬਾਟ – ਰਸਤਾ, ਢਿਗ – ਕੋਲ, ਸੁਰਸਰਿ – ਗੰਗਾ, ਮਮ ਹਿਤ – ਮੇਰੇ ਲਈ, ਬਾਪੀ – ਬਾਉਲੀ।

**ਵਿਆਖਿਆ:** ਗੰਗਾ ਦੇ ਇਸ਼ਨਾਨ ਲਈ ਇਕ ਵਾਰ ਸੰਗ ਜਾ ਰਿਹਾ ਸੀ ਤੇ ਰਸਤੇ ਵਿੱਚ ਜਾਂਦੇ ਹੋਏ ਗੁਰੂ ਅਮਰਦਾਸ ਜੀ ਕੋਲ ਆਏ। ਉਨ੍ਹਾਂ ਦੀ ਗੱਲ ਸੁਣਕੇ ਗੁਰੂ ਜੀ ਨੇ ਕਿਹਾ ਕਿ ਹੇ ਭਾਈ! ਗੰਗਾ ਜਲ ਦਾ ਇੱਕ ਲੋਟਾ ਇਹ, ਮੇਰੇ ਵਾਸਤੇ ਵੀ ਲੈ ਕੇ ਆਉਣਾ। ਉਨ੍ਹਾਂ ਜਦੋਂ ਹਰਿਦੁਆਰ ਜਾ ਕੇ ਇਸ਼ਨਾਨ ਕੀਤਾ ਤੇ ਗੁਰੂ ਜੀ ਦਾ ਲੋਟਾ ਭਰਨ ਲੱਗੇ ਤਾਂ ਉਹ ਲੋਟਾ ਗੰਗਾ 'ਚ ਡਿਗ ਪਿਆ ਤੇ ਖਾਲੀ ਹੀ ਵਾਪਸ ਆ ਗਏ। ਵਾਪਸੀ ਸਮੇਂ ਗੁਰੂ ਜੀ ਕੋਲ ਲੋਟਾ ਡਿਗਣ ਦੀ ਗੱਲ ਕਹੀ। ਤਾਂ ਗੁਰੂ ਜੀ ਨੇ ਉਹ ਲੋਟਾ ਸ੍ਰੀ ਬਉਲੀ ਸਾਹਿਬ ਵਿਚੋਂ ਕਢਵਾ ਲਿਆ। ਸਾਰੇ ਦੇਖਕੇ ਹੈਰਾਨ ਹੋਏ। ਭਾਵ ਤੀਰਥ ਤਾਂ ਗੁਰੂ ਦਰ ਉਤੇ ਆਪ ਆਉਂਦੇ ਹਨ।

## ਦੀਨ ਦਿਆਲ ਸਤਿਗੁਰੂ (ਪ੍ਰੇਮਾ ਕੋਹੜੀ ਅਥਵਾ ਮੱਥੋ ਮੁਰਾਰੀ)

**ਸ੍ਵੈਯਾ:** ਤਨ ਕੁਸਟੀ ਭਾ ਜਬ ਪ੍ਰੇਮੇ ਕਾ, ਪਿਖਿ ਲੋਕ ਗਿਲਾਨ ਕਰੈਂ ਤ੍ਰਿਸਕਾਰਹਿਂ।
ਸੁਨਿ ਮਹਿਮਾ ਸ੍ਰੀ ਗੁਰੁ ਢਿਗ ਪਹੁੰਚਾ, ਨਿਜ ਰਸਨਾ ਸੇ ਸਤਿਗੁਰੁ ਪੁਕਾਰਹਿ।
ਪਿਖਿ ਦੀਨ, ਗੁਰੂ, ਨਿਜ ਮਿਹਰ ਕਰੀ, ਤਨਿ ਕੁਸਟ ਹਟਾ, ਸਭ ਸੰਕਟ ਟਾਰਹਿ।
ਸੀਂਹੇ ਦੀ ਪੁੱਤਰੀ ਦੇਇ ਗੁਰ ਨੇ, ਤਿਸਿ ਕਾਜ ਕੀਆ, ਸਭ ਧੰਨ ਪੁਕਾਰਹਿਂ॥ ੨੧੨॥

**ਸ਼ਬਦਾਰਥ:** ਕੁਸਟੀ – ਕੋਹੜੀ, ਗਿਲਾਨ – ਨਫਰਤ, ਗੁਰੂ ਢਿਗ – ਗੁਰੂ ਜੀ ਕੋਲ, ਕਾਜ – ਵਿਆਹ।

**ਵਿਆਖਿਆ:** ਜਦੋਂ ਪ੍ਰੇਮੇ ਦਾ ਸਰੀਰ ਕੋਹੜੀ ਹੋ ਗਿਆ ਤਾਂ ਸਾਰੇ ਲੋਕ ਦੇਖ ਕੇ ਘਿਰਣਾ ਕਰਦੇ ਹਨ ਤੇ ਦੁਰਕਾਰਦੇ ਹਨ। ਉਹ ਗੁਰੂ ਅਮਰਦਾਸ ਜੀ ਦੀ ਮਹਿਮਾ ਸੁਣ ਕੇ ਸਤਿਗੁਰਾਂ ਪਾਸ ਪਹੁੰਚਿਆ ਤੇ ਰਸਨਾ ਨਾਲ ਸਤਿਗੁਰਾਂ ਕੋਲ ਪੁਕਾਰ ਕੀਤੀ ਭਾਵ ਦੇਹ ਅਰੋਗਤਾ ਦੀ ਮੰਗ ਮੰਗੀ। ਗਰੀਬ ਦੁਖੀ ਦੇਖਕੇ ਸਤਿਗੁਰੂ ਜੀ ਨੇ ਆਪਣੀ ਮਿਹਰ ਕੀਤੀ ਅਤੇ ਸਰੀਰ ਦਾ ਕੋਹੜ ਦੂਰ ਕਰ ਦਿੱਤਾ ਤੇ ਸਾਰੇ ਸੰਕਟ ਟਾਲ ਦਿੱਤੇ। ਗੁਰੂ ਜੀ ਨੇ (ਉਸਨੂੰ ਅਰੋਗ ਕਰਕੇ) ਉਸਦਾ ਵਿਆਹ ਭਾਈ ਸੀਂਹੇ ਦੀ ਪੁੱਤਰੀ ਨਾਲ ਕਰ ਦਿੱਤਾ। ਸਭ ਧੰਨ ਧੰਨ ਕਹਿਣ ਲੱਗੇ। ਇਸ ਜੋੜੀ ਨੂੰ ਮੱਥੋ ਮੁਰਾਰੀ ਕਿਹਾ ਗਿਆ।

## ਨੇਮ ਤੋਂ ਪ੍ਰੇਮ ਵੱਡਾ (ਖੇਡਾ ਬ੍ਰਾਹਮਣ)

**ਸ੍ਵੈਯਾ:** ਦਿਜ ਖੇਡਾ ਭਗਤ ਜੋ ਦੁਰਗਾ ਕਾ, ਗੁਰੂ ਦਰਸ਼ਨ ਹਿਤ, ਚਲਿ ਪੁਰਿ ਮੇਂ ਆਵਾ।
ਜਬ ਦੇਗ ਅਚਨ ਗੁਰੂ ਆਇਸ ਸੁਨੀ, ਨਿਜ ਨੇਮ ਕੋ ਜਾਨਿ ਛੂਛਾ ਫਿਰ ਆਵਾ।
ਜਾਇ ਰਾਤ ਸੁੱਤਾ, ਪਿਖਿ ਸੁਪਨੇ ਕੋ, ਬਹੁ ਡਰਤ ਭਯਾ, ਮੁਖੁ ਦੇਵਿ ਅਲਾਵਾ।
'ਹੋਇ ਬੇਮੁਖ ਗੁਰ ਸੇ ਕਿਉਂ ਮੁੜਿਓ?' ਇਮ ਸੀਖ ਦਈ, ਫਿਰ ਗੁਰ ਪਦ ਲਾਵਾ॥ ੨੧੩॥

**ਸ਼ਬਦਾਰਥ:** ਦਿਜ – ਬ੍ਰਾਹਮਣ, ਦੇਗ ਅਚਨ – ਲੰਗਰ ਛਕਣ ਦਾ, ਛੂਛਾ – ਖਾਲੀ, ਦੇਵਿ ਅਲਾਵਾ – ਦੇਵੀ ਨੇ ਕਿਹਾ, ਗੁਰੁ ਪਦ – ਗੁਰੂ ਚਰਨੀਂ।

**ਵਿਆਖਿਆ:** ਇੱਕ ਖੇਡਾ ਸੋਇਨੀ ਬ੍ਰਾਹਮਣ ਜੋ ਦੁਰਗਾ ਮਾਤਾ ਦਾ ਭਗਤ ਸੀ, ਇੱਕ ਦਿਨ ਰਸਤੇ ਜਾਂਦਾ ਗੁਰੂ ਜੀ ਦੇ ਦਰਸ਼ਨਾਂ ਲਈ ਸ੍ਰੀ ਗੋਇੰਦਵਾਲ ਸਾਹਿਬ ਆਇਆ। ਪਰ ਬੇਸੰਜਮੀ ਜਾਣਕੇ ਲੰਗਰ ਨਾ ਛਕਿਆ ਤੇ ਦਰਸ਼ਨਾਂ ਤੋਂ ਬਿਨਾ ਹੀ ਵਾਪਸ ਚਲਾ ਗਿਆ। (ਸ੍ਰੀ ਗੋਇੰਦਵਾਲ ਸਾਹਿਬ ਤੋਂ ਦੋ ਕੋਹ ਪਰ੍ਹੇ ਜਾ ਕੇ ਰਾਤ ਪੈ ਗਈ) ਰਾਤੀਂ ਸੌਂ ਗਿਆ ਤੇ ਸੁਪਨੇ ਵਿਚ ਕਾਲਕਾ ਨੇ ਭਿਆਨਕ ਰੂਪ ਧਾਰ ਕੇ ਡਰਾਇਆ। ਤੇ ਦੇਵੀ ਨੇ ਕਿਹਾ ਕਿ ਤੂੰ ਬੇਮੁਖ ਹੋ ਕੇ ਗੁਰੂ ਅਮਰਦਾਸ ਜੀ ਦੇ ਦਰਸ਼ਨ ਕੀਤੇ ਬਿਨਾਂ ਹੀ ਆਇਆ ਹੈਂ। ਤੂੰ ਇਹ ਪਾਪ ਕੀਤਾ ਹੈ। ਇਸ ਤਰ੍ਹਾਂ ਸਿੱਖਿਆ ਦਿੱਤੀ। ਤੇ ਦੇਵੀ ਦਾ ਪ੍ਰੇਰਿਆ ਫਿਰ ਗੁਰੂ ਜੀ ਦੇ ਚਰਨਾਂ ਨਾਲ ਜੁੜਿਆ। ਭਾਵ ਨੇਮ ਤੋਂ ਪ੍ਰੇਮ ਵੱਡਾ ਹੈ।

## ਗੁਰੂ ਧ੍ਰੋਹੀ (ਗੋਂਦੇ ਦੇ ਪੁੱਤਰ)

**ਸ੍ਵੈਯਾ:** ਪਿਖਿ ਮਹਿਮਾ ਔ ਸ੍ਰੀ ਗੁਰੂ ਧਨ ਕੋ, ਗੋਂਦੇ ਸੁਤ ਕੋ ਮਨਿ ਭਾ ਲਲਚਾਵਾ।
ਸ੍ਰੀ ਗੁਰ ਸੇ ਰਕਮ ਵਸੂਲਿ ਚਹੈਂ, ਨਹਿਂ ਇੱਛ ਪੁਨੀ, ਅਕਬਰ ਢਿਗ ਆਵਾ।
ਸਭ ਕੂਰ ਬਖਾਨ ਪੁਕਾਰ ਕਰੀ, ਇਕ ਸੇਵਕ ਅਕਬਰ ਕੋ ਸਮਝਾਵਾ।
ਸ਼ਾਹੁ ਝੂਠਾ ਜਾਨਿ ਕੇ ਦੰਡ ਦੀਓ, ਇਮ ਗੁਰੂ ਧ੍ਰੋਹੀ ਨੇ ਫਲ ਪਾਵਾ॥ ੨੧੪॥

**ਸ਼ਬਦਾਰਥ:** ਪਿਖਿ ਮਹਿਮਾ - ਮਹਿਮਾ ਦੇਖ ਕੇ, ਗੋਂਦੇ ਸੁਤ - ਗੋਂਦੇ ਦਾ ਪੁੱਤਰ, ਕੂਰ - ਝੂਠ।

**ਵਿਆਖਿਆ:** ਸ੍ਰੀ ਗੁਰੂ ਅਮਰਦਾਸ ਜੀ ਦੀ ਮਹਿਮਾ ਦੇਖਕੇ ਤੇ ਗੁਰੂ ਧਨ (ਚੜ੍ਹਾਵਾ) ਦੇਖ ਕੇ ਗੋਂਦੇ ਦੇ ਪੁੱਤਰਾਂ ਦੇ ਮਨ ਵਿੱਚ ਲਾਲਚ ਆ ਗਿਆ। ਉਹ ਗੁਰੂ ਜੀ ਕੋਲੋਂ ਰਕਮ ਵਸੂਲ ਕਰਨਾ ਚਾਹੁਣ ਲੱਗੇ। ਜਦੋਂ ਇੱਛਾ ਪੂਰੀ ਨਾ ਹੋਈ ਤਾਂ ਅਕਬਰ ਦੇ ਦਰਬਾਰ 'ਚ ਜਾ ਕੇ ਝੂਠ ਬੋਲ ਕੇ ਪੁਕਾਰ ਕੀਤੀ। ਪਰ ਇਕ ਗੁਰੂ ਦੇ ਸੇਵਕ ਨੇ ਅਕਬਰ ਨੂੰ ਸਭ ਸਹੀ ਗੱਲ ਸਮਝਾ ਦਿੱਤੀ। ਅਕਬਰ ਨੇ ਉਸਨੂੰ ਝੂਠਾ ਜਾਣਕੇ ਉਲਟਾ ਦੰਡ ਦਿੱਤਾ। ਇਸ ਤਰ੍ਹਾਂ ਗੁਰੂ ਨਾਲ ਧ੍ਰੋਹ ਕਰਨ ਦਾ ਫਲ ਗੁਰੂ ਧ੍ਰੋਹੀ ਨੇ ਪਾ ਲਿਆ।

## ਮ੍ਰਿਤਕ ਕੋ ਜੀਵਾਲਨਹਾਰ ਗੁਰੂ

*(ਵਿਧਵਾ ਛਤ੍ਰਾਨੀ ਦਾ ਪੁੱਤਰ ਜਿਵਾ ਕੇ ਕਾਲ ਵਰਜਨਾ)*

**ਸ੍ਵੈਯਾ:** **ਨਿਸ ਅਰਧ ਗਈ, ਗੁਰੂ ਰੁਦਨ ਸੁਨਾ ਇਕ ਵਿਧਵਾ ਸੁਤ ਮਰ ਗਯਾ ਵਿਚਾਰਾ।**
**ਲੇ ਗੁਰ ਢਿਗ ਪਹੁੰਚੀ ਮਾਤ ਦੁਖੀ, ਰੋ ਰੋ ਕੇ ਜਨਨੀ ਕਰੇ ਪੁਕਾਰਾ।**
**ਕਰਣਾ ਕਰਿ ਨਿਜ ਪਗ ਛੂਹ ਦੇ ਕੇ, ਕੀਆ ਜੀਵੰਤ, ਕਾਲ ਕੋ ਹੁਕਮ ਉਚਾਰਾ।**
**'ਜਬ ਲਉ ਮਮ ਤਨ ਹੈ ਜਗਤ ਬਿਖੈ, ਤੁਮ ਪੁਰਿ ਨਹਿੰ ਆਨਾ, ਹੁਕਮ ਹਮਾਰਾ' ॥ ੨੧੫ ॥**

**ਸ਼ਬਦਾਰਥ:** ਨਿਸ ਅਰਧ ਗਈ - ਅੱਧੀ ਰਾਤ ਗਈ, ਵਿਧਵਾ ਸੁਤ - ਵਿਧਵਾ ਦਾ ਪੁੱਤਰ, ਜਨਨੀ - ਮਾਂ, ਮਮ ਤਨ - ਮੇਰਾ ਸਰੀਰ, ਪੁਰਿ - ਗੋਇੰਦਵਾਲ ਸਾਹਿਬ, ਰੁਦਨ - ਰੋਣਾ।

**ਵਿਆਖਿਆ:** ਅੱਧੀ ਰਾਤ ਸਮੇਂ ਗੁਰੂ ਅਮਰਦਾਸ ਜੀ ਨੇ ਰੁਦਨ ਸੁਣਿਆ ਤੇ ਭਾਈ ਬੱਲੂ ਨੇ ਦੱਸਿਆ ਕਿ ਸਤਿਗੁਰੂ ਜੀ ਇਕ ਵਿਧਵਾ ਛੱਤ੍ਰਾਣੀ ਦਾ ਇਕਲੌਤਾ ਪੁੱਤਰ ਮਰ ਗਿਆ ਹੈ। ਸੁਬ੍ਹਾ ਹੁੰਦੇ ਮਾਤਾ ਆਪਣੇ ਮਰੇ ਪੁੱਤਰ ਦੀ ਲਾਸ਼ ਲੈ ਕੇ ਗੁਰੂ ਜੀ ਦੇ ਦਰ ਤੇ ਆ ਗਈ ਤੇ ਰੋ ਰੋ ਕੇ ਜ਼ਿੰਦਾ ਕਰਨ ਲਈ ਪੁਕਾਰ ਕੀਤੀ। ਰਹਿਮ ਕਰਕੇ ਗੁਰੂ ਜੀ ਨੇ ਆਪਣਾ ਚਰਨ ਛੁਹਾ ਕੇ ਉਸ ਬਾਲਕ ਨੂੰ ਜੀਵਤ ਕੀਤਾ ਤੇ ਕਾਲ (ਮੌਤ) ਨੂੰ ਹੁਕਮ ਕੀਤਾ ਕਿ ਜਦੋਂ ਤੱਕ ਅਸੀਂ ਸਰੀਰ ਕਰਕੇ ਇਸ ਜਗਤ ਵਿੱਚ ਹਾਂ ਤੂੰ ਸ੍ਰੀ ਗੋਇੰਦਵਾਲ ਸਾਹਿਬ ਨਹੀਂ ਆਉਣਾ। ਇਹ ਸਾਡਾ ਹੁਕਮ ਹੈ। ਗੁਰੂ ਜੀ 22 ਸਾਲ ਗੁਰਤਾ ਪਦ ਪਰ ਆਸੀਨ ਰਹੇ ਤੇ ਉਦੋਂ ਤੱਕ ਸ੍ਰੀ ਗੋਇੰਦਵਾਲ ਸਾਹਿਬ 'ਚ ਕਿਸੇ ਦੀ ਮੌਤ ਨਹੀਂ ਹੋਈ।

## ਗਰੀਬ ਨਿਵਾਜ਼ ਸਤਿਗੁਰੂ

*(ਭਾਈ ਲੰਗਾਹ ਜੀ)*

**ਸ੍ਵੈਯਾ:** **ਗੁਰ ਕੇ ਹਿਤ ਨਿਤ ਦਧਿ ਕੀ ਮਟਕੀ, ਇੱਕ ਟਾਂਗ ਪੇ ਚਲਿ ਸਿੱਖ ਪੁਰਿ ਪਹੁੰਚਾਵੈ।**
**ਪਿਖਿ ਗ੍ਰਾਮ ਮੁਖੀ ਤਿਸਿ ਕਾਠ ਛਿਨੀ, ਗੁਰੂ-ਅਪਜਸ ਕੇ ਕਟੁ ਬੈਨ ਅਲਾਵੈ।**
**ਹੁਇ ਦੀਨ ਆਇ ਗੁਰੁ ਢਿਗ ਬਾਤ ਕਹੀ, ਕਹਿ ਗੁਰੁ ਢਿਗ ਸ਼ਾਹੁ ਹੁਸੈਨ ਪਠਾਵੈ।**
**ਤਿਸਿ ਡਾਂਟ ਦਈ, ਤਬ ਭਾਗ ਪਰਾ, ਪਾਇ ਟਾਂਗ ਕੋ, ਵਿਸਮਤ ਗੁਰੂ ਜਸ ਗਾਵੈ ॥ ੨੧੬ ॥**

**ਸ਼ਬਦਾਰਥ:** ਦਧਿ - ਦਹੀਂ, ਕਾਠ-ਲੱਕੜੀ ਭਾਵ ਲਾਠੀ, ਛਿਨੀ - ਖੋਹ ਲਈ, ਕਟੁ ਬੈਨ - ਕੌੜੇ ਬੋਲ, ਬਿਸਮਤ - ਹੈਰਾਨ ਹੋ ਕੇ।

**ਵਿਆਖਿਆ:** ਸ੍ਰੀ ਗੁਰੂ ਅਮਰਦਾਸ ਜੀ ਲਈ ਭਾਈ ਲੰਗਾਹ ਜੀ ਹਰ ਰੋਜ਼ ਦਹੀਂ ਦੀ ਮਟਕੀ ਇਕ ਲੱਤ ਪਰ ਚੱਲਕੇ ਆਪਣੇ ਪਿੰਡ ਤੋਂ ਪਹੁੰਚਾਉਂਦਾ ਸੀ। (ਇਸ ਦਾ ਪਿੰਡ ਸ੍ਰੀ ਗੋਇੰਦਵਾਲ ਤੋਂ ਤਿੰਨ ਕੁ ਕੋਹ ਦੂਰੀ ਉਤੇ ਤਿਲਵੰਡੀ ਸੀ) ਇਕ ਦਿਨ ਪਿੰਡ ਦੇ ਚੌਧਰੀ ਨੇ ਇਸਦੀ ਲਾਠੀ ਖੋਹ ਲਈ ਤੇ ਕੌੜੇ ਬੋਲ ਬੋਲੇ। (ਕਿ ਤੂੰ ਗੁਰੂ ਨੂੰ ਹਰ ਰੋਜ਼ ਦਹੀਂ ਖੁਆਉਂਦਾ ਹੈਂ ਤੈਨੂੰ ਤੇਰਾ ਗੁਰੂ ਟੰਗ ਨਹੀਂ ਦੇ ਸਕਦਾ) ਦੁਖੀ ਹੋਇ ਕੇ ਭਾਈ ਲੰਗਾਹ ਨੇ ਸਾਰੀ ਗੱਲ ਗੁਰੂ ਜੀ ਨੂੰ ਦੱਸੀ ਤੇ ਗੁਰੂ ਜੀ ਨੇ ਉਸ ਨੂੰ ਸ਼ਾਹ ਹੁਸੈਨ ਕੋਲ ਭੇਜਿਆ। ਜਦੋਂ

ਉਸਨੇ ਡਾਂਟ ਦਿੱਤੀ ਤੇ ਕੁੱਤਕਾ ਲੈ ਕੇ ਮਾਰਨ ਨੂੰ ਪਿਆ ਤਾਂ ਡਰਕੇ ਲੰਗਾਹ ਭੱਜਿਆ। ਫਿਰ ਹੈਰਾਨ ਹੋਇਆ ਕਿ ਦੌੜਨ ਸਮੇਂ ਉਸਦੀ ਦੂਜੀ ਲੱਤ ਵੀ ਲੱਗ ਗਈ। ਹੈਰਾਨ ਹੋ ਕੇ ਗੁਰੂ ਦਾ ਜੱਸ ਗਾਉਂਦਾ ਮੁੜਿਆ।

## ਗੁਰੂ ਅਤੇ ਸੰਗਤ ਦੀ ਅਭੇਦਤਾ *(ਭੋਜਨਾਂ ਦੀ ਅੰਸ ਚੂਲੇ 'ਚ)*

**ਸ੍ਵੈਯਾ:** **ਦਿਨ ਏਕ ਬਿਚਾਰ ਕਰੀ ਬ੍ਰਿਧ ਨੇ, ਸ੍ਰੀ ਸਤਿਗੁਰੂ ਕੇ ਢਿਗ ਅਰਜ਼ ਗੁਜ਼ਾਰੀ।**
**'ਸਭ ਸੰਗਤ ਹਿਤ ਨਿਤ ਭੋਜ ਨਵੇਂ, ਪਰ ਰਾਵਰਿ ਹਿਤ ਨਿਤ ਖਿਚੜ ਆਹਾਰੀ?'**
**ਸਿੱਖ ਮਨਿ ਕੀ ਸੰਕਾ ਜਾਨਿ ਭਲੀ, ਗੁਰੂ ਅਮਰਦਾਸ ਕੀ ਚੂਲਿ ਪਰਹਾਰੀ।**
**ਬ੍ਰਿਧ ਬਿਸਮਤ ਹੋ ਪਦਬੰਦ ਕਰੀ, ਜਬ ਭੋਜਨ ਕੇ ਕਣ, ਚੂਲਿ ਨਿਹਾਰੀ॥ ੨੧੭॥**

**ਸ਼ਬਦਾਰਥ:** ਬ੍ਰਿਧ – ਬਾਬਾ ਬੁੱਢਾ ਜੀ, ਢਿਗ – ਕੋਲ, ਰਾਵਰਿ – ਆਪਜੀ, ਚੂਲਿ – ਚੂਲੀ, ਕੁਰਲਾ।

**ਵਿਆਖਿਆ:** ਇਕ ਦਿਨ ਬਾਬਾ ਬੁੱਢਾ ਜੀ ਨੇ ਮਨ ਵਿੱਚ ਵੀਚਾਰ ਕੀਤੀ ਅਤੇ ਸਤਿਗੁਰੂ ਅਮਰਦਾਸ ਜੀ ਕੋਲ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਸਭ ਸੰਗਤਾਂ ਲਈ ਹਰ ਰੋਜ਼ ਲੰਗਰ ਵਿੱਚ ਨਵੇਂ-ਨਵੇਂ ਭੋਜਨ ਬਣਦੇ ਹਨ। ਪਰ ਆਪ ਜੀ ਹਰ ਰੋਜ਼ ਖਿਚੜੀ ਹੀ ਛਕਦੇ ਹੋ ਕਿਉਂ? ਸਿੱਖ ਦੇ ਮਨ ਦਾ ਸ਼ੰਕਾ ਭਲੀ ਪ੍ਰਕਾਰ ਗੁਰੂ ਜੀ ਸਮਝ ਕੇ ਉਸ ਸਮੇਂ ਚੂਲਾ (ਕੁਰਲਾ) ਕੀਤਾ। ਬਾਬਾ ਬੁੱਢਾ ਜੀ ਨੇ ਹੈਰਾਨ ਹੋ ਕੇ ਉਸ ਸਮੇਂ ਸਤਿਗੁਰਾਂ ਦੇ ਚਰਨਾਂ ਉਤੇ ਨਮਸ਼ਕਾਰ ਕੀਤੀ ਜਦੋਂ ਕੁਰਲੇ ਵਿੱਚ ਲੰਗਰ 'ਚ ਬਣੇ ਭੋਜਨ ਦੇ ਕਣ ਦੇਖੇ। ਭਾਵ ਜੋ ਕੁੱਝ ਸੰਗਤ ਲਈ ਲੰਗਰ 'ਚ ਬਣਦਾ ਸੀ ਉਹ ਭੋਗ ਸਮੇਂ ਗੁਰੂ ਜੀ ਨੂੰ ਪ੍ਰਾਪਤ ਹੁੰਦਾ ਸੀ। ਗੁਰੂ ਤੇ ਸੰਗਤ ਦੀ ਅਭੇਦਤਾ ਆਖੀ ਹੈ।

## ਗੁਰੂ ਘਰ ਉੱਚਿਆਂ ਤੋਂ ਉੱਚਾ ਜਾਂ ਲੰਗਰ ਮਹਿਮਾ

*(ਅਕਬਰ ਨੇ ਗੁਰੂ ਘਰ ਆਕੇ ਲੰਗਰ ਛਕਣਾ)*

**ਸ੍ਵੈਯਾ:** **ਜਗ ਮਹਿਂ ਸਭ ਊਚ ਸੇ ਭਲਾ, ਗੁਰੂ ਘਰ ਜਿਹ ਊਚ ਰੁ ਨੀਚ ਮਿਟਾਯੋ।**
**ਰਾਉ ਰੰਕ ਜਹਿਂ ਏਕ ਸਮਾਨ ਅਹੈ, ਗੁਰੂ ਜਾਤਿ ਅਰੁ ਪਾਤਿ ਕਾ ਭੇਦ ਮਿਟਾਯੋ।**
**ਜਹਿਂ ਦੀਨ ਦੁਖੀ ਨਰ ਪੇਟ ਭਰੈਂ, ਦਿਨ ਏਕ ਸ਼ਾਹੁ ਅਕਬਰ ਚਲਿ ਕਰਿ ਆਯੋ।**
**ਪਦ ਨਾਂਗੇ ਆਇ ਪਗ ਬੰਦ ਕਰੀ, ਬਹਿ ਪੰਗਤ ਲੰਗਰ ਛਕਿ ਹਰਖਾਯੋ॥ ੨੧੮॥**

**ਸ਼ਬਦਾਰਥ:** ਰਾਉ ਰੰਕ – ਰਾਜਾ ਤੇ ਗਰੀਬ, ਦੀਨ – ਗਰੀਬ, ਹਰਖਾਯੋ – ਪ੍ਰਸੰਨ ਹੋਇਆ।

**ਵਿਆਖਿਆ:** ਜਗਤ ਵਿੱਚ ਉੱਚਿਆਂ ਤੋਂ ਉੱਚਾ ਤੇ ਭਲਾ ਗੁਰੂ ਘਰ ਹੈ, ਜਿਸਨੇ ਊਚ ਨੀਚ ਦੇ ਭੇਦ ਭਾਵ ਨੂੰ ਮਿਟਾਇਆ ਹੈ। ਜਿੱਥੇ ਰਾਜਾ ਤੇ ਰੰਕ ਇੱਕ ਸਮਾਨ ਹਨ ਤੇ ਗੁਰੂ ਜੀ ਨੇ ਜਾਤਿ ਪਾਤਿ ਦੇ ਭੇਦ ਨੂੰ ਮੇਟ ਦਿੱਤਾ ਹੈ। ਜਿੱਥੇ ਗੁਰੂ ਦੇ ਲੰਗਰ 'ਚ ਆ ਕੇ ਗਰੀਬ ਤੇ ਦੁਖੀ ਲੋਕ ਪੇਟ ਭਰਦੇ ਹਨ। ਇੱਕ ਦਿਨ ਬਾਦਸ਼ਾਹ ਅਕਬਰ ਵੀ ਚੱਲ ਕੇ ਆਇਆ। ਨੰਗੇ ਪੈਰੀਂ ਆ ਕੇ ਗੁਰੂ ਚਰਨਾਂ ਪਰ ਨਮਸ਼ਕਾਰ ਕੀਤੀ ਅਤੇ ਪੰਗਤ ਵਿੱਚ ਬੈਠ ਕੇ ਗੁਰੂ ਦਾ ਲੰਗਰ ਛਕ ਕੇ ਬਹੁਤ ਪ੍ਰਸੰਨ ਹੋਇਆ।

## ਮਾਇਆ ਮੋਹਣੀ *(ਮੋਹਰੀ ਜੀ ਨੂੰ ਮਾਇਆ ਦੀ ਕਾਲਖ ਦਿਖਾਉਣੀ)*

**ਸ੍ਵੈਯਾ:** **ਦਿਨ ਏਕ ਬੰਧੂਜਨ ਮਿਤ੍ਰਨ ਮੇਂ, ਹੋਇ ਦੀਨ ਮੋਹਰੀ ਨਿਜ ਬੈਨ ਕਹੇ।**
**'ਜਬ ਕੀ ਹਮ ਸੁਰਤਿ ਸੰਭਾਰ ਕਰੀ, ਨਹਿਂ ਦਰਬ ਪਿਖਾ, ਨਿਜ ਧਾਮ ਮਹੇ।'**

**ਗੁਰੂ ਸੁਤ ਕੇ ਮਨਿ ਕੀ ਜਾਨਿ ਭਲੀ, ਤਿਸਿ ਮਾਇਆ ਗਿਨਨ ਕੀ ਕਾਰ ਕਹੈਂ।**
**ਕਰ ਕਾਰੇ ਭੇ ਜਬ ਮੋਹਰੀ ਕੇ, ਮਨਿ ਸਮਝ ਪਰੀ, ਗੁਰੂ ਪਾਦ ਗਹੈ॥ ੨੧੯॥**

**ਸ਼ਬਦਾਰਥ:** ਦਰਬ - ਧਨ, ਨਿਜ ਧਾਮ ਮਹੇ - ਆਪਣੇ ਘਰ ਵਿੱਚ, ਸੁਤ - ਪੁੱਤਰ, ਕਰ - ਹੱਥ, ਕਾਰੇ - ਕਾਲੇ।

**ਵਿਆਖਿਆ:** ਇੱਕ ਦਿਨ ਮਿੱਤਰਾਂ ਦੇ ਪੁੱਛਣ 'ਤੇ ਬਾਬਾ ਮੋਹਰੀ ਜੀ ਉਨ੍ਹਾਂ ਨੂੰ ਬੜੇ ਗਰੀਬੀ ਲਹਿਜੇ ਵਿੱਚ ਕਹਿਣ ਲੱਗੇ ਕਿ ਜਦੋਂ ਦੀ ਵੀ ਮੈਂ ਸੁਰਤ ਸੰਭਾਲੀ ਹੈ ਉਦੋਂ ਤੋਂ ਕਦੇ ਆਪਣੇ ਘਰ ਵਿੱਚ ਧਨ ਨਹੀਂ ਦੇਖਿਆ। ਆਪਣੇ ਸਪੁੱਤਰ ਦੇ ਮਨ ਦੀ ਗੱਲ ਭਲੀ ਪ੍ਰਕਾਰ ਗੁਰੂ ਜੀ ਨੇ ਸਮਝ ਕੇ, ਇੱਕ ਦਿਨ ਉਸਨੂੰ ਚੜ੍ਹਾਵੇ ਦੀ ਮਾਇਆ ਗਿਣਨ ਲਗਾ ਦਿੱਤਾ। ਮਾਇਆ ਗਿਣਦੇ ਸਮੇਂ ਮੋਹਰੀ ਜੀ ਦੇ ਹੱਥ ਕਾਲੇ ਹੋ ਗਏ। ਗੁਰੂ ਜੀ ਦੀ ਰਮਜ਼ ਦੀ ਮਨ ਵਿੱਚ ਸਮਝ ਆ ਗਈ ਤੇ ਸਤਿਗੁਰੂ ਪਿਤਾ ਦੇ ਚਰਨ ਫੜ ਕੇ ਖਿਮਾਂ ਮੰਗੀ।

## ਗੁਰੂ ਸੇਵਾ ਦਾ ਫਲ *(ਸ੍ਰੀ ਰਾਮਦਾਸ ਜੀ ਦਾ ਬੀਬੀ ਭਾਨੀ ਜੀ ਨਾਲ ਵਿਆਹ)*

**ਸ੍ਵੈਯਾ:** **ਗੁਰ ਸੇਵ ਭਲੀ ਜਗ ਮੇਂ ਅਤਿ ਹੀ, ਅਸ ਕੋ ਵਥ ਜੋ ਗੁਰ ਸੇਵ ਨ ਪਾਯੋ।**
**ਅਤਿ ਦੀਨ ਅਨਾਥ, ਨ ਸੰਪਤਿ ਕੋ, ਪਿਤ ਮਾਤ ਨ, ਜੇਠੇ, ਗੁਰ ਢਿਗ ਆਯੋ।**
**ਉਰਿ ਸਰਧਾ ਧਰਿ ਬਹੁ ਸੇਵ ਕਰੀ, ਗੁਰੂ ਅਮਰਦਾਸ ਕਾ ਮਨ ਹਰਖਾਯੋ।**
**ਧੰਨ ਸਤਿਗੁਰੂ ਤਿਹ ਗਤਿ ਜਾਨਤ ਭੀ, ਪਰ ਤੁਸ ਹੋ ਭਾਨੀ ਸੰਗ ਵਿਆਹਯੋ॥ ੨੨੦॥**

**ਸ਼ਬਦਾਰਥ:** ਵਥ - ਵਸਤੂ, ਅਤਿ ਦੀਨ - ਬਹੁਤ ਗਰੀਬ, ਤੁਸ ਹੋ - ਪ੍ਰਸੰਨ ਹੋ ਕੇ।

**ਵਿਆਖਿਆ:** ਜੱਗ ਵਿੱਚ ਗੁਰੂ ਸੇਵਾ ਬਹੁਤ ਚੰਗੀ ਹੈ। ਐਸੀ ਕਿਹੜੀ ਵਸਤੂ ਹੈ ਜੋ ਗੁਰੂ ਸੇਵਾ ਕਰਕੇ ਨਹੀਂ ਪਾਈ ਜਾਂਦੀ। ਅਤਿ ਦੇ ਗਰੀਬ, ਅਨਾਥ ਤੇ ਸੰਪਤਿ ਹੀਣ, ਜਿਸਦੇ ਮਾਤਾ ਪਿਤਾ ਭੀ ਨਹੀਂ ਰਹੇ ਉਹ ਭਾਈ ਜੇਠਾ ਜੀ ਗੁਰੂ ਅਮਰਦਾਸ ਜੀ ਕੋਲ ਆਏ ਅਤੇ ਹਿਰਦੇ ਵਿੱਚ ਸ਼ਰਧਾ ਧਾਰ ਕੇ ਬੜੀ ਸੇਵਾ ਕੀਤੀ। ਗੁਰੂ ਅਮਰਦਾਸ ਜੀ ਦਾ ਮਨ ਪ੍ਰਸੰਨ ਹੋ ਗਿਆ। ਧੰਨ ਸ੍ਰੀ ਗੁਰੂ ਅਮਰਦਾਸ ਜੀ, ਜੋ ਭਾਈ ਜੇਠੇ ਦੀ ਸਾਰੀ ਹਾਲਤ ਬਾਰੇ ਜਾਣਦੇ ਹੋਇਆਂ ਭੀ ਆਪਣੀ ਪੁੱਤਰੀ ਬੀਬੀ ਭਾਨੀ ਜੀ ਨਾਲ ਉਸਦਾ ਵਿਆਹ ਕਰ ਦਿੱਤਾ।

## ਗ੍ਰਹਿਸਤ ਮਹਿਮਾ *(ਗੁਰੂ ਰਾਮਦਾਸ ਜੀ)*

**ਸ੍ਵੈਯਾ:** **ਪਿਖਿ ਸੇਵ ਤੁਠੇ ਸ੍ਰੀ ਸਤਿਗੁਰੂ ਜੀ, ਸ੍ਰੀ ਰਾਮਦਾਸ ਸੰਗ ਸੁਤਾ ਵਿਆਹਯੋ।**
**ਨਿੱਤ ਦੰਪਤਿ ਸਤਿਗੁਰੂ ਸੇਵ ਕਰੇ, ਕਰ ਸੇਵ ਭਲੀ, ਗੁਰੂ ਪਿਤਾ ਰਿਝਾਯੋ।**
**ਤਿੰਨ ਸੁਠ ਸੁਤ ਜਨਮੇਂ ਧਾਮ ਬਿਖੈ, ਪਿਖਿ ਪ੍ਰਭੁ ਕੀ ਦਾਤ ਮਨਹਿੰ ਬਰਖਾਯੋ।**
**ਸਭ ਧੰਨ ਕਹੋ ਗੁਰੂ ਰਾਮਦਾਸ ਜਿਨਿ ਹੋਇ ਅਲੇਪ, ਗ੍ਰਹਿਸਤ ਨਿਭਾਯੋ॥ ੨੨੧॥**

**ਸ਼ਬਦਾਰਥ:** ਤੁੱਠੇ - ਪ੍ਰਸੰਨ ਹੋਏ, ਸੁਤਾ - ਪੁੱਤਰੀ, ਦੰਪਤਿ - ਗ੍ਰਹਿਸਤੀ ਜੋੜਾ, ਸੁਠ ਸੁਤ - ਸੁੰਦਰ ਪੁੱਤਰ, ਧਾਮ - ਘਰ।

**ਵਿਆਖਿਆ:** ਭਾਈ ਜੇਠਾ (ਸ੍ਰੀ ਰਾਮਦਾਸ ਜੀ) ਦੀ ਸੇਵਾ ਦੇਖ ਕੇ ਗੁਰੂ ਅਮਰਦਾਸ ਜੀ ਬਹੁਤ ਪ੍ਰਸੰਨ ਹੋਏ ਤੇ ਸ੍ਰੀ ਰਾਮਦਾਸ ਜੀ ਨਾਲ ਆਪਣੀ ਪੁੱਤਰੀ (ਬੀਬੀ ਭਾਨੀ ਜੀ) ਵਿਆਹ ਦਿੱਤੀ। ਹਰ ਰੋਜ਼ ਇਸ ਦੰਪਤੀ ਨੇ ਸਤਿਗੁਰਾਂ ਦੀ ਬੜੀ ਸੇਵਾ ਕਰਨੀ ਤੇ ਸੇਵਾ ਕਰਕੇ ਗੁਰੂ ਪਿਤਾ ਨੂੰ ਪ੍ਰਸੰਨ ਕਰ ਲਿਆ। ਉਨ੍ਹਾਂ ਦੇ ਘਰ ਬਿਖੈ ਤਿੰਨ ਸੁੰਦਰ ਪੁੱਤਰ ਪੈਦਾ ਹੋਏ ਤੇ ਪ੍ਰਭੂ ਦੀ ਦਾਤ ਜਾਣ ਕੇ ਮਨਾਂ ਵਿੱਚ ਬੜੇ ਪ੍ਰਸੰਨ ਹੋਏ। ਕਵੀ ਅੰਬਾਲਵੀ ਜੀ ਕਹਿੰਦੇ ਹਨ ਕਿ ਸਭ ਸ੍ਰੀ ਗੁਰੂ ਰਾਮਦਾਸ ਜੀ ਨੂੰ ਧੰਨ ਧੰਨ ਆਖੋ ਜਿਨ੍ਹਾਂ ਨੇ ਨਿਰਲੇਪ ਰਹਿ ਕੇ ਗ੍ਰਹਿਸਤ ਨਿਭਾਇਆ ਹੈ।

## ਸ੍ਰੀ ਗੁਰੂ ਅਰਜਨ ਦੇਵ ਜੀ ਦਾ ਅਵਤਾਰ (ਅਵਤਾਰ ਪ੍ਰਸੰਗ)

**ਸ੍ਵੈਯਾ:** ਮ੍ਰਿਦ ਸੀਤ ਸੁਗੰਧਿਤ ਪੌਨ ਚਲੇ, ਛਿਤ ਸੋਹਿਤ ਹੈ, ਉਡਿਗਨ ਨਭਿ ਛਾਯੋ।
ਸੁਠ ਤੀਰ ਬਿਪਾਸਾ ਸੋਭਿਤ ਹੈ, ਸ੍ਰੀ ਗੋਇੰਦਵਾਲ ਪੁਰਿ, ਬਡੁ ਦੁਤਿ ਪਾਯੋ।
ਵਦੀ ਮਾਸ ਵਿਸਾਖ ਕੀ ਸਾਤ ਭਈ, ਸੱਤ ਸੋਲਹ ਬੀਸ ਸੰਮਤ ਹੈ੍ ਭਾਯੋ।
ਮਾਂ ਭਾਨੀ ਪਿਤ ਰਾਮਦਾਸ ਘਰੇ, ਸ੍ਰੀ ਗੁਰੂ ਅਰਜਨ ਭਵ ਤਾਰਨ ਆਯੋ॥ ੨੨੨॥

**ਸ਼ਬਦਾਰਥ:** ਛਿਤ – ਧਰਤੀ, ਉਡਿਗਨ – ਸਮੂੰਹ ਤਾਰੇ, ਨਭਿ – ਆਕਾਸ਼ ਵਿੱਚ, ਸੁਠ ਤੀਰ ਬਿਪਾਸਾ – ਵਿਆਸ ਦਰਿਆ ਦਾ ਸੋਹਣਾ ਕਿਨਾਰਾ, ਦੁਤਿ – ਸੋਭਾ।

**ਵਿਆਖਿਆ:** ਮਿੱਠੀ ਠੰਢੀ ਸੁਗੰਧੀ ਭਰੀ ਹਵਾ ਚੱਲ ਰਹੀ ਸੀ। ਧਰਤੀ ਸੋਭ ਰਹੀ ਸੀ ਤੇ ਆਕਾਸ਼ ਵਿੱਚ ਤਾਰਾ ਸਮੂੰਹ ਛਾਇਆ ਹੋਇਆ ਸੀ। ਬਿਆਸ ਦਰਿਆ ਦੇ ਸੁੰਦਰ ਕੰਢੇ ਉਤੇ ਬਸਿਆ ਸ੍ਰੀ ਗੋਇੰਦਵਾਲ ਸਾਹਿਬ ਬੜੀ ਸੋਭਾ ਪਾ ਰਿਹਾ ਸੀ। ਵਿਸਾਖ ਮਹੀਨੇ ਦੀ ਸੱਤ ਵਦੀ ਤੇ ਸੋਲਾਂ ਸੌ ਵੀਹ ਸੰਮਤ (1620 ਸੰਮਤ) ਪ੍ਰਭੂ ਨੂੰ ਭਾਇਆ ਇਸ ਦਿਨ ਮਾਤਾ ਭਾਨੀ ਜੀ ਤੇ ਪਿਤਾ ਗੁਰੂ ਰਾਮਦਾਸ ਜੀ ਦੇ ਗ੍ਰਹਿ ਬਿਖੈ ਸੰਸਾਰ ਨੂੰ ਤਾਰਨ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਵਤਾਰ ਧਾਰਿਆ।

## ਮਹਾਨ ਸਮਾਜ ਸੁਧਾਰਕ ਗੁਰੂ ਅਮਰਦਾਸ ਜੀ (ਸਮਾਜ ਸੁਧਾਰ ਦੇ ਕੰਮ)

**ਸ੍ਵੈਯਾ:** ਜਹਿੰ ਆਤਮ ਗਿਆਨ ਕੀ ਦਾਤ ਦੇਹਿੰ, ਤਹਿੰ ਸਤਿਗੁਰ ਸਮਾਜ ਸੁਧਾਰ ਹੈ ਚਾਹਯਾ।
ਘੁੰਘਟ ਕੀ ਰੀਤ ਕੋ ਬੰਦ ਕੀਆ, ਇਕ ਰਾਨੀ ਲੇ, ਤਿਸਕਾ ਫਲ ਪਾਯਾ।
ਗੁਰ ਨਾਰੀ ਰੱਖਿਆਕ ਹੋਤਿ ਭਲੇ, ਸਤੀ ਕੁਪਰਥਾ ਕਾ ਵਿਰੋਧ ਜਤਾਯਾ।
ਜਾਤਿ ਪਾਤਿ ਕਾ ਭੇਦ ਮਿਟਾਵਨ ਕੋ, ਸ਼ਾਹੁ ਅਕਬਰ, ਪੰਗਤ ਬੀਚ ਬਹਾਯਾ॥ ੨੨੩॥

**ਸ਼ਬਦਾਰਥ:** ਘੁੰਘਟ – ਘੁੰਡ, ਸਤੀ ਕੁਪਰਥਾ – ਸਤੀ ਦੀ ਭੈੜੀ ਪ੍ਰਥਾ, ਸ਼ਾਹ – ਅਕਬਰ ਬਾਦਸ਼ਾਹ।

**ਵਿਆਖਿਆ:** ਸ੍ਰੀ ਗੁਰੂ ਅਮਰਦਾਸ ਜੀ ਜਿਥੇ ਸਿੱਖਾਂ ਨੂੰ ਆਤਮ ਗਿਆਨ ਦੀ ਦਾਤ ਬਖਸ਼ਦੇ ਹਨ ਉਥੇ ਸਮਾਜ ਦਾ ਵੀ ਸੁਧਾਰ ਕਰਨਾ ਚਾਹਿਆ। ਗੁਰੂ ਜੀ ਨੇ ਘੁੰਡ ਦੀ ਭੈੜੀ ਪ੍ਰਥਾ ਨੂੰ ਬੰਦ ਕੀਤਾ ਤੇ ਇਕ ਰਾਣੀ ਨੇ ਲੈ ਕੇ ਉਸਦਾ ਫਲ ਪਾਇਆ। ਗੁਰੂ ਜੀ ਨੇ ਨਾਰੀ ਰੱਖਿਅਕ ਹੋ ਕੇ ਸਤੀ ਪ੍ਰਥਾ ਦਾ ਵਿਰੋਧ ਕੀਤਾ। (ਇਸ ਵਿਰੋਧ 'ਚ ਬਾਣੀ ਉਚਾਰੀ 'ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ॥') (ਪੰਨਾ ੭੮੭) ਜਾਤ ਪਾਤ ਦਾ ਭੇਦ-ਭਾਵ ਮਿਟਾਉਣ ਵਾਸਤੇ ਗੁਰੂ ਜੀ ਨੇ ਬਾਦਸ਼ਾਹ ਅਕਬਰ ਨੂੰ ਵੀ ਲੰਗਰ ਦੀ ਪੰਗਤ ਵਿਚ ਬਿਠਾਇਆ। ਇਸ ਤਰ੍ਹਾਂ ਅਨੇਕਾਂ ਕੰਮ ਸਮਾਜ ਸੁਧਾਰ ਦੇ ਕੀਤੇ।

## ਸੇਵਾ ਤੋਂ ਮੇਵਾ (ਸ੍ਰੀ ਰਾਮਦਾਸ ਜੀ ਨੇ ਗੁਰਤਾ ਪਦ ਪਾਇਆ)

**ਸ੍ਵੈਯਾ:** ਗੁਰ ਸੇਵ ਭਲੀ ਜਗ ਮੇਂ ਅਤਿ ਹੀ, ਜੁਗ ਲੋਕਨ ਸੰਪਤਿ ਸੇਵਕ ਪਾਏ।
ਸ੍ਰੀ ਰਾਮਦਾਸ ਗੁਰੂ ਸੇਵ ਕਰੀ, ਉਰਿ ਸਰਧਾ ਧਰਿ, ਬਡੁ ਪ੍ਰੇਮ ਸੁਚਾਏ।
ਪਿਖਿ ਅੰਤ ਕੋ ਕਾਲ ਸ੍ਵੈ ਤਨ ਕਾ, ਗੁਰੂ ਅਮਰਦਾਸ ਰਹਿਮਤ ਘਰਿ ਆਏ।
ਨਿਜ ਥਾਨ ਪੇ ਗੁਰਤਾ ਦੇਇ ਜੱਗ ਕੀ, ਗੁਰੂ ਰਾਮਦਾਸ ਨਿਜ ਤਖਤ ਬਿਠਾਏ॥ ੨੨੪॥

**ਸ਼ਬਦਾਰਥ:** ਜੁਗ ਲੋਕਨ ਸੰਪਤਿ – ਦੋਵੇਂ ਲੋਕਾਂ ਦੀ ਬਿਭੂਤੀ, ਸਚਾਏ – ਸਹਿਤ ਚਾਉ ਦੇ, ਸ੍ਵੈ ਤਨ ਕਾ – ਆਪਣੇ ਸਰੀਰ ਦਾ।

**ਵਿਆਖਿਆ:** ਗੁਰ ਸੇਵਾ ਜਗਤ ਵਿੱਚ ਬੜੀ ਚੰਗੀ ਹੈ। ਸੇਵਕ ਸੇਵਾ ਕਰਕੇ ਦੋਵੇਂ ਲੋਕਾਂ ਦੀ ਬਿਭੂਤੀ ਪਾ ਲੈਂਦਾ ਹੈ। ਸ੍ਰੀ ਰਾਮਦਾਸ ਜੀ ਨੇ ਗੁਰੂ ਅਮਰਦਾਸ ਜੀ ਦੀ ਸ਼ਰਧਾ, ਪ੍ਰੇਮ ਤੇ ਚਾਉ ਨਾਲ ਬੜੀ ਸੇਵਾ ਕੀਤੀ। ਆਪਣੇ ਸਰੀਰ ਦਾ ਅੰਤ ਸਮਾਂ ਦੇਖਕੇ ਗੁਰੂ ਅਮਰਦਾਸ ਜੀ ਰਹਿਮਤ ਦੇ ਘਰ ਵਿੱਚ ਆਏ। ਉਨ੍ਹਾਂ ਨੇ ਆਪਣੇ ਸਥਾਨ 'ਤੇ ਜਗਤ ਦੀ ਗੁਰਤਾ ਸੇਵਕ ਨੂੰ ਦੇਕੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਆਪਣੇ ਤਖਤ ਉਤੇ ਬਿਠਾ ਦਿੱਤਾ।

## ਗੁਰੂ ਨੇ ਅਨੇਕ ਤਾਰੇ *(ਗੁਰੂ ਅਮਰਦਾਸ ਜੀ ਦੇ ਮੁਖੀ ਸਿੱਖ)*

**ਸ੍ਵੈਯਾ:** ਭਾਈ ਪ੍ਰਿਥਾ, ਤੁਲਸਾ, ਮੱਲਣ ਜੀ, ਸਿੱਖ ਰਾਮੂ, ਦੀਪਾ, ਅਮਰੂ ਭਾਰੇ।
ਸਿੱਖ, ਭਾਗੂ, ਗੰਗੂ, ਖਾਨੁ ਛੁਰਾ, ਨੰਦੂ, ਝੰਟਾ, ਉਗਰੂ ਬੁੱਲਾ ਤਾਰੇ।
ਮੱਲੀਆ, ਪੂਰੋ, ਮੋਹਣ, ਸਹਾਰੂ, ਉਗ੍ਰਸੈਨ ਅਰ ਮਹਿਤਾ ਸਾਰੇ।
ਮਾਣਕ ਚੰਦ ਔ ਪਾਰੋ ਜੁਲਕਾ, ਕੌਨ ਗਨੈਂ? ਗੁਰੂ ਅਮਰ ਜੁ ਤਾਰੇ॥ ੨੨੫॥

**ਸ਼ਬਦਾਰਥ:** ਭਾਰੇ – ਮਹਾਨ ਸਿੱਖ, ਗੁਰੂ ਅਮਰ ਜੁ ਤਾਰੇ – ਜੋ ਸ੍ਰੀ ਗੁਰੂ ਅਮਰਦਾਸ ਜੀ ਨੇ ਤਾਰੇ ਹਨ।

**ਵਿਆਖਿਆ:** ਭਾਈ ਪ੍ਰਿਥਾ, ਤੁਲਸਾ, ਮੱਲਣ ਜੀ, ਰਾਮੂ, ਦੀਪਾ ਤੇ ਭਾਈ ਅਮਰੂ ਜੀ, ਭਾਈ ਭਾਗੂ, ਗੰਗੂ, ਖਾਨ ਛੁਰਾ, ਨੰਦੂ, ਝੰਟਾ, ਉਗਰੂ, ਬੁੱਲਾ ਆਦਿ ਸਿੱਖ ਗੁਰੂ ਜੀ ਨੇ ਤਾਰ ਦਿੱਤੇ। ਭਾਈ ਮੱਲੀਆ, ਪੂਰੋ, ਮੋਹਣ, ਸਹਾਰੂ, ਉਗ੍ਰਸੈਨ, ਮਹਿਤਾ, ਮਾਣਕ ਚੰਦ ਅਤੇ ਭਾਈ ਪਾਰੋ ਜੁਲਕਾ ਆਦਿ ਮਹਾਨ ਸਿੱਖਾਂ ਦੀ ਕੌਣ ਗਿਣਤੀ ਕਰ ਸਕਦਾ ਹੈ ਜੋ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਨੇ ਇਸ ਸੰਸਾਰ ਸਾਗਰ ਤੋਂ ਤਾਰ ਦਿੱਤੇ। ਇਹ ਨਾਮ ਕੁੱਝ ਖਾਸ ਸਿੱਖਾਂ ਦੇ ਹੀ ਹਨ। ਅਨੇਕਾਂ ਸਿੱਖ ਗੁਰੂ ਜੀ ਨੇ ਭਵਸਾਗਰ ਤੋਂ ਪਾਰ ਕੀਤੇ ਹਨ।

## ਦੁਨੀਆਂ ਦੀ ਨਾਸ਼ਵਾਨਤਾ

*(ਸ੍ਰੀ ਗੁਰੂ ਅਮਰਦਾਸ ਜੀ ਨੇ ਜੋਤੀ ਜੋਤ ਸਮਾਉਣਾ)*

**ਸ੍ਵੈਯਾ:** ਕਰਿ ਬਰਖ ਦੁਆਦਸ ਸੇਵ ਘਨੀ, ਬ੍ਰਿਧ ਬਯ ਮੇਂ ਗੁਰਤਾ ਪਦ ਕੋ ਪਾਯੋ।
ਕਲਿ ਕੇ ਨਰ ਪਦ ਲਾਇ ਪਾਰ ਕਰੇ, ਦਿਞ ਗੁਰਮਤਿ ਗਹੁ ਲੋਗਨ ਦਰਸਾਯੋ।
ਸੁਦੀ ਭਾਦਵ ਮਾਸ ਕੀ ਪੂਰਨਿਮਾ, ਕਾਲ ਅੰਤ ਕੋ, ਗੋਇੰਦਵਾਲ ਬਿਤਾਯੋ।
ਸੱਤ ਸੋਲਹ ਇਕੱਤੀਹ ਸੰਮਤ ਕੋ, ਗੁਰੂ ਅਮਰਦਾਸ ਸਚਖੰਡ ਸਿਧਾਯੋ॥ ੨੨੬॥

**ਸ਼ਬਦਾਰਥ:** ਬਰਖ ਦੁਆਦਸ – 12 ਸਾਲ, ਬ੍ਰਿਧ ਬਯ – ਬ੍ਰਿਧ ਅਵਸਥਾ, ਪੂਰਨਿਮਾ – ਪੂਰਨਮਾਸ਼ੀ।

**ਵਿਆਖਿਆ:** ਬਾਰਾਂ ਸਾਲ ਬੜੀ ਸੇਵਾ (ਗੁਰੂ ਅੰਗਦ ਦੇਵ ਜੀ ਦੀ) ਕਰਕੇ ਬ੍ਰਿਧ ਉਮਰ ਵਿੱਚ ਗੁਰਤਾਗੱਦੀ ਪ੍ਰਾਪਤ ਕੀਤੀ। ਕਲਯੁਗੀ ਜੀਵ ਆਪਣੇ ਚਰਨੀਂ ਲਾ ਕੇ ਪਾਰ ਕੀਤੇ ਤੇ ਲੋਕਾਂ ਨੂੰ ਦ੍ਰਿੜ੍ਹ ਗੁਰਮਤਿ ਦਾ ਰਸਤਾ ਦਿਖਾਇਆ। ਆਪਣਾ ਅੰਤਮ ਸਮਾਂ ਸ੍ਰੀ ਗੋਇੰਦਵਾਲ ਸਾਹਿਬ 'ਚ ਹੀ ਬਿਤੀਤ ਕੀਤਾ। ਭਾਦੋਂ ਮਹੀਨੇ ਦੀ ਪੂਰਨਮਾਸ਼ੀ ਅਤੇ ਸੋਲਾਂ ਸੌ ਇਕੱਤੀ (1631 ਸੰਮਤ) ਨੂੰ ਸ੍ਰੀ ਗੁਰੂ ਅਮਰਦਾਸ ਜੀ ਨੇ ਸੱਚਖੰਡ ਗਮਨ ਕੀਤਾ।

## ਗੁਰੂ ਅਤੇ ਲੰਗਰ ਦਾ ਸਤਿਕਾਰ *(ਭਾਈ ਹਿੰਦਾਲ ਜੀ)*

**ਸ੍ਵੈਯਾ:** ਇੱਕ ਸੇਵਕ ਸਿੱਖ ਹਿੰਦਾਲ ਭਲਾ, ਗੁਰੂ ਰਾਮਦਾਸ ਦਰਿ ਸੇਵ ਕਮਾਵੈ।
ਦਿਨ ਏਕ ਸੋ ਆਟਾ ਗੁੰਧਤ ਥਾ, ਨਦਿ ਨ੍ਹਾ ਕੇ ਸਤਿਗੁਰੂ ਲੰਗਰਿ ਆਵੈਂ।

**-ਹਥ ਧੋਵਹੁੰ ਦੇਰੀ ਹੋਵਤ ਹੈ ਨਹਿੰ ਧੋਵਹੁੰ ਲੰਗਰ ਅਦਬ ਸੋ ਜਾਵੈ-।**
**ਇਮ ਸੋਚਿ ਦੁਇ ਹਾਥ ਪਿਛਾਂਹ ਕਰਕੇ, ਪਦ ਮਸਤਕ ਧਰਿ, ਸਤਿਗੁਰੂ ਰਿਝਾਵੈ॥ ੨੨੭॥**

**ਸ਼ਬਦਾਰਥ:** ਗੂੰਧਤ - ਗੁੰਨ੍ਹਦਾ, ਨਦਿ ਨ੍ਹਾ ਕੇ - ਨਦੀ ਵਿੱਚ ਇਸ਼ਨਾਨ ਕਰਕੇ, ਰਿਝਾਵੈ - ਪ੍ਰਸੰਨ ਕਰਦਾ ਹੈ।

**ਵਿਆਖਿਆ:** ਇੱਕ ਸੇਵਕ ਗੁਰਸਿੱਖ ਭਾਈ ਹਿੰਦਾਲ ਜੀ, ਜੋ ਸ੍ਰੀ ਗੁਰੂ ਰਾਮਦਾਸ ਜੀ ਦੇ ਦਰ ਉਤੇ ਸੇਵਾ ਕਰਿਆ ਕਰਦਾ ਸੀ। ਇੱਕ ਦਿਨ ਉਹ ਲੰਗਰ ਵਿੱਚ ਆਟਾ ਗੁੰਨ੍ਹ ਰਿਹਾ ਸੀ ਤੇ ਨਦੀ ਵਿੱਚ ਇਸ਼ਨਾਨ ਕਰਕੇ ਸ੍ਰੀ ਗੁਰੂ ਰਾਮਦਾਸ ਜੀ ਸਿੱਧੇ ਲੰਗਰ ਵਿੱਚ ਆ ਗਏ। (ਭਾਈ ਹਿੰਦਾਲ ਮਨ ਵਿੱਚ ਸੋਚਣ ਲੱਗੇ ਕਿ) ਜੇਕਰ ਮੈਂ ਹੱਥ ਧੋਂਦਾ ਹਾਂ ਤਾਂ ਦੇਰੀ ਹੋ ਜਾਵੇਗੀ ਤੇ ਜੇਕਰ ਨਹੀਂ ਧੋਂਦਾ ਤਾਂ ਲੰਗਰ ਦਾ ਨਿਰਾਦਰ ਹੋਵੇਗਾ। ਇਸ ਤਰ੍ਹਾਂ ਸੋਚ ਕੇ ਉਸਨੇ ਆਪਣੇ ਦੋਵੇਂ ਹੱਥ ਜੋੜ ਕੇ ਪਿਛਾਂਹ ਕਰਕੇ, ਗੁਰੂ ਜੀ ਦੇ ਚਰਨਾਂ ਉਪਰ ਮਸਤਕ ਰੱਖ ਦਿੱਤਾ। (ਉਸਦੀ ਇਹ ਅਦਾ ਦੇਖ ਕੇ) ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ।

## ਨਿਮਰਤਾ ਦੀ ਮੂਰਤਿ ਗੁਰੂ ਰਾਮਦਾਸ ਜੀ (ਬਾਬਾ ਸ੍ਰੀ ਚੰਦ ਜੀ ਨਾਲ ਮਿਲਾਪ)

**ਸ੍ਵੈਯਾ:** **ਕਾਰ ਸੁਧਾਸਰ ਕੀ ਨਿੱਤ ਹੋਵਤਿ, ਰਾਮਦਾਸ ਗੁਰੂ ਤਖਤ ਵਿਰਾਜਤ।**
**ਜੁਗ ਲੋਕਨ ਕੀਰਤਿ ਭੀ ਗੁਰ ਕੀ, ਸੁਨਿ ਕੇ ਸ੍ਰੀ ਚੰਦ, ਗੁਰੂ ਚੱਕ ਆਵਤ।**
**'ਰਾਮਦਾਸ! ਕਿਉਂ ਦਾੜੀ ਲੰਬਿ ਕਰੀ?' ਤਿਨ ਬੈਨ ਭਨੈ, ਸੁਨਿ ਗੁਰੁ ਫੁਰਮਾਵਤਿ।**
**'ਜੁਗ ਚਰਨਨ ਆਪ ਕੇ ਝਾੜਨ ਕੋ', ਸੁਨਿ ਉੱਤਰ ਕੋ ਉਰ ਮੇਂ ਹਰਖਾਵਤਿ॥ ੨੨੮॥**

**ਸ਼ਬਦਾਰਥ:** ਸੁਧਾਸਰ - ਅੰਮ੍ਰਿਤ ਸਰੋਵਰ, ਜੁਗ ਲੋਕਨ - ਦੋਵੇਂ ਜਹਾਨਾਂ 'ਚ, ਗੁਰੂ ਚੱਕ - ਸ੍ਰੀ ਅੰਮ੍ਰਿਤਸਰ ਸਾਹਿਬ, ਜੁਗ ਚਰਨਨ - ਦੋਵੇਂ ਚਰਨ।

**ਵਿਆਖਿਆ:** ਸ੍ਰੀ ਅੰਮ੍ਰਿਤ ਸਰੋਵਰ ਦੀ ਸੇਵਾ ਨਿੱਤ ਹੀ ਹੋ ਰਹੀ ਸੀ ਤੇ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਤਖਤ ਆਸੀਨ ਸਨ। ਦੋਵੇਂ ਜਹਾਨਾਂ ਵਿੱਚ ਸਤਿਗੁਰੂ ਜੀ ਦਾ ਜੱਸ ਹੋ ਰਿਹਾ ਸੀ। ਸੁਣ ਕੇ ਬਾਬਾ ਸ੍ਰੀ ਚੰਦ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਆਏ। (ਪਰਸਪਰ ਅਦਬ ਸਤਿਕਾਰ ਕਰਨ ਪਿਛੋਂ) ਆਪ ਗੁਰੂ ਜੀ ਨੂੰ ਪੁੱਛਣ ਲੱਗੇ ਕਿ ਹੇ ਰਾਮਦਾਸ ਜੀ! ਤੁਸੀਂ ਆਪਣੀ ਦਾੜ੍ਹੀ ਇੰਨੀ ਲੰਬੀ ਕਿਉਂ ਵਧਾਈ ਹੈ? ਉੱਤਰ ਦਿੰਦਿਆਂ ਸਤਿਗੁਰੂ ਜੀ ਨੇ ਕਿਹਾ ਕਿ ਬਾਬਾ ਜੀ! ਆਪ ਜੀ ਦੇ ਦੋਵੇਂ ਚਰਨ ਝਾੜਨ ਲਈ ਵਧਾਈ ਹੈ। ਇਹ ਸੁਣਕੇ ਬਾਬਾ ਸ੍ਰੀ ਚੰਦ ਜੀ ਹਿਰਦੇ 'ਚ ਬੜੇ ਪ੍ਰਸੰਨ ਹੋਏ।

## ਅੰਮ੍ਰਿਤ ਸਰੋਵਰ ਦੀ ਮਹਿਮਾ (ਸੁਧਾਸਰ ਮਹਿਮਾ)

**ਸ੍ਵੈਯਾ:** **ਬਰ ਬਾਰਿ ਸੋਹੈ, ਦਰਬਾਰ ਸੁਹੈ, ਸਰਬੋਤਮ ਤੀਰਥ ਰਾਜ ਕਹਾਯੋ।**
**ਹੋਹਿੰ ਕਾਗ ਮਰਾਲ ਸ਼ਨਾਨ ਕਰੈਂ, ਰਜਨੀਪਤਿ ਤਨ ਕੋ ਕੁਸਟ ਹਟਾਯੋ।**
**ਉਰਿ ਪ੍ਰੇਮ ਧਰੇ, ਇਸ਼ਨਾਨ ਕਰੇ, ਲਏ ਚਾਰ ਪਦਾਰਥ ਦੁਰਤ ਗਵਾਯੋ।**
**ਕਲਿਯੁਗ ਕੇ ਜੀਵ ਉਧਾਰਨ ਕੋ, ਗੁਰੂ ਰਾਮਦਾਸ ਸਰ ਸੁਧਾ ਬਨਾਯੋ॥ ੨੨੯॥**

**ਸ਼ਬਦਾਰਥ:** ਬਰ - ਸ੍ਰੇਸ਼ਟ, ਬਾਰਿ - ਜਲ, ਦਰਬਾਰ - ਗੁਰੂ ਰਾਮਦਾਸ ਜੀ ਦਾ ਦਰਬਾਰ, ਕਾਗ - ਕਾਂ, ਮਰਾਲ - ਹੰਸ, ਰਜਨੀਪਤਿ - ਰਜਨੀ ਦੇ ਪਤੀ, ਕੁਸ਼ਟ - ਕੋਹੜ, ਦੁਰਤ - ਪਾਪ।

**ਵਿਆਖਿਆ:** ਸ੍ਰੀ ਅੰਮ੍ਰਿਤ ਸਰੋਵਰ ਵਿੱਚ ਸ੍ਰੇਸ਼ਟ ਅੰਮ੍ਰਿਤਮਈ ਜਲ ਸੋਭ ਰਿਹਾ ਹੈ ਤੇ ਉਥੇ ਗੁਰੂ ਦਾ ਦਰਬਾਰ ਸੋਭਦਾ ਹੈ। ਸਾਰਿਆਂ ਤੋਂ ਉੱਤਮ ਤੀਰਥਰਾਜ ਕਹਾਇਆ ਹੈ। ਜਿਥੇ ਇਸ਼ਨਾਨ ਕਰਨ ਨਾਲ ਕਾਂ ਹੰਸ ਬਣਦੇ ਹਨ ਅਤੇ (ਪੱਟੀ ਨਿਵਾਸੀ ਦੁਨੀਚੰਦ ਦੀ ਪੁੱਤਰੀ) ਬੀਬੀ ਰਜਨੀ ਦੇ ਪਤੀ ਦੇ ਸਰੀਰ ਦਾ ਕੋਹੜ ਠੀਕ ਹੋਇਆ ਹੈ। ਜੋ ਵੀ ਸ਼ਰਧਾਲੂ ਹਿਰਦੇ 'ਚ ਪ੍ਰੇਮ ਧਾਰ ਕੇ ਇਸ਼ਨਾਨ ਕਰਦਾ ਹੈ ਉਹ ਚਾਰੇ ਪਦਾਰਥਾਂ ਦੀ

ਪ੍ਰਾਪਤੀ ਕਰਕੇ ਆਪਣੇ ਪਾਪ ਗਵਾ ਲੈਂਦਾ ਹੈ। ਕਲਿਯੁਗੀ ਜੀਵਾਂ ਦੇ ਉਧਾਰ ਵਾਸਤੇ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੇ ਐਸਾ ਇਹ ਅੰਮ੍ਰਿਤ ਸਰੋਵਰ ਬਣਾਇਆ ਹੈ।

## ਗ੍ਰਹਿਸਤ ਮਹਿਮਾ (ਗੁਰੂ ਅਰਜਨ ਦੇਵ ਜੀ ਦਾ ਵਿਆਹ)

**ਸ੍ਵੈਯਾ:** **ਨਹਿੰ ਗ੍ਰਹਿਸਤ ਸਮਾਨ ਕੋ ਧਰਮ ਅਹੈ, ਸਿੱਧ ਸਾਧੂ ਸੰਤਨ ਟੇਕ ਟਿਕਾਯੋ।**
**ਤਜਿ ਗ੍ਰਹਿਸਤ ਜੋ ਫਿਰਤ ਅਤੀਤ ਬਨੈਂ, ਫਿਰ ਤਿਨਿ ਗ੍ਰਹਿ ਭੀਤਰ ਮੰਗਨ ਜਾਯੋ।**
**ਰਾਮਦਾਸ ਗੁਰੂ, ਸੁਤ ਅਰਜਨ ਕੋ, ਮਊ ਗਾਂਵ ਕੀ ਗੰਗਾ ਸੰਗ ਵਿਆਹਯੋ।**
**ਗੁਰਤਾ ਪਾ ਸ੍ਰੀ ਗੁਰੂ ਅਰਜਨ ਹੋ, ਹੋਇ ਗ੍ਰਿਹਸਤੀ ਗ੍ਰਿਹਸਤ ਜੁ ਧਰਮ ਨਿਭਾਯੋ॥ ੨੩੦॥**

**ਸ਼ਬਦਾਰਥ:** ਅਤੀਤ – ਵਿਰੱਕਤ, ਤਿਨਿ ਗ੍ਰਹਿ ਭੀਤਰ – ਉਨ੍ਹਾਂ ਦੇ ਹੀ ਘਰਾਂ ਵਿੱਚ।

**ਵਿਆਖਿਆ:** ਗ੍ਰਹਿਸਤ ਦੇ ਸਮਾਨ ਕੋਈ ਧਰਮ ਨਹੀਂ ਹੈ। ਸਿੱਧ, ਸਾਧੂ ਤੇ ਸੰਤ ਸਾਰੇ ਇਸੇ ਦੇ ਆਸਰੇ ਹਨ। ਜੋ ਗ੍ਰਹਿਸਤ ਨੂੰ ਤਿਆਗ ਕੇ ਵਿਰੱਕਤ ਬਣੇ ਫਿਰਦੇ ਹਨ ਉਹ ਫਿਰ ਵੀ ਉਨ੍ਹਾਂ ਗ੍ਰਹਿਸਤੀਆਂ ਦੇ ਹੀ ਘਰਾਂ ਵਿੱਚ ਜਾ ਕੇ ਭਿਖਿਆ ਮੰਗਦੇ ਹਨ। ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਸਪੁੱਤਰ ਸ੍ਰੀ ਅਰਜਨ ਦੇਵ ਜੀ ਨੂੰ ਮਊ ਪਿੰਡ ਦੀ ਗੰਗਾ ਜੀ ਨਾਲ ਵਿਆਹ ਦਿੱਤਾ। ਪਿੱਛੋਂ ਗੁਰਤਾ ਗੱਦੀ ਪ੍ਰਾਪਤ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਕਹਾਇਆ ਅਤੇ ਗੁਰੂ ਜੀ ਨੇ ਗ੍ਰਹਿਸਤੀ ਬਣਕੇ ਗ੍ਰਹਿਸਤ ਧਰਮ ਨਿਭਾਇਆ ਹੈ।

## ਗੁਰ ਸੇਵਾ ਦਾ ਫਲ (ਭਾਈ ਆਦਮ ਜੀ)

**ਸ੍ਵੈਯਾ:** **ਗੁਰ ਸਿੱਖ ਕੇ ਬਚ ਭਲ ਮਾਨ ਤੁਰਾ, ਜਾਇ ਰਾਮਦਾਸ ਦਰਿ ਸੇਵ ਕਮਾਵੈ।**
**ਹਿਤ ਦੇਗ ਕੇ ਈਂਧਨ ਕਾਟਤ ਹੈ, ਬਨਿ, ਇਮ ਹੀ ਨਿਤ ਗੁਰ ਕੀ ਕਾਰ ਜੁ ਭਾਵੈ।**
**ਪਿਖਿ ਸੇਵ ਤੁਠੇ ਸ੍ਰੀ ਸਤਿਗੁਰੂ ਜੀ, ਬਰ ਦੇ ਨਿਜ ਸੇਵਕ ਕੋ ਬਰੋਸਾਵੈਂ।**
**ਮਿਲੈਂ ਚਾਰ ਪਦਾਰਥ ਸੇਵ ਕਰੇ, ਬ੍ਰਿਧ ਬਯ ਮੇਂ ਆਦਮ ਸੁਤ ਫਲ ਪਾਵੈ॥ ੨੩੧॥**

**ਸ਼ਬਦਾਰਥ:** ਬਚ – ਬਚਨ, ਹਿਤ ਦੇਗ – ਲੰਗਰ ਵਾਸਤੇ, ਤੁੱਠੇ – ਪ੍ਰਸੰਨ ਹੋਏ, ਬ੍ਰਿਧ ਬਯ – ਬੁੱਢੀ ਉਮਰੇ, ਸੁਤ ਫਲ – ਪੁੱਤਰ ਦਾ ਫਲ।

**ਵਿਆਖਿਆ:** ਗੁਰਸਿੱਖ ਦੇ ਭਲੇ ਬਚਨ ਮੰਨ ਕੇ ਤੁਰ ਪਿਆ ਤੇ ਜਾ ਕੇ ਗੁਰੂ ਰਾਮਦਾਸ ਜੀ ਦੇ ਦਰ ਉਤੇ ਬੜੀ ਸੇਵਾ ਕੀਤੀ। ਲੰਗਰ ਵਾਸਤੇ ਹਰ ਰੋਜ਼ ਜੰਗਲ ਵਿੱਚ ਜਾ ਕੇ ਲੱਕੜਾਂ ਕੱਟਦਾ ਤੇ ਲਿਆਉਂਦਾ ਹੈ। ਇਹ ਸੇਵਾ ਨਿਤਾਪ੍ਰਤੀ ਹੀ ਉਸਨੂੰ ਭਾਉਂਦੀ ਹੈ। ਸ੍ਰੀ ਗੁਰੂ ਰਾਮਦਾਸ ਜੀ ਉਸਦੀ ਸੇਵਾ ਦੇਖਕੇ ਪ੍ਰਸੰਨ ਹੋਏ ਤੇ ਵਰਦਾਨ ਦੇ ਕੇ ਆਪਣੇ ਸੇਵਕ ਨੂੰ ਨਿਵਾਜਿਆ। ਹੇ ਭਾਈ! ਸੇਵਾ ਕਰਿਆਂ ਚਾਰ ਪਦਾਰਥ ਮਿਲਦੇ ਹਨ ਤੇ ਭਾਈ ਆਦਮ ਨੇ ਵੀ ਗੁਰੂ ਦੀ ਸੇਵਾ ਕਰਕੇ ਬ੍ਰਿਧ ਅਵਸਥਾ ਵਿੱਚ ਪੁੱਤਰ ਰੂਪੀ ਫਲ ਦੀ ਪ੍ਰਾਪਤੀ ਕੀਤੀ ਹੈ।

## ਸੱਚ ਅਤੇ ਸੱਚ ਦੀ ਵੀਚਾਰ (ਭਾਈ ਤੀਰਥਾ ਜੀ)

**ਸ੍ਵੈਯਾ:** **ਰਾਮਦਾਸ ਵਿਰਾਜਤ ਸਤਿਗੁਰੂ ਜੀ, ਉਰਿ ਮੋਖ ਕੀ ਚਾਹਿ ਧਰਿ, ਤੀਰਥਾ ਆਯਾ।**
**ਕਰ ਬੰਦ ਉਭੈ ਕਰ ਬੰਦ ਕਰੀ, ਤਿਸ ਬਿਨਤੀ ਸੁਨਿ ਸਤਿਗੁਰੂ ਫੁਰਮਾਯਾ।**
**'ਜੱਗ ਤਾਰਨ ਹੇਤੂ ਸੱਚ ਜਨਹੂੰ, ਭਵ ਪਾਰ ਪਰੈ ਜਿਨਿ ਸਚਿ ਕਮਾਯਾ।**
**ਸੰਗ ਸਾਚ ਕੇ ਸਾਚ ਬੀਚਾਰ ਭਲੀ, ਦਿਜ ਹਾਥ ਕਟਾ, ਨਿਜ ਕ੍ਰਿਤ ਫਲ ਪਾਯਾ॥ ੨੩੨॥**

**ਸ਼ਬਦਾਰਥ:** ਉਰਿ - ਹਿਰਦੇ ਵਿੱਚ, ਮੋਖ - ਮੁਕਤੀ, ਉਭੈ ਕਰ - ਦੋਵੇਂ ਹੱਥ, ਦਿਜ - ਬ੍ਰਾਹਮਣ।

**ਵਿਆਖਿਆ:** ਸ੍ਰੀ ਗੁਰੂ ਰਾਮਦਾਸ ਜੀ ਵਿਰਾਜਮਾਨ ਸਨ ਤੇ ਹਿਰਦੇ ਵਿੱਚ ਮੁਕਤੀ ਦੀ ਇੱਛਾ ਧਾਰ ਕੇ ਭਾਈ ਤੀਰਥਾ ਆਇਆ। ਉਸਨੇ ਦੋਵੇਂ ਹੱਥ ਜੋੜ ਕੇ ਗੁਰੂ ਜੀ ਨੂੰ ਨਮਸ਼ਕਾਰ ਕੀਤੀ। ਬੇਨਤੀ ਕਰਕੇ ਤਰਨ ਦਾ ਸਾਧਨ ਪੁੱਛਿਆ। ਗੁਰੂ ਜੀ ਨੇ ਉੱਤਰ ਵਿੱਚ ਕਿਹਾ ਕਿ ਜਗਤ ਤੋਂ ਤਰਨ ਲਈ ਸੱਚ ਹੈ। ਜਿਨ੍ਹਾਂ ਨੇ ਸੱਚ ਕਮਾਇਆ ਹੈ ਉਹ ਭਵਸਾਗਰ ਤੋਂ ਪਾਰ ਹੋ ਗਏ। ਪਰ ਸੱਚ ਦੇ ਨਾਲ ਸੱਚ ਦੀ ਵੀਚਾਰ ਵੀ ਜ਼ਰੂਰੀ ਹੈ। ਜਿਵੇਂ ਵਿਚਾਰਹੀਣ ਬ੍ਰਾਹਮਣ ਨੇ ਸੱਚ ਬੋਲ ਕੇ ਆਪਣਾ ਹੱਥ ਕਟਾ ਲਿਆ ਤੇ ਕਰਣੀ ਦਾ ਫਲ ਪਾਇਆ ਹੈ।

## ਸਤਸੰਗ, ਸੇਵਾ ਤੇ ਸਿਮਰਨ *(ਗੁਰਸਿੱਖਾਂ ਦੀ ਬੇਨਤੀ)*

**ਸ੍ਵੈਯਾ:** **ਸਿੱਖ ਤਾਰੂ, ਭਾਰੂ, ਦੀਪੇ, ਬੂਲੇ, ਰਾਮਦਾਸ ਢਿਗ ਅਰਜ਼ ਗੁਜ਼ਾਰੀ।**
**'ਕਿਵ ਪਾਰ ਪਰੇ ਭਵਸਾਗਰ ਸੇ? ਦੇਹੁ ਸੁਠ ਉਪਦੇਸ ਗੁਰੂ ਸੁਖਕਾਰੀ।'**
**ਗੁਰੂ ਬਚਨ ਭਨੈ, 'ਸਤਸੰਗ ਕਰੋ, ਨਿੱਤ ਸਿੱਖਨ ਸੇਵ ਕਰੋ ਹਿਤਧਾਰੀ।**
**ਕਰ ਸੇਵ ਕਰੋ, ਉਰਿ ਨਾਮ ਧਰੋ, ਇਹੁ ਮੋਖ ਕੇ ਹੇਤ ਲਿਹੁ ਨਿਰਧਾਰੀ॥ ੨੩੩॥**

**ਸ਼ਬਾਦਰਥ:** ਢਿਗ - ਕੋਲ, ਸੁਠ - ਸੁੰਦਰ, ਹਿਤਧਾਰੀ - ਪ੍ਰੇਮ ਧਾਰਕੇ, ਉਰਿ - ਹਿਰਦੇ ਵਿੱਚ।

**ਵਿਆਖਿਆ:** ਸਿੱਖ ਤਾਰੂ, ਭਾਰੂ, ਦੀਪੇ ਤੇ ਬੂਲੇ ਨੇ ਸ੍ਰੀ ਗੁਰੂ ਰਾਮਦਾਸ ਜੀ ਕੋਲ ਅਰਜ਼ ਕੀਤੀ ਕਿ ਹੇ ਸਤਿਗੁਰੂ ਜੀ! ਭਵਸਾਗਰ ਤੋਂ ਕਿਵੇਂ ਪਾਰ ਹੋ ਸਕੀਏ। ਐਸਾ ਸੁੰਦਰ ਉਪਦੇਸ਼ ਸੁਖਕਾਰੀ ਸਤਿਗੁਰੂ ਜੀ ਬਖਸ਼ੋ, ਸਿੱਖਾਂ ਦੀ ਬੇਨਤੀ ਸੁਣਕੇ ਸਤਿਗੁਰਾਂ ਨੇ ਆਖਿਆ ਕਿ ਹੇ ਭਾਈ! ਸਤਸੰਗ ਕਰਿਆ ਕਰੋ, ਤੇ ਪ੍ਰੇਮ ਸਹਿਤ ਗੁਰਸਿੱਖਾਂ ਦੀ ਸੇਵਾ ਕਰੋ। ਹੱਥਾਂ ਨਾਲ ਸੇਵਾ ਕਰੋ ਤੇ ਹਿਰਦੇ 'ਚ ਨਾਮ ਸਿਮਰੋ। ਇਹੋ ਮੁਕਤੀ ਦੇ ਕਾਰਨ ਨਿਰਣਾ ਕਰਕੇ ਕਹੇ ਗਏ ਹਨ। ਇਸ ਤਰ੍ਹਾਂ ਗੁਰੂ ਰਾਮਦਾਸ ਜੀ ਨੇ ਸਤਸੰਗ, ਸੇਵਾ ਤੇ ਸਿਮਰਨ ਦੀ ਮਹਿਮਾ ਕਹੀ ਹੈ।

## ਗੁਰੂ ਆਗਿਆ ਤੇ ਪ੍ਰੇਮ

*(ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰਤਾ-ਗੱਦੀ ਪ੍ਰਾਪਤ ਕਰਨਾ)*

**ਸ੍ਵੈਯਾ:** **ਮੰਨਿ ਤਾਤ ਕੀ ਆਇਸ ਲਹੌਰ ਗਏ, ਜੁਗ ਭ੍ਰਾਤਨ ਜਬ ਗੁਰ ਬਚੁ ਠੁਕਰਾਯਾ।**
**'ਨਹਿੰ ਆਵਨ ਹੋ ਮਮ ਹੁਕਮ ਬਿਨਾ,' ਚਲਤੇ ਪਲ ਗੁਰੁ ਇਮ ਕਹਿ ਸਮਝਾਯਾ।**
**ਮਨ ਮੀਨ ਪਪੀਹੇ ਸਮ ਤੜਪੇ, ਬਹੁ ਕਾਲ ਭਯਾ, ਜਲ-ਦਰਸ ਨ ਪਾਯਾ।**
**ਸਹਿ ਬਾਣ ਵਿਯੋਗ ਕੇ ਆਇਸ ਮੰਨੀ, ਮਨਿ ਪ੍ਰੇਮ ਕੀਓ, ਗੁਰਤਾ ਪਦ ਪਾਯਾ॥ ੨੩੪॥**

**ਸ਼ਬਦਾਰਥ:** ਤਾਤ - ਪਿਤਾ ਜੀ, ਆਇਸ - ਆਗਿਆ, ਜੁਗ ਭ੍ਰਾਤਨ - ਦੋਵੇਂ ਭਰਾ (ਭਾਵ ਪ੍ਰਿਥੀਚੰਦ ਤੇ ਮਹਾਂਦੇਵ ਜੀ)।

**ਵਿਆਖਿਆ:** (ਜਦੋਂ ਲਾਹੌਰ ਤੋਂ ਸੰਹਾਰੀ ਮੱਲ ਜੀ ਨੇ ਆਕੇ ਕਿਹਾ) ਤਾਂ ਪਿਤਾ ਸਤਿਗੁਰੂ ਜੀ ਦੀ ਆਗਿਆ ਮੰਨ ਕੇ ਲਾਹੌਰ ਚੱਲੇ, ਕਿਉਂਕਿ ਵੱਡੇ ਦੋਵੇਂ ਭਰਾਵਾਂ ਨੇ ਸ੍ਰੀ ਗੁਰੂ ਰਾਮਦਾਸ ਜੀ ਦਾ ਬਚਨ ਠੁਕਰਾ ਦਿੱਤਾ ਸੀ। ਗੁਰੂ ਪਿਤਾ ਨੇ ਚਲਦੇ ਸਮੇਂ ਇਹ ਕਹਿ ਕੇ ਭੇਜਿਆ ਸੀ ਕਿ ਮੇਰੇ ਹੁਕਮ ਬਿਨਾਂ ਨਹੀਂ ਆਉਣਾ। ਸਮਾਂ ਬੀਤਣ 'ਤੇ ਮਨ ਪਪੀਹੇ ਤੇ ਮੱਛੀ ਵਾਂਗ ਤੜਪ ਰਿਹਾ ਸੀ, ਕਿਉਂਕਿ ਗੁਰ ਦਰਸ਼ਨਾਂ ਰੂਪੀ ਜਲ ਪ੍ਰਾਪਤ ਕੀਤਿਆਂ ਬਹੁਤ ਸਮਾਂ ਹੋ ਗਿਆ ਹੈ। ਸ੍ਰੀ ਅਰਜਨ ਦੇਵ ਜੀ ਨੇ ਵਿਯੋਗ ਦੇ ਬਾਣ ਸਹਾਰ ਕੇ ਵੀ ਪਿਤਾ ਗੁਰੂ ਜੀ ਦੀ ਆਗਿਆ ਮੰਨ ਤੇ ਮਨ ਵਿੱਚ ਪ੍ਰੇਮ ਧਾਰਿਆ। ਜਿਸ ਸਦਕਾ ਆਪ ਨੇ ਗੁਰਤਾ-ਗੱਦੀ ਪ੍ਰਾਪਤ ਕਰ ਲਈ।

## ਹੰਕਾਰ ਕਰ ਸੇਵਾ ਨਿਸਫਲ (ਪ੍ਰਿਥੀਚੰਦ)

**ਸ੍ਵੈਯਾ:** **ਜਗਿ ਆਇਨ ਕੀ ਗੁਰ ਸੇਵ ਭਲੀ, ਗੁਰਸੇਵ ਬਿਨਾ ਤਨ ਬਿਰਥਾ ਜਾਵੇ।**
**ਗੁਰਸੰਗਤ, ਸਿੱਖਨ ਸੰਤਨ ਕੀ, ਕਰਿ ਸੇਵ ਪਦਾਰਥ ਚਾਰ ਕੁ ਪਾਵੇ।**
**ਕਲਿਕਾਲ ਕਲ੍ਹਾਨ ਕੋ ਹੇਤ ਇਹੀ, ਪਰ ਗਰਬ ਕੀਏ, ਸਭ ਬਿਰਥੀ ਜਾਵੇ।**
**ਯਦਿ ਸੇਵ ਤੋ ਪ੍ਰਿਥੀਏ ਬਹੁਤ ਕਰੀ, ਉਰਿ ਗਰਬ ਕੀਆ, ਸ੍ਰੀ ਗੁਰ ਨਹਿੰ ਭਾਵੈ॥ ੨੩੫॥**

**ਸ਼ਬਦਾਰਥ:** ਕਲਿਕਾਲ – ਕਲਯੁੱਗ ਦਾ ਸਮਾਂ, ਕਲ੍ਹਾਨ – ਕਲਿਆਣ, ਗਰਬ – ਹੰਕਾਰ।

**ਵਿਆਖਿਆ:** ਜਗਤ ਵਿੱਚ ਆ ਕੇ ਜੇ ਗੁਰੂ ਦੀ ਸੇਵਾ ਨਾ ਕੀਤੀ ਤਾਂ ਗੁਰਸੇਵਾ ਬਿਨਾਂ ਸਰੀਰ ਬਿਰਥਾ ਚਲਾ ਜਾਂਦਾ ਹੈ। ਗੁਰ ਸੰਗਤ, ਸਿੱਖਨ ਸੰਤਨ ਦੀ, ਸੇਵਾ ਚਾਰ ਪਦਾਰਥ ਦੇਣ ਵਾਲੀ ਹੈ। ਕਲਯੁਗ ਵਿੱਚ ਕਲਿਆਣ ਦਾ ਇਹੋ ਸਾਧਨ ਹੈ। ਪਰ ਗਰਬ (ਹੰਕਾਰ) ਕਰਨ ਨਾਲ ਸੇਵਾ ਬਿਰਥੀ ਚਲੀ ਜਾਂਦੀ ਹੈ। ਭਾਵੇਂ ਪ੍ਰਿਥੀਏ ਨੇ ਵੀ ਸੇਵਾ ਤਾਂ ਬਹੁਤ ਕੀਤੀ ਸੀ ਪਰ ਹਿਰਦੇ 'ਚ ਹੰਕਾਰ ਕਰਕੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਭਾਈ ਨਹੀਂ।

## ਲੋਭੀ ਨੂੰ ਗੁਰ-ਉਪਦੇਸ਼ ਨਹੀਂ ਭਾਉਂਦਾ (ਪ੍ਰਿਥੀਚੰਦ)

**ਸ੍ਵੈਯਾ:** **ਗੁਰੂ ਸੀਖ ਕਰੇ ਕਿਆ ਤਿਹ ਨਰ ਕੋ, ਜਿਸਿ ਉਰ ਮੇਂ ਲੋਭ ਸ੍ਵਾਨ ਬਸਾਯਾ।**
**ਨਹਿੰ ਕਾਗ ਕਥੂਰੀ ਭਖਸ ਕਰੇ, ਨਹਿੰ ਦਾਦਰ ਕੋ ਕਮਲੇ ਰਸ ਭਾਯਾ।**
**ਗੁਰੂ ਰਾਮਦਾਸ ਬਹੁ ਸੀਖ ਦਈ, ਮ੍ਰਿਦੁ ਬਚ ਕਹਿ ਸੁਤ ਪਿਰਥੀ ਸਮਝਾਯਾ।**
**ਨਿਸ ਦਿਨ ਉਰਿ ਧਨ ਕਾ ਲੋਭ ਜਿਸੇ, ਅਹੈ ਮੂੜ੍ਹ ਕੋ ਨਹਿੰ ਗੁਰ ਕਾ ਬਚ ਭਾਯਾ॥ ੨੩੬॥**

**ਸ਼ਬਦਾਰਥ:** ਸੀਖ – ਸਿੱਖਿਆ, ਲੋਭ ਸ੍ਵਾਨ – ਲੋਭ ਰੂਪੀ ਕੁੱਤਾ, ਕਥੂਰੀ – ਕਸਤੂਰੀ, ਕਾਗ – ਕਾਂ, ਭਖਸ – ਖਾਵੇ, ਦਾਦਰ – ਡੱਡੂ, ਪਿਰਥੀ – ਪ੍ਰਿਥੀਚੰਦ।

**ਵਿਆਖਿਆ:** ਗੁਰੂ ਸਿੱਖਿਆ ਉਸ ਵਿਅਕਤੀ ਨੂੰ ਕੀ ਕਰ ਸਕਦੀ ਹੈ ਜਿਸਨੇ ਆਪਣੇ ਹੀ ਦਿਲ ਵਿੱਚ ਲਾਲਚ ਰੂਪੀ ਕੁੱਤਾ ਬਿਠਾ ਰੱਖਿਆ ਹੈ। ਕਾਂ ਕਦੇ ਕਸਤੂਰੀ ਨਹੀਂ ਚਖਦਾ ਅਤੇ ਨਾ ਕਦੇ ਡੱਡੂ ਨੂੰ ਕਮਲ ਫੁੱਲ ਦੇ ਰਸ ਦਾ ਸੁਆਦ ਭਾਇਆ ਹੈ। ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਪੁੱਤਰ ਪ੍ਰਿਥੀਚੰਦ ਨੂੰ ਬੜੇ ਮਿੱਠੇ ਬਚਨਾਂ ਦੁਆਰਾ ਸਿੱਖਿਆ ਦੇਣ ਦਾ ਯਤਨ ਕੀਤਾ, ਪਰ ਉਸਦੇ ਹਿਰਦੇ ਵਿੱਚ ਦਿਨ ਰਾਤ ਧਨ ਦਾ ਲਾਲਚ ਵੱਸਿਆ ਪਿਆ ਸੀ। ਇਸ ਕਰਕੇ ਮੂਰਖ ਨੂੰ ਸਤਿਗੁਰੂ ਜੀ ਦਾ ਬਚਨ ਨਹੀਂ ਭਾਯਾ। ਭਾਵ ਗੁਰੂ ਸਿੱਖਿਆ ਭੀ ਚੰਗੀ ਨਹੀਂ ਲੱਗੀ।

## ਪਰਉਪਕਾਰੀ ਸਤਿਗੁਰੂ (ਗੁਰੂ ਰਾਮਦਾਸ ਜੀ ਦੀ ਬੈਕੁੰਠ ਗਮਨ ਤਿਆਰੀ)

**ਸ੍ਵੈਯਾ:** **ਨਹਿੰ ਸਰਿਤਾ ਨਿਜ ਜਲ ਕੋ ਅਚਤੀ, ਨਹਿੰ ਛਾਂਵ ਲਹੈ, ਨ ਤਰੁ ਫਲ ਖਾਵੈ।**
**ਨਿਜ ਹਿਤ ਨਹੀਂ ਮੇਘ ਧਰੇ ਜਲ ਕੋ, ਨਿਜ ਗ੍ਰੀਵ ਮੇਂ ਭੂਖਨ ਸੀਪ ਨ ਪਾਵੈ।**
**ਤਿਮ ਤਨ ਕੋ ਧਾਰਿ ਕੇ ਸ੍ਰੀ ਗੁਰੂ ਜੀ, ਹਿਤ ਦੁਨੀਆਂ ਪਰ ਉਪਕਾਰ ਕਮਾਵੈ।**
**ਗੁਰ ਸੇਵਾ ਸਿਮਰਨ ਕੀ ਸਿੱਖਿਆ, ਦੇਇ ਲੋਗਨ, ਆਪ ਬੈਕੁੰਠ ਸਿਧਾਵੈਂ॥ ੨੩੭॥**

**ਸ਼ਬਦਾਰਥ:** ਸਰਿਤਾ – ਨਦੀ, ਨਿਜ ਜਲ – ਆਪਣਾ ਪਾਣੀ, ਤਰੁ – ਦਰੱਖਤ, ਮੇਘ – ਬੱਦਲ, ਗ੍ਰੀਵ – ਗਰਦਨ, ਬੈਕੁੰਠ – ਸੱਚਖੰਡ।

**ਵਿਆਖਿਆ:** ਜਿਵੇਂ ਨਦੀ ਆਪਣੇ ਪਾਣੀ ਨੂੰ ਨਹੀਂ ਪੀਂਦੀ ਤੇ ਦਰੱਖਤ ਆਪਣੀ ਛਾਂ ਆਪ ਨਹੀਂ ਲੈਂਦਾ ਤੇ ਨਾ ਹੀ ਆਪਣਾ ਫਲ ਖਾਂਦਾ ਹੈ। ਆਪਣੇ ਸ੍ਵਾਰਥ ਲਈ ਬੱਦਲ ਪਾਣੀ ਨਹੀਂ ਧਾਰਨ ਕਰਦੇ ਤੇ ਸਿੱਪੀ ਆਪਣੀ ਗਰਦਨ (ਗਲੇ) ਵਿੱਚ ਮੋਤੀ ਦਾ ਗਹਿਣਾ ਨਹੀਂ ਪਾਉਂਦੀ। ਇਸੇ ਤਰ੍ਹਾਂ ਸਰੀਰ ਧਾਰ ਕੇ ਸਤਿਗੁਰੂ ਜੀ ਦੁਨੀਆਂ ਲਈ ਹੀ ਪਰਉਪਕਾਰ ਕਮਾਉਂਦੇ ਹਨ। ਲੋਕਾਂ ਨੂੰ ਸੇਵਾ ਤੇ ਸਿਮਰਨ ਦੀ ਸਿੱਖਿਆ ਦੇਕੇ ਆਪ ਸਮਾਂ ਆਉਣ ਤੇ ਸੱਚਖੰਡ ਗਮਨ ਕਰ ਜਾਂਦੇ ਹਨ।

## ਸ੍ਰੀ ਗੁਰੂ ਰਾਮਦਾਸ ਜੀ ਦੇ ਮੁਖੀ ਸਿੱਖ *(ਮੁਖੀ ਸਿੱਖਾਂ ਦੇ ਨਾਮ)*

**ਸ੍ਵੈਯਾ:** **ਭਾਈ ਤੀਰਥਾ, ਪੂਰੋ, ਮਾਣਕ ਚੰਦ ਜੀ, ਤਾਰੂ, ਭਾਰੂ, ਸਿੱਖ ਪਿਆਰੇ।**
**ਬਿਸ਼ਨ ਦਾਸ, ਮਹਾਂਨੰਦ, ਬਿਧੀਚੰਦ, ਬਰਮਦਾਸ, ਦੀਪਾ, ਜੇਠਾ ਰੇ।**
**ਬੂਲਾ, ਮਾਈਆ, ਜਾਪਾ, ਤੁਲਸਾ, ਡੂੰਗਰ, ਖੋਟੜ, ਨਈਆ ਭਾਰੇ।**
**ਸੰਸਾਰੂ ਔ ਵਹੁਰਾ ਸਿੱਖ ਜੋ, ਕੌਨ ਗਨੈਂ, ਰਾਮਦਾਸ ਜੋ ਤਾਰੇ॥ ੨੩੮॥**

**ਸ਼ਬਦਾਰਥ:** ਭਾਰੇ – ਮਹਾਨ, ਕੌਨ ਗਨੈ – ਕੌਣ ਗਿਣ ਸਕਦਾ ਹੈ।

**ਵਿਆਖਿਆ:** ਭਾਈ ਤੀਰਥਾ, ਪੂਰੋ, ਮਾਣਕ ਚੰਦ, ਤਾਰੂ ਤੇ ਭਾਰੂ ਗੁਰੂ ਦੇ ਪਿਆਰੇ ਸਿੱਖ ਸਨ। ਬਿਸ਼ਨ ਦਾਸ, ਮਹਾਂਨੰਦ, ਬਿਧੀਚੰਦ, ਬਰਮਦਾਸ, ਦੀਪਾ ਤੇ ਭਾਈ ਜੇਠਾ ਜੀ ਆਦਿ ਮਹਾਨ ਸਿੱਖ ਸਨ। ਭਾਈ ਬੂਲਾ, ਮਾਈਆ, ਜਾਪਾ, ਤੁਲਸਾ, ਡੂੰਗਰ, ਖੋਟੜ, ਨਈਆ ਭਾਰੇ ਸਿੱਖ ਸਨ। ਸੰਸਾਰੂ ਅਤੇ ਵਹੁਰਾ ਆਦਿ ਜੋ ਸਿੱਖ ਹੋਏ, ਕੌਣ ਗਿਣ ਸਕਦਾ ਹੈ ਜੋ ਰਾਮਦਾਸ ਸਤਿਗੁਰੂ ਜੀ ਨੇ ਭਵਸਾਗਰ ਤੋਂ ਪਾਰ ਕੀਤੇ।

## ਦੁਨੀਆਂ ਦੀ ਨਾਸ਼ਵਾਨਤਾ *(ਗੁਰੂ ਰਾਮਦਾਸ ਜੀ ਦਾ ਸੱਚਖੰਡ ਗਮਨ)*

**ਸ੍ਵੈਯਾ:** **ਗੁਰੂ ਆਇਸ ਕੇ ਸਦ ਅਨੁਕੂਲ ਹੋਇ; ਬਡ ਸੇਵ ਕਰੀ, ਗੁਰਤਾ ਪਦ ਪਾਯੋ।**
**ਕਲਿ ਕੇ ਨਰ ਭਵਜਲ ਪਾਰ ਕਰੇ, ਗੁਰਸੇਵਾ ਸਿਮਰਨ, ਸਬਕ ਸਿਖਾਯੋ।**
**ਸ਼ੱਤ ਸੋਲਹ ਅਠੱਤੀਹ ਸੰਮਤ ਕੋ, ਸੁਦੀ ਭਾਦਵ ਤੀਜ ਕਾ ਦਿਨ ਹੈ ਆਯੋ।**
**ਸ੍ਰੀ ਗੋਇੰਦਵਾਲ, ਰਾਮਦਾਸ ਗੁਰੂ, ਤਜਿ ਦੇਹਿ ਨਿਜ ਧਾਮ ਬੈਕੁੰਠ ਸਿਧਾਯੋ॥ ੨੩੯॥**

**ਸ਼ਬਦਾਰਥ:** ਆਇਸ – ਆਗਿਆ, ਸਦ – ਹਮੇਸ਼ਾ, ਕਲਿ ਕੇ ਨਰ – ਕਲਜੁਗੀ ਜੀਵ, ਨਿਜ ਧਾਮ – ਆਪਣੇ ਘਰ।

**ਵਿਆਖਿਆ:** ਸ੍ਰੀ ਗੁਰੂ ਅਮਰਦਾਸ ਜੀ ਦੇ ਹਮੇਸ਼ਾ ਅਨੁਸਾਰੀ ਰਹੇ ਤੇ ਬੜੀ ਸੇਵਾ ਕਰਕੇ ਗੁਰਤਾ ਪਦ ਦੀ ਪ੍ਰਾਪਤੀ ਕੀਤੀ। ਬਹੁਤ ਸਾਰੇ ਕਲਜੁਗੀ ਜੀਵ ਸੰਸਾਰ ਸਾਗਰ ਤੋਂ ਪਾਰ ਕੀਤੇ, ਅਤੇ ਗੁਰ ਸੇਵਾ ਤੇ ਸਿਮਰਨ ਦਾ ਉਪਦੇਸ਼ ਦਿੱਤਾ। ਸੋਲਾਂ ਸੌ ਅਠੱਤੀਹ ਸੰਮਤ (1638 ਸੰਮਤ) ਭਾਦੋਂ ਸੁਦੀ ਤੀਜ ਦਾ ਦਿਨ ਆਇਆ। ਸ੍ਰੀ ਗੋਇੰਦਵਾਲ ਸਾਹਿਬ ਵਿਖੇ, ਸ੍ਰੀ ਗੁਰੂ ਰਾਮਦਾਸ ਜੀ ਆਪਣੇ ਨਿਜੀ ਘਰ, ਸੱਚਖੰਡ ਗਮਨ ਕਰ ਗਏ।

## ਗੁਰੂ ਸ਼ਬਦ ਬੋਹਿਥ *(ਭਾਈ ਗੁਰਦਾਸ ਜੀ ਨੇ ਬਿਆਸ ਪਾਰ ਕਰਨਾ)*

**ਸ੍ਵੈਯਾ:** **ਜਬ ਕਾਨ ਸੁਨੀ, ਗੁਰਦਾਸ ਇਹੈ, ਗੁਰੂ ਰਾਮਦਾਸ ਬੈਕੁੰਠ ਸਿਧਾਯੋ।**
**ਬਹੁ ਸੰਗਤ ਸੰਗ ਚਲੇ ਪੁਰਿ ਕੋ, ਆਇ ਤੀਰ ਬਿਪਾਸ, ਪਿਖੋ ਗਹਰਾਯੋ।**
**ਧਰਿ ਸਰਧਾ ਉਰਿ, ਗੁਰਸ਼ਬਦ ਪਢਾ, ਨਹਿੰ ਬਿਲਮ ਕਰੀ, ਨਹੀਂ ਚੀਤ ਭੁਲਾਯੋ।**
**ਸੰਗਤ ਸੰਗ ਸਰਿਤਾ ਪਾਰ ਕਰੀ, ਇਹ ਕੋ ਬਪੁਰੀ ਗੁਰੂ ਸਿੰਧ ਤਰਾਯੋ॥ ੨੪੦॥**

**ਸ਼ਬਦਾਰਥ:** ਬੈਕੁੰਠ – ਸੱਚਖੰਡ, ਪੁਰਿ – ਸ੍ਰੀ ਗੋਇੰਦਵਾਲ ਸਾਹਿਬ, ਤੀਰ – ਕੰਢਾ, ਬਿਪਾਸ – ਬਿਆਸ ਦਰਿਆ,

ਗਹਰਾਯੋ – ਡੂੰਘਾ, ਬਿਲਮ – ਦੇਰੀ।

**ਵਿਆਖਿਆ:** ਜਦੋਂ ਭਾਈ ਗੁਰਦਾਸ ਜੀ ਨੇ (ਆਗਰੇ ਵਿੱਚ) ਇਹ ਖਬਰ ਕੰਨਾਂ ਦੁਆਰਾ ਸੁਣੀ ਕਿ ਸ੍ਰੀ ਗੁਰੂ ਰਾਮਦਾਸ ਜੀ ਬੈਕੁੰਠ (ਸੱਚਖੰਡ) ਚਲੇ ਗਏ ਹਨ ਤਾਂ ਬਹੁਤ ਸਾਰੀ ਸੰਗਤ ਨਾਲ ਲੈਕੇ ਆਪ ਸ੍ਰੀ ਗੋਇੰਦਵਾਲ ਸਾਹਿਬ ਵੱਲ ਰਵਾਨਾ ਹੋ ਗਏ। ਬਿਆਸ ਦਰਿਆ ਦੇ ਕੰਢੇ ਆਇ ਕੇ ਦੇਖਿਆ ਕਿ ਪਾਣੀ ਬੜਾ ਗਹਿਰਾ ਸੀ। ਹਿਰਦੇ 'ਚ ਸ਼ਰਧਾ ਧਾਰਿ ਕੇ ਗੁਰੂ ਸ਼ਬਦ ਪੜ੍ਹਿਆ, ਨਾ ਦੇਰੀ ਕੀਤੀ ਤੇ ਨਾ ਹੀ ਚਿੱਤ ਡੁਲਾਇਆ। (ਵਾਹਿਗੁਰੂ ਕਹਿੰਦੇ ਹੋਏ) ਸਾਰੀ ਸੰਗਤ ਸਮੇਤ ਨਦੀ ਪਾਰ ਕੀਤੀ। ਇਹ ਬਿਆਸ ਨਦੀ ਵਿਚਾਰੀ ਕੀ ਚੀਜ਼ ਹੈ? ਗੁਰੂ ਸ਼ਬਦ ਦੁਆਰਾ ਤਾਂ ਗੁਰੂ ਜੀ ਸਿੰਧ (ਸਮੁੰਦਰ) ਤੋਂ ਪਾਰ ਕਰ ਦਿੰਦੇ ਹਨ।

## ਗੁਰੂ ਘਟ ਘਟ ਕੀ ਜਾਨਣਹਾਰ ਹੈ *(ਭਾਈ ਗੁਰਦਾਸ ਦੀ ਚਿਤਵਨੀ)*

**ਸ੍ਵੈਯਾ:** **ਜਬ ਪੁਰਿ ਮੇਂ ਆਇ ਗੁਰਦਾਸ ਵੜੇ, ਕਛੁ ਬਾਰਿਕ ਖੇਲਤ ਨਜ਼ਰੀਂ ਆਯੋ।**
**'ਜਿਮ ਗੁਰ ਭਾਵੇ ਤਿਮ ਹੋਤ ਭਲੋ' ਤਿਨ ਮੁਖ ਸੇ ਸੁਨਿ, ਨਿਜ ਮਨਿ ਹਰਖਾਯੋ।**
**ਮਨਿ ਚਿਤਵ ਕਰੀ,– ਗੁਰੁ ਅਰਜਨ ਜੇ, ਇਹੋ ਬਚਨ ਭਨੇ, ਜੋ ਮੈਂ ਉਰਿ ਚਾਹਯੋ–।**
**ਜਾਇ ਬੰਦ ਕਰੀ, ਪਦਕੰਜ ਜਬੈ, ਸ੍ਰੀ ਗੁਰੁ ਸਭ ਕਹਿ, ਤਿਹ ਸੰਸ ਮਿਟਾਯੋ॥ ੨੪੧॥**

**ਸ਼ਬਦਾਰਥ:** ਪੁਰਿ ਮੇਂ – ਸ੍ਰੀ ਗੋਇੰਦਵਾਲ ਵਿੱਚ, ਨਿਜ ਮਨਿ – ਆਪਣੇ ਮਨ ਵਿੱਚ, ਪਦਕੰਜ – ਚਰਨ ਕਮਲ, ਸੰਸ – ਸੰਸਾ, ਭਰਮ।

**ਵਿਆਖਿਆ:** ਜਦੋਂ ਭਾਈ ਗੁਰਦਾਸ ਜੀ ਸ੍ਰੀ ਗੋਇੰਦਵਾਲ 'ਚ ਵੜੇ ਤਾਂ ਕੁਝ ਬਾਲਕ ਖੇਡਦੇ ਹੋਏ ਨਜ਼ਰੀਂ ਪਏ। ਉਹ ਕਹਿ ਰਹੇ ਸਨ ਕਿ ਜੋ ਗੁਰੂ ਨੂੰ ਭਾਉਂਦਾ ਹੈ ਉਹੋ ਚੰਗਾ ਹੁੰਦਾ ਹੈ। ਉਨ੍ਹਾਂ ਦੇ ਮੁਖੋਂ ਇਹ ਸੁਣ ਕੇ ਆਪਣੇ ਮਨ ਵਿੱਚ ਪ੍ਰਸੰਨ ਹੋਏ। ਆਪਣੇ ਮਨ 'ਚ ਚਿਤਵਨੀ ਕੀਤੀ ਕਿ ਜੇਕਰ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਹਨ ਤਾਂ ਉਹ ਇਹੋ ਬਚਨ ਆਖਣ ਜੋ ਮੈਂ ਆਪਣੇ ਮਨ ਵਿੱਚ ਚਿਤਵਿਆ ਹੈ। ਜਾਕੇ ਜਦੋਂ ਗੁਰੂ ਜੀ ਦੇ ਚਰਨ ਕਮਲਾਂ ਉਪਰ ਨਮਸ਼ਕਾਰ ਕੀਤੀ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਭ ਉਹੋ ਕੁੱਝ ਕਹਿ ਕੇ ਭਾਈ ਗੁਰਦਾਸ ਜੀ ਦੇ ਮਨ ਦਾ ਸ਼ੰਕਾ ਦੂਰ ਕੀਤਾ।

## ਮਨਮੁੱਖ ਨੂੰ ਗੁਰੂ ਨਹੀਂ ਭਾਉਂਦਾ *(ਪ੍ਰਿਥੀਚੰਦ)*

**ਸ੍ਵੈਯਾ:** **ਲਗਿ ਕੁੱਚਨ ਸੰਗ ਅਚੈਂ ਰੱਤ ਕੋ, ਨਹਿੰ ਜੋਂਕ ਅਰੁ ਚੀਚੜ ਕੋ ਦੁੱਧ ਭਾਵਤ।**
**ਬਸਿ ਕੀਚ ਮੇਂ ਭਖਸ਼ ਸਿਬਾਲ ਕਰੇ, ਨਹਿੰ ਦਾਦਰਿ ਸਿਰ ਪਰ ਕੰਜ ਸੁਖਾਵਤ।**
**ਨਹਿੰ ਉੱਲੂ ਭਾਵਤਿ ਭਾਨ ਕਬੀ, ਤਿਉਂ ਮਨਮੁਖ ਪ੍ਰਿਥੀ ਮੂੜ੍ਹ ਰਹਾਵਤ।**
**ਬਿਨ ਹੇਤ ਹੀ ਗੁਰੁ ਸੰਗ ਵੈਰ ਕਰੇ, ਨਹਿੰ ਸਰਧਾ ਧਰਿ ਉਰਿ, ਮੋਖ ਕੋ ਪਾਵਤ॥ ੨੪੨॥**

ਸ਼ਬਦਾਰਥ: ਕੁੱਚਨ – ਦੁੱਧ ਗੁੰਥੀਆਂ, ਅਚੈਂ – ਪੀਂਦੇ ਹਨ, ਰੱਤ – ਲਹੂ, ਕੀਚ – ਚਿੱਕੜ, ਭਖਸ – ਖਾਂਦਾ ਹੈ, ਸਿਬਾਲ – ਪਾਣੀ ਦੀ ਹਰਿਆਈ।

**ਵਿਆਖਿਆ:** ਦੁੱਧ ਗੁੰਥੀਆਂ ਨਾਲ ਲੱਗ ਕੇ ਵੀ ਜੋਕ ਤੇ ਚਿੱਚੜ ਖੂਨ ਹੀ ਪੀਂਦੇ ਹਨ। ਉਨ੍ਹਾਂ ਨੂੰ ਦੁੱਧ ਚੰਗਾ ਨਹੀਂ ਲੱਗਦਾ। ਚਿੱਕੜ ਵਿੱਚ ਬਾਸਾ ਅਤੇ ਪਾਣੀ ਦੀ ਹਰਿਆਈ ਖਾਣਾ ਹੀ ਡੱਡੂ ਨੂੰ ਭਾਉਂਦਾ ਹੈ, ਪਰ ਸਿਰ ਉਤੇ ਖਿੜਿਆ ਸੁੰਦਰ ਕਮਲ ਉਸਨੂੰ ਨਹੀਂ ਸੁਖਾਉਂਦਾ। ਜਿਵੇਂ ਉੱਲੂ ਨੂੰ ਕਦੇ ਸੂਰਜ ਨਹੀਂ ਭਾਉਂਦਾ। ਇਵੇਂ ਪ੍ਰਿਥੀਚੰਦ ਮਨਮੁਖ ਹੋ ਕੇ ਮੂੜ੍ਹ ਰਹਿੰਦਾ ਹੈ। ਬਿਨਾਂ ਹੀ ਕਾਰਨ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਨਾਲ ਵੈਰ ਕਰਦਾ ਹੈ (ਭਾਵ ਗੁਰੂ ਜੀ ਉਸਨੂੰ ਭਾਉਂਦੇ ਨਹੀਂ) ਸ਼ਰਧਾ ਧਾਰ ਕੇ ਮੁਕਤੀ ਦੀ ਪ੍ਰਾਪਤੀ ਨਹੀਂ ਕਰ ਲੈਂਦਾ।

## ਗੁਰਸਿੱਖ ਕਿਰਤਮ ਪੂਜਾ ਨਹੀਂ ਕਰਦਾ (ਭਾਈ ਕਲਿਆਣਾ ਜੀ)

**ਸ੍ਵੈਯਾ:** **ਸਤਿਗੁਰੂ ਕੀ ਆਇਸ ਕੋ ਮਾਨਿ ਚਲਾ, ਬਿਚ ਮੰਡੀ ਪਹੁੰਚਾ ਭਾਈ ਕਲਿਆਨਾ।**
**ਨ੍ਰਿਪ ਹੁਕਮ ਸੇ ਪੁਰਿ ਸਭ ਬ੍ਰਤ ਕੀਓਂ, ਪਰ ਗੁਰਸਿੱਖ ਦੇਗ ਰਚੀ, ਕੀਆ ਖਾਨਾ।**
**ਨ੍ਰਿਪ ਨੇ ਸੁਨਿਓ, ਬਹੁ ਰੋਸ ਕੀਆ, ਦੇ ਤ੍ਰਾਸ ਕਹਾ, 'ਕਰ ਦੇਵ ਪੂਜਾਨਾ'।**
**ਨ੍ਰਿਪ ਸਾਸਨ ਔ ਕਟੁ ਬੈਨ ਸਹੈ, ਨਹਿੰ ਪੂਜ ਕਰੀ, ਨਹੀਂ ਮਨਹਿੰ ਡੁਲਾਨਾ॥ ੨੪੩॥**

**ਸ਼ਬਦਾਰਥ:** ਨ੍ਰਿਪ ਹੁਕਮ – ਰਾਜੇ ਦਾ ਹੁਕਮ, ਪੁਰਿ – ਮੰਡੀ ਵਿੱਚ, ਦੇਗ – ਲੰਗਰ, ਤ੍ਰਾਸ – ਡਰ, ਸਾਸਨ – ਸਾਸਨਾ, ਤਾੜਨਾ।

**ਵਿਆਖਿਆ:** ਸਤਿਗੁਰੂ ਅਰਜਨ ਦੇਵ ਜੀ ਦੀ ਆਗਿਆ ਮੰਨ ਕੇ ਭਾਈ ਕਲਿਆਣਾ ਜੀ ਮੰਡੀ ਗਏ। ਉਥੇ ਦੇ ਰਾਜੇ ਦੇ ਹੁਕਮ ਅਨੁਸਾਰ ਸਾਰੇ ਨਗਰ ਵਿੱਚ ਬ੍ਰਤ ਰੱਖਿਆ ਸੀ। ਪਰ ਗੁਰਸਿੱਖ ਨੇ ਲੰਗਰ ਤਿਆਰ ਕਰਕੇ ਛਕਿਆ। ਇਹ ਗੱਲ ਸੁਣਕੇ ਰਾਜਾ ਬੜਾ ਕ੍ਰੋਧਿਤ ਹੋਇਆ। ਉਸਨੇ ਭਾਈ ਕਲਿਆਣੇ ਨੂੰ ਸੱਦ ਕੇ ਬਹੁਤ ਡਰਾਇਆ ਤੇ ਦੇਵ ਪੂਜਾ ਕਰਨ ਲਈ ਕਿਹਾ। ਸਿੱਖ ਨੇ ਰਾਜੇ ਦੀ ਤਾੜਨਾ ਸਹੀ ਤੇ ਕੌੜੇ ਬੋਲ ਭੀ ਸਹੇ ਪਰ ਦੇਵ ਪੂਜਾ ਨਹੀਂ ਕੀਤੀ ਅਤੇ ਨਾ ਹੀ ਮਨ ਕਰਕੇ ਵਿਸ਼ਵਾਸ ਤੋਂ ਡੋਲਿਆ। ਭਾਵ ਸਿੱਖ ਕਿਸੇ ਵੀ ਹਾਲ 'ਚ ਕਿਰਤਮ ਪੂਜਾ ਨਹੀਂ ਕਰਦਾ।

## ਗੁਰੂ ਸਿੱਖ ਦੇ ਅੰਗ ਸੰਗ ਹੈ (ਭਾਈ ਕਲਿਆਣਾ ਜੀ)

**ਸ੍ਵੈਯਾ:** **ਮਨਿ ਜਾਨਿ ਕੇ ਭੂਪ ਅਨੀਤਿ ਭਈ, ਦੇ ਹੁਕਮ ਕਹਾ, 'ਸਿੱਖ ਟਾਂਗ ਕਟਾਯੋ।'**
**ਤਿਹ ਕੇ ਨਰ ਸੁਨਿ ਸਭ ਤਿਆਰ ਭਏ, ਤਤਕਾਲ ਹੀ ਏਕ ਚੰਡਾਲ ਸਦਾਯੋ।**
**ਉਰਿ ਧਯਾਨ ਧਰਾ ਸਿੱਖ ਅਰਜ਼ ਕਰੀ, ਗੁਰੂ ਅਰਜਨ ਤਤਛਿਨ ਖੇਲ ਰਚਾਯੋ।**
**ਹੁਇ ਮੁਰਛਿਤ ਭੂਪ ਗਿਰਾ ਤਦ ਹੀ, ਜਬ ਚੇਤਨ ਭਾ, ਸਿੱਖ ਪਦ ਲਪਟਾਯੋ॥ ੨੪੪॥**

**ਸ਼ਬਦਾਰਥ:** ਭੂਪ – ਰਾਜਾ, ਅਨੀਤਿ – ਨੀਤੀ ਤੋਂ ਉਲਟ, ਤਤਕਾਲ – ਉਸੇ ਸਮੇਂ, ਮੁਰਿਛਤ – ਮੂਰਛਿਤ, ਜਬ ਚੇਤਨ ਭਾ – ਜਦੋਂ ਹੋਸ਼ 'ਚ ਆਇਆ।

**ਵਿਆਖਿਆ:** ਜਦੋਂ ਮੰਡੀ ਦੇ ਰਾਜੇ ਨੇ ਨੀਤੀ ਤੋਂ ਉਲਟ ਕੰਮ ਹੋਇਆ (ਭਾਈ ਕਲਿਆਣੇ ਨੇ ਜੋ ਬ੍ਰਤ ਦੇ ਦਿਨ ਲੰਗਰ ਬਣਾ ਕੇ ਛਕ ਲਿਆ ਸੀ) ਸੁਣਿਆ ਤਾਂ ਹੁਕਮ ਦਿੱਤਾ ਕਿ ਇਸ ਸਿੱਖ ਦੀ ਲੱਤ ਕੱਟ ਦਿਓ। ਸੁਣਦੇ ਸਾਰ ਉਸਦੇ ਆਦਮੀ ਤਿਆਰ ਹੋਏ ਤੇ ਉਸੇ ਸਮੇਂ ਇੱਕ ਚੰਡਾਲ ਸੱਦਿਆ ਗਿਆ। ਸਿੱਖ ਨੇ ਹਿਰਦੇ ਵਿੱਚ ਗੁਰੂ ਅਰਜਨ ਦੇਵ ਜੀ ਦਾ ਧਿਆਨ ਧਰ ਕੇ ਅਰਦਾਸ ਕੀਤੀ ਤਾਂ ਗੁਰੂ ਜੀ ਨੇ ਭਾਣਾ ਵਰਤਾਇਆ। ਉਸੇ ਪਲ ਰਾਜਾ ਮੂਰਛਿਤ ਹੋ ਕੇ ਡਿਗ ਪਿਆ। ਜਦੋਂ ਹੋਸ਼ ਆਈ ਤਾਂ ਆਪਣੀ ਗਲਤੀ ਦਾ ਅਹਿਸਾਸ ਕਰਕੇ ਸਿੱਖ ਦੇ ਚਰਨਾਂ 'ਚ ਡਿਗ ਪਿਆ ਤੇ ਖਿਮਾਂ ਮੰਗੀ। ਫਿਰ ਭਾਈ ਕਲਿਆਣੇ ਨਾਲ ਆਕੇ ਗੁਰੂ ਦੇ ਦਰਸ਼ਨ ਕਰਕੇ ਨਿਹਾਲ ਹੋਇਆ।

## ਗੁਰੂ ਦਰਸ਼ਨ ਦਾ ਫਲ (ਮੰਡੀ ਦਾ ਰਾਜਾ)

**ਸ੍ਵੈਯਾ:** **ਗੁਰਸਿੱਖ ਸੇ ਸੁਨਿ ਸਤਿਗੁਰੂ ਮਹਿਮਾ, ਨ੍ਰਿਪ ਮੰਡੀ ਕਾ, ਹਿਤ ਦਰਸ਼ਨ ਆਯੋ।**
**'ਨਹਿੰ ਲੇਖ ਮਿਟੇ, ਸੁਨਿ ਸੰਸ ਪਰਾ, ਗੁਰੂ ਤਿਹ ਉਰਿ ਜਾਨਿ ਕੇ ਖੇਲ ਰਚਾਯੋ।**
**ਨਿਸਿ ਸੁਪਨੇ ਜਨਮ ਚੰਡਾਲ ਧਰਾ, ਭਈ ਭੋਰ ਬਿਦਤ ਭਾ, ਉਰ ਬਿਸਮਾਯੋ।**
**ਤਿਹ ਬੂਝਨਿ, ਗੁਰ ਕਹੈਂ 'ਭੋ ਰਾਜਨ! ਇਮ ਕਰਮ ਮਿਟੈਂ ਗੁਰ ਦਰਸ਼ਨ ਪਾਯੋ॥ ੨੪੫॥**

**ਸ਼ਬਦਾਰਥ:** ਨ੍ਰਿਪ – ਰਾਜਾ, ਮੰਡੀ – ਕਾਂਗੜੇ ਦੀ ਇਕ ਰਿਆਸਤ (ਅੱਜਕਲ੍ਹ ਹਿਮਾਚਲ ਪ੍ਰਦੇਸ਼ 'ਚ ਹੈ), ਸੰਸ – ਸੰਸਾ, ਭਰਮ, ਭੋਰ – ਸੁਬ੍ਹਾ।

**ਵਿਆਖਿਆ:** ਗੁਰਸਿਖ ਭਾਈ ਕਲਿਆਣੇ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਮਹਿਮਾ ਸੁਣ ਕੇ ਮੰਡੀ ਦਾ ਰਾਜਾ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ। ਤੇ ਗੁਰੂ ਦੀਵਾਨ 'ਚ ਇਹ ਪੰਗਤੀ ਸੁਣੀ 'ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥' (ਪੰਨਾ ੯੩੭) ਇਹ ਸੁਣਕੇ ਮਨ ਵਿੱਚ ਸੰਸਾ ਪੈਦਾ ਹੋ ਗਿਆ (ਕਿ ਫਿਰ ਗੁਰੂ ਕੋਲ ਆਉਣ ਦਾ ਕੀ ਫਾਇਦਾ ਹੈ ਜੇ ਲੇਖ ਮਿਟਨਾ ਹੀ ਨਹੀਂ) ਉਸਦੇ ਹਿਰਦੇ ਦੀ ਜਾਣ ਕੇ ਗੁਰੂ ਜੀ ਨੇ ਭਾਣਾ ਵਰਤਾਇਆ। ਰਾਤੀਂ ਸੁਪਨੇ 'ਚ ਰਾਜਾ ਚੰਡਾਲ ਬਣ ਗਿਆ, ਤੇ ਸੁਬ੍ਹਾ ਹੁੰਦਿਆਂ ਗੁਰੂ ਜੀ ਨੇ ਸਾਰਾ ਭੇਤ ਸਮਝਾਇਆ ਕਿ ਹੇ ਰਾਜਨ! ਗੁਰੂ ਸ਼ਰਨ 'ਚ ਆਉਣ ਦਾ ਇਹ ਫਲ ਹੈ ਕਿ ਇਵੇਂ ਸੁਪਨੇ 'ਚ ਵੀ ਕਰਮ ਭੁਗਤਾਨ ਹੋ ਜਾਂਦੇ ਹਨ।

## ਗੁਰੂ ਗਯਾਨ ਮਹਿਮਾ

*(ਜੋਗੀ ਦਾ ਪ੍ਰਸੰਗ)*

**ਸ੍ਵੈਯਾ:** **ਗੁਰੂ ਅਰਜਨ ਸਰ ਸੰਤੋਖ ਰਚੈਂ, ਤਿੰਹ ਭੀਤਰ ਤੇ ਜੋਗੀ ਨਿਕਸਾਯੋ।**
**ਗੁਰੁ ਕਰੁਣਾ ਸੇ ਤਿਹ ਸੁਰਤਿ ਧਰੀ, ਪਿਖਿ ਸੁਨਿ ਸਤਿਗੁਰੁ ਪਗ ਸੀਸ ਨਿਵਾਯੋ।**
**'ਹਠ ਜੋਗ ਅਰੁ ਸੰਜਮ ਕਰਮ ਕਰੇ, ਜਿਨਿ ਦੀਰਘ ਬਯ, ਨਿਜ ਤਨ ਕੀ ਪਾਯੋ।**
**ਨਹਿੰ ਮੋਖ ਭਈ ਗੁਰੂ ਗਿਆਨ ਬਿਨਾ', ਦੇ ਗਯਾਨ ਗੁਰੂ, ਤਿਸਿ ਮੁਕਤ ਕਰਾਯੋ॥ ੨੪੬॥**

**ਸ਼ਬਦਾਰਥ:** ਸਰ ਸੰਤੋਖ – ਸੰਤੋਖਸਰ (ਸਰੋਵਰ), ਦੀਰਘ ਬਯ – ਲੰਬੀ ਉਮਰ, ਮੋਖ – ਮੁਕਤੀ।

**ਵਿਆਖਿਆ:** ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਸੰਤੋਖਸਰ ਦੀ ਸੇਵਾ ਕਰਵਾ ਰਹੇ ਸਨ ਤਾਂ ਉਸ ਵਿੱਚੋਂ ਇੱਕ ਮੱਠ ਵਿਚੋਂ ਜੋਗੀ ਨਿਕਲਿਆ। ਗੁਰੂ ਜੀ ਦੀ ਕਿਰਪਾ ਨਾਲ ਉਸਨੇ ਸੁਰਤ ਸੰਭਾਲੀ ਭਾਵ ਚੇਤਨਾ 'ਚ ਆਇਆ। ਸੁਣ ਦੇਖ ਕੇ ਸਤਿਗੁਰਾਂ ਦੇ ਚਰਨਾਂ ਉੱਪਰ ਸੀਸ ਨਿਵਾਯਾ। (ਉਸਨੇ ਆਪਣੀ ਕਥਾ ਦੱਸੀ) ਕਿ ਮੈਂ ਬੜੇ ਹਠ, ਜੋਗ ਤੇ ਸੰਜਮ ਆਦਿ ਕਰਮ ਕੀਤੇ ਹਨ ਜਿਨ੍ਹਾਂ ਸਦਕਾ ਲੰਬੀ ਉਮਰ ਵੀ ਆਪਣੇ ਸਰੀਰ ਦੀ ਪਾਈ ਹੈ। ਪਰੰਤੂ ਗੁਰੂ ਦੇ ਗਿਆਨ ਬਿਨਾਂ ਮੁਕਤੀ ਨਹੀਂ ਮਿਲੀ। ਬੇਨਤੀ ਕਰਨ ਉਤੇ ਸਤਿਗੁਰੂ ਜੀ ਨੇ ਉਸਨੂੰ ਗਿਆਨ ਦੀ ਦਾਤ ਦੇ ਕੇ ਮੁਕਤ ਕਰ ਦਿੱਤਾ। ਭਾਵ ਗੁਰੂ ਦੇ ਗਿਆਨ ਬਿਨਾਂ ਮੁਕਤੀ ਨਹੀਂ।

## ਪਤੀਬਰਤਾ ਧਰਮ ਤੇ ਸਿਦਕ

*(ਬੀਬੀ ਰਜਨੀ)*

**ਸ੍ਵੈਯਾ:** **ਸੁਨਿ ਬੈਨ-ਸੁਤਾ, ਨ੍ਰਿਪ ਰੋਸ ਕੀਓ, ਖਿਝਿ ਕੁਸ਼ਟੀ ਪਿੰਗਲੇ ਸੰਗ ਵਿਆਹੀ।**
**ਧਰਿ ਸੀਸ ਰਜ਼ਾ, ਪਤਿ ਸੀਸਿ ਧਰਾ, ਛਡਿ ਪੱਟੀ, ਚਲਿ ਭਿਖਿਆ ਅੰਨ ਖਾਹੀ।**
**ਪਤਿਵਰਤਾ ਹੋ ਪਤਿ ਸੇਵ ਕਰੇ, ਤਿਸਿ ਮੁਖਿ ਪਾਇ ਖਾਇ, ਇਮ ਸਿਦਕ ਨਿਭਾਹੀ।**
**ਪਿਖਿ ਧਰਮ ਤੁੱਠੇ, ਪ੍ਰਭੁ ਚਲਿਤ ਰਚਾ, ਦੁਖ ਹਰਨੇ ਸਰ ਇਸ਼ਨਾਨ ਕਰਾਹੀ॥ ੨੪੭॥**

**ਸ਼ਬਦਾਰਥ:** ਬੈਨ-ਸੁਤਾ – ਪੁੱਤਰੀ ਦੇ ਬਚਨ, ਕੁਸਟੀ – ਕੋਹੜੀ, ਸੀਸਿ – ਸਿਰ ਉਤੇ, ਤੁਠੇ – ਪ੍ਰਸੰਨ ਹੋਏ, ਚਲਿਤ – ਕੌਤਿਕ, ਸਰ – ਅੰਮ੍ਰਿਤ ਸਰੋਵਰ।

**ਵਿਆਖਿਆ:** ਪੱਟੀ ਦੇ ਚੌਧਰੀ ਦੁਨੀਚੰਦ ਨੇ ਜਦੋਂ ਆਪਣੀ ਪੁੱਤਰੀ (ਰਜਨੀ) ਦੇ ਇਹ ਬੋਲ ਸੁਣੇ (ਕਿ ਉਹ ਰੱਬ ਦਾ ਦਿੱਤਾ ਖਾਂਦੀ ਹੈ) ਤਾਂ ਗੁੱਸੇ ਹੋ ਕੇ ਇੱਕ ਕੋਹੜੀ ਪਿੰਗਲੇ ਨਾਲ ਵਿਆਹ ਦਿੱਤੀ। ਪਿਤਾ ਦੀ ਆਗਿਆ ਨੂੰ ਸਿਰ ਮੱਥੇ ਰੱਖ ਕੇ, ਆਪਣੇ ਪਤੀ ਨੂੰ ਇੱਕ ਟੋਕਰੀ 'ਚ ਬਿਠਾ ਕੇ ਸਿਰ ਤੇ ਚੁੱਕ ਲਿਆ ਤੇ ਪੱਟੀ ਨਗਰ ਛੱਡ ਕੇ ਚੱਲ ਪਈ। ਭਿੱਖਿਆ ਮੰਗ ਕੇ ਅੰਨ ਖਾਣ ਲੱਗੇ। ਬੀਬੀ ਰਜਨੀ ਜੋ ਪਤੀਬਰਤਾ ਹੋ ਕੇ ਆਪਣੇ

ਪਿੰਗਲੇ ਪਤੀ ਦੀ ਸੇਵਾ ਕਰਦੀ ਹੈ, ਉਸਦੇ ਮੁਖ 'ਚ ਪਹਿਲਾਂ ਭੋਜਨ ਪਾ ਕੇ ਪਿਛੋਂ ਆਪ ਖਾਂਦੀ ਹੈ ਤੇ ਇਵੇਂ ਸਿਦਕ ਨਿਭਾਇਆ। ਉਸਦਾ ਸਿਦਕ ਤੇ ਪਤੀ ਸੇਵਾ ਦੇਖਕੇ ਪ੍ਰਭੂ ਜੀ ਪ੍ਰਸੰਨ ਹੋਏ ਤੇ ਸਰੋਵਰ 'ਚ ਕਾਂਵਾਂ ਤੋਂ ਹੰਸ ਹੋਣ ਦਾ ਕੌਤਕ ਰਚਿਆ। ਤੇ ਉਸਦੇ ਦੁੱਖ ਦੂਰ ਕਰਨ ਲਈ ਪਿੰਗਲੇ ਪਤੀ ਨੂੰ ਇਸ਼ਨਾਨ ਕਰਾ ਕੇ ਠੀਕ ਕੀਤਾ।

## ਸਿੱਖੀ ਸਿਦਕ ਤੇ ਸੇਵਾ ਕਠਿਨ ਹੈ (ਭਾਈ ਮੰਝ ਜੀ)

**ਸ੍ਵੈਯਾ:** **ਗੁਰਸੇਵ ਅਰੁ ਸਿੱਖੀ ਬਿਖਮ ਘਣੀ, ਪਰ ਸਿੱਖਨ ਚਾਉ ਧਰਿ ਰਿਦੇ ਕਮਾਯੋ।**
**ਤਜਿ ਸਰਵਰ ਮੰਝ ਗਹੀ ਜਬ ਹੀ, ਗੁਰੂ ਪਰਖਨ ਹਿਤ ਕਸਵੱਟੀ ਲਾਯੋ।**
**ਪੁਰਿ ਚਉਧਰ, ਅਸ੍ਵ, ਮੇਂਹ ਮਾਲ ਖੁਸਾ, ਧਨ ਤਨੁਜਾ ਖੋ, ਬਡ ਦਾਰਿਦ ਪਾਯੋ।**
**ਗਿਰਿ ਕੂਪ ਮੇਂ ਗੁਰੂਪਦ ਧਯਾਨ ਧਰੇ, ਪਿਖਿ ਸੇਵ ਸਿਦਕ, ਗੁਰੂ ਪਾਦਨ ਧਾਯੋ॥ ੨੪੮॥**

**ਸ਼ਬਦਾਰਥ:** ਬਿਖਮ – ਕਠਿਨ, ਘਣੀ – ਬਹੁਤੀ, ਸਰਵਰ – ਸਖੀ ਸਰਵਰੀਆ ਪੀਰ, ਅਸ੍ਵ – ਘੋੜੇ, ਮੇਂਹ – ਮੱਝਾਂ, ਧਨ – ਇਸਤ੍ਰੀ, ਤਨੁਜਾ – ਪੁੱਤਰੀ, ਦਾਰਿਦ – ਗਰੀਬੀ।

**ਵਿਆਖਿਆ:** ਗੁਰੂ ਦੀ ਸੇਵਾ ਤੇ ਸਿੱਖੀ ਬੜੀ ਔਖੀ ਹੈ ਪਰ ਸਿੱਖਾਂ ਨੇ ਹਿਰਦੇ 'ਚ ਚਾਉ ਧਾਰ ਕੇ ਕਮਾਈ ਹੈ। ਜਦੋਂ ਭਾਈ ਮੰਝ ਜੀ ਨੇ ਸਖੀ ਸਰਵਰੀਏ ਪੀਰ ਨੂੰ ਛੱਡ ਕੇ ਸਿੱਖੀ ਲਈ ਤਾਂ ਗੁਰੂ ਅਰਜਨ ਦੇਵ ਜੀ ਨੇ ਉਸਨੂੰ ਪਰਖਣ ਵਾਸਤੇ ਕਸਵੱਟੀ ਲਾਈ। ਉਸਦੀ ਪਿੰਡ ਦੀ ਚਉਧਰ, ਘੋੜੇ, ਮੱਝਾਂ, ਧਨ, ਮਾਲ, ਇਸਤ੍ਰੀ, ਪੁੱਤਰੀ ਆਦਿ ਸਭ ਕੁੱਝ ਖੁੱਸ ਗਿਆ ਤੇ ਬੜੀ ਗਰੀਬੀ ਪੱਲੇ ਪੈ ਗਈ। ਜੰਗਲ 'ਚ ਲੱਕੜਾਂ ਲੰਗਰ ਲਈ ਕੱਟਣ ਸਮੇਂ ਖੂਹ 'ਚ ਡਿਗ ਪਿਆ ਤੇ ਉਥੇ ਵੀ ਗੁਰੂ ਚਰਨਾਂ ਦਾ ਧਿਆਨ ਧਰਦਾ ਹੈ। ਉਸਦਾ ਸਿਦਕ ਤੇ ਸੇਵਾ ਦੇਖਕੇ ਗੁਰੂ ਅਰਜਨ ਦੇਵ ਜੀ ਉਸਨੂੰ ਕੱਢਣ ਲਈ ਆਪ ਪੈਦਲ ਹੀ ਦੌੜੇ ਤੇ ਆਕੇ ਸਿੱਖ ਨੂੰ ਨਿਹਾਲ ਕੀਤਾ।

## ਸੇਵਕ ਅਤੇ ਗੁਰੂ (ਭਾਈ ਮੰਝ ਜੀ)

**ਸ੍ਵੈਯਾ:** **ਤਜਿ ਸਰਵਰ ਗੁਰੂ ਪਦ ਸੇਵ ਗਹੀ, ਧਰਿ ਸਰਧਾ ਉਰਿ ਭਾਈ ਮੰਝ ਕਮਾਵੈ।**
**ਸ੍ਰੀ ਗੁਰੁ-ਕਸਵੱਟੀ ਸੀਸਿ ਸਹੀ, ਤ੍ਰਿਯ, ਤਨੁਜਾ, ਅਸ, ਧਨ, ਮਾਲ ਗਵਾਵੈ।**
**ਖਾਇ ਅਲਪ ਬਿਖਮ ਬਡ ਸੇਵ ਕਰੀ, ਹਿਤ ਈਂਧਨ ਕੂਪਿ ਗਿਰਾ, ਗੁਰੁ ਧਿਆਵੈ।**
**ਗੁਰ ਕੇ ਉਰਿ ਕੋ ਨੇਂਹ ਖੈਂਚ ਕਰੀ, ਜਾਇ ਨਗਨ ਪਾਦ, ਕਢਿ ਸਿੱਖਿ ਗਲਿ ਲਾਵੈ॥ ੨੪੯॥**

**ਸ਼ਬਦਾਰਥ:** ਸਰਵਰ – ਸਖੀ ਸਰਵਰੀਆ ਪੀਰ, ਤਨੁਜਾ – ਪੁੱਤਰੀ, ਤ੍ਰਿਯਾ – ਔਰਤ, ਅਸ – ਘੋੜੇ, ਧਨ ਮਾਲ – ਦੌਲਤ।

**ਵਿਆਖਿਆ:** ਭਾਈ ਮੰਝ ਨੇ ਸਖੀ ਸਰਵਰੀਏ ਪੀਰ ਨੂੰ ਛੱਡ ਕੇ ਗੁਰੂ ਚਰਨਾਂ ਦੀ ਸੇਵਾ ਪਕੜੀ ਤੇ ਹਿਰਦੇ 'ਚ ਸ਼ਰਧਾ ਰੱਖ ਕੇ ਕਮਾਈ। ਗੁਰੂ ਅਰਜਨ ਦੇਵ ਦੁਆਰਾ ਲਾਈ ਕਸਵੱਟੀ ਸਿਰ ਤੇ ਸਹੀ, ਆਪਣੀ ਇਸਤ੍ਰੀ, ਪੁੱਤਰੀ, ਘੋੜੇ, ਧਨ ਦੌਲਤ ਆਦਿ ਸਭ ਗਵਾ ਲਿਆ। ਥੋੜਾ ਖਾਕੇ ਬੜੀ ਕਠਿਨ ਸੇਵਾ ਕੀਤੀ ਤੇ ਗੁਰੂ ਦੇ ਲੰਗਰ ਲਈ ਈਂਧਨ ਲਿਆਉਣ ਸਮੇਂ ਖੂਹ 'ਚ ਗਿਰ ਕੇ ਵੀ ਗੁਰੂ ਨੂੰ ਧਿਆਇਆ। ਉਸਦੇ ਹਿਰਦੇ ਦੇ ਪ੍ਰੇਮ ਨੇ ਗੁਰੂ ਦੇ ਹਿਰਦੇ ਨੂੰ ਖਿੱਚ ਪਾਈ, ਤੇ ਗੁਰੂ ਜੀ ਨੇ ਆਪ ਨੰਗੇ ਪੈਰੀਂ ਦੌੜ ਕੇ ਸਿੱਖ ਨੂੰ ਕੱਢਿਆ ਤੇ ਗਲੇ ਲਗਾ ਕੇ ਨਿਹਾਲ ਕੀਤਾ। ਇਹ ਸੇਵਕ ਤੇ ਗੁਰੂ ਦਾ ਪਿਆਰ ਹੈ।

## ਸਿੱਖ ਦੀ ਕਮਾਈ

(ਭਾਈ ਭਗਤੂ ਜੀ)

**ਸ੍ਵੈਯਾ:** ਗੁਰੂ ਬਚ ਸੇ ਜਨਮ ਲੀਆ ਭਗਤੂ, ਜੀਵਨ ਭਰ ਸ੍ਰੀ ਗੁਰੂ ਬਚਨ ਕਮਾਯੋ।
ਗੁਰੂ ਅਰਜਨ ਪਦ ਬਡ ਸੇਵ ਕਰੀ, ਉਰਿ ਪ੍ਰੇਮ ਧਰਾ, ਹਰਿ ਨਾਮ ਧਿਆਯੋ।
ਬਡੁ ਘਾਲਣਾ ਘਾਲਿ ਨਿਹਾਲ ਭਯਾ, ਕਰਿੰ ਸੇਵਾ ਸਿਮਰਨ ਗੁਰੂ ਰਿਝਾਯੋ।
ਬਚ ਸੰਗ ਕਢਿ ਨੀਰ ਪੀਆ ਜਨਨੀ, ਗੁਰੂ ਪਾਦਨ ਤੇ ਬਡੁ ਸ਼ਕਤਿ ਕੋ ਪਾਯਾ॥ ੨੫੦॥

**ਸ਼ਬਦਾਰਥ:** ਬਚ – ਬਚਨ, ਰਿਝਾਯੋ – ਪ੍ਰਸੰਨ ਕੀਤਾ, ਜਨਨੀ – ਮਾਤਾ, ਗੁਰੂ ਪਾਦਨ – ਗੁਰੂ ਜੀ ਦੇ ਚਰਨ।

**ਵਿਆਖਿਆ:** ਗੁਰੂ ਰਾਮਦਾਸ ਜੀ ਦੇ ਬਚਨ ਸਦਕਾ ਭਾਈ ਭਗਤੂ ਜੀ ਦਾ ਜਨਮ (ਸਿੱਧੂ ਕੁਲ ਦੇ ਭੁੱਲਰ ਗੋਤ ਵਾਲੇ ਜੱਟ ਭਾਈ ਆਦਮ ਦੇ ਘਰ ਬੁਢਾਪੇ ਵਿੱਚ) ਹੋਇਆ। ਉਸਨੇ ਜੀਵਨ ਭਰ ਸਤਿਗੁਰਾਂ ਦੇ ਬਚਨ ਤੇ ਸੇਵਾ ਕਮਾਈ। ਗੁਰੂ ਅਰਜਨ ਦੇਵ ਜੀ ਦੇ ਚਰਨਾਂ ਦੀ ਸੇਵਾ ਕਰਕੇ ਹਿਰਦੇ ਦੇ ਪ੍ਰੇਮ ਸਹਿਤ ਨਾਮ ਸਿਮਰਨ ਕੀਤਾ। ਬੜੀ ਘਾਲਣਾ ਘਾਲੀ ਤੇ ਨਿਹਾਲ ਹੋਇਆ। ਸੇਵਾ ਸਿਮਰਨ ਦੁਆਰਾ ਗੁਰੂ ਨੂੰ ਪ੍ਰਸੰਨ ਕੀਤਾ। (ਇੱਕ ਵਾਰ ਜਦੋਂ ਭਗਤੂ ਜੀ ਆਪਣੀ ਬ੍ਰਿਧ ਮਾਤਾ ਸਮੇਤ ਗੁਰੂ ਜੀ ਦੇ ਦਰਸ਼ਨ ਕਰਕੇ ਵਾਪਸ ਜਾ ਰਿਹਾ ਸੀ ਤਾਂ ਮਾਤਾ ਨੂੰ ਬੜੀ ਪਿਆਸ ਜੰਗਲ 'ਚ ਲੱਗੀ। ਪਾਣੀ ਨਹੀਂ ਸੀ) ਤਾਂ ਮਾਤਾ ਦੇ ਕਹੇ ਬਚਨ ਸਦਕਾ, ਢੀਮ (ਲੋਸਟ) ਚੁੱਕ ਪਾਣੀ ਦਾ ਚਸ਼ਮਾ ਵਗਾਇਆ। ਇਵੇਂ ਮਾਤਾ ਨੂੰ ਜਲ ਛਕਾਇਆ ਕਿਉਂਕਿ ਗੁਰੂ ਚਰਨਾਂ ਵਿਚੋਂ ਭਗਤੂ ਜੀ ਨੇ ਬੜੀ ਸ਼ਕਤੀ ਪਾ ਲਈ ਸੀ।

## ਧਰਮ ਕ੍ਰਿਤ

(ਭਾਈ ਬਹੋੜਾ ਜੀ)

**ਸ੍ਵੈਯਾ:** ਸਿੱਖ ਆਨਿ ਬਹੋੜੇ, ਅਰਜਨ ਗੁਰੁ ਢਿਗ ਅਰਜ਼ ਕਰੀ, 'ਭਵ ਪਾਰ ਉਤਾਰੋ।'
ਸੁਨਿ ਸਤਿਗੁਰੂ ਬੈਨ ਕਹੇ ਸਿੱਖ ਕੋ, 'ਭਵ ਤਰਨਾ ਜੇ, ਸ਼ੁਭ ਕਰਮ ਕਮਾਰੋ।'
ਤਜਿ ਕੇ ਦੁਕ੍ਰਿਤ ਸਚ ਧਰਮ ਗਹੋ, ਕਰਿ ਧਰਮ ਕੀ ਕਾਰ, ਕੁਟੰਬ ਕੋ ਪਾਰੋ।
ਸ਼ੁਭ ਕਰਮਨ ਬਾਝ ਨ ਧਰਮ ਮਿਲੈ, ਬਿਨ ਧਰਮ ਨਾ ਪਾਵਤ ਮੋਖ ਦੁਆਰੋ॥ ੨੫੧॥

**ਸ਼ਬਦਾਰਥ:** ਭਵ – ਸੰਸਾਰ, ਦੁਕ੍ਰਿਤ – ਖੋਟੀ ਕ੍ਰਿਤ।

**ਵਿਆਖਿਆ:** ਸ੍ਰੀ ਗੁਰੂ ਅਰਜਨ ਦੇਵ ਜੀ ਕੋਲ ਸੁਨਿਆਰ ਜਾਤੀ ਦੇ ਭਾਈ ਬਹੋੜਾ ਜੀ ਨੇ ਆਕੇ ਅਰਜ਼ ਕੀਤੀ ਮੈਨੂੰ ਵੀ ਸੰਸਾਰ ਸਾਗਰ ਤੋਂ ਪਾਰ ਕਰੋ। (ਗੁਰੂ ਜੀ ਦੇ ਪੁੱਛਣ ਤੇ ਕਿਹਾ ਕਿ ਮੈਂ ਸੋਨੇ ਚਾਂਦੀ ਦੇ ਗਹਿਣੇ ਬਣਾਉਂਦਾ ਹਾਂ। ਹੋਰ ਦੀ ਗੱਲ ਤਾਂ ਕੀ ਜੇਕਰ ਮੇਰੇ ਮਾਤਾ ਪਿਤਾ ਵੀ ਮੈਥੋਂ ਗਹਿਣੇ ਬਣਾਉਂਣ ਤਾਂ ਵੀ ਚੌਥਾ ਹਿੱਸਾ ਕੱਟ ਲੈਂਦਾ ਹਾਂ) ਉਸਦੀ ਬੇਨਤੀ ਸੁਣ ਕੇ ਗੁਰੂ ਜੀ ਨੇ ਕਿਹਾ ਕਿ ਸਿੱਖਾ! ਜੇ ਸੰਸਾਰ ਤੋਂ ਤਰਨਾ ਹੈ ਤਾਂ ਸ਼ੁਭ ਕਰਮ ਕਰੋ। ਖੋਟੀ ਕ੍ਰਿਤ ਤਿਆਗ ਕੇ ਸੱਚ ਧਰਮ ਧਾਰਨ ਕਰੋ ਤੇ ਧਰਮ ਦੀ ਕ੍ਰਿਤ ਕਰਕੇ ਪਰਿਵਾਰ ਪਾਲੋ। ਕਿਉਂਕਿ ਸ਼ੁਭ ਕਰਮਾਂ ਬਿਨਾਂ ਧਰਮ ਨਹੀਂ ਰਹਿੰਦਾ ਤੇ ਬਿਨਾਂ ਧਰਮ ਤੋਂ ਕੋਈ ਮੋਖਸ਼ ਪ੍ਰਾਪਤ ਨਹੀਂ ਕਰ ਸਕਦਾ। ਇਸ ਲਈ ਧਰਮ ਪਰਾਇਣ ਹੋ ਕੇ ਧਰਮਕ੍ਰਿਤ ਕਰੋ।

## ਗੁਰਸੇਵਾ ਤੇ ਸਿਦਕ

(ਭਾਈ ਬਹਿਲੋ ਜੀ)

**ਸ੍ਵੈਯਾ:** ਬਿਚ ਫਫੜੇ ਗਾਂਵ ਨਿਵਾਸ ਕਰੇ, ਜੱਟ ਬਹਿਲੋ ਸਰਵਰ ਸੇਵ ਕਮਾਵੈ।
ਗੁਰ ਨੇ ਸਿੱਖ ਪਠਿ, ਬੁਲਵਾਇ ਲੀਓ, ਤਜਿ ਪੀਰ ਕੋ ਸਤਿਗੁਰੂ ਸ਼ਰਨੀ ਆਵੈ।
ਹੋਇ ਸਿੱਖ ਗੁਰੂ ਘਰ ਕੀ ਸੇਵ ਕਰੇ, ਨਰ ਬਿਸਟਾ ਬੀਚ ਪਜਾਵੈ ਪਾਵੈ।
ਪਿਖਿ ਲਾਲ ਔ ਪਾਕੀ ਈਂਟ ਗੁਰੂ, ਤੁਸਿ ਕੇ ਸਿੱਖ ਉਰਿ ਮੇਂ ਗਯਾਨ ਜਗਾਵੈਂ॥ ੨੫੨॥

**ਸ਼ਬਦਾਰਥ:** ਫਫੜੇ ਗਾਂਵ - ਮਾਲਵੇ ਵਿੱਚ ਫੱਫੜੇ ਭਾਈ ਕੇ ਪਿੰਡ ਜਿੱਥੋਂ ਦੇ ਭਾਈ ਬਹਿਲੋ ਜੀ ਵਸਨੀਕ ਸਨ, ਸਰਵਰ - ਸਖੀ ਸਰਵਰੀਆ, ਪਠਿ - ਭੇਜ ਕੇ, ਨਰ ਬਿਸਟਾ - ਮਨੁੱਖਾਂ ਦੀ ਗੰਦਗੀ, ਪਜਾਵੈ - ਆਵੈ।

**ਵਿਆਖਿਆ:** ਭਾਈ ਬਹਿਲੋ ਜੀ ਜੱਟ ਜਾਤੀ ਦੇ ਮਾਲਵੇ ਦੇ ਫਫੜੇ ਪਿੰਡ ਵਿੱਚ ਨਿਵਾਸ ਕਰਦੇ ਸਨ ਤੇ ਸਖੀ ਸਰਵਰੀਏ ਪੀਰ ਦੀ ਸੇਵਾ (ਖਲੜੀ ਖੂੰਟੀ ਧਾਰਨ ਕਰਕੇ) ਕਰਦੇ ਸਨ। ਸਤਿਗੁਰੂ ਅਰਜਨ ਦੇਵ ਜੀ ਨੇ (ਪਿਛਲੇ ਕਰਮਾਂ ਨੂੰ ਵੇਖਦਿਆਂ) ਉਸਨੂੰ ਸਿੱਖ ਭੇਜ ਕੇ ਬੁਲਾ ਲਿਆ। ਉਹ ਸਖੀ ਸਰਵਰੀਏ ਪੀਰ ਦੀ ਸੇਵਾ ਛੱਡ ਕੇ (ਖਲੜੀ ਖੂੰਟੀ ਸਤਲੁਜ ਵਿੱਚ ਸੁੱਟ ਕੇ) ਗੁਰੂ ਜੀ ਦੀ ਸ਼ਰਨੀ ਆਇਆ। ਸਿੱਖ ਬਣਕੇ ਗੁਰੂ ਘਰ ਦੀ ਬੜੀ ਸੇਵਾ ਕੀਤੀ। (ਗੁਰੂ ਘਰ ਲਈ ਇੱਟਾਂ ਜ਼ਿਆਦਾ ਲਾਲ ਤੇ ਪੱਕੀਆਂ ਕਰਨ ਲਈ) ਆਵਿਆਂ ਵਿੱਚ (ਖੋਤਿਆਂ ਤੇ ਲੱਦ ਲੱਦ ਕੇ ਲਿਆ ਕੇ) ਬੰਦਿਆਂ ਦੀ ਬਿਸਟਾ ਪਾਈ। ਜਦੋਂ ਆਵੇ ਖੁੱਲ੍ਹਣ 'ਤੇ ਗੁਰੂ ਜੀ ਨੇ ਪੱਕੀਆਂ ਤੇ ਲਾਲ ਸੁਰਖ ਇੱਟਾਂ ਵੀ ਦੇਖੀਆਂ ਤਾਂ ਬਹੁਤ ਪ੍ਰਸੰਨ ਹੋਏ ਤੇ ਭਾਈ ਬਹਿਲੋ ਨੂੰ ਗਿਆਨ ਦੀ ਦਾਤ ਦੇ ਕੇ ਨਿਹਾਲ ਕੀਤਾ।

## *ਗੁਰੂ ਬਚਨ ਨੂੰ ਸਿੱਖ ਫੇਰੇ ਪਰ ਸਿੱਖ ਬਚਨ ਨੂੰ ਗੁਰ ਨਾਹੀ*

*(ਭਾਈ ਬੁੱਧੂ ਤੇ ਲੱਖੂ ਜੀ)*

**ਸ੍ਵੈਯਾ:** **ਬਡੁ ਦਰਬ ਕੋ ਖਰਚ ਪਜਾਵੈ ਲਾ, ਲਵਪੁਰਿ, ਗੁਰੂ ਆਸਿਸ ਬੁੱਧੂ ਪਾਈ।**
**ਮੰਨ ਗੁਰੂ ਬਚ ਸਿੱਖ ਜੀਵਾਏ ਘਣੇ, ਮਿਲਿ ਸਿੱਖਨ ਗੁਰ ਢਿਗ ਬਿਨਤੀ ਗਾਈ।**
**ਭਾਈ ਲੱਖੂ ਨਹੀਂ ਅਹਾਰ ਮਿਲਾ, ਕਹੈ, 'ਬੁੱਧੂ ਆਵਾ ਕੱਚ ਰਹਿ ਜਾਈ।'**
**ਮਿਲੀ ਈਂਟਨ ਪੀਲੀ ਖੋਲ੍ਹਨ ਤੇ, ਧੰਨ ਗੁਰਸਿੱਖ ਜਿਨ ਗੁਰੂ ਬਚਨ ਫਿਰਾਈ॥ ੨੫੩॥**

**ਸ਼ਬਦਾਰਥ:** ਦਰਬ - ਧਨ, ਪਜਾਵੈ - ਆਵੇ, ਅਹਾਰ - ਭੋਜਨ, ਪੀਲੀ - ਪਿੱਲੀਆਂ, ਕੱਚੀਆਂ।

**ਵਿਆਖਿਆ:** ਇੱਕ ਕੁਮਿਆਰ ਭਾਈ ਬੁੱਧੂ ਨੇ ਗੁਰੂ ਅਰਜਨ ਦੇਵ ਜੀ ਦਾ ਅਸ਼ੀਰਵਾਦ ਲੈ ਕੇ ਬੜਾ ਪੈਸਾ ਖਰਚ ਕੇ (ਉਧਾਰ ਲੈ ਕੇ) ਲਾਹੌਰ ਵਿੱਚ ਇੱਟਾਂ ਦੇ ਵੱਡੇ ਆਵੇ ਲਗਾਏ। ਗੁਰੂ ਜੀ ਦਾ ਬਚਨ ਮੰਨ ਕੇ ਆਪਣੇ ਘਰ ਸੰਗਤ ਬੁਲਾ ਕੇ ਸਿੱਖਾਂ ਨੂੰ ਭੋਜਨ ਛਕਾਇਆ ਤੇ ਛਕ ਕੇ ਸਿੱਖਾਂ ਨੇ ਗੁਰੂ ਜੀ ਕੋਲ ਅਰਦਾਸ ਕੀਤੀ ਕਿ ਬੁੱਧੂ ਦੀਆਂ ਇੱਟਾਂ ਪੱਕੀਆਂ ਨਿਕਲਣ। ਭਾਈ ਲੱਖੂ ਸਿੱਖ ਦੇਰੀ ਨਾਲ ਆਇਆ ਸੀ ਉਸਨੂੰ ਭੋਜਨ ਨਹੀਂ ਮਿਲਿਆ ਸੀ। ਉਸਨੇ ਨਰਾਜ਼ ਹੋ ਕੇ ਕਿਹਾ ਕਿ ਬੁੱਧੂ ਤੇਰਾ ਆਵਾ ਕੱਚਾ ਰਹੇਗਾ। (ਪਰ ਬੁੱਧੂ ਨੂੰ ਗੁਰੂ ਜੀ ਦੇ ਬਚਨਾਂ ਪਰ ਵਿਸ਼ਵਾਸ ਸੀ ਕਿ ਆਵਾ ਪੱਕਾ ਹੋਵੇਗਾ) ਜਦੋਂ ਸਮਾਂ ਪੂਰਾ ਹੋਣ ਤੇ ਆਵਾ ਖੋਲ੍ਹਿਆ ਤੇ ਇੱਟਾਂ ਪਿੱਲੀਆਂ ਨਿਕਲੀਆਂ। (ਹੈਰਾਨ ਹੋ ਕੇ ਗੁਰੂ ਜੀ ਕੋਲ ਆਕੇ ਬੇਨਤੀ ਕੀਤੀ ਤਾਂ ਗੁਰੂ ਜੀ ਨੇ ਕਿਹਾ ਕਿ ਭਾਈ ਮੇਰੇ ਬਚਨ ਨੂੰ ਸਿੱਖ ਫੇਰ ਸਕਦੇ ਹਨ ਪਰ ਸਿੱਖ ਦੇ ਬਚਨ ਨੂੰ ਮੈਂ ਨਹੀਂ ਫੇਰ ਸਕਦਾ, ਪਰ ਤੇਰੀਆਂ ਇੱਟਾਂ ਪੱਕੀਆਂ ਦੇ ਭਾਅ ਵਿਕ ਜਾਣਗੀਆਂ ਤਾਂ ਲਾਹੌਰ ਕਿਲ੍ਹੇ ਲਈ ਵਿਕੀਆਂ)। ਧੰਨ ਗੁਰਸਿੱਖ ਜਿਨ੍ਹਾਂ ਗੁਰੂ ਦਾ ਵੀ ਬਚਨ ਫੇਰ ਦਿੱਤਾ।

## *ਸ੍ਰੀ ਅੰਮ੍ਰਿਤ ਸਰੋਵਰ ਦੀ ਮਹਿਮਾ* *(ਪ੍ਰਭੂ ਨੇ ਆਪ ਸੇਵਾ ਕੀਤੀ)*

**ਸ੍ਵੈਯਾ:** **ਗੁਰੂ ਅਰਜਨ ਕਾਰ ਸੁਧਾਸਰ ਕੀ, ਕਰੈਂ ਸੰਗਤ ਸੰਗ ਲਗੀ ਅਧਿਕਾਈ।**
**ਸਚਖੰਡ ਮੇਂ ਹਰਿ ਮਨਿ ਮੰਤ ਕਰੀ, -ਹਉਂ ਭੀ ਬਡ ਤੀਰਥ ਸੇਵਹੁੰ ਜਾਈ-।**
**ਤਨ ਧਾਰਿ ਮਜੂਰ ਸੁਧਾਸਰ ਮੇਂ, ਕਰੇ ਸੇਵਾ ਸੰਗ ਦੇਵਨ ਕੋ ਲਾਈ।**
**ਧੰਨ ਧੰਨ ਇਹ ਅੰਮ੍ਰਿਤ ਕੋ ਸਰ ਹੈ, ਜਹਿਂ ਨ੍ਹਾਤੇ ਕਸਮਲ ਸਗਲ ਲਹਾਈ॥ ੨੫੪॥**

**ਸ਼ਬਦਾਰਥ:** ਸੁਧਾਸਰ - ਅੰਮ੍ਰਿਤਸਰ, ਹਰਿ - ਪ੍ਰਭੂ, ਮੰਤ - ਵਿਚਾਰ, ਸਲਾਹ, ਕਸਮਲ - ਪਾਪ।

**ਵਿਆਖਿਆ:** ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਅੰਮ੍ਰਿਤ ਸਰੋਵਰ ਦੀ ਸੇਵਾ ਕਰਵਾ ਰਹੇ ਸਨ ਤੇ ਬਹੁਤ ਸਾਰੀ ਸੰਗਤ ਨਾਲ ਮਿਲਕੇ ਸੇਵਾ ਕਰ ਰਹੀ ਸੀ। ਸੱਚਖੰਡ ਵਿੱਚ ਪ੍ਰਭੂ ਨੇ ਵੀ ਆਪਣੇ ਮਨ ਨਾਲ ਵੀਚਾਰ ਕਰੀ ਕਿ ਇਸ ਮਹਾਨ ਤੀਰਥ ਉਤੇ ਮੈਂ ਭੀ ਜਾ ਕੇ ਸੇਵਾ ਕਰੂੰ। ਇਕ ਮਜ਼ਦੂਰ ਦਾ ਸਰੀਰ ਧਾਰ ਕੇ ਤੇ ਨਾਲ ਮਜ਼ਦੂਰੀ ਭੇਖ 'ਚ ਦੇਵਤਿਆਂ ਨੂੰ ਲੈਕੇ ਪ੍ਰਭੂ ਜੀ ਆਪ ਸੇਵਾ ਕਰਨ ਲੱਗੇ। (ਅੰਤਰਜਾਮੀ ਸਤਿਗੁਰੂ ਜੀ ਨੇ ਇਹ ਸਭ ਦੇਖ ਕੇ ਸ਼ਬਦ ਉਚਾਰਿਆ '**ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥**' (ਪੰਨਾ ੭੮੩)) ਧੰਨ ਧੰਨ ਇਹ ਅੰਮ੍ਰਿਤ ਦਾ ਸਰੋਵਰ ਹੈ ਜਿਥੇ ਇਸ਼ਨਾਨ ਕੀਤਿਆਂ ਸਾਰੇ ਪਾਪ ਲਹਿ ਜਾਂਦੇ ਹਨ।

## ਉਸਤਤਿ ਸ੍ਰੀ ਹਰਿਮੰਦਰ ਸਾਹਿਬ (ਸ੍ਰੀ ਹਰਿਮੰਦਰ ਸਾਹਿਬ ਉਪਮਾ)

**ਸ੍ਵੈਯਾ:** **ਬਰ ਚਾਰ ਦ੍ਵਾਰ ਦਿਸ਼ ਚਾਰ ਸੁਹੈਂ, ਨਿਰਮਲ ਬਰ ਬਾਰਿ ਕੇ ਸੋਹਿਤ ਅੰਦਰ।**
**ਨਿਤ ਚਾਰ ਬਰਨ ਮਿਲਿ ਪੂਜਤਿ ਹੈਂ, ਲਹੈਂ ਚਾਰ ਪਦਾਰਥ, ਬਸਿ ਮਨ ਬੰਦਰ।**
**ਜਸ ਚਾਰੁ ਹੋਹਿ, ਦਰਬਾਰ ਸੋਹੈ, ਨਹਿੰ ਸਮਤਾ ਕੋ, ਕੁੰਟ ਚਾਰ ਧਰੰਦਰ।**
**ਰਵਿ ਲੱਜਿਤ ਹੇਮ ਕੀ ਪਿਖਿ ਚਮਕੰ, ਗੁਰੂ ਅਰਜਨ ਰਚਿਓ ਸ੍ਰੀ ਹਰਿਮੰਦਰ॥ ੨੫੫॥**

**ਸ਼ਬਦਾਰਥ:** ਬਰ – ਸ੍ਰੇਸ਼ਟ, ਚਾਰ ਦ੍ਵਾਰ – ਚਾਰ ਦਰਵਾਜ਼ੇ, ਬਾਰ ਬਾਰਿ – ਸ੍ਰੇਸ਼ਟ ਜਲ, ਜਸ ਚਾਰੁ ਹੋਹਿ – ਸੋਹਣਾ ਜਸ ਹੁੰਦਾ ਹੈ, ਧਰੰਦਰ – ਧਰਤੀ ਅੰਦਰ ਭਾਵ ਜਗਤ ਵਿੱਚ, ਹੇਮ – ਸੋਨਾ।

**ਵਿਆਖਿਆ:** ਚਾਰੇ ਦਿਸ਼ਾਵਾਂ ਵੱਲ ਸ੍ਰੇਸ਼ਟ ਚਾਰ ਦੁਆਰ ਸੋਭਾ ਪਾ ਰਹੇ ਹਨ। ਨਿਰਮਲ ਤੇ ਸ੍ਰੇਸ਼ਟ ਅੰਮ੍ਰਿਤ ਰੂਪੀ ਜਲ ਦੇ ਵਿਚਕਾਰ ਸੋਭਾਇਮਾਨ ਹੈ। ਨਿਤ ਹੀ ਚਾਰੇ ਵਰਨਾਂ ਦੇ ਲੋਕ ਮਿਲ ਕੇ ਪੂਜਾ ਕਰਦੇ ਹਨ ਤੇ ਚਾਰੇ ਪਦਾਰਥਾਂ ਦੀ ਪ੍ਰਾਪਤੀ ਕਰਦੇ ਹਨ। ਨਾਲ ਹੀ ਬੰਦਰ ਵਰਗਾ ਚੰਚਲ ਮਨ ਵੱਸ ਵਿੱਚ ਆਉਂਦਾ ਹੈ। ਸੋਹਣਾ ਜਸ ਹੋ ਰਿਹਾ ਹੈ। ਦਰਬਾਰ ਸੋਭਦਾ ਹੈ ਚਾਰੇ ਕੁੰਟਾਂ ਵਿੱਚ ਤੇ ਪੂਰੀ ਧਰਤੀ ਉਤੇ ਜਿਸਦੀ ਸਮਤਾ ਵਾਲਾ ਕੋਈ ਨਹੀਂ ਹੈ। ਲੱਗੇ ਹੋਏ ਸੋਇਨੇ ਦੀ ਚਮਕ ਦੇਖਕੇ ਸੂਰਜ ਵੀ ਸ਼ਰਮਾ ਰਿਹਾ ਹੈ। ਐਸਾ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਰਚਿਆ ਹੈ।

## ਸੇਵਾ ਅਤੇ ਨਿਮਰਤਾ (ਮਾਤਾ ਗੰਗਾ ਜੀ ਅਤੇ ਬਾਬਾ ਬੁੱਢਾ ਜੀ)

**ਸ੍ਵੈਯਾ:** **ਸ਼ੁਭ ਸੇਵ ਵਹੀ, ਮਨ ਨੀਂਵ ਹੋਇ, ਯੁਤ ਗਰਬ ਕੇ ਸੇਵ ਨਹੀਂ ਗੁਰੂ ਭਾਵੈ।**
**ਚੜ੍ਹਿ ਗੰਗ ਸਯੰਦਨਿ ਬੀੜ ਗਈ, ਸੰਗ ਦਾਸੀ ਦਾਸ, ਨ ਬ੍ਰਿਧ ਹਰਖਾਵੈ।**
**ਬਚੁ ਸੁਨਿ ਵਿਪਰੀਤ ਨਿਰਾਸ਼ ਮੁੜੀ, ਫਿਰ ਗੁਰੂ ਅਰਜਨ ਕੇ ਹੁਕਮ ਸਿਧਾਵੈ।**
**ਕਰ ਪੀਸ ਪਕਾਇ ਬ੍ਰਿਧ ਢਿਗ ਪਹੁੰਚੀ, ਪਿਖਿ ਸੇਵ ਕੋ ਬ੍ਰਿਧ, ਸੁਤ ਸੁਬਰ ਅਲਾਵੈ॥ ੨੫੬॥**

**ਸ਼ਬਦਾਰਥ:** ਗੰਗਾ – ਮਾਤਾ ਗੰਗਾ ਜੀ, ਸਯੰਦਨਿ – ਰੱਥ ਵਿੱਚ, ਬ੍ਰਿਧ – ਬਾਬਾ ਬੁੱਢਾ ਜੀ, ਕਰ ਪੀਸ – ਹੱਥਾਂ ਨਾਲ ਪੀਸ ਕੇ, ਸੁਬਰ – ਸ੍ਰੇਸ਼ਟ ਬਰਦਾਨ, ਸੁਤ – ਪੁੱਤਰ।

**ਵਿਆਖਿਆ:** ਸ਼ੁਭ ਸੇਵਾ ਉਹੋ ਹੁੰਦੀ ਹੈ ਜੋ ਮਨ ਨੀਵਾਂ ਕਰਕੇ ਕੀਤੀ ਜਾਵੇ। ਹੰਕਾਰ ਯੁਤ ਕੀਤੀ ਗਈ ਸੇਵਾ ਗੁਰੂ ਨੂੰ ਨਹੀਂ ਭਾਉਂਦੀ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਹਿਲ ਮਾਤਾ ਗੰਗਾ ਜੀ ਰਥ ਵਿੱਚ ਸਵਾਰ ਹੋ ਕੇ ਬੀੜ ਵਿੱਚ ਗਏ, ਨਾਲ ਦਾਸ ਦਾਸੀਆਂ ਭੀ ਸਨ। ਇਹ ਦੇਖਕੇ ਬਾਬਾ ਬੁੱਢਾ ਜੀ ਪ੍ਰਸੰਨ ਨਾ ਹੋਏ ਸਗੋਂ ਇੱਛਾ ਵਿਪਰੀਤ ਬਚਨ ਕਹਿ ਦਿੱਤੇ (ਕਿ ਗੁਰੂ ਕਿਆਂ ਨੂੰ ਕੀ ਭਾਜੜ ਪਈ ਹੈ) ਬਚਨ ਸੁਣ ਕੇ ਮਾਤਾ ਗੰਗਾ ਜੀ ਨਿਰਾਸ ਹੋ ਕੇ ਮੁੜੇ ਤੇ ਸੁਣਕੇ ਗੁਰੂ ਅਰਜਨ ਦੇਵ ਜੀ ਨੇ ਸਮਝਾ ਕੇ ਫੇਰ ਭੇਜੇ। ਆਪਣੀ ਹੱਥੀਂ ਆਟਾ ਪੀਸ ਕੇ ਤੇ ਮਿੱਸੀਆਂ ਰੋਟੀਆਂ ਬਣਾ ਕੇ ਮਾਤਾ ਜੀ ਨਿਮਰਤਾ ਸਹਿਤ ਬਾਬਾ ਬੁੱਢਾ ਜੀ ਕੋਲ ਗਏ। ਉਨ੍ਹਾਂ

ਦੀ ਸੇਵਾ ਦੇਖਕੇ ਬਾਬਾ ਬੁੱਢਾ ਜੀ ਨੇ ਪ੍ਰਸੰਨ ਹੋ ਕੇ ਸ੍ਰੇਸ਼ਟ ਪੁੱਤਰ ਦਾ ਵਰਦਾਨ ਦਿੱਤਾ।

## ਸਿੱਖ ਨਿਵਾਜ਼ ਸਤਿਗੁਰੂ (ਸ੍ਰੀ ਗੰਗਾ ਜੀ ਨੂੰ ਬਾਬਾ ਬੁੱਢਾ ਜੀ ਕੋਲ ਭੇਜਣਾ)

**ਸ੍ਵੈਯਾ:** **ਜੁਗ ਲੋਕਨ ਕੇ ਪਤਿ ਸ੍ਰੀ ਗੁਰੂ ਅਰਜਨ, ਜੋਗ ਭੋਗ ਜਿਨਕੇ ਕਰ ਮਾਂਹੀ।**
**ਮਨ ਬਾਂਛਿਤ ਫਲ ਨਿਜ ਦਾਸਨਿ ਦੇ, ਭਵ ਬੰਧਨ ਹਰ, ਕਲਯਾਨ ਕਰਾਹੀ।**
**ਨਿਜ ਨਾਰਿ ਕੀ ਬਿਨਤੀ ਸੁਨਿ ਪਠਿਓ, ਹਿਤ ਸੁਤ ਬਰ, ਬ੍ਰਿਧ ਬਾਬਾ ਕੇ ਪਾਹੀ।**
**ਧੰਨ ਸ੍ਰੀ ਗੁਰੂ ਸਿੱਖ ਨਿਵਾਜ ਅਹੈ, ਗੁਰਸਿੱਖਨ ਦੇ, ਗੁਰਸਿੱਖ ਜਾਚਾਹੀ॥ ੨੫੭॥**

**ਸ਼ਬਦਾਰਥ:** ਪਤਿ – ਮਾਲਕ, ਕਰ ਮਾਂਹੀ – ਹੱਥ ਵਿੱਚ, ਪਠਿਓ – ਭੇਜਿਆ, ਬ੍ਰਿਧ – ਬਾਬਾ ਬੁੱਢਾ ਜੀ, ਜਾਚਾਹੀ – ਮੰਗਦੇ ਹਨ।

**ਵਿਆਖਿਆ:** ਦੋਵੇਂ ਲੋਕਾਂ ਦੇ ਮਾਲਕ ਸ੍ਰੀ ਗੁਰੂ ਅਰਜਨ ਦੇਵ ਜੀ ਹਨ। ਜੋਗ ਤੇ ਭੋਗ ਜਿਨ੍ਹਾਂ ਦੇ ਹੱਥ ਵਿੱਚ ਹੈ। ਆਪਣੇ ਦਾਸਾਂ ਨੂੰ ਮਨ-ਇੱਛਤ ਫਲ ਦਿੰਦੇ ਹਨ ਤੇ ਉਨ੍ਹਾਂ ਦੇ ਸੰਸਾਰ ਦੇ ਬੰਧਨ ਕੱਟ ਕੇ ਕਲਯਾਨ ਕਰਨ ਵਾਲੇ ਹਨ। ਆਪਣੀ ਧਰਮ ਸੁਪਤਨੀ (ਮਾਤਾ ਗੰਗਾ ਜੀ) ਦੀ ਪੁੱਤਰ ਵਾਸਤੇ ਬੇਨਤੀ ਸੁਣਕੇ ਆਪ ਨੇ ਉਨ੍ਹਾਂ ਨੂੰ ਪੁੱਤਰ ਦਾ ਵਰ ਮੰਗਣ ਲਈ ਬਾਬਾ ਬੁੱਢਾ ਜੀ ਕੋਲ (ਬੀੜ ਸਾਹਿਬ) ਭੇਜਿਆ। ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਸਿੱਖ ਨਿਵਾਜ਼ ਹਨ। ਜੋ ਆਪ ਸਿੱਖਾਂ ਨੂੰ ਬਖਸ਼ਿਸ਼ਾਂ ਕਰਕੇ ਦੇਣ ਵਾਲੇ ਹੋ ਕੇ (ਆਪਣੇ ਘਰ ਲਈ) ਗੁਰਸਿੱਖਾਂ ਕੋਲੋਂ ਮੰਗਦੇ ਹਨ।

## ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦਾ ਅਵਤਾਰ (ਅਵਤਾਰ ਧਾਰਨਾ)

**ਸ੍ਵੈਯਾ:** **ਸੰਮਤ ਸੋਲਹ ਸੈ ਅਰੁ ਬਾਵਨ, ਹਾੜ੍ਹ ਇੱਕੀਸ ਕੋ ਦਿਨ ਹੈ ਆਯੋ।**
**ਜੁਗ ਜਾਮ ਗਏ, ਭਈ ਅਰਧ ਨਿਸਾ, ਸ਼ੁਭ ਮੰਗਲ ਭੇ, ਮਾਂ ਗੰਗ ਵਿਆਯੋ।**
**ਬਿਚ ਨਗਰ ਬਡਾਲੀ, ਧਾਮ ਗੁਰੂ, ਸ੍ਰੀ ਅਰਜਨ ਗ੍ਰਹਿ, ਸੁਠ ਸੁਤ ਉਪਜਾਯੋ।**
**ਦੁਸਟ ਸੁਧਾਰਨ, ਦਾਸਨ ਤਾਰਨ ਹਿਤ ਸ੍ਰੀ ਹਰਗੋਬਿੰਦ ਗੁਰੁ ਆਯੋ॥ ੨੫੮॥**

**ਸ਼ਬਦਾਰਥ:** ਜੁਗ ਜਾਮ – ਦੋ ਪਹਿਰ, ਅਰਧ ਨਿਸਾ – ਅੱਧੀ ਰਾਤ, ਸੁਠ ਸੁਤ – ਸੁੰਦਰ ਪੁੱਤਰ।

**ਵਿਆਖਿਆ:** ਸੰਮਤ 1652 ਤੇ ਇੱਕੀ ਹਾੜ੍ਹ ਦਾ ਦਿਨ ਆਇਆ। ਦੋ ਪਹਿਰ ਬੀਤੇ ਤੇ ਅੱਧੀ ਰਾਤ ਹੋਈ ਹੈ। ਸ਼ੁਭ ਮੰਗਲ ਹੋ ਰਹੇ ਹਨ ਤੇ ਮਾਤਾ ਗੰਗਾ ਜੀ ਨੇ ਪੁੱਤਰ ਨੂੰ ਜਨਮ ਦਿੱਤਾ। ਨਗਰ ਵਡਾਲੀ ਵਿੱਚ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਗ੍ਰਹਿ ਵਿਖੇ ਸੁੰਦਰ ਪੁੱਤਰ ਨੇ ਜਨਮ ਲਿਆ ਹੈ। ਦੁਸ਼ਟਾਂ ਨੂੰ ਸੁਧਾਰਨ ਲਈ ਤੇ ਦਾਸਾਂ ਨੂੰ ਤਾਰਨ ਲਈ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਸੰਸਾਰ ਵਿੱਚ ਆਏ ਹਨ। ਭਾਵ ਆਪ ਜੀ ਦਾ ਅਵਤਾਰ ਹੋਇਆ ਹੈ।

## ਪੁੱਤਰ ਦੇ ਜਨਮ ਦੀ ਖੁਸ਼ੀ (ਗੁਰੂ ਘਰ 'ਚ ਖੁਸ਼ੀਆਂ)

**ਸ੍ਵੈਯਾ:** **ਸੁਤ ਜਨਮ ਸਮਾਨ ਨ ਔਰ ਖੁਸ਼ੀ, ਜਿਹ ਤੇ ਉਪਜੇ ਸਭ ਗ੍ਰਹਿ ਰੁਸ਼ਨਾਵੈ।**
**ਬਾਜਤਿ ਢੋਲ ਮ੍ਰਿਦੰਗ ਨਫੀਰਨ, ਦੁੰਦਭਿ ਕੀ ਧੁਨਿ ਉਰ ਉਮਡਾਵੈ।**
**ਹੋਤ ਕੁਲਾਹਲ ਦਾਨ ਕਰੈਂ ਧਨ, ਪਿਤ ਜਨਨੀ ਉਰਿ ਬਡ ਹਰਖਾਵੈ।**
**ਗੁਰੂ ਅਰਜਨ ਘਰਿ ਹਰਗੋਬਿੰਦ ਜੀ, ਆਇ, ਗੁਰੂ ਹਰਖਾਵਤ ਸ਼ਬਦ ਸੁਨਾਵੈਂ॥ ੨੫੯॥**

**ਸ਼ਬਦਾਰਥ:** ਸੁਤ - ਪੁੱਤਰ, ਦੁੰਦਭਿ - ਛੋਟਾ ਨਗਾਰਾ, ਮ੍ਰਿਦੰਗ - ਢੋਲ ਦੀ ਕਿਸਮ, ਨਫੀਰਨ - ਭੇਰੀਆਂ, ਕੁਲਾਹਲ - ਖੁਸ਼ੀਆਂ।

**ਵਿਆਖਿਆ:** ਪੁੱਤਰ ਦੇ ਜਨਮ ਸਮਾਨ ਹੋਰ ਕੋਈ ਖੁਸ਼ੀ ਨਹੀਂ ਹੁੰਦੀ ਜਿਸਦੇ ਪੈਦਾ ਹੋਣ ਨਾਲ ਸਾਰਾ ਘਰ ਰੁਸ਼ਨਾ ਜਾਂਦਾ ਹੈ। ਖੁਸ਼ੀ 'ਚ ਢੋਲ, ਮ੍ਰਿਦੰਗ, ਭੇਰੀਆਂ ਤੇ ਨਗਾਰੇ ਵੱਜਦੇ ਹਨ ਜਿਨ੍ਹਾਂ ਦੀ ਅਵਾਜ਼ ਨਾਲ ਹਿਰਦੇ ਉਮਡਦੇ ਹਨ। ਖੁਸ਼ੀਆਂ ਹੀ ਖੁਸ਼ੀਆਂ ਹੁੰਦੀਆਂ ਹਨ ਤੇ ਮਾਪੇ ਧਨ ਆਦਿ ਦਾਨ ਕਰਦੇ ਹਨ ਤੇ ਹਿਰਦਿਆਂ 'ਚ ਬੜੇ ਪ੍ਰਸੰਨ ਹੁੰਦੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਗ੍ਰਹਿ ਵਿਖੇ ਵੀ ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਅਵਤਾਰ ਹੋਇਆ ਤਾਂ ਗੁਰੂ ਜੀ ਭੀ ਬਹੁਤ ਪ੍ਰਸੰਨ ਹੋਏ ਤੇ ਖੁਸ਼ੀ ਵਿੱਚ ਗੁਰਬਾਣੀ ਦੇ ਸ਼ਬਦ ('**ਸਤਿਗੁਰ ਸਾਚੈ ਦੀਆ ਭੇਜਿ॥**' (ਆਸਾ ਮਹਲਾ ੫, ਪੰਨਾ ੩੯੬) ਅਤੇ '**ਸਗਲ ਅਨੰਦੁ ਕੀਆ ਪਰਮੇਸਰਿ ਅਪਣਾ ਬਿਰਦੁ ਸਮ੍ਾਰਿਆ॥**' (ਬਿਲਾਵਲੁ ਮਹਲਾ ੫, ਪੰਨਾ ੮੦੬) ਆਦਿ ਉਚਾਰਨ ਕੀਤੇ।

## ਲੋਭ ਚੰਡਾਲ *(ਪ੍ਰਿਥੀਆ ਅਤੇ ਕਰਮੋ)*

**ਸ੍ਵੈਯਾ:** **ਮਨ! ਜਾਨ ਭਲੋ, ਇਹ ਲੋਭ ਬੁਰਾ, ਧਰਿ ਲੋਭ ਕੋ ਜੀਵ, ਫਿਰੈਂ ਹਲਕਾਯੋ।**
**ਇਸੀ ਹੇਤ ਸੇ ਮੀਨ ਗਰੇ ਬਨਛੀ, ਸੰਗ ਲੋਭ ਕੇ ਚੰਚਲ ਕਪਿ ਬੰਧਵਾਯੋ।**
**ਧਨ ਗੁਰਤਾ ਕਾ ਉਰਿ ਲੋਭ ਲਗਾ, ਕਰਮੋ ਪਿਰਥੀ ਮਤਿ ਖੋ, ਦੁਰ ਚਾਹਯੋ।**
**ਨਰ! ਲੋਭ ਚੰਡਾਲ ਕੋ ਕਿਆ ਬਰਨੌਂ, ਲਘੁ ਭ੍ਰਾਤ ਕੇ ਸੁਤ ਕੋ ਮਾਰਨ ਧਾਯੋ॥ ੨੯੦॥**

**ਸ਼ਬਦਾਰਥ:** ਮੀਨ ਗਰੇ - ਮੱਛੀ ਦੇ ਗਲ ਵਿੱਚ, ਬਨਛੀ - ਕੁੰਡੀ, ਕਪਿ - ਬਾਂਦਰ, ਦੁਰ ਚਾਹਯੋ - ਬੁਰਾ ਚਾਹੁੰਦੇ ਹਨ, ਲਘੁ ਭ੍ਰਾਤ - ਛੋਟੇ ਭ੍ਰਾਤਾ।

**ਵਿਆਖਿਆ:** ਹੇ ਮਨ! ਤੂੰ ਭਲੀ ਪ੍ਰਕਾਰ ਜਾਣ ਲੈ ਕਿ ਲੋਭ ਬਹੁਤ ਬੁਰਾ ਹੈ। ਲੋਭ ਨੂੰ ਪਾ ਕੇ ਜੀਵ ਹਲਕਾਏ ਕੁੱਤਿਆਂ ਵਾਂਗ ਫਿਰਦੇ ਹਨ। ਇਸੇ ਲੋਭ ਕਰਕੇ ਮੱਛੀ ਦੇ ਗਲ ਵਿੱਚ ਕੁੰਡੀ ਫਸਦੀ ਹੈ ਤੇ ਲੋਭ ਕਾਰਨ ਹੀ ਚੰਚਲ ਬਾਂਦਰ ਆਪਣਾ ਆਪ ਬੰਧਵਾ ਲੈਂਦਾ ਹੈ। ਜਦੋਂ ਪ੍ਰਿਥੀਚੰਦ ਤੇ ਉਸਦੀ ਪਤਨੀ ਕਰਮੋ ਦੇ ਮਨ ਵਿੱਚ ਧਨ ਪ੍ਰਾਪਤੀ ਤੇ ਗੁਰਤਾ-ਗੱਦੀ ਦੀ ਪ੍ਰਾਪਤੀ ਦਾ ਲਾਲਚ ਜਾਗਿਆ ਤਾਂ ਉਹ ਆਪਣੀ ਅਕਲ ਗਵਾ ਬੈਠੇ ਤੇ ਬੁਰਾ ਕਰਨ ਲਈ ਸੋਚਣ ਲੱਗੇ। ਹੇ ਮਨੁੱਖ! ਇਸ ਲੋਭ ਚੰਡਾਲ ਦਾ ਕਿਆ ਬਰਣਨ ਕਰੂੰ ਕਿ ਪ੍ਰਿਥੀਚੰਦ ਆਪਣੇ ਹੀ ਸਕੇ ਛੋਟੇ ਭਰਾ (ਗੁਰੂ ਅਰਜਨ ਦੇਵ ਜੀ) ਦੇ ਸਪੁੱਤਰ (ਸ੍ਰੀ ਹਰਗੋਬਿੰਦ ਸਾਹਿਬ) ਨੂੰ ਮਾਰਨ ਲਈ ਦੌੜਦੇ ਹਨ।

## ਜਿਸਦਾ ਸਾਹਿਬ ਡਾਢਾ ਹੋਇ *(ਸ੍ਰੀ ਹਰਗੋਬਿੰਦ ਜੀ ਵਾਲ ਵਾਲ ਬਚੇ)*

**ਸ੍ਵੈਯਾ:** **ਜਿਨ ਕੇ ਰਖਵਾਲੇ ਆਪ ਭਏ ਪ੍ਰਭੁ, ਕੋ ਅਸ ਜੋ ਤਿਨ ਮਾਰ ਸਕਾਈ।**
**ਅਰਿ ਵਾਰ ਸੇ ਰੋਮ ਨ ਬੰਕ ਹੋਇ, ਯਦਿ ਲਾਖ ਯਤਨ ਜੇ ਦੁਸ਼ਟ ਕਰਾਈ।**
**ਸ੍ਰੀ ਹਰਗੋਬਿੰਦ ਕੋ ਮਾਰਨ ਹਿਤ, ਪ੍ਰਿਥੀਏ ਬਹੁ ਯਤਨ ਕਰੇ ਮਨਿ ਭਾਈ।**
**ਧਾਇ, ਪੰਨਗ, ਬ੍ਰਾਹਮਣ ਆਪ ਮੂਏ, ਸ੍ਰੀ ਹਰਗੋਬਿੰਦ ਨਿਜ ਕਲਾ ਦਿਖਾਈ॥ ੨੯੧॥**

**ਸ਼ਬਦਾਰਥ:** ਅਸ - ਐਸਾ, ਅਰਿ ਵਾਰ - ਦੁਸ਼ਮਣ ਦਾ ਵਾਰ, ਬੰਕ - ਟੇਢਾ, ਵਿੰਗਾ, ਧਾਇ - ਦਾਈ, ਪੰਨਗ - ਸੱਪ।

**ਵਿਆਖਿਆ:** ਜਿਨ੍ਹਾਂ ਦੇ ਰਖਵਾਲੇ ਆਪ ਪ੍ਰਭੂ ਜੀ ਹਨ, ਉਨ੍ਹਾਂ ਨੂੰ ਮਾਰਨ ਵਾਲਾ ਐਸਾ ਕੌਣ ਹੈ? ਦੁਸ਼ਮਣਾਂ ਦੇ ਵਾਰ ਤੋਂ ਵਾਲ ਵੀ ਵਿੰਗਾ ਨਹੀਂ ਹੋ ਸਕਦਾ ਭਾਵੇਂ ਦੁਸ਼ਟ ਲੱਖਾਂ ਯਤਨ ਕਰਨ। ਸ੍ਰੀ ਗੁਰੂ ਹਰਗੋਬਿੰਦ ਸਾਹਿਬ

ਨੂੰ ਬਚਪਨ 'ਚ ਮਾਰਨ ਲਈ ਪ੍ਰਿਥੀਚੰਦ ਨੇ ਮਨ-ਭਾਉਂਦੇ ਯਤਨ ਕੀਤੇ। ਪਰੰਤੂ ਉਸ ਦੁਆਰਾ ਭੇਜੀ ਦਾਈ (ਜੋ ਅਸਥਨਾਂ ਨੂੰ ਜ਼ਹਿਰ ਲਾ ਕੇ ਆਈ), ਸੱਪ (ਜੋ ਸਪੇਰੇ ਤੋਂ ਪ੍ਰਿਥੀਏ ਨੇ ਸੁਟਵਾਇਆ) ਤੇ ਦੁਸ਼ਟ ਬ੍ਰਾਹਮਣ (ਜੋ ਦਹੀਂ 'ਚ ਜ਼ਹਿਰ ਦੇਣ ਆਇਆ ਸੀ) ਸਭ ਆਪ ਮਰ ਗਏ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਆਪਣੀ ਸ਼ਕਤੀ ਦਿਖਾਈ ਹੈ।

## ਪਾਪ ਦਾ ਫਲ *(ਦਾਈ ਦੀ ਮੌਤ)*

**ਸ੍ਵੈਯਾ: ਚਿਤ ਮਹਿਂ ਚਿਤਵਤ ਅਘ ਮੰਦਮਤੀ, ਅਘ ਓਘਨ ਭਾਰ ਨੇ ਮਤਿ ਕੋ ਮਾਰਾ।**
**ਤਜਿ ਅੰਮ੍ਰਿਤ ਗਰਲ ਅਚੈਂ ਤੁਸਿ ਕੇ, ਸ਼ੁਭ ਕਰਮਨ ਤਜਿ, ਤਿਨਿ ਪਾਪ ਪਿਆਰਾ।**
**ਫਲ ਪਾਪ ਕਾ ਓੜਕ ਪਾਪ ਲਹੈਂ, ਸਠ ਜਾਨਤ ਨਹਿਂ, ਤਿਨ ਸੌਂ ਹਿਤ ਧਾਰਾ।**
**ਸ੍ਰੀ ਹਰਗੋਬਿੰਦ ਜੀ ਕੋ ਵਿਸ਼ ਦੇਵਤਿ, ਧਾਇ ਮਰੀ, ਵਿਸ਼ ਨੇ ਤਨ ਗਾਰਾ॥ ੨੬੨॥**

**ਸ਼ਬਦਾਰਥ:** ਅਘ ਓਘਨ ਭਾਰ – ਸਮੂੰਹ ਪਾਪਾਂ ਦਾ ਭਾਰ, ਗਰਲ – ਜ਼ਹਿਰ, ਅਚੈ – ਪੀਂਦੇ ਹਨ, ਸਠ – ਮੂਰਖ, ਧਾਇ – ਦਾਈ।

**ਵਿਆਖਿਆ:** ਮੰਦਮਤੀਏ ਲੋਕ ਆਪਣੇ ਚਿਤ ਵਿੱਚ ਪਾਪ ਹੀ ਚਿਤਵਦੇ ਹਨ। ਤੇ ਸਮੂੰਹ ਪਾਪਾਂ ਦੇ ਭਾਰ ਨੇ ਉਨ੍ਹਾਂ ਦੀ ਮੱਤ ਨੂੰ ਮਾਰ ਦਿੱਤਾ ਹੈ। ਉਹ ਅੰਮ੍ਰਿਤ ਛੱਡ ਕੇ ਜ਼ਹਿਰ ਹੀ ਪੀਂਦੇ ਹਨ ਖੁਸ਼ ਹੋ ਕੇ। ਚੰਗੇ ਕੰਮ ਤਿਆਗ ਕੇ ਪਾਪ ਹੀ ਪਿਆਰੇ ਲੱਗਦੇ ਹਨ। ਪਾਪ ਦਾ ਫਲ ਅਖੀਰ ਪਾਪ ਹੀ ਹੁੰਦਾ ਹੈ। ਮੂਰਖ ਇਸ ਗੱਲ ਨੂੰ ਨਹੀਂ ਸਮਝਦੇ ਸਗੋਂ ਉਨ੍ਹਾਂ ਨਾਲ ਪਿਆਰ ਕਰਦੇ ਹਨ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੂੰ ਜ਼ਹਿਰ ਦੇਣ ਆਈ ਦਾਈ ਆਪ ਮਰ ਗਈ ਤੇ ਜ਼ਹਿਰ ਨੇ ਉਸੇ ਦਾ ਸਰੀਰ ਗਾਲ ਦਿੱਤਾ।

## ਨਿਰਭਉ ਸਤਿਗੁਰੂ *(ਸ੍ਰੀ ਹਰਗੋਬਿੰਦ ਜੀ ਨੇ ਸੱਪ ਮਾਰਨਾ)*

**ਸ੍ਵੈਯਾ: ਜਗ ਭੈ ਕੋ ਧਾਰਿ ਨਿਵਾਸ ਕਰੈ, ਸਭ ਜੀਵਨ ਕੇ ਉਰਿ ਮੇਂ ਭੈ ਛਾਯੋ।**
**ਗੁਰੂ ਸਦ ਹੀ ਨਿਰਭਉ ਵੇਦ ਕਹੈ, ਨਿਰਭੈ ਕੋ ਜਪਿ, ਨਿਰਭੈ ਪਦ ਪਾਯੋ।**
**ਸ੍ਰੀ ਹਰਗੋਬਿੰਦ ਕੋ ਮਾਰਨ ਹਿਤ, ਪ੍ਰਿਥੀਏ ਗੁਰੁ ਕੇ ਗ੍ਰਹਿ ਸਾਂਪ ਗਿਰਾਯੋ।**
**ਲਘੂ ਕਰ ਕਮਲਨ ਸੰਗ ਮਾਰ ਦੀਆ, ਲਘੂ ਬੈਸ, ਨਹੀਂ ਮਨ ਮੇਂ ਭੈ ਆਯੋ॥ ੨੬੩॥**

**ਸ਼ਬਦਾਰਥ:** ਲਘੂ ਕਰ ਕਮਲਨ – ਛੋਟੇ ਛੋਟੇ ਹਸਤ ਕਮਲ, ਲਘੂ ਬੈਸ – ਛੋਟੀ ਉਮਰ।

**ਵਿਆਖਿਆ:** ਸਾਰਾ ਜਗਤ ਭੈ ਧਾਰ ਕੇ ਹੀ ਨਿਵਾਸ ਕਰਦਾ ਹੈ ਤੇ ਸਾਰੇ ਜੀਵਾਂ ਦੇ ਹਿਰਦਿਆਂ ਵਿੱਚ ਭੈ ਛਾਇਆ ਹੋਇਆ ਹੈ। ਪਰੰਤੂ ਸਤਿਗੁਰੂ ਜੀ ਹਮੇਸ਼ਾ ਹੀ ਨਿਰਭਉ ਹਨ ਇਹ ਗੱਲ ਵੇਦ ਨੇ ਵੀ ਕਹੀ ਹੈ। ਕਿਉਂਕਿ ਉਨ੍ਹਾਂ ਨੇ ਨਿਰਭਉ ਵਾਹਿਗੁਰੂ ਨੂੰ ਜਪ ਕੇ ਨਿਰਭੈ ਪਦ ਪਾਇਆ ਹੈ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੂੰ ਮਾਰਨ ਲਈ, ਪ੍ਰਿਥੀਚੰਦ ਨੇ ਗੁਰੂ ਜੀ ਦੇ ਗ੍ਰਹਿ ਵਿਖੇ ਸੱਪ ਗਿਰਵਾ ਦਿੱਤਾ ਸੀ। ਪਰੰਤੂ ਗੁਰੂ ਜੀ ਨੇ ਆਪਣੇ ਛੋਟੇ ਛੋਟੇ ਹਸਤ ਕਮਲਾਂ ਨਾਲ ਮਲ ਕੇ ਸੱਪ ਨੂੰ ਮਾਰ ਦਿੱਤਾ। ਭਾਵੇਂ ਗੁਰੂ ਜੀ ਦੀ ਛੋਟੀ ਜਿਹੀ ਉਮਰ ਸੀ ਪਰ ਰੰਚਕ ਮਾਤਰ ਭੀ ਮਨ ਵਿੱਚ ਭੈ ਨਹੀਂ ਆਇਆ ਭਾਵ ਗੁਰੂ ਨਿਰਭਉ ਹੈ।

## ਰੋਗ ਧਾਰਨਾ, ਦੇਹ ਦਾ ਧਰਮ *(ਸੀਤਲਾ ਪ੍ਰਸੰਗ)*

**ਸ੍ਵੈਯਾ: ਇਹੁ ਦੇਹ ਪਰਪੰਚ ਅਨਿੱਤ ਅਹੈ, ਰੁਜ ਗ੍ਰਹਿਨ ਕਰੇ, ਇਸ ਧਰਮ ਪਛਾਨੋ।**
**ਤਨ ਕੇ ਸੰਗ ਰੋਗ ਰਹੈਂ ਸਦਹੀ, ਕੋ ਨਹਿਂ ਅਸ, ਜਿਂਹ ਨਹਿਂ ਰੁਜ ਲਪਟਾਨੋ।**

**ਵਲੀ ਪੀਰ ਔਤਾਰ ਧਰੈਂ ਤਨ ਕੋ, ਭਾ ਪ੍ਰਾਪਤ ਰੁਜ, ਦੇਹਿ ਧਰਮ ਨਿਭਾਨੋ।**
**ਇਸੀ ਹੇਤ ਗੁਰੂ ਹਰਗੋਬਿੰਦ ਜੀ, ਧਰਿ ਸੀਤਲਾ ਨਿਜ ਤਨ, ਜਗਤ ਬਖਾਨੋ॥ ੨੬੪॥**

**ਸ਼ਬਦਾਰਥ:** ਅਨਿੱਤ – ਮਿਥਿਆ, ਰੁਜ – ਰੋਗ, ਸੀਤਲਾ – ਇੱਕ ਬੀਮਾਰੀ ਜਿਸਨੂੰ ਮਾਤਾ ਵੀ ਕਿਹਾ ਜਾਂਦਾ ਹੈ।

**ਵਿਆਖਿਆ:** ਇਹ ਦੇਹੀ ਮਿਥਿਆ ਪਰਪੰਚ ਹੈ, ਰੋਗ ਗ੍ਰਹਿਣ ਕਰਨਾ ਇਸਦਾ ਧਰਮ ਹੈ। ਸਰੀਰ ਦੇ ਨਾਲ ਹਮੇਸ਼ਾ ਹੀ ਰੋਗ ਰਹਿੰਦੇ ਹਨ। ਕੋਈ ਐਸਾ ਨਹੀਂ ਹੋਇਆ ਜਿਸਦੇ ਸਰੀਰ ਨੂੰ ਰੋਗ ਨਾ ਲੱਗੇ ਹੋਵਣ। ਵੱਡੇ-ਵੱਡੇ ਵਲੀ, ਪੀਰ ਤੇ ਅਵਤਾਰਾਂ ਨੇ ਵੀ ਜਦੋਂ ਸਰੀਰ ਧਾਰੇ ਤਾਂ ਉਨ੍ਹਾਂ ਨੂੰ ਵੀ ਰੋਗ ਪ੍ਰਾਪਤ ਹੋਏ ਤੇ ਉਨ੍ਹਾਂ ਦੀਆਂ ਦੇਹਾਂ ਨੇ ਵੀ ਆਪਣੇ ਧਰਮ ਨਿਭਾਏ। ਇਹੋ ਕਾਰਨ ਸੀ ਕਿ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਵੀ ਆਪਣੇ ਸਰੀਰ ਪਰ ਸੀਤਲਾ ਧਾਰਨ ਕੀਤੀ ਤੇ ਜਗਤ ਨੂੰ ਇਹ ਸਮਝਾਇਆ ਕਿ ਰੋਗ ਧਾਰਨ ਕਰਨਾ ਸਰੀਰ ਦਾ ਧਰਮ ਹੈ।

## ਮ੍ਰਿਤਕ ਕੋ ਜੀਵਾਲਨਹਾਰ ਗੁਰੂ (ਬ੍ਰਾਮਹਣ ਜਿਊਂਦਾ ਕਰਨਾ)

**ਸ੍ਵੈਯਾ:** **ਜਗ ਮਹਿਂ ਗੁਰ ਸੇਵ ਭਲੀ ਅਤਿ ਹੀ, ਜਿਨ ਕੇ ਕਰ, ਜੀਵਨ ਮ੍ਰਿਤ ਰਹਾਯੋ।**
**ਹੋਇ ਮ੍ਰਿਤੁ ਜੋ ਪਲ ਮੇਂ ਜੀਵ ਕਰੈਂ, ਪਿਖਿ ਬੰਕ ਜੀਵ ਕੋ ਮ੍ਰਿਤ ਕਰਾਯੋ।**
**ਦਿਜ ਦੁਸ਼ਟ, ਜਿਂਹ ਸੁਤ ਕੋ ਜ਼ਹਿਰ ਦਈ, ਗੁਰੂ ਬਚ ਸੇ ਸੂਲ ਕੇ ਸੰਗ ਮਰਾਯੋ।**
**ਨਿਜ ਤ੍ਰਿਯਾ ਕੀ ਬਿਨਤੀ ਸੁਨਿਕੇ, ਕਰੁਣਾ ਕਰਿ ਮ੍ਰਿਤੁ ਦਿਜ ਅਹੈ ਜੀਵਾਯੋ॥ ੨੬੫॥**

**ਸ਼ਬਦਾਰਥ:** ਕਰ – ਹੱਥ, ਪਿਖਿ ਬੰਕ – ਟੇਢਾ ਦੇਖਕੇ, ਦਿਜ ਦੁਸ਼ਟ – ਦੁਸ਼ਟ ਬ੍ਰਾਹਮਣ, ਕਰੁਣਾ ਕਰਿ – ਤਰਸ ਕਰਕੇ।

**ਵਿਆਖਿਆ:** ਜੱਗ ਵਿੱਚ ਗੁਰੂ ਸੇਵਾ ਬਹੁਤ ਹੀ ਚੰਗੀ ਹੈ। ਜਿਸ ਸਤਿਗੁਰੂ ਜੀ ਦੇ ਹੱਥ ਵਿੱਚ ਜੀਵਨ ਤੇ ਮੌਤ ਹੈ। ਜੋ ਮ੍ਰਿਤੁ ਹੋਵੇ ਗੁਰੂ ਜੀ ਉਸਨੂੰ ਪਲ ਵਿੱਚ ਜ਼ਿੰਦਾ ਕਰ ਸਕਦੇ ਹਨ ਤੇ ਥੋੜਾ ਜਿਹਾ ਟੇਢਾ ਵੇਖਕੇ ਹੀ ਜੀਵਤ ਨੂੰ ਮ੍ਰਿਤਕ ਬਣਾ ਸਕਦੇ ਹਨ। ਜਿਸ ਦੁਸ਼ਟ ਬ੍ਰਾਹਮਣ ਨੇ ਗੁਰੂ ਅਰਜਨ ਦੇਵ ਜੀ ਦੇ ਸਾਹਿਬਜ਼ਾਦੇ ਹਰਗੋਬਿੰਦ ਸਾਹਿਬ ਨੂੰ ਜ਼ਹਿਰ ਦਿੱਤੀ ਸੀ ਗੁਰੂ ਦੇ ਬਚਨਾਂ ਨਾਲ ਉਹ ਸੂਲ ਹੋ ਕੇ ਮਰਿਆ। ਪਰ ਆਪਣੀ ਧਰਮ ਸੁਪਤਨੀ (ਮਾਤਾ ਗੰਗਾ ਜੀ) ਦੀ ਬੇਨਤੀ ਸੁਣਕੇ ਕ੍ਰਿਪਾ ਕਰਕੇ ਗੁਰੂ ਜੀ ਨੇ ਉਸ ਮੂਏ ਬ੍ਰਾਮਹਣ ਨੂੰ ਜ਼ਿੰਦਾ ਕਰ ਦਿੱਤਾ। ਭਾਵ ਮੌਤ ਤੇ ਜ਼ਿੰਦਗੀ ਗੁਰੂ ਦੇ ਹੱਥ ਵਿੱਚ ਹੈ।

## ਗੁਰੂ ਖਿਮਾਂ ਦਾ ਸਾਗਰ ਹੈ (ਬ੍ਰਾਹਮਣ ਬਖਸ਼ਣਾ)

**ਸ੍ਵੈਯਾ:** **ਨਹਿਂ ਧਰਮ ਕੋ ਖਿਮਾ ਸਮਾਨ ਅਹੈ, ਜਿਨਕੇ ਉਰਿ ਹ੍ਵੈ ਤਿਨ ਬਡ ਪਦ ਪਾਯੋ।**
**ਜਗ ਮਹਿਂ ਸ੍ਰੀ ਗੁਰੂ ਸਮ ਕੌਨ ਅਹੈ, ਤਹਿਂ ਤੇ ਗੁਰੁ ਖਿਮਾ ਕੁ ਸਿੰਧ ਕਹਾਯੋ।**
**ਜਿਨਕੇ ਸੁਤ ਕੋ ਕੋਈ ਜ਼ਹਿਰ ਦਏ, ਅਸ ਕੋ ਪਿਤ ਜਿਹ ਮਨਿ ਰੋਸ ਨ ਆਯੋ।**
**ਸਭ ਧੰਨ ਕਹੋ ਗੁਰੂ ਅਰਜਨ ਕੋ, ਖਿਮਾ ਸਿੰਧ ਗੁਰੂ, ਦਿਜ ਦੁਸ਼ਟ ਤਰਾਯੋ॥ ੨੬੬॥**

**ਸ਼ਬਦਾਰਥ:** ਸਮ – ਬਰਾਬਰ, ਸਿੰਧ – ਸਮੁੰਦਰ, ਅਸ ਕੋ – ਐਸਾ ਕੌਣ ਹੈ, ਦਿਜ ਦੁਸ਼ਟ – ਦੁਸ਼ਟ ਬ੍ਰਾਹਮਣ।

**ਵਿਆਖਿਆ:** ਖਿਮਾਂ ਦੇ ਸਮਾਨ ਕੋਈ ਧਰਮ ਨਹੀਂ ਹੈ। ਜਿਨ੍ਹਾਂ ਦੇ ਹਿਰਦੇ 'ਚ ਖਿਮਾਂ ਆ ਗਈ ਉਨ੍ਹਾਂ ਨੇ ਬੜੇ ਪਦ ਪ੍ਰਾਪਤ ਕੀਤੇ। ਸੰਸਾਰ ਵਿੱਚ ਗੁਰੂ ਜੀ ਦੇ ਸਮਾਨ ਕੌਣ ਹੋ ਸਕਦਾ ਹੈ ਜਿਸਨੇ ਖਿਮਾਂ ਦਾ ਸਾਗਰ ਕਹਾਇਆ ਹੈ। ਜਿਸਦੇ ਪੁੱਤ੍ਰ ਨੂੰ ਕੋਈ ਜ਼ਹਿਰ ਦੇਵੇ, ਐਸਾ ਕੌਣ ਪਿਤਾ ਹੈ ਜਿਸਦੇ ਮਨ ਵਿੱਚ ਰੋਸ ਨਾ ਆਵੇ। ਪਰ ਸਭ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਧੰਨ ਆਖੋ ਜੋ ਸਤਿਗੁਰੂ ਖਿਮਾਂ ਦੇ ਸਾਗਰ ਹਨ। ਤੇ ਜ਼ਹਿਰ ਦੇਣ ਵਾਲਾ ਦੁਸ਼ਟ ਬ੍ਰਾਹਮਣ ਵੀ ਤਾਰ ਦਿੱਤਾ।

## ਗੁਰੂ ਦੀ ਰੀਸ ਮਾੜੀ ਹੈ (ਪ੍ਰਿਥੀਏ ਨੇ ਹੇਹਰ 'ਚ ਤਾਲ ਲਗਾਉਣਾ)

**ਸ੍ਵੈਯਾ:** **ਜਗ ਮਹਿਂ ਨਹਿਂ ਭਲਿ ਗੁਰੁ ਰੀਸ ਅਹੈ, ਅਸ ਕੋ ਸਮਰਥ, ਗੁਰੁ ਰੀਸ ਕਰਾਯੋ।**
**ਬਗਿ ਪੰਖ ਸ੍ਵੇਤ ਮਰਾਲ ਨਹੀਂ, ਕਿਮ ਕਾਗ ਗਰੁੜ ਸਮ ਹ੍ਵੈ ਹੈ ਜਾਯੋ।**
**ਪ੍ਰਿਥੀਏ ਗੁਰੁ ਅਰਜਨ ਰੀਸ ਕਰੀ, ਜਾਇ ਹੇਹਰੀਂ ਮੰਦਰ ਤਾਲ ਬਨਾਯੋ।**
**ਨਹਿਂ ਸਠ ਕੀ ਕੋ ਨਰ ਪੂਜ ਕਰੇ, ਧਨ ਉੱਦਮ ਬਿਰਥਾ, ਉਰਿ ਪਛੁਤਾਯੋ॥ ੨੬੭॥**

**ਸ਼ਬਦਾਰਥ:** ਅਸ - ਐਸਾ, ਬਗਿ ਪੰਖ ਸ੍ਵੇਤ - ਬਗਲੇ ਦੇ ਖੰਭ ਭਾਵੇਂ ਸਫੇਦ ਹਨ, ਮਰਾਲ - ਹੰਸ, ਕਾਗ - ਕਾਂ, ਸਠ - ਮੂਰਖ।

**ਵਿਆਖਿਆ:** ਸੰਸਾਰ ਵਿੱਚ ਗੁਰੂ ਦੀ ਰੀਸ ਕਰਨੀ ਚੰਗੀ ਨਹੀਂ। ਐਸਾ ਕੌਣ ਸਮਰੱਥ ਹੈ ਜੋ ਸਤਿਗੁਰਾਂ ਦੀ ਰੀਸ ਕਰ ਸਕੇ। ਬਗਲੇ ਦੇ ਖੰਭ ਭਾਵੇਂ ਸਫੇਦ ਹੀ ਹੁੰਦੇ ਹਨ ਪਰ ਉਹ ਹੰਸ ਨਹੀਂ ਹੋ ਸਕਦਾ। ਇਸੇ ਤਰ੍ਹਾਂ ਕਾਂ ਗਰੁੜ ਦੇ ਸਮਾਨ ਕਿਵੇਂ ਹੋ ਸਕਦਾ ਹੈ। ਪ੍ਰਿਥੀਏ ਨੇ ਭਾਵੇਂ ਗੁਰੂ ਅਰਜਨ ਦੇਵ ਜੀ ਦੀ ਰੀਸ ਕਰਕੇ ਹੇਹਰੀਂ ਵਿਖੇ, ਮੰਦਰ ਤੇ ਸਰੋਵਰ ਬਣਾਇਆ, ਪਰੰਤੂ ਮੂਰਖ ਦੀ ਕੋਈ ਬੰਦਾ ਵੀ ਪੂਜਾ ਨਹੀਂ ਕਰਦਾ ਸੀ। ਧਨ ਤੇ ਮਿਹਨਤ ਸਭ ਬਿਰਥਾ ਗਵਾ ਕੇ ਫਿਰ ਮਨ ਵਿੱਚ ਪਛੁਤਾਇਆ।

## ਮੂਰਖ ਨੂੰ ਗਿਆਨ ਨਹੀਂ ਭਾਉਂਦਾ (ਪ੍ਰਿਥੀਏ ਦਾ ਪ੍ਰਸੰਗ)

**ਸ੍ਵੈਯਾ:** **ਰਵਿ ਗਯਾਨ ਜਗਤ ਤਮ ਨਾਸ ਕਰੇ, ਜਢ ਉੱਲੂ ਕੇ ਨਹਿਂ ਮਨ ਕੋ ਭਾਯੋ।**
**ਕਬ ਕਾਗ ਕਪੂਰ ਭਲਾ ਚਖਿਹੀ, ਕਬ ਕਮਲਬਾਸ ਕੋ ਦਾਦਰਿ ਪਾਯੋ।**
**ਜਢ ਕੋ ਨਹਿਂ ਬਚਨ ਗਿਆਨ ਭਾਏ, ਉਰਿ ਨਿੰਦ ਦ੍ਵੈਤ ਪਾਇ ਹਰਖਾਯੋ।**
**ਨਹਿਂ ਪ੍ਰਿਥੀਏ ਕੇ ਮਨ ਏਕ ਲਗੀ, ਯਦਪਿ ਗੁਰੁ ਅਰਜਨ ਬਹੁ ਸਮਝਾਯੋ॥ ੨੬੮॥**

**ਸ਼ਬਦਾਰਥ:** ਰਵਿ ਗਯਾਨ - ਗਿਆਨ ਰੂਪੀ ਸੂਰਜ, ਜਗਤ ਤਮ - ਸੰਸਾਰ ਦਾ ਹਨੇਰਾ, ਜਢ ਉਲੂ - ਮੂਰਖ ਤੇ ਉੱਲੂ, ਕਮਲਬਾਸ - ਕੰਵਲ ਦੀ ਸੁਗੰਧੀ, ਦਾਦਰਿ - ਡੱਡੂ ਨੇ।

**ਵਿਆਖਿਆ:** ਗਿਆਨ ਰੂਪੀ ਸੂਰਜ ਜਗਤ ਦਾ ਅੰਧਕਾਰ ਨਾਸ ਕਰਦਾ ਹੈ, ਪਰ ਉੱਲੂ ਰੂਪੀ ਮੂਰਖ ਨੂੰ ਭਾਉਂਦਾ ਨਹੀਂ। ਕਾਂ ਕਦੋਂ ਕਪੂਰ ਚੱਖਦਾ ਹੈ ਤੇ ਡੱਡੂ ਨੇ ਕਦੋਂ ਕੰਵਲ ਦੀ ਸੁਗੰਧੀ ਨੂੰ ਮਾਣਿਆ ਹੈ। ਇਸੇ ਤਰ੍ਹਾਂ ਮੂਰਖ ਨੂੰ ਗਿਆਨ ਦੇ ਬਚਨ ਨਹੀਂ ਭਾਉਂਦੇ। ਉਹ ਹਿਰਦੇ ਵਿੱਚ ਨਿੰਦਿਆ ਤੇ ਦ੍ਵੈਤ ਪਾ ਕੇ ਹੀ ਪ੍ਰਸੰਨ ਹੁੰਦਾ ਹੈ। ਇਸੇ ਤਰ੍ਹਾਂ ਪ੍ਰਿਥੀਏ ਦੇ ਮਨ ਨੂੰ ਇੱਕ ਵੀ ਨਹੀਂ ਲੱਗੀ, ਭਾਵੇਂ ਗੁਰੂ ਅਰਜਨ ਦੇਵ ਜੀ ਨੇ ਬਹੁਤ ਸਮਝਾਉਣ ਦੀ ਕੋਸ਼ਿਸ਼ ਕੀਤੀ। ਭਾਵ ਮੂਰਖ ਨੂੰ ਗਿਆਨ ਨਹੀਂ ਭਾਉਂਦਾ।

## ਖਿਮਾਂ ਦੀ ਮੂਰਤਿ ਸਤਿਗੁਰੂ (ਮੋਹਨ ਜੀ ਦੇ ਕੌੜੇ ਬਚਨ)

**ਸ੍ਵੈਯਾ:** **ਕਲਿਯੁਗ ਕੇ ਜੀਵ ਉਧਾਰਨੇ ਕੋ, -ਸ੍ਰੀ ਗ੍ਰੰਥ ਬਨੇ-ਇਵ ਗੁਰਿ ਮਨਿ ਠਾਨਾ।**
**ਸ੍ਰੀ ਮੋਹਨ ਸੇ ਪੋਥਿ ਲਿਆਵਨ ਕੋ, ਗੁਰਦਾਸ ਔ ਬ੍ਰਿਧ ਕੋ ਕੀਆ ਪਠਾਨਾ।**
**ਨਹਿਂ ਅਟਲ ਸਮਾਧਿ ਕੋ ਖੋਲ੍ਹ ਸਕੈ, ਤਬ ਸ੍ਰੀ ਅਰਜਨ ਖੁਦ ਕੀਆ ਪਯਾਨਾ।**
**ਜਾਇ ਬੀਥਿ ਮੇਂ ਬਹਿ ਗੁਰੂ ਸ਼ਬਦ ਪਢੈਂ, ਕਟੁ ਬੈਨ ਸੁਨੈ, ਨਹਿਂ ਮਨ ਮੇਂ ਲਾਨਾ॥ ੨੬੯॥**

**ਸ਼ਬਦਾਰਥ:** ਪੋਥਿ - ਪੋਥੀਆਂ, ਬ੍ਰਿਧ - ਬਾਬਾ ਬੁੱਢਾ ਜੀ, ਪਠਾਨਾ - ਭੇਜਿਆ, ਬੀਥਿ ਮੇਂ - ਗਲੀ ਵਿੱਚ, ਕਟੁ ਬੈਨ - ਕੌੜੇ ਬਚਨ।

**ਵਿਆਖਿਆ:** ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਨ ਵਿੱਚ ਬੀਚਾਰ ਕੀਤਾ ਕਿ ਕਲਯੁਗੀ ਜੀਵਾਂ ਦੇ ਉਧਾਰ ਲਈ ਇਕ ਮਹਾਨ ਗ੍ਰੰਥ ਬਣੇ। ਇਸ ਕਾਰਜ ਲਈ ਆਪ ਨੇ ਬਾਬਾ ਮੋਹਨ ਜੀ ਕੋਲੋਂ ਪੋਥੀਆਂ ਲਿਆਉਣ ਲਈ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਨੂੰ ਸ੍ਰੀ ਗੋਇੰਦਵਾਲ ਸਾਹਿਬ ਭੇਜਿਆ। ਪਰ ਉਹ ਬਾਬਾ ਮੋਹਨ ਜੀ ਦੀ ਅਟੱਲ ਸਮਾਧੀ ਨੂੰ ਨਾ ਖੋਲ੍ਹ ਸਕੇ। ਫਿਰ ਗੁਰੂ ਅਰਜਨ ਦੇਵ ਜੀ ਆਪ ਗਏ। ਜਾ ਕੇ ਚੌਬਾਰੇ ਹੇਠਾਂ ਗਲੀ ਵਿੱਚ ਬੈਠ ਕੇ ਗੁਰਬਾਣੀ ਦਾ ਸ਼ਬਦ (**ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ॥** (ਗਉੜੀ ਮਹਲਾ ੫, ਪੰਨਾ ੨੪੮) ਪੜ੍ਹਿਆ। (ਮੋਹਨ ਜੀ ਦੀ ਸਮਾਧੀ ਖੁੱਲ੍ਹੀ ਤਾਂ) ਉਨ੍ਹਾਂ ਕੌੜੇ ਬਚਨ ਵੀ ਕਹੇ ਪਰ ਆਪ ਜੀ ਨੇ ਇਕ ਵੀ ਮਨ ਵਿੱਚ ਨਾ ਲਿਆਂਦਾ।

## ਗੁਰਬਾਣੀ ਅਦਬ *(ਪੋਥੀਆਂ ਲਿਆਉਣ ਸਮੇਂ)*

**ਸ੍ਵੈਯਾ:** **ਬਹਿ ਬੀਥਿ ਮੇਂ ਕੀਰਤਨ ਗਾਇਨ ਕੀਓ, ਗੁਰੂ ਸ੍ਰੀ ਗੁਰਬਾਣੀ ਕੋ ਇਮ ਪਾਯੋ।**
**ਸੁਠ ਖਾਸਾ ਫੂਲਨ ਮਾਲ ਸਜੀ, ਸੁਠ ਕੀਨ ਬਿਛੌਨਾ ਬੀਚ ਟਿਕਾਯੋ।**
**ਜੁਗ ਜੁਗ ਦਿਸਿ ਸੁੰਦਰ ਚਉਰ ਢੁਰੈਂ, ਸਭ ਸੰਗਤ ਫੂਲਨ ਕੋ ਬਰਖਾਯੋ।**
**ਗੁਰੂ ਅਰਜਨ ਨਾਂਗੇ ਪਾਦ ਚਲੈਂ, ਸਿਖ ਕੰਧਨ ਖਾਸਾ, ਅਦਬ ਸਿਖਾਯੋ॥ ੨੭੦॥**

**ਸ਼ਬਦਾਰਥ:** ਬੀਥਿ - ਗਲੀ, ਖਾਸਾ - ਪਾਲਕੀ, ਸੁਠ - ਸੁੰਦਰ, ਜੁਗ - ਦੋ, ਜੁਗ ਦਿਸਿ - ਦੋਵੇਂ ਪਾਸੀਂ।

**ਵਿਆਖਿਆ:** ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗਲੀ ਵਿੱਚ ਬੈਠ ਕੇ ਕੀਰਤਨ ਕੀਤਾ ਤੇ ਇਸ ਤਰ੍ਹਾਂ ਬਾਬਾ ਮੋਹਨ ਜੀ ਕੋਲੋਂ ਗੁਰਬਾਣੀ ਦੀਆਂ ਪੋਥੀਆਂ ਪ੍ਰਾਪਤ ਕੀਤੀਆਂ। ਇੱਕ ਸੁੰਦਰ ਪਾਲਕੀ ਫੁੱਲਾਂ ਦੀਆਂ ਮਾਲਾਂ ਨਾਲ ਸਜਾਈ ਗਈ ਤੇ ਉਸ ਵਿੱਚ ਸੁੰਦਰ ਵਿਛੌਣਾ ਕਰਕੇ ਪੋਥੀਆਂ ਟਿਕਾਈਆਂ। ਦੋ ਸੁੰਦਰ ਚਉਰ ਪਾਲਕੀ ਦੇ ਦੋਵੇਂ ਪਾਸੇ ਢੁਰ ਰਹੇ ਸਨ ਤੇ ਸਾਰੀ ਸੰਗਤ ਫੁੱਲਾਂ ਦੀ ਵਰਖਾ ਕਰ ਰਹੀ ਸੀ। ਸਿੱਖਾਂ ਦੇ ਕੰਧਿਆਂ ਉਤੇ ਪਾਲਕੀ ਚੁੱਕੀ ਹੋਈ ਸੀ ਤੇ ਪਿੱਛੇ-ਪਿੱਛੇ ਸਤਿਗੁਰੂ ਅਰਜਨ ਦੇਵ ਜੀ ਨੰਗੇ ਚਰਨੀਂ ਚੱਲ ਰਹੇ ਸਨ। ਇਵੇਂ ਸੰਸਾਰ ਦੇ ਲੋਕਾਂ ਨੂੰ ਗੁਰਬਾਣੀ ਦਾ ਅਦਬ ਕਰਨਾ ਸਿਖਾਇਆ।

## ਦੁੱਖ ਨਿਵਾਰਨਹਾਰ ਸਤਿਗੁਰੂ *(ਦਾਤੂ ਜੀ ਦੀ ਲੱਤ ਠੀਕ ਕੀਤੀ)*

**ਸ੍ਵੈਯਾ:** **ਲੇ ਪੋਥੀਆਂ ਪੁਰਿ ਸੇ ਵਾਟਿ ਚਲੇ, ਲਖਿ ਇੱਛਾ ਦਾਤੂ ਕੋ ਦਰਸਾਯੋ।**
**ਤਿਸਿ ਰੋ ਰੋ ਗੁਰ ਕੀ ਸ਼ਰਨ ਗਹੀ, ਨਿਜ ਲਾਤ ਕੇ ਦੂਖ ਕੀ ਗਾਥ ਸੁਨਾਯੋ।**
**ਗੁਰੂ ਅਰਜਨਿ ਦੀਨ ਲਖਾ ਜਬਹੀ, ਕਰੁਨਾਕਰ ਕਰੁਣਾ ਕਰਿ ਕਰ ਲਾਯੋ।**
**ਕਰ ਕਮਲਨ ਕੀ ਛੁਹ ਪਾਇ ਭਲੇ, ਸ੍ਰੀ ਦਾਤੂ ਲਾਤ ਕੋ ਪੀਰ ਨਸਾਯੋ॥ ੨੭੧॥**

**ਸ਼ਬਦਾਰਥ:** ਪੁਰਿ ਮੇਂ - ਸ੍ਰੀ ਗੋਇੰਦਵਾਲ ਸਾਹਿਬ ਤੋਂ, ਕਰੁਨਾਕਰ - ਕਰੁਣਾ ਕਰਕੇ, ਕਰ - ਹੱਥ, ਪੀਰ - ਪੀੜਾ।

**ਵਿਆਖਿਆ:** ਸ੍ਰੀ ਗੁਰੂ ਅਰਜਨ ਦੇਵ ਜੀ ਪੋਥੀਆਂ ਲੈ ਕੇ ਸ੍ਰੀ ਗੋਇੰਦਵਾਲ ਸਾਹਿਬ ਤੋਂ ਚਲੇ, ਤਾਂ ਦਾਤੂ ਜੀ ਦੀ ਇੱਛਾ ਸਮਝ ਕੇ ਦਰਸ਼ਨ ਦਿੱਤੇ। ਉਸਨੇ ਰੋ ਰੋ ਕੇ ਗੁਰੂ ਦੀ ਸ਼ਰਨ ਪਕੜੀ ਤੇ ਆਪਣੀ ਲੱਤ ਦੀ ਪੀੜਾ ਦਾ ਹਾਲ ਸੁਣਾਇਆ। ਗੁਰੂ ਅਰਜਨ ਦੇਵ ਜੀ ਨੇ ਜਦੋਂ ਮਨ ਕਰਕੇ ਅਤੀ ਗਰੀਬ ਦੇਖਿਆ ਤਾਂ ਕਰੁਣਾ ਦੀ ਖਾਣ, ਸਤਿਗੁਰਾਂ ਨੇ ਤਰਸ ਕਰਕੇ ਉਸਦੀ ਲੱਤ ਨੂੰ ਆਪਣਾ ਪਾਵਨ ਹੱਥ ਲਾਇਆ। ਹਸਤ ਕਮਲਾਂ ਦੀ ਛੁਹ ਪਾ ਕੇ ਸ੍ਰੀ ਦਾਤੂ ਜੀ ਦੀ ਲੱਤ ਦਾ ਦਰਦ ਦੂਰ ਹੋ ਗਿਆ।

## ਦਯਾ ਸਿੰਧ ਸਤਿਗੁਰੂ (ਗੁਰੂ ਜੀ ਨੇ ਪ੍ਰਿਥੀਏ ਨੂੰ ਵਾਪਸ ਸੱਦਣਾ)

**ਸ੍ਵੈਯਾ:** **ਦਯਾਸਿੰਧ ਗੁਰੂ ਜਗ ਜਾਨਤ ਹੈ, ਨਿਜ ਦੋਖੀ ਪਰ ਭੀ ਦਯਾ ਕਮਾਵੈਂ।**
**ਜੋ ਗੁਰ ਸੰਗ ਵੈਰ ਕਰੇ ਅਤਿ ਹੀ, ਗੁਰੁ ਤਿਸਕੋ ਭਲਾ ਕਰਤ ਉਰਿ ਚ੍ਹਾਵੈ।**
**ਪ੍ਰਿਥੀਆ ਗੁਰ ਸੰਗ ਬਹੁ ਵੈਰ ਧਰੇ, ਤਿਨ ਕੇ ਸੁਤ ਕਾ ਨਹਿੰ ਜੀਵਨ ਭਾਵੈ।**
**ਤਜਿ ਨਗਰਿ ਜਬੈ ਹੇਹਰੀਂ ਬਸਿਓ, ਗੁਰੁ ਲਿਆਵਨ ਹਿਤ ਗੁਰਦਾਸ ਪਠਾਵੈਂ॥ ੨੭੨॥**

**ਸ਼ਬਦਾਰਥ:** ਦਯਾਸਿੰਧ – ਦਇਆ ਦੇ ਸਾਗਰ, ਸੁਤ – ਪੁੱਤਰ, ਗੁਰਦਾਸ – ਭਾਈ ਗੁਰਦਾਸ ਜੀ।

**ਵਿਆਖਿਆ:** ਸੰਸਾਰ ਇਸ ਗੱਲ ਨੂੰ ਚੰਗੀ ਤਰ੍ਹਾਂ ਜਾਣਦਾ ਹੈ ਕਿ ਸਤਿਗੁਰੂ ਜੀ ਦਇਆ ਦੇ ਸਾਗਰ ਹਨ। ਆਪਣੇ ਦੋਖੀਆਂ ਪਰ ਵੀ ਦਇਆ ਕਰਦੇ ਹਨ। ਜੋ ਸਤਿਗੁਰਾਂ ਨਾਲ ਅਤਿ ਦਾ ਵੀ ਵੈਰ ਕਰਦਾ ਹੈ, ਗੁਰੂ ਜੀ ਉਸਦਾ ਵੀ ਭਲਾ ਕਰਨਾ ਚਾਹੁੰਦੇ ਹਨ। ਪ੍ਰਿਥੀਚੰਦ ਭਾਵੇਂ ਸਤਿਗੁਰਾਂ ਨਾਲ ਬਹੁਤ ਵੈਰ ਰੱਖਦਾ ਹੈ ਅਤੇ ਆਪ ਦੇ ਪੁੱਤਰ ਦਾ ਜੀਵਨ ਵੀ ਉਸਨੂੰ ਚੰਗਾ ਨਹੀਂ ਲੱਗਦਾ। ਪਰੰਤੂ ਜਦੋਂ ਉਹ ਨਗਰ ਛੱਡ ਕੇ ਹੇਹਰੀਂ ਜਾ ਵੱਸਿਆ ਤੇ ਦਯਾਸਿੰਧ ਸਤਿਗੁਰੂ ਉਸਨੂੰ ਵਾਪਸ ਲਿਆਉਣ ਵਾਸਤੇ ਭਾਈ ਗੁਰਦਾਸ ਜੀ ਨੂੰ ਉਸ ਕੋਲ ਭੇਜਦੇ ਹਨ।

## ਕੀਰਤਨ ਅਦਬ (ਸੱਤੇ ਬਲਵੰਡੇ ਨੂੰ ਆਪ ਲੈਣ ਗਏ)

**ਸ੍ਵੈਯਾ:** **ਜੁਗ ਡੂਮ ਸੱਤਾ ਬਲਵੰਤ ਰੁੱਠੇ, ਤਜਿ ਕੀਰਤਨ ਕੋ ਨਿਜ ਧਾਮ ਸਿਧਾਯੋ।**
**ਤਿਨਿ ਲੇਨ ਕੇ ਹੇਤ ਪਠਾ ਸਿੱਖ ਕੋ, ਤ੍ਰਿਤੀ ਬਾਰ ਫਿਰਾ ਬਚ, ਨਾ ਫਿਰ ਆਯੋ।**
**ਤ੍ਰੈ ਲੋਕਪਤੀ ਗੁਰੁ ਆਪ ਚਲੇ, ਜਾਇ ਨਿਰਧਨ ਡੂਮ ਕਾ ਦਰ ਖਟਕਾਯੋ।**
**ਸਭ ਧੰਨ ਕਹੋ ਗੁਰੂ ਅਰਜਨ ਕੋ, ਜਿਨਿ ਕੀਰਤਨ ਕਾ ਕਰ ਅਦਬ ਸਿਖਾਯੋ॥ ੨੭੩॥**

**ਸ਼ਬਦਾਰਥ:** ਨਿਜ ਧਾਮ – ਆਪਣੇ ਘਰ, ਪਠਾ – ਭੇਜਿਆ, ਡੂਮ – ਮਰਾਸੀ।

**ਵਿਆਖਿਆ:** ਦੋਵੇਂ ਡੂਮ ਸੱਤਾ ਤੇ ਬਲਵੰਡ ਜਦੋਂ ਰੁੱਠ ਕੇ, ਕੀਰਤਨ ਛੱਡ ਕੇ ਆਪਣੇ ਘਰੀਂ ਚਲੇ ਗਏ ਤਾਂ ਉਨ੍ਹਾਂ ਨੂੰ ਲਿਆਉਣ ਲਈ ਤਿੰਨ ਵਾਰ ਸਿੱਖ ਭੇਜਿਆ। ਪਰ ਉਹ ਹੰਕਾਰ ਵੱਸ ਜਦੋਂ ਨਾ ਆਏ ਤਾਂ ਤਿੰਨਾਂ ਲੋਕਾਂ ਦੇ ਮਾਲਕ ਸਤਿਗੁਰੂ ਅਰਜਨ ਦੇਵ ਜੀ ਆਪ ਚਲੇ ਤੇ ਜਾ ਕੇ ਗਰੀਬ ਮਰਾਸੀਆਂ ਦਾ ਦਰ ਖੜਕਾਯਾ। ਕਵੀ ਅੰਬਾਲਵੀ ਜੀ ਆਖਦੇ ਹਨ ਕਿ ਸਭ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਧੰਨ ਧੰਨ ਆਖੋ ਜਿਨ੍ਹਾਂ ਨੇ ਅਜਿਹਾ ਕਰਕੇ ਕੀਰਤਨ ਦਾ ਅਦਬ ਸਿਖਾਇਆ ਹੈ।

## ਗੁਰਸਿੱਖ ਪਰਉਪਕਾਰੀ ਹੈ (ਭਾਈ ਲੱਧਾ ਜੀ)

**ਸ੍ਵੈਯਾ:** **ਗੁਰੂ ਘਰ ਦੀ ਜਬ ਤਿੰਨ ਨਿੰਦ ਕਰੀ, ਜੁਗ ਗੁਰੁ ਫਿਟਕੇ, ਜਿਂਹ ਤੇ ਦੁਖ ਪਾਯੋ।**
**ਨਹਿੰ ਕੋ ਸਿੱਖ ਮੁਖਿ ਲਗਾਵਤ ਹੈ, ਗੁਰ ਕੇ ਫਿਟਕੇ ਦਰਿ ਦਰਿ ਠੁਕਰਾਯੋ।**
**ਸਿੱਖ ਲੱਧੇ ਕੀ ਜਾਇ ਸ਼ਰਨ ਗਹੀ, ਰੋ ਰੋ ਨਿਜ ਭੂਲ ਔ ਦੂਖ ਬਤਾਯੋ।**
**ਕਰੁਣਾ ਕਰਿ ਨਿਜ ਮੁਖਿ ਕਾਲਖ ਲਾ, ਖਰ ਚੜ੍ਹਿ ਬਖਸਾਇ, ਉਪਕਾਰ ਕਮਾਯੋ॥ ੨੭੪॥**

**ਸ਼ਬਦਾਰਥ:** ਜੁਗ – ਦੋਵੇਂ ਭਾਵ ਸੱਤਾ ਤੇ ਬਲਵੰਡ, ਖਰ ਚੜ੍ਹਿ – ਖੋਤੇ ਉਤੇ ਚੜ੍ਹ ਕੇ, ਉਪਕਾਰ – ਭਲਾ।

**ਵਿਆਖਿਆ:** ਜਦੋਂ ਸੱਤੇ ਬਲਵੰਡ ਨੇ ਗੁਰੂ ਘਰ ਦੀ ਨਿੰਦਿਆ ਕੀਤੀ ਤਾਂ ਗੁਰੂ ਅਰਜਨ ਦੇਵ ਜੀ ਨੇ ਦੋਵੇਂ ਫਿਟਕਾਰ ਦਿੱਤੇ। ਜਿਸ ਤੋਂ ਬੜਾ ਦੁੱਖ ਪਾਇਆ। ਕੋਈ ਵੀ ਸਿੱਖ ਮੁਖ ਨਹੀਂ ਲਾਉਂਦਾ। ਗੁਰੂ ਦੇ ਫਿਟਕਿਆਂ ਨੂੰ ਦਰ

ਦਰ ਤੋਂ ਠੁਕਰਾਇਆ ਗਿਆ। ਫਿਰ ਉਨ੍ਹਾਂ ਭਾਈ ਲੱਧੇ ਦੀ ਸ਼ਰਨ ਪਕੜੀ ਤੇ ਰੋ ਰੋ ਕੇ ਆਪਣੀ ਗਲਤੀ ਅਤੇ ਦੁੱਖ ਦੱਸਿਆ। ਭਾਈ ਲੱਧੇ ਨੇ ਰਹਿਮ ਕਰਕੇ (ਗੁਰੂ ਜੀ ਦੇ ਹੁਕਮ ਅਨੁਸਾਰ) ਆਪ ਹੀ ਆਪਣੇ ਮੁਖ ਤੇ ਕਾਲਖ ਮਲ ਕੇ ਤੇ ਗਧੇ ਤੇ ਸਵਾਰ ਹੋ ਕੇ ਉਨ੍ਹਾਂ ਨੂੰ ਗੁਰੂ ਜੀ ਕੋਲ ਲਿਜਾ ਕੇ ਬਖਸ਼ਾਇਆ ਤੇ ਪਰ-ਉਪਕਾਰ ਕੀਤਾ।

## ਬਖਸ਼ਿੰਦ ਗੁਰੂ

*(ਸੱਤਾ ਬਲਵੰਡ ਬਖਸ਼ਣੇ)*

**ਸ੍ਵੈਯਾ:** **ਜਗ ਕੇ ਸਭ ਹੀ ਨਰ ਭੂਲ ਗਹੇ, ਅਭੂਲ ਗੁਰੂ ਕਰਤਾਰ ਕਹਾਯੋ।**
**ਜੁਗ ਡੂਮਨ ਭ੍ਰਾਤਨ ਭੂਲ ਕਰੀ, ਸ੍ਰੀ ਗੁਰੂ ਨਾਨਕ ਕੀ ਨਿੰਦ ਅਲਾਯੋ।**
**ਸ੍ਰੀ ਗੁਰੂ ਬਚ ਸੇ ਤਨ ਫਿਟਕ ਗਏ, ਬਡ ਆਤੁਰ ਭੇ, ਨਹਿੰ ਕੋ ਮੁਖਿ ਲਾਯੋ।**
**ਸੰਗ ਲੱਧੇ ਆਇ ਜਬ ਸਰਨ ਗਹੀ, ਬਖਸ਼ਿੰਦ ਗੁਰੂ ਪਗ ਲਾਇ ਬਖਸ਼ਾਯੋ॥ ੨੭੫॥**

**ਸ਼ਬਦਾਰਥ:** ਜੁਗ ਡੂਮਨ ਭ੍ਰਾਤਨ - ਦੋਵੇਂ ਡੂਮ ਭਰਾਵਾਂ ਨੇ, ਬਡ ਆਤੁਰ - ਬੜੇ ਦੁਖੀ, ਪਗ ਲਾਇ - ਚਰਨੀ ਲਗਾ ਕੇ।

**ਵਿਆਖਿਆ:** ਸੰਸਾਰ ਦੇ ਸਾਰੇ ਹੀ ਲੋਕ ਭੁੱਲ ਦੇ ਗ੍ਰਸੇ ਹੋਏ ਹਨ। ਕੇਵਲ ਗੁਰੂ ਤੇ ਕਰਤਾਰ ਹੀ ਅਭੁੱਲ ਹੈ। ਜਦੋਂ ਦੋਵੇਂ ਡੂਮ ਭਰਾਵਾਂ (ਸੱਤਾ ਤੇ ਬਲਵੰਡ) ਨੇ ਭੁੱਲ ਕਰ ਕੇ ਗੁਰੂ ਨਾਨਕ ਦੇਵ ਜੀ ਦੀ ਨਿੰਦਿਆ ਕੀਤੀ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਫਿਟਕਾਰ ਦਿੱਤੇ। ਬੜੇ ਦੁਖੀ ਹੋਏ ਤੇ ਕਿਸੇ ਨੇ ਮੁਖ ਨਹੀਂ ਲਾਏ। ਅਖੀਰ ਜਦੋਂ ਭਾਈ ਲੱਧੇ ਨਾਲ ਆ ਕੇ ਸ਼ਰਨ ਲਈ ਤਾਂ ਬਖਸ਼ਿੰਦ ਸਤਿਗੁਰੂ ਜੀ ਨੇ ਆਪਣੇ ਚਰਨੀਂ ਲਾ ਕੇ ਬਖਸ਼ ਦਿੱਤੇ। ਭਾਵ ਗੁਰੂ ਬਖਸ਼ਿੰਦ ਹੈ।

## ਗੁਰੂ ਦੀ ਬੁਰਾਈ ਚਿਤਵਨ ਦਾ ਫਲ

*(ਕਾਨ੍ਹਾ ਭਗਤ)*

**ਸ੍ਵੈਯਾ:** **ਨਰ ਜੋ ਗੁਰ ਕੋ ਅਪਕਾਰ ਚਿਤੈ, ਤਿਸਕਾ ਬੁਰਾ ਆਗਹ ਹੀ ਹੁਇ ਜਾਯੋ।**
**ਗੁਰੂ ਅਰਜਨ ਕੋ ਕਟੁਬੈਨ ਕਹੇ, ਕਾਨ੍ਹੇ ਬਿਨ ਹੇਤ ਹੀ ਵਾਦ ਵਧਾਯੋ।**
**ਝਗਰਤਿ ਜਬ ਲਵਪੁਰਿ ਗਮਨ ਕੀਆ, ਗਿਰਿ ਸਯੰਦਨ ਸੇ, ਨਿਜ ਪ੍ਰਾਨ ਗਵਾਯੋ।**
**ਜੋ ਮੰਦਮਤੀ, ਗੁਰੂ ਮੰਦ ਚਿਤੈ, ਤਿਸਕੇ ਮੰਦ ਭਾਗ ਹੈਂ, ਕੌਨ ਬਚਾਯੋ? ੨੭੬॥**

**ਸ਼ਬਦਾਰਥ:** ਅਪਕਾਰ - ਬੁਰਾ, ਆਗਹ - ਪਹਿਲਾਂ ਹੀ, ਹੇਤ - ਕਾਰਨ, ਲਵਪੁਰਿ - ਲਾਹੌਰ, ਸਯੰਦਨ - ਰਥ।

**ਵਿਆਖਿਆ:** ਜੋ ਮਨੁੱਖ ਸਤਿਗੁਰੂ ਦਾ ਬੁਰਾ ਚਿਤਵਦਾ ਹੈ ਉਸਦਾ ਬੁਰਾ ਪਹਿਲਾਂ ਹੀ ਹੋ ਜਾਂਦਾ ਹੈ। ਲਾਹੌਰ ਨਿਵਾਸੀ ਕਾਨ੍ਹੇ ਭਗਤ ਨੇ (ਉਸਦੀ ਬਾਣੀ ਗੁਰੂ ਗ੍ਰੰਥ ਸਾਹਿਬ 'ਚ ਦਰਜ ਨਾ ਕਰਨ 'ਤੇ) ਗੁਰੂ ਅਰਜਨ ਦੇਵ ਜੀ ਨੂੰ ਕੌੜੇ ਬੋਲ ਵੀ ਬੋਲੇ ਤੇ ਬਿਨਾਂ ਕਾਰਨ ਹੀ ਝਗੜਾ ਵਧਾਇਆ। ਜਦੋਂ ਲਾਹੌਰ ਲਈ ਚੱਲਿਆ ਤੇ ਰਸਤੇ ਵਿੱਚ ਰੱਥ ਤੋਂ ਗਿਰ ਕੇ ਆਪਣੇ ਪ੍ਰਾਣ ਗਵਾ ਲਏ। ਜੋ ਮੰਦਮਤੀ ਸਤਿਗੁਰੂ ਜੀ ਦਾ ਮੰਦਾ ਚਿਤਵੇ ਉਸਦੇ ਭਾਗ ਹੀ ਮੰਦੇ ਹਨ ਫਿਰ ਉਸਨੂੰ ਕੌਣ ਬਚਾ ਸਕਦਾ ਹੈ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਿਮਾ

*(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ)*

**ਸ੍ਵੈਯਾ:** **ਖਟ ਗੁਰੂ ਨਵਖਟ ਭਵਤਹ ਬਚ ਕੋ, ਸੱਤਰਹ ਭਟ ਚੌ ਸਿੱਖਨ ਬਚ ਭਾਯੋ।**
**ਇਕਠੇ ਕਰਿ ਇਕੱਤੀਹ ਰਗ ਸੁਹੈਂ, ਰਸ ਛੰਤ ਸਲੋਕ ਬਿਭੂਖਨ ਪਾਯੋ।**

**ਮਹਿਮਾ ਹਰਿ ਨਾਮ ਔ ਸਿਮਰਨ ਕੀ, ਨਿਰਨਾ ਕਰਿ ਸੱਤ ਅਸੱਤ ਜਰਾਯੋ।**
**ਕਲਿਯੁਗ ਕੇ ਜੀਵ ਉਧਾਰਨ ਕੋ, ਸ੍ਰੀ ਗੁਰੁ ਜੋ ਸ੍ਰੀ ਗੁਰੂ ਗ੍ਰੰਥ ਬਨਾਯੋ॥ ੨੭੭॥**

**ਸ਼ਬਦਾਰਥ:** ਖਟ ਗੁਰੂ - 6 ਗੁਰੂ ਸਾਹਿਬਾਨ, ਨਵਖਟ - ਪੰਦਰਾਂ, ਚੌ ਸਿੱਖਨ - ਚਾਰ ਸਿੱਖ, ਬਚ - ਬਚਨ, ਬਾਣੀ, ਬਿਭੂਖਨ - ਅਲੰਕਾਰ, ਗਹਿਣੇ, ਇਕੱਤੀਹ - 31।

**ਵਿਆਖਿਆ:** ਸਤਿਗੁਰਾਂ ਨੇ ਛੇ ਗੁਰੂ ਸਾਹਿਬਾਨ, ਪੰਦਰਾਂ ਭਗਤਾਂ, ਸਤਾਰਾਂ ਭੱਟਾਂ (ਪਰ ਆਧੁਨਿਕ ਵੀਚਾਰ ਵਾਲੇ ਗਿਆਰਾਂ ਭੱਟ ਮੰਨਦੇ ਹਨ) ਤੇ ਚਾਰ ਸਿੱਖਾਂ ਦੀ ਬਾਣੀ ਨੂੰ ਇੱਕ ਥਾਂ ਇਕੱਠੀ ਕਰਕੇ ਤੇ ਇਕੱਤੀਹ ਰਾਗਾਂ ਵਿੱਚ, ਸੋਹਣੇ ਰਸ, ਛੰਤ, ਸਲੋਕ ਤੇ ਅਲੰਕਾਰ ਟਿਕਾਏ ਹਨ। ਹਰਿ ਨਾਮ ਤੇ ਸਿਮਰਨ ਦੀ ਮਹਿਮਾ ਕਹਿਕੇ, ਸੱਤ ਤੇ ਅਸੱਤ ਦਾ ਨਿਰਣਾ ਕਰਕੇ ਦੱਸਿਆ ਹੈ। ਕਲਯੁਗੀ ਜੀਵਾਂ ਦੇ ਉਧਾਰ ਲਈ ਸਤਿਗੁਰਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਿਆਰ ਕੀਤੇ ਹਨ। (ਭਾਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਪਹਿਲਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਕੋਲੋਂ ਲਿਖਾ ਕੇ ਤਿਆਰ ਕੀਤਾ। ਪਰ ਉਪਰੋਕਤ ਵੇਰਵਾ ਉਸ ਦਮਦਮਾ ਸਾਹਿਬ ਵਾਲੀ ਬੀੜ ਅਨੁਸਾਰ ਹੈ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਨਿੱਜੀ ਅਨੁਭਵ ਨਾਲ ਭਾਈ ਮਨੀ ਸਿੰਘ ਨੂੰ ਲਿਖਾਰੀ ਲਗਾ ਕੇ ਸ੍ਰੀ ਦਮਦਮਾ ਸਾਹਿਬ ਲਿਖਾਈ ਸੀ।

## ਗੁਰੂ ਬਚਨ ਕਮਾਉਣਾ

*(ਭਾਈ ਤ੍ਰਿਲੋਕਾ ਜੀ)*

**ਸ੍ਵੈਯਾ:** **ਗੁਰੂ ਅਰਜਨ ਕੋ ਸਿੱਖ ਬਾਸ ਕਰੇ, ਗਜਨੀ, ਤ੍ਰਿਲੋਕਾ ਨਾਮ ਕਹਾਯੋ।**
**ਹਰਨੀ ਜੁਗ ਛੌਨੇ ਦੇਖ ਹਤੇ, ਸ੍ਰੀ ਗੁਰੁ ਕੋ ਬਚਨ 'ਅਹਿੰਸ' ਕਮਾਯੋ।**
**ਇਸੀ ਹੇਤ ਤੇ ਕਾਠ ਕੀ ਖੜਗ ਧਰੀ, ਕਿਸੇ ਨਿੰਦਕ ਸ਼ਾਹ ਢਿਗ ਨਿੰਦ ਅਲਾਯੋ।**
**ਜਬ ਸਭ ਕੇ ਬੀਚ ਪਿਖੀ ਬਿਸਮੈ, ਇਮ ਗੁਰੂ ਬਚ ਮਾਨਿ ਕੇ ਗੁਰੂ ਰਿਝਾਯੋ॥ ੨੭੮॥**

**ਸ਼ਬਦਾਰਥ:** ਬਾਸ - ਨਿਵਾਸ, ਛੌਨੇ - ਹਰਨ ਦੇ ਬੱਚੇ, ਕਾਠ - ਲੱਕੜ।

**ਵਿਆਖਿਆ:** ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿੱਖ ਭਾਈ ਤ੍ਰਿਲੋਕਾ ਜੀ ਗਜਨੀ 'ਚ ਰਹਿੰਦਾ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਸਨੂੰ ਅਹਿੰਸਾ ਦਾ ਉਪਦੇਸ਼ ਦਿੱਤਾ। (ਇੱਕ ਦਿਨ ਮੁਗਲ ਸ਼ਾਹੁ ਨਾਲ ਸ਼ਿਕਾਰ 'ਤੇ ਗਿਆ। ਉਸਨੇ ਹਰਨੀ ਮਾਰੀ ਤੇ ਉਸਦੇ ਕੱਟੇ ਗਰਭ 'ਚੋਂ ਦੋ ਬੱਚੇ ਨਿਕਲ ਕੇ ਮਰ ਗਏ।) ਹਰਨੀ ਦੇ ਦੋ ਬੱਚਿਆਂ ਨੂੰ ਮਰਦੇ ਦੇਖਕੇ ਗੁਰੂ ਦਾ ਬਚਨ 'ਅਹਿੰਸਾ' ਚੇਤੇ ਆਇਆ ਤੇ ਇਸ ਕਾਰਨ ਉਸਨੇ ਲੱਕੜ ਦੀ ਤਲਵਾਰ ਪਹਿਨ ਲਈ। ਕਿਸੇ ਨਿੰਦਕ ਨੇ ਸ਼ਾਹ ਕੋਲ ਨਿੰਦਿਆ ਕੀਤੀ, ਜਦੋਂ ਸਭ ਦੇ ਸਾਹਮਣੇ ਪਰਖ ਕੀਤੀ ਗਈ ਤਾਂ ਉਹ ਤਲਵਾਰ ਫੌਲਾਦੀ ਸਿੱਧ ਹੋਈ। ਇਸ ਤਰ੍ਹਾਂ ਭਾਈ ਤ੍ਰਿਲੋਕੇ ਨੇ ਗੁਰੂ ਬਚਨ ਮੰਨਿਆ ਤਾਂ ਗੁਰੂ ਨੇ ਲਾਜ ਰੱਖੀ।

## ਅਚੇਤ ਭੁੱਲ ਲਈ ਬਖਸ਼ਿੰਦ ਗੁਰੂ

*(ਭਾਈ ਕਟਾਰੂ ਜੀ)*

**ਸ੍ਵੈਯਾ:** **ਲਵਪੁਰਿ ਕੋ ਸਿੱਖ ਕਟਾਰੂ ਭਾ, ਸ਼ਾਹੁ ਕੇ ਢਿਗ ਤੋਲਨ ਕੀ ਕ੍ਰਿਤ ਠਾਨੀ।**
**ਸੰਗ ਭ੍ਰਮ ਕੇ ਬਾਟ ਕੀਆ ਕਮ ਜੋ, ਕਿਸੇ ਚੁਗਲ ਨੇ ਸ਼ਾਹੁ ਢਿਗ ਨਿੰਦ ਬਖਾਨੀ।**
**ਜਬ ਤੋਲ ਪਿਖੈ, ਗੁਰੂ ਯਾਦ ਕੀਓ, ਗੁਰੂ ਅਰਜਨ ਭੂਲ ਅਚੇਤ ਪਛਾਨੀ।**
**ਕਰ ਲੇ ਪੰਚ ਪੈਸੇ ਤੋਲਤਿ ਹੈਂ, ਸਹੀ ਬਾਟ ਕੀਓ, ਸੰਗਤ ਬਿਸਮਾਨੀ॥ ੨੭੯॥**

**ਸ਼ਬਦਾਰਥ:** ਲਵਪੁਰਿ - ਲਾਹੌਰ, ਬਾਟ - ਵੱਟਾ, ਤੋਲ - ਵੱਟੇ।

**ਵਿਆਖਿਆ:** ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇੱਕ ਸਿੱਖ ਭਾਈ ਕਟਾਰੂ ਜੀ ਲਾਹੌਰ 'ਚ ਵੱਸਦਾ ਸੀ ਤੇ ਸ਼ਾਹੁ ਦੇ ਕੋਲ

ਤੋਲਣ ਦਾ ਕੰਮ ਕਰਦਾ ਸੀ। ਇੱਕ ਵਾਰ ਭੁਮ ਨਾਲ ਵੱਟਾ ਘੱਟ ਰਹਿ ਗਿਆ ਤੇ ਕਿਸੇ ਚੁਗਲ ਨੇ ਸ਼ਾਹੁ ਕੋਲ ਚੁਗਲੀ ਕੀਤੀ। ਜਦੋਂ ਉਸਨੇ ਵੱਟੇ ਦੇਖੇ ਤਾਂ ਉਸ ਸਮੇਂ ਭਾਈ ਕਟਾਰੂ ਜੀ ਗੁਰੂ ਜੀ ਨੂੰ ਯਾਦ ਕਰਨ ਲੱਗੇ। ਉੱਪਰ ਸੰਗਤ ਵਿੱਚ ਬੈਠੇ ਸਤਿਗੁਰੂ ਜੀ ਪੰਜ ਪੈਸੇ ਹੱਥ 'ਚ ਲੈਕੇ ਤੋਲ ਰਹੇ ਸਨ। ਤੇ ਇਵੇਂ ਸਿੱਖ ਦਾ ਵੱਟਾ ਪੂਰਾ ਕਰਕੇ ਲਾਜ ਰੱਖੀ ਤੇ ਦੇਖਕੇ ਸੰਗਤ ਹੈਰਾਨ ਹੋ ਰਹੀ ਸੀ।

## ਝੂਠ ਮਹਾਂ ਪਾਪ ਹੈ

*(ਭਾਈ ਪੁਰੀਆ ਤੇ ਚੂਹੜ ਚੌਧਰੀ)*

**ਸ੍ਵੈਯਾ:** **ਦੋਇ ਚਉਧਰਿ ਪੁਰੀਆ ਚੂਹੜ ਭਏ, ਹਿਤ ਮੋਖ ਕੇ ਗੁਰੁ ਢਿਗ ਬਿਨੈ ਬਖਾਨੀ।**
**ਗੁਰ ਜੀ ਬਰਜੈ, 'ਨਹਿੰ ਝੂਠ ਕਹੋ, ਸਭ ਪਾਪਨ ਮੂਲ ਹੈ ਝੂਠ ਸੁਜਾਨੀ।**
**ਲੇ ਕਾਗਦ ਨੀਤ ਕਾ ਝੂਠ ਲਿਖੋ, ਬਿਚ ਸੰਗਤ ਪੜ੍ਹ ਕਰਿ ਕਰੋ ਬਖਾਨੀ।**
**ਇਮ ਕਰਤੇ ਝੂਠ ਤਿਆਗ ਦੀਆ, ਗੁਰੁ ਨੇ ਜੁਗਿ ਝੂਠ ਸੇ ਕਰਹਿ ਬਚਾਨੀ॥ ੨੮੦॥**

**ਸ਼ਬਦਾਰਥ:** ਦੋਇ ਚਉਧਰਿ - ਦੋ ਚੌਧਰੀ, ਮੋਖ - ਮੁਕਤੀ, ਮੂਲ - ਜੜ੍ਹ।

**ਵਿਆਖਿਆ:** ਦੋ ਚਉਧਰੀ ਭਾਈ ਪੁਰੀਆ ਤੇ ਚੂਹੜ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਕੋਲ ਆਏ ਤੇ ਮੁਕਤੀ ਦੀ ਪ੍ਰਾਪਤੀ ਲਈ ਬੇਨਤੀ ਕੀਤੀ। ਗੁਰੂ ਜੀ ਨੇ ਉਨ੍ਹਾਂ ਨੂੰ ਵਰਜਦੇ ਹੋਏ ਕਿਹਾ ਕਿ ਤੁਸੀਂ ਝੂਠ ਬੋਲਣਾ ਛੱਡ ਦੇਵੋ ਕਿਉਂਕਿ ਝੂਠ ਸਾਰੇ ਪਾਪਾਂ ਦੀ ਜੜ੍ਹ ਹੈ। ਅਤੇ ਆਪਣਾ ਬੋਲਿਆ ਝੂਠ ਹਰ ਰੋਜ਼ ਕਾਗਜ਼ ਪਰ ਲਿਖੋ ਤੇ ਫਿਰ ਸੰਗਤ ਵਿੱਚ ਪੜ੍ਹ ਕੇ ਸੁਣਾਇਆ ਕਰੋ। ਇਸ ਤਰ੍ਹਾਂ ਅਮਲ ਕਰਦਿਆਂ ਉਨ੍ਹਾਂ ਝੂਠ ਤਿਆਗ ਦਿੱਤਾ ਤੇ ਗੁਰੂ ਜੀ ਨੇ ਝੂਠ ਤੋਂ ਦੋਹਾਂ ਨੂੰ ਬਚਾ ਕੇ ਮੋਖਸ ਦੇ ਅਧਿਕਾਰੀ ਬਣਾ ਦਿੱਤਾ।

## ਵੰਡ ਛਕੋ ਦਾ ਉਪਦੇਸ਼

*(ਭਾਈ ਦੁਰਗਾ ਤੇ ਪੈੜਾ)*

**ਸ੍ਵੈਯਾ:** **ਸਿੱਖ ਬੂਝਨਿ ਸੇ ਗੁਰੂ ਬੈਨ ਭਨੇ, 'ਵੰਡ ਛਕਣ ਸੇ ਗਿਰਹੀ ਕੀ ਕਲਯਾਨਾ।**
**ਮੰਨ ਆਇਸ ਗੁਰੂ ਕੀ ਧਾਮ ਗਏ, ਜਾਇ ਨਿਜ ਘਰ ਮੇਂ ਕਰੈਂ ਦੇਗ ਲਗਾਨਾ।**
**ਨਹਿੰ ਦਰਬ ਰਹਾ, ਲੇ ਕਰਜ ਕਰੈਂ, ਨਹਿੰ ਕਰਜ ਮਿਲਾ, ਗਹਨੇ ਵੇਚਾਨਾ।**
**ਗੁਰੂ ਤੁੱਠੇ ਗਾਗਰ ਮੁਹਰ ਮਿਲੀ, ਇਵ ਨਵਨਿਧਿ ਗੁਰੂ ਬਚ ਸੇ ਸਿੱਖ ਪਾਨਾ॥ ੨੮੧॥**

**ਸ਼ਬਦਾਰਥ:** ਆਇਸ - ਆਗਿਆ, ਧਾਮ - ਘਰ, ਦੇਗ - ਲੰਗਰ, ਦਰਬ - ਧਨ।

**ਵਿਆਖਿਆ:** (ਭਾਈ ਦੁਰਗਾ ਤੇ ਪੈੜਾ) ਸਿੱਖਾਂ ਦੀ ਬੇਨਤੀ ਸੁਣਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਿਹਾ ਕਿ ਭਾਈ ਗ੍ਰਿਹਿਸਤੀਆਂ ਦੀ ਕਲਯਾਨ ਸਿੱਖਾਂ ਦੀ ਸੇਵਾ ਤੇ ਵੰਡ ਛਕਣ ਵਿੱਚ ਹੀ ਹੈ। ਗੁਰੂ ਦੀ ਆਗਿਆ ਮੰਨ ਕੇ ਘਰ ਗਏ ਤੇ ਘਰ ਵਿੱਚ ਗੁਰੂ ਦਾ ਲੰਗਰ ਲਗਾ ਦਿੱਤਾ। (ਆਏ ਸਿੱਖਾਂ ਦੀ ਸੇਵਾ ਕਰਦੇ) ਜਦੋਂ ਧਨ ਨਾ ਰਿਹਾ ਤਾਂ ਕਰਜ਼ਾ ਲੈ ਕੇ ਵੀ ਸੇਵਾ ਕਰਦੇ ਰਹੇ। ਜਦੋਂ ਕਰਜ਼ ਵੀ ਨਾ ਮਿਲਿਆ ਤੇ ਇਸਤ੍ਰੀ ਦੇ ਗਹਿਣੇ ਵੇਚ ਕੇ ਧਨ ਪ੍ਰਾਪਤ ਕੀਤਾ। ਗੁਰੂ ਜੀ ਸਿੱਖਾਂ ਦੀ ਸੇਵਾ ਦੇਖਕੇ ਪ੍ਰਸੰਨ ਹੋਏ ਤੇ ਧਰਤੀ ਖੋਦਦਿਆਂ ਉਨ੍ਹਾਂ ਨੂੰ ਸੋਇਨੇ ਦੀਆਂ ਮੋਹਰਾਂ ਦੀ ਭਰੀ ਗਾਗਰ ਮਿਲ ਗਈ ਤੇ ਗਰੀਬੀ ਦੂਰ ਹੋ ਗਈ।

## ਕਥਾ ਵਾਚਕ ਅਤੇ ਕੀਰਤਨੀਆਂ ਪ੍ਰਤੀ ਉਪਦੇਸ਼

*(ਭਾਈ ਬਾਲਾ ਤੇ ਕ੍ਰਿਸਨਾ)*

**ਸ੍ਵੈਯਾ:** **ਆਇ ਬਾਲਾ ਕ੍ਰਿਸਨੇ ਅਰਜ ਕਰੀ, 'ਹਮ ਬੇਦ ਪੁਰਾਨ ਕੀ ਕਥਾ ਸੁਨਾਵੇਂ।**
**ਨਹਿੰ ਮਨ ਕੋ ਸ਼ਾਂਤਿ ਅਰੁ ਧੀਰ ਮਿਲੇ, ਨਿੱਤ ਤ੍ਰਿਸ਼ਨਾਗਨਿ ਮੇਂ ਮਨ ਲਲਚਾਵੇਂ।'**

**ਗੁਰੂ ਅਰਜਨ ਸੁਨਿ ਸੁਠ ਬੈਨ ਭਨੈ, 'ਨਹਿਂ ਆਪ ਸੁਨੋ, ਅਵਰਹ ਸਮਝਾਵੋਂ।**
**ਜਬ ਆਪ ਕਥਾ ਸੁਨਿ ਕਰਮ ਕਰੋ, ਤਬ ਮਨ ਮੇਂ ਸ਼ਾਂਤਿ ਅਰੁ ਧੀਰ ਕੋ ਪਾਵੋ॥' ੨੯੨॥**

**ਸ਼ਬਦਾਰਥ:** ਤ੍ਰਿਸ਼ਨਾਗਨਿ – ਤ੍ਰਿਸ਼ਨਾ ਅਗਨੀ, ਸੁਠ ਬੈਨ – ਸੋਹਣੇ ਬਚਨ, ਧੀਰ – ਧੀਰਜ।

**ਵਿਆਖਿਆ:** ਝਿੰਗਣ ਜਾਤੀ ਦੇ ਭਾਈ ਬਾਲਾ ਤੇ ਕਿਸਨਾ ਨਾਮੀ ਸਿੱਖਾਂ ਨੇ ਆਕੇ ਸ੍ਰੀ ਗੁਰੂ ਅਰਜਨ ਦੇਵ ਜੀ ਕੋਲ ਅਰਜ਼ ਕੀਤੀ ਕਿ ਹੇ ਸਤਿਗੁਰੂ ਜੀ! ਅਸੀਂ ਬੇਦਾਂ ਪੁਰਾਣਾਂ ਦੀ ਕਥਾ ਕਰਕੇ ਸੰਗਤਾਂ ਨੂੰ ਸੁਣਾਉਂਦੇ ਹਾਂ ਪਰ ਸਾਡੇ ਮਨਾਂ ਨੂੰ ਸ਼ਾਂਤੀ ਤੇ ਧੀਰਜ ਨਹੀਂ ਮਿਲਦਾ। ਸਾਡੇ ਮਨ ਤ੍ਰਿਸਨਾ ਅਗਨੀ ਕਰਕੇ ਧਨ ਵਾਸਤੇ ਲਲਚਾਉਂਦੇ ਰਹਿੰਦੇ ਹਨ। ਗੁਰੂ ਅਰਜਨ ਦੇਵ ਜੀ ਨੇ ਬੇਨਤੀ ਸੁਣਕੇ ਉੱਤਰ 'ਚ ਕਿਹਾ ਕਿ ਹੇ ਭਾਈ! ਤੁਸੀਂ ਕਥਾ ਆਪ ਨਹੀਂ ਸੁਣਦੇ, ਸਗੋਂ ਹੋਰਨਾਂ ਨੂੰ ਹੀ ਸੁਣਾਉਂਦੇ ਹੋ। ਜਿਸ ਦਿਨ (ਧਨ ਦਾ ਲਾਲਚ ਤਿਆਗ ਕੇ) ਆਪ ਵੀ ਮਨ ਕਰਕੇ ਸੁਣੋਗੇ ਤੇ ਉਸ ਅਨੁਸਾਰ ਅਮਲ ਕਰੋਗੇ ਤਾਂ ਤੁਹਾਡੇ ਮਨਾਂ ਨੂੰ ਵੀ ਸ਼ਾਂਤੀ ਤੇ ਧੀਰਜ ਪ੍ਰਾਪਤ ਹੋ ਜਾਵੇਗਾ। ਇਸ ਪ੍ਰਸੰਗ ਤੋਂ ਕਥਾ ਵਾਚਕਾਂ, ਕੀਰਤਨੀਏ ਤੇ ਪ੍ਰਚਾਰਕਾਂ ਨੂੰ ਸਿੱਖਿਆ ਲੈਣੀ ਚਾਹੀਦੀ ਹੈ।

## ਮਨਮੁਖ ਜਾਂ ਬੇਮੁਖ

*(ਭਾਈ ਸਮੁੰਦਾ ਜੀ)*

**ਸ੍ਵੈਯਾ:**
**ਸਿੱਖ ਆਨਿ ਸਮੁੰਦੇ ਅਰਜ਼ ਕਰੀ, 'ਸ੍ਰੀ ਸਤਿਗੁਰੂ! ਮਨਮੁੱਖ ਰੀਤਿ ਬਤਾਯੋ।**
**ਸੁਨਿ ਗੁਰੂ ਅਰਜਨ ਸੁਠ ਬੈਨ ਭਨੈ, 'ਮਨਮੁਖ ਸੋ ਜਿਸਨੇ ਮਨਿ ਮੁਖਿ ਲਾਯੋ।**
**ਗੁਰ ਕੇ ਬਚ ਸੁਨਿ ਨਿਤ ਤਰਕ ਕਰੇ, ਨਿਜ ਮਤਿ ਕੋ ਦੀਰਘ ਮੰਨ ਭ੍ਰਮਾਯੋ।**
**ਸਤਸੰਗ ਵਿਹੂਣਾ ਨਾਮ ਨਹੀਂ, ਨਿਤ ਪਰ ਅਪਕਾਰ ਚਿਤੈ ਹਰਖਾਯੋ॥' ੨੯੩॥**

**ਸ਼ਬਦਾਰਥ:** ਸੁਠ ਬੈਨ – ਸੋਹਣੇ ਬਚਨ, ਦੀਰਘ – ਵੱਡੀ, ਅਪਕਾਰ – ਬੁਰਾ।

**ਵਿਆਖਿਆ:** ਭਾਈ ਸਮੁੰਦੇ ਨੇ ਆ ਕੇ ਗੁਰੂ ਅਰਜਨ ਦੇਵ ਜੀ ਕੋਲ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਮੈਨੂੰ ਮਨਮੁਖ ਜਾਂ ਬੇਮੁਖ ਬਾਰੇ ਸਮਝਾਵੋ (ਤਾਂਕਿ ਮੈਂ ਬਚ ਸਕਾਂ)। ਬੇਨਤੀ ਸੁਣ ਕੇ ਗੁਰੂ ਜੀ ਨੇ ਕਿਹਾ ਕਿ ਮਨਮੁਖ ਉਹ ਹੈ ਜਿਸਨੇ ਆਪਣਾ ਮੁਖ ਮਨ ਵੱਲ ਲਾਇਆ ਹੈ ਭਾਵ ਜੋ ਮਨ ਪਿੱਛੇ ਚੱਲਦਾ ਹੈ। ਗੁਰੂ ਬਚਨ ਸੁਣ ਕੇ ਤਰਕ ਕਰਦਾ ਹੈ ਤੇ ਆਪਣੀ ਮੱਤ ਨੂੰ ਵੱਡੀ ਜਾਣਦਾ ਹੈ। ਸਤਸੰਗ ਤੋਂ ਵਿਹੂਣਾ ਜੋ ਨਾਮ ਨਹੀਂ ਜਪਦਾ, ਹਰ ਰੋਜ਼ ਦੂਜਿਆਂ ਦਾ ਬੁਰਾ ਚਿਤਵ ਕੇ ਪ੍ਰਸੰਨ ਹੁੰਦਾ ਹੈ।

## ਸਨਮੁਖ ਜਾਂ ਗੁਰਮੁਖ

*(ਭਾਈ ਸਮੁੰਦਾ ਜੀ)*

**ਸ੍ਵੈਯਾ:**
**ਰਹੇ ਕਾਲ ਸਦੀਵ ਗੁਰੂ ਮੁਖਿ ਹੀ, ਕਬੀ ਭੂਲ ਨ ਮਨ ਕੋ ਮੁਖੀ ਬਨਾਵੈ।**
**ਗੁਰੂ ਬਚ ਕੋ ਸੁਨਿ ਤਤਕਾਲ ਕਰੇ, ਉਰਿ ਨਾਮ ਧਰੇ, ਨਿੱਤ ਸੇਵ ਕਮਾਵੈ।**
**ਕਰਿ ਸੁਕ੍ਰਿਤ ਨਿੱਤ ਉਪਕਾਰ ਚਹੈ, ਪਰ ਹਿੱਤਨ ਹਿਤ, ਨਿੱਜ ਹਿਤ ਗਵਾਵੈ।**
**ਸੋ ਗੁਰਮੁਖ ਭਵਜਲ ਪਾਰ ਪਰੇ, ਰਹੇ ਲੋਕ ਸੁਖੀ, ਅਰੁ ਮੋਖ ਕੋ ਪਾਵੈ॥ ੨੯੪॥**

**ਸ਼ਬਦਾਰਥ:** ਤਤਕਾਲ – ਉਸੇ ਸਮੇਂ, ਉਰਿ – ਹਿਰਦੇ 'ਚ, ਸੁਕ੍ਰਿਤ – ਸ੍ਰੇਸ਼ਟ ਕਿਰਤ, ਉਪਕਾਰ – ਭਲਾ, ਨਿੱਜ ਹਿਤ – ਆਪਣੇ ਹਿੱਤ।

**ਵਿਆਖਿਆ:** (ਭਾਈ ਸਮੁੰਦੇ ਦੇ ਪੁੱਛਣ ਤੇ ਗੁਰੂ ਜੀ ਨੇ ਸਨਮੁਖ ਜਾਂ ਗੁਰਮੁਖ ਬਾਰੇ ਦੱਸਿਆ) ਜੋ ਹਮੇਸ਼ਾਂ ਗੁਰੂ ਵੱਲ ਮੁੱਖ ਕਰਕੇ ਰਹੇ, ਕਦੇ ਭੁੱਲ ਕੇ ਵੀ ਮਨ ਨੂੰ ਮੁਖੀ ਨਾ ਬਣਾਵੇ। ਗੁਰੂ ਬਚਨਾਂ ਨੂੰ ਸੁਣ ਕੇ ਉਸੇ ਸਮੇਂ ਕਰੇ, ਹਿਰਦੇ 'ਚ ਨਾਮ ਧਿਆਏ ਤੇ ਨਿੱਤ ਸੇਵਾ ਕਮਾਵੇ। ਧਰਮ ਦੀ ਕ੍ਰਿਤ ਕਰੇ ਤੇ ਦੂਜਿਆਂ ਦਾ ਭਲਾ ਚਾਹੇ, ਪਰਾਏ

ਹਿੱਤਾਂ ਲਈ ਆਪਣੇ ਹਿੱਤ ਵੀ ਤਿਆਗ ਦੇਵੇ। ਉਹ ਗੁਰਮੁਖ ਸੰਸਾਰ ਸਾਗਰ ਤੋਂ ਪਾਰ ਹੋ ਜਾਂਦਾ ਹੈ। ਉਹ ਇਸ ਲੋਕ 'ਚ ਸੁਖੀ ਵੱਸਦਾ ਹੈ ਤੇ ਮੁਕਤੀ ਦੀ ਵੀ ਪ੍ਰਾਪਤੀ ਕਰਦਾ ਹੈ।

## ਗੁਰੂ ਨੂੰ ਹੰਕਾਰ ਨਹੀਂ ਭਾਉਂਦਾ

*(ਚੰਦੂ ਦੀ ਪੁੱਤਰੀ ਦੇ ਰਿਸ਼ਤੇ ਤੋਂ ਇਨਕਾਰ)*

**ਸ੍ਵੈਯਾ:** **'ਦਿਜ ਮੂੜ! ਨ ਰੰਚ ਬੀਚਾਰ ਕੀਓ, ਜੋ ਈਂਟ ਚੌਬਾਰ ਕੀ ਮੋਰੀ ਲਾਯੋ?**
**ਕਿਆ ਮਮ ਤਿਨਕਾ ਤੂੰ ਮੇਲ ਪਿਖਾ, ਤਵ ਬਾਤ ਚਲੰਤੇ ਲਾਜ ਨ ਆਯੋ?'**
**ਸਠ ਕੇ ਇਹ ਬੋਲ ਸੁਨੇ ਸਿੱਖ ਨੇ, ਕਰਿ ਮਸਲਤਿ ਸੰਗਤਿ ਸਿੱਖ ਪਠਾਯੋ।**
**ਸੁਨਿ ਸਿੱਖ ਸੇ, ਰਿਸ਼ਤਾ ਨਾਂਹਿ ਲੀਓ, ਸ੍ਰੀ ਸਤਿਗੁਰੂ ਕੋ ਅਹੰਕਾਰ ਨ ਭਾਯੋ॥ ੨੯੫॥**

**ਸ਼ਬਦਾਰਥ:** ਦਿਜ - ਮੂੜ੍ਹ-ਹੇ ਮੂਰਖ ਬ੍ਰਾਹਮਣ! ਰੰਚ - ਥੋੜਾ ਜਿਹਾ, ਚੌਬਾਰ - ਚੁਬਾਰਾ, ਮਮ - ਮੇਰਾ, ਤਿਨਕਾ - ਭਾਵ ਗੁਰੂ ਜੀ ਦਾ, ਮਸਲਤ - ਸਲਾਹ।

**ਵਿਆਖਿਆ:** (ਜਦੋਂ ਦੀਵਾਨ ਚੰਦੂਮਲ ਦੀ ਪੁੱਤ੍ਰੀ ਦਾ ਰਿਸ਼ਤਾ ਸ੍ਰੀ ਹਰਗੋਬਿੰਦ ਸਾਹਿਬ ਨਾਲ ਤਹਿ ਕਰਕੇ ਬ੍ਰਾਹਮਣ ਚੰਦੂ ਨੂੰ ਦੱਸਦਾ ਹੈ ਤਾਂ ਉਹ ਹੰਕਾਰ ਨਾਲ ਆਖਦਾ ਹੈ ਕਿ) ਹੇ ਮੂਰਖ ਬ੍ਰਾਹਮਣ! ਤੂੰ ਥੋੜਾ ਜਿਹਾ ਵੀ ਨਾ ਵੀਚਾਰਿਆ ਕਿ ਜੋ ਇੱਟ ਚੌਬਾਰੇ ਦੀ ਸੀ ਉਹ ਮੋਰੀ ਨੂੰ ਲਗਾ ਆਇਆ ਹੈਂ? ਤੂੰ ਮੇਰਾ ਤੇ ਉਨ੍ਹਾਂ (ਗੁਰੂ ਜੀ ਦਾ) ਦਾ ਕਿਆ ਮੇਲ ਦੇਖਿਆ ਹੈ। ਤੈਨੂੰ ਇਸ ਰਿਸ਼ਤੇ ਦੀ ਗੱਲ ਕਰਦੇ ਸ਼ਰਮ ਨਾ ਆਈ? ਮੂਰਖ ਚੰਦੂ ਦੇ ਹੰਕਾਰ-ਭਰੇ ਇਹ ਬੋਲ ਕਿਸੇ ਸਿੱਖ ਨੇ ਸੁਣ ਲਏ ਤੇ ਸਾਰੀ ਸੰਗਤ ਨੇ ਸਲਾਹ ਕਰਕੇ ਇੱਕ ਸਿੱਖ ਗੁਰੂ ਅਰਜਨ ਦੇਵ ਜੀ ਵੱਲ ਭੇਜਿਆ ਕਿ ਸੰਗਤ ਦੀ ਬੇਨਤੀ ਮੰਨ ਕੇ ਉਹ ਇਸ ਹੰਕਾਰੀ ਦਾ ਰਿਸ਼ਤਾ ਨਾ ਲੈਣ। ਸਿੱਖ ਤੋਂ ਸੁਣਕੇ ਗੁਰੂ ਜੀ ਨੇ ਇਹ ਰਿਸ਼ਤਾ ਨਹੀਂ ਲਿਆ, ਕਿਉਂਕਿ ਸਤਿਗੁਰਾਂ ਨੂੰ ਹੰਕਾਰ ਨਹੀਂ ਭਾਉਂਦਾ।

## ਗੁਰੂ ਗਰੀਬ ਨਿਵਾਜ਼ ਹੈ

*(ਸਾਹਿਬਜ਼ਾਦੇ ਲਈ ਗਰੀਬ ਸਿੱਖਾਂ ਦੀਆਂ ਲੜਕੀਆਂ ਦੇ ਰਿਸ਼ਤੇ ਲਏ)*

**ਸ੍ਵੈਯਾ:** **ਗੁਰੂ ਪ੍ਰੇਮ ਤੱਕੇ, ਨਹਿੰ ਠਾਠ ਪਿਖੈ, ਕਿਸੀ ਕਾ ਹੰਕਾਰ ਨ ਸਤਿਗੁਰੂ ਭਾਵੈ।**
**ਜਬ ਚੰਦੂ ਨੇ ਦੁਰਬੋਲ ਕਹੇ, ਗੁਰੂ ਸੰਗਤਿ ਬਚ ਸੇ, ਸਾਕ ਨ ਭਾਵੈ।**
**ਗੁਰੂ ਅਉਰਨ ਕੇ ਗ੍ਰਿਹਿ ਸਾਕ ਕੀਏ, ਜਿਨਕੇ ਉਰ ਮੇਂ ਸਰਧਾ ਬਨਿ ਆਵੈ।**
**ਲੇ ਨਿਰਧਨ ਸਿੱਖਨ ਕੀ ਤਨਿਆਂ, ਸਤਿਗੁਰੂ ਗਰੀਬ ਨਿਵਾਜ ਕਹਾਵੈ॥ ੨੯੬॥**

**ਸ਼ਬਦਾਰਥ:** ਦੁਰਬੋਲ - ਅਪਸ਼ਬਦ, ਤਨਿਆਂ - ਲੜਕੀਆਂ।

**ਵਿਆਖਿਆ:** ਸਤਿਗੁਰੂ ਜੀ ਪ੍ਰੇਮ ਵੇਖਦੇ ਹਨ। ਕਿਸੇ ਦੀ ਝੂਠੀ ਠਾਠ-ਬਾਠ ਉਨ੍ਹਾਂ ਨੂੰ ਨਹੀਂ ਭਾਉਂਦੀ। ਜਦੋਂ ਦੀਵਾਨ ਚੰਦੂਮੱਲ ਨੇ ਗੁਰੂ ਘਰ ਦੀ ਸ਼ਾਨ ਦੇ ਖਿਲਾਫ ਅਪਸ਼ਬਦ ਕਹੇ ਤੇ ਸੰਗਤ ਦਾ ਬਚਨ ਮੰਨ ਕੇ ਚੰਦੂ ਦੀ ਪੁੱਤਰੀ ਦਾ ਰਿਸ਼ਤਾ ਗੁਰਾਂ ਨੇ ਸਵੀਕਾਰ ਨਹੀਂ ਕੀਤਾ। ਫਿਰ ਸਾਹਿਬਜ਼ਾਦਾ ਹਰਗੋਬਿੰਦ ਸਾਹਿਬ ਜੀ ਦੇ ਰਿਸ਼ਤੇ ਹੋਰਨਾਂ ਸਿੱਖਾਂ ਦੇ ਘਰ ਕੀਤੇ ਜਿਨ੍ਹਾਂ ਦੇ ਹਿਰਦਿਆਂ ਵਿੱਚ ਗੁਰੂ ਪ੍ਰਤੀ ਸ਼ਰਧਾ ਸੀ। ਗਰੀਬ ਸਿੱਖਾਂ ਦੀਆਂ ਪੁੱਤਰੀਆਂ ਦੇ ਰਿਸ਼ਤੇ ਲੈ ਕੇ (ਚੰਦੂ ਦੀ ਥਾਂ) ਗਰੀਬਾਂ ਨੂੰ ਨਿਵਾਜ਼ਿਆ। ਇਸੇ ਕਰਕੇ ਸਤਿਗੁਰੂ ਜੀ ਗਰੀਬ ਨਿਵਾਜ਼ ਕਹਾਉਂਦੇ ਹਨ।

## ਗ੍ਰਹਿਸਤ ਮਹਿਮਾ (ਗੁਰੂ ਹਰਗੋਬਿੰਦ ਜੀ ਦਾ ਪਹਿਲਾ ਵਿਆਹ)

**ਸ੍ਵੈਯਾ:** **ਸਿੱਖ ਡੱਲੇ ਗਾਂਵ ਨਿਵਾਸ ਕਰੇ, ਜਿਹ ਨਾਮ ਨਾਰਾਇਣ ਦਾਸ ਪਹਿਚਾਨੋ।**
**ਨਿੱਜ ਸੁਤਾ ਦਮੋਦਰੀ ਨਾਮ ਜਿਸਹਿ, ਗੁਰੂ ਸੰਗ ਬਰੀ, ਜਿਹ ਭਾਗ ਮਹਾਨੋ।**
**ਬਡ਼ ਖੁਸ਼ੀਆਂ ਸੰਗ ਬਰਾਤ ਚਢੀ, ਗੁਰੂ ਵਿਆਹਿ ਰਚਾਯੋ ਭੂਪ ਸਮਾਨੋ।**
**ਗੁਰ ਸੰਗਤ ਸਭ ਪ੍ਰਸੰਨ ਭਈ, ਗੁਰੂ ਜਗਤਿ ਸਿਖਾਯਾ, ਗ੍ਰਿਹਸਤ ਮਹਾਨੋ॥ ੨੮੭॥**

**ਸ਼ਬਦਾਰਥ:** ਸੁਤਾ – ਪੁੱਤਰੀ, ਭੂਪ ਸਮਾਨੋ – ਰਾਜਿਆਂ ਵਾਂਗ।

**ਵਿਆਖਿਆ:** ਗੁਰੂ ਜੀ ਦਾ ਇਕ ਸਿੱਖ ਨਰਾਇਣ ਦਾਸ ਡੱਲੇ ਪਿੰਡ ਵਿੱਚ ਨਿਵਾਸ ਕਰਦਾ ਸੀ। ਉਸਨੇ ਆਪਣੀ ਪੁੱਤਰੀ ਸ੍ਰੀ ਦਮੋਦਰੀ ਜੀ ਦਾ ਰਿਸ਼ਤਾ ਗੁਰੂ ਹਰਗੋਬਿੰਦ ਸਾਹਿਬ ਜੀ ਨਾਲ ਕਰ ਦਿੱਤਾ ਜਿਸਦੇ ਵੱਡੇ ਭਾਗ ਸਨ। ਬੜੀਆਂ ਖੁਸ਼ੀਆਂ ਨਾਲ ਗੁਰੂ ਜੀ ਦੀ ਬਰਾਤ ਚੜ੍ਹੀ ਤੇ ਸਤਿਗੁਰਾਂ ਰਾਜਿਆਂ ਵਾਂਗ ਵਿਆਹ ਰਚਾਇਆ। ਸਾਰੀ ਗੁਰਸਿੱਖ ਸੰਗਤ ਪ੍ਰਸੰਨ ਹੋਈ ਤੇ ਸਤਿਗੁਰੂ ਜੀ ਨੇ ਵਿਆਹ ਕਰਾ ਕੇ ਜਗਤ ਨੂੰ ਦੱਸਿਆ ਕਿ ਗ੍ਰਹਿਸਤ ਜੀਵਨ ਬੜਾ ਮਹਾਨ ਹੈ।

## ਗੁਰੂ ਦੋਖੀ ਦਾ ਹਾਲ (ਸੁਲਹੀ ਖਾਂ ਸੜ ਮੋਇਆ)

**ਸ੍ਵੈਯਾ:** **ਪ੍ਰਿਥੀਏ ਵਿਪਰੀਤ ਜੁ ਸੀਖ ਦਈ, ਚੜ੍ਹਿ ਸਤਿਗੁਰੂ ਪੇ ਸੁਲਹੀ ਖਾਂ ਆਯੋ।**
**ਤਿਸਕੇ ਸੰਗ ਕੋਠੇ ਨਗਰ ਗਯੋ, ਜੁਗ ਨਿੰਦਕ ਬਹਿ ਮੰਦ ਮਤਾ ਪਕਾਯੋ।**
**ਤਬ ਈਂਟਨ ਆਵਾ ਦੇਖਨ ਹਿਤ, ਜਾਇ ਚੜ੍ਹਿਓ, ਗਿਰ ਕਰ ਪ੍ਰਾਨ ਨਸਾਯੋ।**
**ਗੁਰੁ ਦੋਖੀ ਕਾ ਨਹਿੰ ਅੰਤ ਭਲਾ, ਇਵ ਲੋਕ ਗਇਓ, ਪਰਲੋਕ ਗਵਾਯੋ॥ ੨੮੮॥**

**ਸ਼ਬਦਾਰਥ:** ਵਿਪਰੀਤ – ਉਲਟੀ, ਸੀਖ – ਸਿੱਖਿਆ, ਇਵ – ਇਵੇਂ।

**ਵਿਆਖਿਆ:** ਪ੍ਰਿਥੀਚੰਦ ਨੇ ਜੋ ਉਲਟੀ ਸਿੱਖਿਆ ਦਿੱਤੀ ਸੀ ਉਸ ਅਨੁਸਾਰ ਸੁਲਹੀ ਖਾਂ ਪਠਾਣ ਸ੍ਰੀ ਗੁਰੂ ਅਰਜਨ ਦੇਵ ਜੀ ਉਤੇ ਚੜ੍ਹ ਕੇ ਆਇਆ। ਪ੍ਰਿਥੀਏ ਨਾਲ ਕੋਠੇ ਗ੍ਰਾਮ ਗਿਆ ਤੇ ਦੋਵੇਂ ਨਿੰਦਕਾਂ ਨੇ ਬੈਠ ਕੇ ਗੁਰੂ ਜੀ ਵਿਰੁੱਧ ਮੰਦੀਆਂ ਸਲਾਹਾਂ ਪਕਾਈਆਂ। ਉਸ ਸਮੇਂ ਇੱਟਾਂ ਦੇ ਆਵੇ ਦੇਖਣ ਲਈ (ਘੋੜਿਆਂ ਤੇ ਚੜ੍ਹ ਕੇ) ਗਏ ਤਾਂ ਸੁਲਹੀ ਖਾਂ ਨੇ (ਘੋੜਾ ਆਵੇ 'ਚ ਧਸਣ ਨਾਲ) ਗਿਰ ਕੇ ਤੇ ਸੜ ਕੇ ਪ੍ਰਾਣ ਨਸ਼ਟ ਕਰਾ ਲਏ। ਕਵੀ ਗੁਰਨਾਮ ਸਿੰਘ ਅੰਬਾਲਵੀ ਆਖਦੇ ਹਨ ਕਿ ਗੁਰੂ ਦੋਖੀ ਦਾ ਅੰਤ ਭਲਾ ਨਹੀਂ ਹੁੰਦਾ। ਇਸ ਤਰ੍ਹਾਂ ਸੁਲਹੀ ਖਾਂ ਨੇ ਲੋਕ ਤੇ ਪਰਲੋਕ ਦੋਵੇਂ ਗਵਾ ਲਏ।

## ਕੂੜਿਆਰ ਕੂੜਿਆਰੀ ਜਾਇ ਰਲੇ (ਪ੍ਰਿਥੀਚੰਦ ਅਤੇ ਚੰਦੂ ਮੱਲ ਦਾ ਮਿਲਾਪ)

**ਸ੍ਵੈਯਾ:** **ਗੁਰਤਾ ਪਦ ਪ੍ਰਾਪਤ ਕਰਨੇ ਕੋ, ਪ੍ਰਿਥੀ ਨਿੱਤ ਅਪੁਨੇ ਦਾਵ ਚਲਾਵੈ।**
**ਕਬੀ ਸ਼ਾਹੁ ਦਰਬਾਰਿ ਕਰੇ ਬਿਨਤੀ, ਕਬੀ ਲੋਗਨ ਪੇ, ਗੁਰੂ ਨਿੰਦ ਅਲਾਵੈ।**
**ਜਾਇ ਚੰਦੂ ਸੰਗ ਮਿਲਾਪ ਕੀਆ, ਜੁਗ ਮਿਲਿਕੇ, ਗੁਰ ਕਾ ਬੁਰਾ ਤਕਾਵੈ।**
**ਕੂੜਿਆਰ ਕੂੜਿਆਰੀ ਜਾਇ ਰਲੇ, ਨਰ ਮੂਢਨ ਕੋ ਸਤਿਗੁਰੁ ਨਹਿੰ ਭਾਵੈ॥ ੨੮੯॥**

**ਸ਼ਬਦਾਰਥ:** ਦਾਵ – ਦਾਉ, ਸ਼ਾਹ – ਬਾਦਸ਼ਾਹ, ਜੁਗ – ਦੋਵੇਂ, ਨਰ ਮੂਢਨ ਕੋ – ਮੂਰਖ ਬੰਦਿਆਂ ਨੂੰ।

**ਵਿਆਖਿਆ:** ਗੁਰਤਾ ਗੱਦੀ ਪ੍ਰਾਪਤ ਕਰਨ ਲਈ ਪ੍ਰਿਥੀਚੰਦ ਹਰ ਰੋਜ਼ ਆਪਣੇ ਦਾਉ-ਪੇਚ ਚਲਾਉਂਦਾ ਹੈ। ਕਦੇ ਬਾਦਸ਼ਾਹ ਦੇ ਦਰਬਾਰ 'ਚ ਜਾਕੇ ਅਰਜ਼ ਕਰਦਾ ਹੈ ਤੇ ਕਦੇ ਲੋਕਾਂ ਪਾਸ ਸ੍ਰੀ ਗੁਰੂ ਅਰਜਨ ਦੇਵ ਜੀ ਦੀ

ਨਿੰਦਿਆ ਕਰਦਾ ਹੈ। ਫਿਰ ਉਸਨੇ ਦੀਵਾਨ ਚੰਦੂ ਨਾਲ ਜਾ ਕੇ ਮਿਲਾਪ ਕਰ ਲਿਆ। ਦੋਵੇਂ ਮਿਲਕੇ ਗੁਰਾਂ ਦਾ ਬੁਰਾ ਤਕਾਉਂਦੇ ਹਨ। ਝੂਠੇ ਮਨੁੱਖ ਝੂਠਿਆਂ ਨਾਲ ਜਾ ਕੇ ਮਿਲਦੇ ਹਨ ਪਰ ਮੂਰਖਾਂ ਨੂੰ ਸਤਿਗੁਰੂ ਜੀ ਨਹੀਂ ਭਾਉਂਦੇ। ਭਾਵ ਚੰਗੇ ਨਹੀਂ ਲੱਗਦੇ।

## ਗੁਰੂ ਦੋਖੀ ਦਾ ਹਾਲ *(ਸੁਲਬੀ ਖਾਂ ਦੀ ਮੌਤ)*

**ਸ੍ਵੈਯਾ:** **ਸੁਲਹੀ ਕੇ ਭ੍ਰਾਤ ਕਾ ਤਾਤ ਜੋਇ, ਸੁਲਬੀ ਜੋ ਅਪੁਨਾ ਨਾਮ ਸਦਾਵੈ।**
**ਨਿਜ ਚਾਚੂ ਕੀ ਮ੍ਰਿਤ ਕੇ ਬਦਲੇ, ਸ੍ਰੀ ਸਤਿਗੁਰੂ ਕੋ ਪਕੜਨ ਹਿਤ ਆਵੈ।**
**ਮਗ ਮੇਂ ਖਾਨਨ ਸੰਗ ਵਾਦ ਵਧਾ, ਤਹਾਂ ਖਾਇ ਕਟਾਰੀ ਪ੍ਰਾਨ ਗਵਾਵੈ।**
**ਇਹੁ ਸਾਚ ਕੀ ਬਾਤ ਪਛਾਨ ਭਲੋ, ਸਤਿਗੁਰੁ ਦਾ ਦੋਖੀ ਸੁਖ ਨਹੀਂ ਪਾਵੈ॥ ੨੯੦॥**

**ਸ਼ਬਦਾਰਥ:** ਭ੍ਰਾਤ ਦਾ ਤਾਤ - ਭਾਈ ਦਾ ਪੁੱਤਰ, ਭਤੀਜਾ, ਮਗ ਮੇਂ - ਰਸਤੇ ਵਿੱਚ, ਵਾਦ - ਝਗੜਾ।

**ਵਿਆਖਿਆ:** ਸੁਲਹੀ ਖਾਂ ਦਾ ਭਤੀਜਾ ਸੁਲਬੀ ਖਾਂ ਜੋ ਆਪਣਾ ਨਾਮ ਸਦਾਉਂਦਾ ਸੀ। ਉਹ ਆਪਣੇ ਚਾਚੇ (ਸੁਲਹੀ ਖਾਂ) ਦੀ ਮੌਤ ਦਾ ਬਦਲਾ ਲੈਣ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਫੜਨ ਵਾਸਤੇ ਆਇਆ। ਰਸਤੇ ਵਿੱਚ ਕੁੱਝ ਖਾਨਾਂ ਨਾਲ ਉਸਦਾ ਝਗੜਾ ਹੋ ਗਿਆ ਤੇ ਉਥੇ ਕਟਾਰੀ ਖਾ ਕੇ ਆਪਣੇ ਪ੍ਰਾਣ ਗਵਾ ਲਏ। ਕਵੀ ਅੰਬਾਲਵੀ ਜੀ ਆਖਦੇ ਹਨ ਕਿ ਇਸ ਗੱਲ ਨੂੰ ਸੱਚੀ ਕਰਕੇ ਭਲੀ ਪ੍ਰਕਾਰ ਮੰਨ ਲਵੋ ਕਿ ਸਤਿਗੁਰਾਂ ਦਾ ਦੋਖੀ ਕਦੇ ਸੁਖ ਪ੍ਰਾਪਤ ਨਹੀਂ ਕਰਦਾ।

## ਗੁਰੂ ਦੋਖੀ ਦਾ ਅੰਤ *(ਪ੍ਰਿਥੀਚੰਦ ਦੀ ਮੌਤ)*

**ਸ੍ਵੈਯਾ:** **ਪਿਰਥੀ ਸ਼ਾਹੁ ਕੇ ਸੰਗ ਮਿਲਨੇ ਕੋ, ਨਿੱਜ ਸਿੱਖਨ ਸੰਗ ਲਹੌਰ ਕੋ ਧਾਯਾ।**
**ਮਗ ਮੇਂ ਜਹਿਂ ਰਜਨੀ ਆਨਿ ਪਈ, ਤਹਿਂ ਲੋੜ ਸੇ ਵਧਿਕੇ ਅੰਨ ਹੈ ਖਾਯਾ।**
**ਜਿੰਹ ਤੇ ਹੋਇ ਹੈਜਾ ਸੂਲ ਉਠਾ, ਬਹੁ ਯਤਨ ਕੀਏ ਨ ਸੁਖ ਕੋ ਪਾਯਾ।**
**ਇਮ ਹੇਹਰੀਂ ਨਗਰ ਪ੍ਰਾਨ ਗਏ, ਪ੍ਰਲੋਕ ਗਯੋ, ਕਾਲੰਕ ਲਗਾਯਾ॥ ੨੯੧॥**

**ਸ਼ਬਦਾਰਥ:** ਸ਼ਾਹੁ - ਬਾਦਸ਼ਾਹ ਜਹਾਂਗੀਰ, ਰਜਨੀ - ਰਾਤ।

**ਵਿਆਖਿਆ:** ਪ੍ਰਿਥੀਚੰਦ ਬਾਦਸ਼ਾਹ ਜਹਾਂਗੀਰ ਨੂੰ ਮਿਲਣ ਲਈ ਆਪਣੇ ਚੇਲਿਆਂ ਨੂੰ ਨਾਲ ਲੈ ਕੇ ਲਾਹੌਰ ਵੱਲ ਚੱਲਿਆ। ਰਸਤੇ ਵਿੱਚ ਰਾਤ ਪੈ ਗਈ ਤੇ ਜ਼ਰੂਰਤ ਤੋਂ ਵੱਧ ਕੇ ਭੋਜਨ ਖਾ ਲਿਆ। ਜਿਸਤੋਂ ਹੈਜ਼ਾ ਹੋ ਗਿਆ ਤੇ ਪੇਟ 'ਚ ਸੂਲ ਉਠਿਆ। ਬੜੇ ਯਤਨ ਕੀਤੇ ਪਰ ਅਰਾਮ ਨਾ ਆਇਆ। ਇਸੇ ਨਾਲ ਹੇਹਰੀਂ ਪਿੰਡ ਵਿਖੇ ਉਸਦੇ ਪ੍ਰਾਣ ਚਲੇ ਗਏ। ਗੁਰੂ ਦ੍ਵੈਸ਼ ਕਾਰਨ ਗੁਰੂ ਦੋਖੀ ਨੇ ਆਪਣਾ ਪਰਲੋਕ ਵੀ ਗਵਾ ਲਿਆ ਤੇ ਕਲੰਕ ਵੀ ਲੱਗਾ।

## ਪ੍ਰੇਮ-ਖਿੱਚ *(ਭਾਈ ਸੱਧੂ ਦੇ ਘਰ ਗੁਰੂ ਅਰਜਨ ਦੇਵ ਜੀ)*

**ਸ੍ਵੈਯਾ:** **ਭਾਈ ਸੱਧੂ ਬਾਸ ਲਹੌਰ ਕਰੇ, ਸ੍ਰੀ ਗੁਰੂ ਅਰਜਨ ਕਾ ਸਿੱਖ ਸਦਾਵੈ।**
**ਗੁਰੂ ਮੂਰਤਿ ਕੋ ਨਿੱਤ ਉਰਿ ਧਰਿਕੇ, ਸਤਿਗੁਰੂ ਜੀ ਕੇ ਦਰਸ਼ਨ ਕੋ ਚ੍ਹਾਵੈ।**
**ਨਿਤ ਬਿਨਤੀ ਕਰਤ ਪੁਕਾਰ ਰਹਿਓ, ਇਤਿ ਗੁਰੂ ਅਰਜਨ ਕੇ ਮਨ ਕੋ ਭਾਵੈ।**
**ਜਬ ਅੰਤ ਕੇ ਸਮੇਂ ਲਹੌਰ ਗਏ, ਜਾਇ ਸੱਧੂ ਗ੍ਰਿਹਿ, ਤਿਸਿ ਇੱਛ ਪੁਜਾਵੈ॥ ੨੯੨॥**

**ਸ਼ਬਦਾਰਥ:** ਉਰਿ - ਹਿਰਦੇ ਵਿੱਚ, ਚ੍ਹਾਵੈ - ਚਾਹੁੰਦਾ ਸੀ।

**ਵਿਆਖਿਆ:** ਭਾਈ ਸੱਧੂ ਜੋ ਲਾਹੌਰ ਨਿਵਾਸ ਕਰਦਾ ਸੀ ਤੇ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸਿੱਖ ਸੀ। ਉਹ ਹਰ ਰੋਜ਼ ਗੁਰੂ ਜੀ ਦੇ ਸਰੂਪ ਨੂੰ ਹਿਰਦੇ 'ਚ ਧਰ ਕੇ ਸਤਿਗੁਰਾਂ ਦੇ ਦਰਸ਼ਨ ਚਾਹੁੰਦਾ ਸੀ। ਹਰ ਰੋਜ਼ ਬੇਨਤੀ ਕਰਦਾ (ਕਿ ਸਤਿਗੁਰੂ ਜੀ ਕਦੇ ਮੈਨੂੰ ਗਰੀਬ ਨੂੰ ਵੀ ਦਰਸ਼ਨ ਦਿਓ ਤੇ ਮੇਰਾ ਘਰ ਵੀ ਪਵਿੱਤਰ ਕਰੋ) ਇੱਧਰ ਅੰਤਰਜਾਮੀ ਸਤਿਗੁਰਾਂ ਨੂੰ ਵੀ ਉਸਦੀ ਬੇਨਤੀ ਪ੍ਰਵਾਨ ਹੋ ਗਈ। ਜਦੋਂ ਗੁਰੂ ਜੀ ਅੰਤ ਸਮੇਂ ਲਾਹੌਰ ਗਏ ਤਾਂ ਭਾਈ ਸੱਧੂ ਦੇ ਘਰ ਜਾ ਕੇ ਵੀ ਉਸ ਸੇਵਕ ਦੀ ਆਸ ਪੂਰੀ ਕੀਤੀ।

## ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ *(ਸ਼ਹਾਦਤ ਪ੍ਰਸੰਗ)*

**ਸ੍ਵੈਯਾ:** **ਲੋਹ ਤਪਤੀ ਪਰ ਆਰੂਢ ਹੂਏ, ਸਮ ਫੂਲਨ ਸੇਜ ਅਡੋਲ ਰਹਾਯੋ।**
**ਸਿਰਿ ਰੇਤ ਪਰੇ, ਮੁਖਿ ਨਾਮ ਰਰੈਂ, ਸ੍ਰੀ ਪ੍ਰਭੁ ਪਦਪੰਕਜ ਧਯਾਨ ਲਗਾਯੋ।**
**'ਕੀਆ ਤੇਰਾ ਮੀਠਾ ਲਾਗ ਭਲਾ,' ਮੁਖ ਸੇ ਮਧੁਰੀ ਧੁਨਿ ਸ਼ਬਦ ਹੈ ਗਾਯੋ।**
**ਸਭ ਧੰਨ ਕਹੋ ਗੁਰੁ ਅਰਜਨ ਕੋ, ਜਿਨ ਪ੍ਰਾਨ ਦਏ, ਨਹਿੰ ਸਿਦਕ ਡੁਲਾਯੋ॥ ੨੯੩॥**

**ਸ਼ਬਦਾਰਥ:** ਆਰੂਢ - ਬੈਠੇ, ਸਮ - ਵਾਂਗ, ਰਰੈਂ - ਜਪਦੇ ਸਨ, ਮਧੁਰੀ - ਮਿੱਠੀ।

**ਵਿਆਖਿਆ:** (ਜਦੋਂ ਲਾਹੌਰ ਵਿੱਚ 1606 ਈ. ਨੂੰ ਸ਼ਹਾਦਤ ਦਾ ਸਮਾਂ ਆਇਆ ਤਾਂ) ਸ੍ਰੀ ਗੁਰੂ ਅਰਜਨ ਦੇਵ ਜੀ (ਦੁਸ਼ਟ ਚੰਦੂ ਦੇ ਹੁਕਮ ਨਾਲ) ਤਪਦੀ ਹੋਈ ਲੋਹ ਉਤੇ ਬੈਠ ਗਏ। ਇਵੇਂ ਆਪੇ ਨੂੰ ਅਡੋਲ ਰੱਖਿਆ ਜਿਵੇਂ ਕੋਈ ਫੁੱਲਾਂ ਦੀ ਸੇਜ ਉਤੇ ਬੈਠਾ ਹੋਵੇ। ਗੁਰੂ ਜੀ ਦੇ ਪਾਵਨ ਸੀਸ ਉਪਰ ਗਰਮ ਰੇਤ ਪੈ ਰਹੀ ਸੀ ਪਰ (ਤਵੀ ਉਤੇ ਬੈਠੇ) ਵਾਹਿਗੁਰੂ ਦਾ ਨਾਮ ਉਚਾਰ ਰਹੇ ਸਨ ਤੇ ਧਿਆਨ ਵਾਹਿਗੁਰੂ ਦੇ ਚਰਨ ਕਮਲਾਂ 'ਚ ਟਿਕਾਇਆ ਹੋਇਆ ਸੀ। ਆਪਣੇ ਮੁਖਾਰਬਿੰਦ ਤੋਂ ਮਿੱਠੀ ਧੁਨ ਨਾਲ ਗੁਰਬਾਣੀ ਦਾ ਸ਼ਬਦ (**ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥**) (ਪੰਨਾ ੩੯੪) ਉਚਾਰ ਰਹੇ ਸਨ। ਕਵੀ ਅੰਬਾਲਵੀ ਜੀ ਆਖਦੇ ਹਨ ਕਿ ਸਭ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਧੰਨ ਧੰਨ ਕਹੋ। ਜਿਨ੍ਹਾਂ ਪ੍ਰਾਣ ਦੇ ਕੇ ਸ਼ਹਾਦਤ ਪ੍ਰਾਪਤ ਤਾਂ ਕੀਤੀ ਪਰ ਆਪਣਾ ਸਿਦਕ ਨਹੀਂ ਡੁਲਾਇਆ।

## ਜ਼ੁਲਮ ਦਾ ਨਤੀਜਾ ਕ੍ਰਾਂਤੀ *(ਮੀਰੀ ਪੀਰੀ ਦਾ ਸੁਮੇਲ)*

**ਸ੍ਵੈਯਾ:** **ਜਬ ਜੁਲਮ ਢਹੇ ਨਿਰਦੋਸ਼ਨ ਪੈ, ਤਬ ਪ੍ਰਭੁ ਕੋ ਰਿਦਾ ਕੰਪਾਵਤ ਹੈ।**
**ਜਗ ਕੇ ਸਭ ਜੁਲਮ ਮੁਕਾਵਨ ਕੋ, ਪ੍ਰਭੁ ਆਪ ਬਿਉਂਤ ਬਨਾਵਤ ਹੈ।**
**ਤਪਤੀ ਲੋਹ ਤੇ ਪਿਖਿ ਸਤਿਗੁਰੁ, ਪ੍ਰਭੁ ਆਪੇ ਕਲਾ ਘੁਮਾਵਤ ਹੈ।**
**ਇਸੀ ਹੇਤ ਤੇ ਗੁਰੁ ਹਰਗੋਬਿੰਦ ਜੀ, ਮੀਰੀ ਪੀਰੀ ਧਾਰਿ ਸੁਹਾਵਤ ਹੈ॥ ੨੯੪॥**

**ਸ਼ਬਦਾਰਥ:** ਪਿਖਿ - ਦੇਖਕੇ, ਇਸੀ ਹੇਤ - ਇਸੇ ਕਾਰਨ।

**ਵਿਆਖਿਆ:** ਜਦੋਂ ਨਿਰਦੋਸ਼ਾਂ ਉਪਰ ਜ਼ੁਲਮ ਢਹਿੰਦਾ ਹੈ ਤਾਂ ਪ੍ਰਭੂ ਜੀ ਦਾ ਵੀ ਹਿਰਦਾ ਕੰਬਦਾ ਹੈ। ਜਗਤ ਦੇ ਸਾਰੇ ਜ਼ੁਲਮਾਂ ਨੂੰ ਖਤਮ ਕਰਨ ਲਈ ਪ੍ਰਭੂ ਆਪ ਹੀ ਵਿਉਂਤ ਬਣਾਉਂਦਾ ਹੈ। ਇਸੇ ਤਰ੍ਹਾਂ ਤਪਦੀ ਲੋਹ ਉੱਪਰ ਸਤਿਗੁਰੂ ਜੀ ਨੂੰ ਦੇਖਕੇ ਪ੍ਰਭੂ ਨੇ ਆਪ ਹੀ ਕਲਾ ਘੁਮਾਈ ਹੈ। ਇਸੇ ਕਾਰਨ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਮੀਰੀ ਤੇ ਪੀਰੀ ਦੀਆਂ ਦੋ ਤਲਵਾਰ ਪਹਿਨ ਕੇ ਸੁਭਾਇਮਾਨ ਹੋਏ।

## ਭਗਤੀ ਅਤੇ ਸ਼ਕਤੀ ਦਾ ਪ੍ਰਤੀਕ *(ਸ੍ਰੀ ਅਕਾਲ ਤਖਤ ਸਾਹਿਬ ਦੀ ਰਚਨਾ)*

**ਸ੍ਵੈਯਾ:** **ਨਿਜ ਕਰ ਤੇ ਨੀਂਵ ਧਰੀ ਸਤਿਗੁਰੁ, ਗੁਰ ਸਿੱਖਨ ਨਿਜ ਕਰ ਸੇਵ ਕਮਾਯੋ।**
**ਸੰਗ ਚੂਨੇ ਈਂਟਨ ਜੜਤ ਭਲੀ, ਬ੍ਰਿਧ ਔ ਗੁਰਦਾਸ ਨੇ ਆਪ ਟਿਕਾਯੋ।**
**ਸੱਚਿ ਨੀਤੀ ਬੀਚ ਜਹਾਨ ਚਲੇ, ਹਰਗੋਬਿੰਦ ਤਖਤ ਅਕਾਲ ਰਚਾਯੋ।**
**ਹਰਿਮੰਦਰ ਸਨਮੁਖ ਸੋਭਤ ਹੈ, ਭਗਤੀ ਅਰੁ ਸ਼ਕਤੀ ਮੇਲ ਕਰਾਯੋ॥ ੨੯੫॥**

**ਸ਼ਬਦਾਰਥ:** ਨਿਜ ਕਰ - ਆਪਣੇ ਹੱਥੀਂ, ਬ੍ਰਿਧ - ਬਾਬਾ ਬੁੱਢਾ ਜੀ।

**ਵਿਆਖਿਆ:** ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਆਪਣੇ ਪਾਵਨ ਹਸਤ ਕਮਲਾਂ ਦੁਆਰਾ ਜਿਸ ਦੀ ਆਪ ਨੀਂਵ ਰੱਖੀ ਤੇ ਗੁਰਸਿੱਖਾਂ ਨੇ ਆਪਣੇ ਹੱਥੀਂ ਕਾਰ ਸੇਵਾ ਕੀਤੀ। ਚੂਨੇ ਨਾਲ ਪੱਕੀਆਂ ਇੱਟਾਂ ਨੂੰ ਭਲੀ ਪ੍ਰਕਾਰ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਨੇ ਟਿਕਾਇਆ। ਸੱਚੀ ਨੀਤੀ ਜਗਤ ਦੇ ਵਿੱਚ ਚੱਲ ਸਕੇ (ਇਸ ਸੰਕਲਪ ਨਾਲ) ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਸ੍ਰੀ ਅਕਾਲ ਤਖਤ ਸਾਹਿਬ ਦੀ ਰਚਨਾ ਕੀਤੀ। ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਜੋ ਸੁਭਾਇਮਾਨ ਹੈ। ਜਿਸਨੂੰ ਗੁਰੂ ਜੀ ਨੇ ਭਗਤੀ ਤੇ ਸ਼ਕਤੀ ਦਾ ਸੁਮੇਲ ਬਣਾਇਆ ਹੈ। ਭਾਵ ਸ੍ਰੀ ਅਕਾਲ ਤਖਤ ਸਾਹਿਬ ਭਗਤੀ ਤੇ ਸ਼ਕਤੀ ਦਾ ਪ੍ਰਤੀਕ ਹੈ।

## ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਬੀਰ-ਰਸੀ ਦਰਸ਼ਨ

*(ਗੁਰੂ ਦਰਸ਼ਨ)*

**ਸ੍ਵੈਯਾ:** **ਦੁਇ ਤੇਗ ਗਰੇ, ਸਮ ਸ਼ੇਰ ਸੁਹੈਂ, ਕਟ ਸੰਗ ਨਿਖੰਗ ਕਰ ਧਨੁੱਖ ਸੁਹਾਯੋ।**
**ਬਡ ਡੀਲ ਔ ਡੌਲ ਛਬਿ ਸੋਭ ਭਲੀ, ਸਿਰਿ ਪਾਗ ਪੇ ਕਲਗੀ ਜਿਗ੍ਹਾ ਸਜਾਯੋ।**
**ਗਲਿ ਮੋਤਿਨ ਮਾਲ ਬਿਸਾਲ ਸੁਹੈ, ਕਰ ਕੰਚਨ ਕੰਕਨ, ਰੂਪ ਸਵਾਯੋ।**
**ਛਿਤ ਗੈਨ ਮੇਂ ਸਤਿਗੁਰੂ ਕੀਰਤਿ ਭੀ, ਧੰਨ ਗੁਰਸਿੱਖ ਜਿਨਿ ਗੁਰ ਦਰਸ਼ਨ ਪਾਯੋ॥ ੨੯੬॥**

**ਸ਼ਬਦਾਰਥ:** ਗਰੇ - ਗਲ ਵਿੱਚ, ਸਮ ਸ਼ੇਰ - ਸ਼ੇਰ ਦੇ ਸਮਾਨ, ਕਟ - ਕਮਰ, ਨਿਖੰਗ - ਭੱਥਾ ਤੀਰਾਂ ਦਾ, ਬਿਸਾਲ - ਵੱਡੀ, ਕਰ ਕੰਚਨ ਕੰਕਨ - ਹੱਥਾਂ 'ਚ ਸੋਨੇ ਦੇ ਕੜੇ।

**ਵਿਆਖਿਆ:** ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਗਲੇ ਗਾਤਰੇ ਵਿੱਚ ਦੋ ਤਲਵਾਰਾਂ (ਮੀਰੀ ਤੇ ਪੀਰੀ ਦੀਆਂ) ਪਹਿਨੀਆਂ ਹੋਈਆਂ ਹਨ ਤੇ ਸ਼ੇਰ ਦੇ ਸਮਾਨ ਸੋਭਾ ਪਾ ਰਹੇ ਹਨ। ਕਮਰ ਨਾਲ ਤੀਰਾਂ ਦਾ ਭੱਥਾ ਕਮਰ-ਕਸੇ ਅੰਦਰ ਲੈ ਕੇ ਬੰਨ੍ਹਿਆ ਹੋਇਆ ਹੈ। ਤੇ ਹੱਥ ਵਿੱਚ ਧਨੁੱਖ ਸੋਭ ਰਿਹਾ ਹੈ। ਗਲੇ ਵਿੱਚ ਵੱਡੀ ਮੋਤੀਆਂ ਦੀ ਮਾਲਾ ਪਹਿਨ ਰੱਖੀ ਹੈ ਤੇ ਹੱਥਾਂ ਵਿੱਚ ਸੋਨੇ ਦੇ ਕੜੇ ਪਹਿਨੇ ਹੋਏ, ਰੂਪ ਅਤੀ ਹੀ ਸੁੰਦਰ ਲੱਗਦਾ ਹੈ। ਧਰਤੀ ਅਤੇ ਆਕਾਸ਼ ਵਿੱਚ ਸਤਿਗੁਰੂ ਜੀ ਦਾ ਜੱਸ ਫੈਲਿਆ ਹੈ। ਧੰਨ ਉਹ ਗੁਰਸਿੱਖ ਹਨ ਜਿਨ੍ਹਾਂ ਨੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਅਜਿਹੇ ਬੀਰ-ਰਸੀ ਸਰੂਪ ਦੇ ਦਰਸ਼ਨ ਕੀਤੇ ਹਨ।

## ਸ੍ਰੀ ਸੁਖਮਨੀ ਸਾਹਿਬ ਮਹਿਮਾ

*(ਵਜ਼ੀਰ ਖਾਨ ਦਾ ਜਲੋਦਰੇ ਦਾ ਰੋਗ ਠੀਕ ਹੋਣਾ)*

**ਸ੍ਵੈਯਾ:** **ਖਾਨ ਵਜ਼ੀਰ ਕੋ ਰੋਗ ਜਲੋਦਰ ਭਾ, ਜਿਸਤੇ ਅਤਿ ਹੀ ਦੁੱਖ ਪਾਵੈ।**
**ਦਿਨ ਏਕ ਸੁਖਮਨੀ ਕਾਨਿ ਪਰੀ, ਜਿੰਹ ਤੇ ਰੁਜ ਕੋ ਬਹੁ ਸ਼ਾਂਤਿ ਆਵੈ।**
**ਸੱਦਿ ਸਿੱਖਨ ਕੋ ਨਿੱਤ ਪਾਠ ਸੁਨੇ, ਸਨੇ ਸਨੇ ਰੋਗ ਇਹ ਸਕਲ ਨਸਾਵੈ।**
**ਗੁਰਬਾਣੀ ਸੁਖਮਨੀ ਧੰਨ ਅਹੈ, ਸੁਖਦਾਤੀ ਜੋ ਸਭ ਰੋਗ ਗਵਾਵੈ॥ ੨੯੭॥**

**ਸ਼ਬਦਾਰਥ:** ਜਲੋਂਦਰ – ਪੇਟ 'ਚ ਪਾਣੀ ਭਰ ਜਾਣ ਦਾ ਰੋਗ, ਰੁਜ – ਰੋਗ, ਸਨੇ ਸਨੇ – ਹੌਲੀ-ਹੌਲੀ।

**ਵਿਆਖਿਆ:** ਵਜ਼ੀਰ ਖਾਨ ਨੂੰ ਜਲੋਂਦਰੇ ਦਾ ਰੋਗ ਹੋ ਗਿਆ ਸੀ ਜਿਸਤੋਂ ਉਹ ਬੜਾ ਦੁਖੀ ਸੀ। ਇਕ ਦਿਨ ਇੱਕ ਸਿੱਖ ਦੇ ਪਾਠ ਕਰਦੇ ਸਮੇਂ ਉਸਦੇ ਕੰਨੀਂ ਸ੍ਰੀ ਸੁਖਮਨੀ ਸਾਹਿਬ ਦੇ ਬੋਲ ਪਏ। ਜਿਸਤੋਂ ਉਸ ਦੇ ਰੋਗ ਨੂੰ ਸ਼ਾਂਤੀ ਮਿਲੀ। ਉਸਨੇ ਹਰ ਰੋਜ਼ ਸਿੱਖਾਂ ਨੂੰ ਸੱਦ ਕੇ ਸ੍ਰੀ ਸੁਖਮਨੀ ਸਾਹਿਬ ਦਾ ਪਾਠ ਸੁਣਨਾ ਸ਼ੁਰੂ ਕਰ ਦਿੱਤਾ ਤੇ ਹੌਲੀ-ਹੌਲੀ ਸਾਰਾ ਰੋਗ ਦੂਰ ਹੋ ਗਿਆ। ਸ੍ਰੀ ਸੁਖਮਨੀ ਸਾਹਿਬ ਗੁਰੂ ਦੀ ਬਾਣੀ ਧੰਨ ਹੈ ਜੋ ਸੁਖਾਂ ਦੀ ਦਾਤੀ ਤੇ ਰੋਗ ਗਵਾਉਣ ਵਾਲੀ ਹੈ।

## ਦੁਨੀਆਂ ਸੁਪਨੇ ਸਮਾਨ ਹੈ *(ਮਜਨੂੰ ਟਿੱਲੇ ਸੰਤ ਨੂੰ ਉਪਦੇਸ਼)*

**ਸ੍ਵੈਯਾ:** **ਕਰ ਬੰਦ ਊਭੈ ਕਰ ਬੰਦ ਕਰੀ, ਗੁਰੂ ਹਰਗੋਬਿੰਦ ਢਿਗ ਅਰਜ਼ ਗੁਜ਼ਾਰੀ।**
**'ਇਹੁ ਜਗਤ ਹੈ ਝੂਠ ਕਿ ਸਾਚ ਅਹੈ? ਕਹੋ ਕਿਰਪਾ ਕਰਿ ਸਤਿਗੁਰ ਉਪਕਾਰੀ।'**
**ਤਿਸ ਸੰਤ ਕੇ ਬੈਨ ਸੁਨੈ ਜਬਹੀ, ਸਸਿਬਦਨ ਸੁਧਾ ਸਮ ਗਿਰਾ ਉਚਾਰੀ।**
**'ਇਹੁ ਜੱਗ ਸੁਪਨੇ ਵੱਤ ਮਾਨ ਚਲੌਂ, ਸਭ ਦੁਨੀਆ ਫਾਨੀ ਟਿਕਨ ਨ ਹਾਰੀ॥' ੨੯੮॥**

**ਸ਼ਬਦਾਰਥ:** ਉਭੈ ਕਰ – ਦੋਵੇਂ ਹੱਥ, ਬੰਦ – ਨਮਸ਼ਕਾਰ, ਸਸਿਬਦਨ – ਚੰਦ੍ਰਮਾ ਰੂਪੀ ਮੁਖੜਾ, ਸੁਧਾ ਸਮ – ਅੰਮ੍ਰਿਤ ਸਮਾਨ, ਗਿਰਾ – ਬਾਣੀ, ਫਾਨੀ – ਨਾਸ਼ਵੰਤ।

**ਵਿਆਖਿਆ:** (ਜਦੋਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਮਜਨੂੰ ਟਿੱਲੇ ਗਏ ਤਾਂ ਇੱਕ ਸੰਤ ਨੇ ਬੇਨਤੀ ਕੀਤੀ) ਦੋਵੇਂ ਹੱਥ ਜੋੜ ਕੇ ਨਮਸ਼ਕਾਰ ਕਰਕੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਕੋਲ ਸੰਤ ਨੇ ਅਰਜ਼ ਕੀਤੀ ਕਿ ਕਿਰਪਾ ਕਰਕੇ ਦੱਸੋ ਕਿ ਇਹ ਸੰਸਾਰ ਝੂਠ ਹੈ ਜਾਂ ਸੱਚ। ਸੰਤ ਦੇ ਬਚਨ ਸੁਣ ਕੇ ਗੁਰੂ ਜੀ ਨੇ ਆਪਣੇ ਚੰਦ੍ਰਮਾਂ ਸਮਾਨ ਮੁਖ ਤੋਂ ਅੰਮ੍ਰਿਤ ਸਮਾਨ ਬਾਣੀ ਆਖੀ ਕਿ ਹੇ ਸੰਤ ਜੀ! ਇਹ ਜਗਤ ਸੁਪਨੇ ਦੀ ਨਿਆਂਈਂ ਹੈ। ਦੁਨੀਆਂ ਨਾਸ਼ਵੰਤ ਹੈ, ਇਹ ਟਿਕਨਹਾਰੀ ਨਹੀਂ ਹੈ। ਜਿਵੇਂ ਸੁਪਨ ਅਵਸਥਾ ਦੇ ਦ੍ਰਿਸ਼ਾਂ ਨੂੰ ਸੱਤ ਜਾਂ ਅਸੱਤ ਨਹੀਂ ਕਿਹਾ ਜਾ ਸਕਦਾ, ਬਲਕਿ ਇਹ ਮਾਇਆ ਦਾ ਰੂਪ ਅਨਰ ਵਚਨੀ ਹੈ।

## ਜੀਵਾਂ ਦਾ ਉਧਾਰ *(ਸਤਿਗੁਰੂ ਜੀ ਨੇ ਸ਼ੇਰ ਸ਼ਿਕਾਰ ਕਰਨਾ)*

**ਸ੍ਵੈਯਾ:** **ਜਬ ਤੇਗ ਲੱਗੀ, ਧਰਿ ਸ਼ੇਰ ਗਿਰਾ, ਸ਼ਾਹੁ ਬੂਝਨ ਤੇ ਕੀਆ ਜੀਵ ਬਖਾਨਾ।**
**'ਜਬ ਅਕਬਰ ਨੇ ਗੁਰ ਦਰਸ ਕਰੇ, ਮੈਂ ਰਿਦੇ ਨ ਜਰਿਓ, ਨਿੰਦ ਬਖਾਨਾ।**
**ਖਾਇ ਮਾਸ ਕੱਚਾ ਨਿਸਿ ਸੈਨ ਕੀਓ, ਹੋਇ ਸੂਲ ਤੇ ਨਿਕਸ ਗਏ ਮਮ ਪ੍ਰਾਨਾ।**
**ਇਸ ਦੋਸ ਤੇ ਇਹੁ ਦੇਹਿ ਸ਼ੇਰ ਮਿਲੀ, ਗੁਰੂ ਕਰ ਸੇ ਮ੍ਰਿਤ ਪਾ, ਬੰਧ ਨਸਾਨਾ॥ ੨੯੯॥**

**ਸ਼ਬਦਾਰਥ:** ਧਰਿ ਸ਼ੇਰ ਗਿਰਾ – ਧਰਤੀ ਉਤੇ ਸ਼ੇਰ ਗਿਰਿਆ, ਨਿਸਿ – ਰਾਤ ਨੂੰ, ਸੈਨ – ਸੌਣਾ, ਮਮ – ਮੇਰੇ।

**ਵਿਆਖਿਆ:** (ਜਦੋਂ ਜਹਾਂਗੀਰ ਨਾਲ ਮਿਲਕੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਸ਼ਿਕਾਰ ਨੂੰ ਗਏ ਤੇ ਜੰਗਲ ਵਿੱਚ ਸ਼ੇਰ ਦਾ ਸ਼ਿਕਾਰ ਕੀਤਾ) ਜਦੋਂ ਸਤਿਗੁਰਾਂ ਦੀ ਤੇਗ ਲੱਗਣ ਨਾਲ ਧਰਤੀ ਤੇ ਸ਼ੇਰ ਡਿਗਿਆ ਤਾਂ ਉਸਦੀ ਆਤਮਾ ਨਿਕਲਣ ਸਮੇਂ ਪ੍ਰਕਾਸ਼ ਹੋਇਆ। ਦੇਖਕੇ ਜਹਾਂਗੀਰ ਦੇ ਪੁੱਛਣ ਤੇ ਗੁਰੂ ਜੀ ਨੇ ਕਿਹਾ ਤੁਸੀਂ ਇਸੇ ਨੂੰ ਪੁੱਛ ਲਵੋ। ਬਾਦਸ਼ਾਹ ਦੇ ਪੁੱਛਣ ਤੇ ਸ਼ੇਰ ਦੀ ਆਤਮਾ ਨੇ ਕਿਹਾ ਕਿ (ਮੈਂ ਤੇਰੇ ਪਿਤਾ ਅਕਬਰ ਦਾ ਕਬੀਲੇ ਵਿੱਚ ਭਰਾ ਲੱਗਦਾ ਸਾਂ। ਨਾਮ ਕਾਸਮ ਬੇਗ ਸੀ) ਜਦੋਂ ਅਕਬਰ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਨ ਗਿਆ ਤਾਂ ਮੈਂ ਹਿਰਦੇ 'ਚ ਜਲਿਆ (ਕਿ ਕਿਆ ਹਿੰਦੂ ਪੂਜਦਾ ਹੈ) ਮੈਥੋਂ ਜਰਿਆ ਨਾ ਗਿਆ। ਮੈਂ ਗੁਰੂ ਦੀ ਨਿੰਦਿਆ ਕੀਤੀ। ਗੋਇੰਦਵਾਲ ਡੇਰੇ 'ਚ ਰਾਤ ਸਮੇਂ ਕੱਚਾ ਮਾਸ ਖਾਧਾ ਗਿਆ ਜਿਸ ਕਾਰਨ ਸੂਲ ਨਾਲ ਮੇਰੀ ਮ੍ਰਿਤੂ ਹੋ ਗਈ। ਮਾਸ ਦੇ ਦੋਸ਼ ਤੋਂ ਮੈਨੂੰ ਸ਼ੇਰ ਦੇਹੀ ਮਿਲੀ ਸੀ, ਪਰ ਅੱਜ

ਸਤਿਗੁਰਾਂ ਹੱਥੋਂ ਮਰ ਕੇ ਬੰਧਨ ਨਾਸ ਹੋ ਗਏ ਤੇ ਸਵਰਗ ਜਾ ਰਿਹਾ ਹਾਂ।

## ਸੱਚਾ ਪਾਤਸ਼ਾਹ *(ਘਾਹੀ ਦਾ ਪ੍ਰਸੰਗ)*

**ਸ੍ਵੈਯਾ:** **ਮਹੀਪਾਲ ਮਹੀਪਤਿ ਹੋਇ ਜਸ ਪਾਵਤ, ਨਿਜ ਨਿਜ ਦੇਸਨਿ ਭੂਪ ਕਹਾਵੈਂ।**
**ਚਮੂੰ ਛੱਤ੍ਰ ਸਿੰਘਾਸਨ ਸੋਭਿਤ ਹੈਂ, ਬਡ ਬਲ ਧਾਰੀ ਹੁਇ ਜਸ ਜਗਿ ਪਾਵੈਂ।**
**ਜਬ ਸਾਚ ਔ ਝੂਠ ਕੀ ਪਰਖ ਹੂਈ, ਸਿੱਖ ਸ਼ਾਹੁ ਸੇ ਟਕਾ ਲੇ, ਗੁਰੂ ਚਢਾਵੈ।**
**ਨਰ! ਜਾਨ ਭਲੋ ਬਿਨ ਸਤਿਗੁਰੂ ਕੇ, ਕਹੋ 'ਸੱਚ ਪਾਤਸ਼ਾਹੂ' ਕੌਣ ਕਹਾਵੈ॥ ੩੦੦॥**

**ਸ਼ਬਦਾਰਥ:** ਮਹੀਪਾਲ - ਧਰਤੀ ਦਾ ਪਾਲਕ, ਰਾਜਾ, ਮਹੀਪਤਿ - ਧਰਤੀ ਦਾ ਮਾਲਕ, ਰਾਜਾ, ਚਮੂੰ - ਸੈਨਾ।

**ਵਿਆਖਿਆ:** ਵੱਡੇ-ਵੱਡੇ ਰਾਜੇ ਮਹਾਰਾਜੇ ਹੋ ਕੇ ਜਸ ਪਾਉਣ ਵਾਲੇ ਤੇ ਆਪੋ-ਆਪਣੇ ਦੇਸਾਂ ਦੇ ਮਾਲਕ ਜੋ ਕਹਾਉਂਦੇ ਸਨ। ਵੱਡੀ ਸੈਨਾ ਤੇ ਛੱਤ੍ਰ ਸਿੰਘਾਸਣ ਜਿਨ੍ਹਾਂ ਕੋਲ ਸੋਭਦੇ ਸਨ ਤੇ ਵੱਡੇ ਬਲੀ ਹੋ ਕੇ ਸੰਸਾਰ 'ਚ ਸੋਭਾ ਕਰਾਉਣ ਵਾਲੇ ਸਨ। ਸੱਚ ਤੇ ਝੂਠ ਦੀ ਪਰਖ ਸਮੇਂ ਉਹ ਕੁੱਝ ਵੀ ਨਹੀਂ। ਜਿਵੇਂ ਬਾਦਸ਼ਾਹ ਜਹਾਂਗੀਰ ਨੂੰ ਭੁਲੇਖੇ ਨਾਲ ਘਾਹੀ ਸਿੱਖ ਨੇ ਟਕਾ ਰੱਖ ਕੇ ਮੱਥਾ ਟੇਕਿਆ ਪਰ ਪਤਾ ਲੱਗਣ ਤੇ ਆਪਣਾ ਟਕਾ ਤੇ ਘਾਹ ਵਾਪਸ ਚੁੱਕ ਕੇ ਸਤਿਗੁਰੂ ਹਰਗੋਬਿੰਦ ਸਾਹਿਬ ਜੀ ਨੂੰ ਭੇਟ ਕੀਤਾ। ਹੇ ਮਨੁੱਖ! ਭਲੀ ਪ੍ਰਕਾਰ ਜਾਣ ਲੈ ਕਿ ਬਿਨਾਂ ਸਤਿਗੁਰੂ ਜੀ ਤੋਂ ਸੱਚਾ ਪਾਤਸ਼ਾਹ ਕੌਣ ਕਹਾ ਸਕਦਾ ਹੈ।

## ਗੁਰੂ ਘਟ ਘਟ ਦੀ ਜਾਣਨਹਾਰ ਹੈ *(ਆਗਰੇ 'ਚ ਸਿੱਖ ਪੁੱਤਰੀ ਨੂੰ ਦਰਸ਼ਨ)*

**ਸ੍ਵੈਯਾ:** **ਸਿੱਖ ਤਨਿਯਾ, ਮਨਮੁਖ ਸੁਤ ਪਤਨੀ, ਭੀ ਕਰਮਗਤੀ ਇਹੁ ਖੇਲ ਰਚਾਯੋ।**
**ਤਿਸਿ ਉਰਿ ਗੁਰ ਭਾਉ, ਤਿਨਿ ਭਾਵਤ ਨਹਿੰ, ਜਹਿੰ ਤੇ ਮਨ ਭੀਤਰ ਬਹੁ ਦੁਖ ਪਾਯੋ।**
**'ਸ੍ਰੀ ਸਤਿਗੁਰੂ ਦਰਸ ਦਿਹੁ ਘਰ ਪੇ', ਨਿੱਤ ਅਰਜ਼ ਕਰੇ, ਉਰਿ ਧਯਾਨ ਲਗਾਯੋ।**
**ਤਿਸਕੇ ਘਟ ਕੀ ਗੁਰੂ ਜਾਨਿ ਭਲੀ, ਆਇ ਬ੍ਰਹਮ ਮਹੂਰਤਿ ਦਰਸ ਦਿਖਾਯੋ॥ ੩੦੧॥**

**ਸ਼ਬਦਾਰਥ:** ਤਨਿਯਾ - ਪੁੱਤਰੀ, ਉਰਿ - ਹਿਰਦੇ ਵਿੱਚ, ਬ੍ਰਹਮ ਮਹੂਰਤਿ - ਅੰਮ੍ਰਿਤ ਵੇਲੇ।

**ਵਿਆਖਿਆ:** ਆਗਰੇ ਵਿੱਚ ਇੱਕ ਸਿੱਖ ਦੀ ਪੁੱਤਰੀ, ਇੱਕ ਮਨਮੁਖ ਦੇ ਪੁੱਤਰ ਨਾਲ ਵਿਆਹੀ ਗਈ, ਕਿਉਂਕਿ ਉਸਦੀ ਕਰਮਗਤੀ ਨੇ ਇਹ ਖੇਲ ਰਚਾਇਆ ਹੈ। ਉਸਦੇ ਮਨ ਵਿੱਚ ਗੁਰੂ ਪ੍ਰਤੀ ਪਿਆਰ ਉਨ੍ਹਾਂ (ਘਰ ਵਾਲਿਆਂ) ਨੂੰ ਚੰਗਾ ਨਹੀਂ ਲੱਗਦਾ। ਜਿਸ ਕਰਕੇ ਉਹ ਬਹੁਤ ਦੁਖੀ ਰਹਿੰਦੀ ਸੀ। ਹਿਰਦੇ 'ਚ ਧਿਆਨ ਧਰਿ ਕੇ ਹਰ ਰੋਜ਼ ਅਰਦਾਸ ਕਰਦੀ ਕਿ ਸਤਿਗੁਰੂ ਜੀ ਮੇਰੇ ਗ੍ਰਹਿ ਆ ਕੇ ਮੈਨੂੰ ਦਰਸ਼ਨ ਬਖਸ਼ੋ। (ਇਕ ਦਿਨ ਸੁਬ੍ਹਾ ਇਸ਼ਨਾਨ ਦੇ ਸਮੇਂ ਹੀ ਧਿਆਨ ਧਰ ਕੇ ਅਰਜ਼ ਕੀਤੀ) ਉਸਦੇ ਹਿਰਦੇ ਦੀ ਜਾਣਕੇ ਸਤਿਗੁਰੂ ਹਰਗੋਬਿੰਦ ਸਾਹਿਬ ਨੇ ਅੰਮ੍ਰਿਤ ਵੇਲੇ ਹੀ ਉਸਨੂੰ ਘਰ ਜਾ ਕੇ ਦਰਸ਼ਨ ਬਖਸ਼ੇ ਤੇ ਦੁੱਖ ਦੂਰ ਕਰਕੇ ਨਿਹਾਲ ਕੀਤੀ।

## ਗੁਰਸਿੱਖਾਂ ਦੀ ਸ਼ਕਤੀ

*(ਭਾਈ ਜੇਠੇ ਤੇ ਪਿਰਾਣੇ ਨੇ ਸ਼ੇਰ ਬਣ ਕੇ ਜਹਾਂਗੀਰ ਨੂੰ ਡਰਾਉਣਾ)*

**ਸ੍ਵੈਯਾ:** **ਗੁਰੂ ਘਰ ਕੀ ਸੇਵ ਕਰੀ ਜਿਨ ਨੇ, ਬਡ ਸ਼ਕਤੀ ਗੁਰ ਸਿੱਖਨ ਨੇ ਪਾਈ।**
**ਜਿਮ ਪਾਰਸ ਪਰਸ ਲੋਹ ਹੇਮ ਬਨੇ, ਤਿਮ ਗੁਰ ਸੇ ਰਿਧਿ ਸਿੱਧਿ ਸਿੱਖਨ ਪਾਈ।**
**ਜਹਾਂਗੀਰ ਨੇ ਸਤਿਗੁਰੂ ਦੁਰਗ ਰਖੈ, ਹੋਇ ਗਾਫਲ ਯਾਦ ਨਾ ਕਰੇ ਗੁਸਾਂਈ।**
**ਕਰਿ ਮਤਾ ਪਿਰਾਣੇ ਜੇਠੇ ਨੇ, ਹੋਇ ਸ਼ੇਰ ਡਰਾਇਆ, ਨਿਜ ਸ਼ਕਤਾਈ॥ ੩੦੨॥**

**ਸ਼ਬਦਾਰਥ:** ਪਰਸ – ਛੁਹ ਕੇ, ਦੁਰਗ – ਕਿਲ੍ਹਾ, ਗੁਸਾਂਈ – ਜਗਤ ਦੇ ਮਾਲਕ ਭਾਵ ਗੁਰੂ ਜੀ।

**ਵਿਆਖਿਆ:** ਜਿਨ੍ਹਾਂ ਗੁਰਸਿੱਖਾਂ ਨੇ ਗੁਰੂ ਘਰ ਦੀ ਸੇਵਾ ਕੀਤੀ ਉਨ੍ਹਾਂ ਨੇ ਬੜੀ ਸ਼ਕਤੀ ਪ੍ਰਾਪਤ ਕੀਤੀ। ਜਿਵੇਂ ਪਾਰਸ ਨਾਲ ਛੂਹ ਕੇ ਲੋਹਾ ਸੋਨਾ ਬਣ ਜਾਂਦਾ ਹੈ ਉਵੇਂ। ਗੁਰਸਿੱਖ ਗੁਰੂ ਕੋਲੋਂ ਰਿੱਧੀਆਂ ਸਿੱਧੀਆਂ ਪਾ ਕੇ ਬਰੋਸਾਏ ਗਏ। ਜਦੋਂ (ਚੰਦੂ ਦੀ ਚਾਲ ਨਾਲ) ਬਾਦਸ਼ਾਹ ਜਹਾਂਗੀਰ ਨੇ ਗੁਰੂ ਹਰਗੋਬਿੰਦ ਸਾਹਿਬ ਨੂੰ ਗਵਾਲੀਅਰ ਦੇ ਕਿਲ੍ਹੇ 'ਚ ਰੱਖਿਆ ਤੇ ਗਾਫਲ ਹੋ ਕੇ ਜਗਤ ਦੇ ਮਾਲਕ (ਗੁਰੂ ਜੀ) ਨੂੰ ਯਾਦ ਵੀ ਨਹੀਂ ਕੀਤਾ ਤਾਂ ਭਾਈ ਜੇਠਾ ਜੀ ਤੇ ਭਾਈ ਪਿਰਾਣਾ ਜੀ ਨੇ ਆਪਣੀ ਸ਼ਕਤੀ ਨਾਲ ਸ਼ੇਰ ਬਣ ਕੇ ਬਾਦਸ਼ਾਹ ਨੂੰ ਡਰਾਇਆ।

## ਅਜਰ ਨੂੰ ਜਰਨ ਦਾ ਉਪਦੇਸ਼ *(ਭਾਈ ਜੇਠੇ ਪ੍ਰਤੀ ਉਪਦੇਸ਼)*

**ਸ੍ਵੈਯਾ:** **ਜੋ ਧਾਮ ਅਹੈ ਬਡ ਸ਼ਕਤੀ ਕਾ, ਗੁਰੂ ਘਰ ਮੇਂ ਨਰ ਕੀ ਸ਼ਕਤਿ ਨ ਭਾਵੈ।**
**ਕਰਿ ਸੇਵਾ ਜੋ ਸਿੱਖ ਪਾਵਤ ਹੈਂ, ਗੁਰੂ ਆਇਸ ਨਹੀਂ, ਕਿ ਸ਼ਕਤਿ ਦਿਖਾਵੈ।**
**ਗੁਰਮਤਿ ਕੋ ਕਰੈ ਉਲੰਘਨ ਜੋ, ਸੋ ਸਿੱਖ ਗੁਰੂ ਕੇ ਮਨ ਨਹਿੰ ਭਾਵੈ।**
**ਭਾਈ ਜੇਠੇ ਕੀ ਕਰਾਮਾਤ ਭਈ, ਗੁਰੂ ਹਰਗੋਬਿੰਦ ਤਿਸਿ ਵਰਜ ਰਹਾਵੈਂ॥ ੩੦੩॥**

**ਸ਼ਬਦਾਰਥ:** ਧਾਮ – ਘਰ, ਨਰ ਕੀ – ਵਿਅਕਤੀ ਦੀ, ਆਇਸ – ਆਗਿਆ।

**ਵਿਆਖਿਆ:** ਜੋ ਗੁਰੂ ਘਰ ਵੱਡਾ ਸ਼ਕਤੀ ਦਾ ਘਰ ਹੈ ਉਥੇ ਕਿਸੇ ਵਿਅਕਤੀ ਦੀ ਨਿੱਜੀ ਸ਼ਕਤੀ ਨਹੀਂ ਭਾਉਂਦੀ। ਜੋ ਗੁਰੂ ਦੇ ਪਿਆਰੇ ਸਿੱਖ ਸੇਵਾ ਕਰਕੇ ਇਥੋਂ ਸ਼ਕਤੀ ਪ੍ਰਾਪਤ ਕਰ ਲੈਂਦੇ ਹਨ ਉਨ੍ਹਾਂ ਨੂੰ ਗੁਰਾਂ ਦੀ ਆਗਿਆ ਨਹੀਂ ਕਿ ਸ਼ਕਤੀ ਦਿਖਾਵਣ। ਜੋ ਗੁਰ ਜੀ ਦੀ ਮਤਿ ਦਾ ਉਲੰਘਣ ਕਰਦਾ ਹੈ ਉਹ ਸਿੱਖ ਸਤਿਗੁਰਾਂ ਨੂੰ ਚੰਗਾ ਨਹੀਂ ਲੱਗਦਾ। ਜਦੋਂ ਭਾਈ ਜੇਠੇ ਤੇ ਪਿਰਾਣੇ ਨੇ ਸ਼ੇਰ ਬਣਨ ਦੀ ਕਰਾਮਾਤ ਦਿਖਾਈ ਤਾਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਉਨ੍ਹਾਂ ਨੂੰ ਅਗੋਂ ਲਈ ਵਰਜ ਦਿੱਤਾ। ਅਤੇ ਅਜਰ ਨੂੰ ਜਰਨ ਦਾ ਉਪਦੇਸ਼ ਦਿੱਤਾ।

## ਬੰਦੀਛੋੜ ਦਾਤਾ *(ਗਵਾਲੀਅਰ ਕਿਲ੍ਹੇ ਚੋਂ ੫੨ ਰਾਜੇ ਮੁਕਤ ਕਰਾਏ)*

**ਸ੍ਵੈਯਾ:** **ਦਯਾ ਕੁ ਸਿੰਧ ਗੁਰੂ ਕਰੁਣਾਕਰ, ਖਲਕਤ ਹਿਤ ਉਪਕਾਰ ਕਮਾਵੈਂ।**
**ਜਬ ਕਿਸਿ ਕੋ ਆਰਤ ਦੇਖਤ ਹੈਂ, ਤਿਸਿ ਬੇਦਨ ਕੋ ਹਰਨਾ ਉਰਿ ਭਾਵੈ।**
**ਪਿਖਿ ਬਾਵਨ ਰਾਜੇ ਦੁਰਗ ਬਿਖੈ, ਸੁਨਿ ਬਿਨਤੀ ਸਤਿਗੁਰੂ ਕਰੁਣਾ ਆਵੈ।**
**ਨਿੱਜ ਦਾਮਨ ਲਾ, ਤਿਹ ਮੁਕਤ ਕਰੇ, ਬਿਨ ਗੁਰ ਉਪਕਾਰ ਹੈ ਕੌਨ ਕਮਾਵੈ॥ ੩੦੪॥**

**ਸ਼ਬਦਾਰਥ:** ਕਰੁਣਾਕਰ – ਤਰਸ ਦੀ ਖਾਣ, ਉਪਕਾਰ – ਭਲਾ, ਆਰਤ – ਦੁਖੀ, ਬਾਵਨ ਰਾਜੇ – 52 ਰਾਜੇ, ਦੁਰਗ – ਕਿਲ੍ਹਾ, ਦਾਮਨ – ਪੱਲਾ, ਆਂਚਲ।

**ਵਿਆਖਿਆ:** ਸ੍ਰੀ ਸਤਿਗੁਰੂ ਜੀ ਦਯਾ ਦੇ ਸਾਗਰ ਤੇ ਰਹਿਮ ਦੀ ਖਾਣ ਹਨ ਜੋ ਲੋਕਾਂ ਵਾਸਤੇ ਪਰਉਪਕਾਰ ਕਮਾਉਂਦੇ ਹਨ। ਜਦੋਂ ਸਤਿਗੁਰੂ ਜੀ ਕਿਸੇ ਨੂੰ ਦੁਖੀ ਦੇਖਦੇ ਹਨ ਤਾਂ ਉਸਦਾ ਦੁਖ ਦੂਰ ਕਰਨਾ ਗੁਰਾਂ ਦੇ ਮਨ ਨੂੰ ਭਾਉਂਦਾ ਹੈ। ਜਦੋਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਗਵਾਲੀਅਰ ਕਿਲ੍ਹੇ 'ਚ 52 ਕੈਦੀ ਰਾਜੇ ਦੇਖੇ ਤੇ ਉਨ੍ਹਾਂ ਦੀ ਬੇਨਤੀ ਸੁਣ ਕੇ ਗੁਰਾਂ ਨੂੰ ਤਰਸ ਆ ਗਿਆ। ਗੁਰੂ ਜੀ ਨੇ ਆਪਣੇ ਲੜ ਲਗਾ ਕੇ (52 ਕਲੀਆਂ ਵਾਲਾ ਚੋਲਾ ਸਵਾ ਕੇ ਤੇ ਇੱਕ-ਇੱਕ ਕਲੀ ਉਨ੍ਹਾਂ ਨੂੰ ਫੜਾ ਕੇ) ਕੈਦ ਤੋਂ ਮੁਕਤ ਕਰ ਦਿੱਤਾ। ਸਤਿਗੁਰਾਂ ਤੋਂ ਬਿਨਾਂ ਇਹ ਪਰਉਪਕਾਰ ਕੌਣ ਕਮਾ ਸਕਦਾ ਸੀ। ਇਸੇ ਕਰਕੇ ਆਪ ਨੂੰ ਬੰਦੀਛੋੜ ਦਾਤਾ ਕਿਹਾ ਗਿਆ।

## ਦੁਸ਼ਟ ਨੂੰ ਕਰਨੀ ਦਾ ਫਲ (ਚੰਦੂ ਨੂੰ ਮਾਰ ਪਈ)

**ਸ੍ਵੈਯਾ:** ਜੱਗ ਮਹਿਂ ਮੰਦ ਕਰਨੀ ਨਾਹਿਂ ਭਲੀ, ਮੰਦ ਕਰਮਨ ਤੇ ਨਿਜ ਮੰਦ ਹੁਇ ਆਵੈ।
ਨਿਜ ਗ੍ਰਿਹਿ ਮੇਂ ਰਖਿ ਗੁਰੂ ਅਰਜਨ ਕੋ, ਕੀਏ ਅਘਨ ਚੰਦੂ, ਜੋ ਤਿਹ ਮਨਿ ਭਾਵੈ।
ਸ੍ਰੀ ਹਰਗੋਬਿੰਦ ਜਬ ਦੁਸ਼ਟਿ ਗਹਾ, ਸਿਰਿ ਪਨਹੀ ਕੀ ਬਹੁ ਮਾਰ ਕੁ ਖਾਵੈ।
ਸ੍ਰੀ ਗੁਰੂ ਘਰ ਨਿਰਮਲ ਹੈ ਮੁਕਰਾ, ਨਿਜ ਸੂਰਤ ਜੋ, ਤਿਸਿ ਦ੍ਰਿਸਟੀ ਆਵੈ॥ ੩੦੫॥

**ਸ਼ਬਦਾਰਥ:** ਨਿਜ ਮੰਦ – ਆਪਣਾ ਬੁਰਾ, ਨਿਜ ਗ੍ਰਿਹਿ – ਆਪਣੇ ਘਰ, ਅਘਨ – ਪਾਪ, ਪਨਹੀ – ਜੁੱਤੀ, ਮੁਕਰਾ – ਸੀਸਾ, ਦਰਪਣ।

**ਵਿਆਖਿਆ:** ਜੱਗ ਵਿੱਚ ਮੰਦੀ ਕਰਨੀ ਚੰਗੀ ਨਹੀਂ, ਕਿਉਂਕਿ ਮੰਦੇ ਕੰਮਾਂ ਦੁਆਰਾ ਆਪਣਾ ਵੀ ਬੁਰਾ ਹੁੰਦਾ ਹੈ। ਚੰਦੂ ਨੇ ਆਪਣੇ ਘਰ ਵਿੱਚ (ਲਾਲ ਹਵੇਲੀ ਵਿੱਚ ਲਾਹੌਰ) ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਕੈਦ ਰੱਖ ਕੇ ਬੜੇ ਪਾਪ ਕੀਤੇ ਭਾਵ ਗੁਰੂ ਜੀ ਨੂੰ ਅਸਹਿ ਤਸੀਹੇ ਦਿੱਤੇ ਜੋ ਉਸਦੇ ਮਨ ਵਿੱਚ ਆਏ। ਪਰੰਤੂ ਜਦੋਂ ਉਸ ਦੁਸ਼ਟ ਚੰਦੂ ਨੂੰ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਫੜਿਆ ਤਾਂ (ਨੱਕ 'ਚ ਨਕੇਲ ਪਾ ਕੇ) ਸਿਰ ਉਤੇ ਜੁੱਤੀਆਂ ਦੀ ਮਾਰ ਪੁਆਈ ਤੇ (ਇਵੇਂ ਮਾਰ ਖਾਂਦਾ ਮਰਿਆ) ਕਵੀ ਅੰਬਾਲਵੀ ਜੀ ਆਖਦੇ ਹਨ ਕਿ ਗੁਰੂ ਘਰ ਤਾਂ ਨਿਰਮਲ ਸ਼ੀਸ਼ੇ ਵਾਂਗ ਹੈ ਜੋ ਕਿਸੇ ਦੀ ਆਪਣੀ ਸੂਰਤ ਹੈ ਉਹੋ ਦਿਖਾ ਦਿੰਦਾ ਹੈ।

## ਇਨਸਾਫ ਦੀ ਮੂਰਤਿ, ਗੁਰੂ ਹਰਗੋਬਿੰਦ ਸਾਹਿਬ (ਚੰਦੂ ਦਾ ਪਰਵਾਰ ਬਖਸ਼ਣਾ)

**ਸ੍ਵੈਯਾ:** ਜਬ ਚੰਦੂ ਪਕੜਾ ਸ੍ਰੀ ਗੁਰੂ ਨੇ, ਬੰਨ੍ਹਿ ਮੁਸਕਾਂ ਮਜਨੂੰ ਟਿੱਲੇ ਆਏ।
ਬਹੁ ਮਾਰ ਪਈ ਸਿਰਿ ਪਨਹੀ ਕੀ, ਬਡ ਦੁਸ਼ਟ ਨੇ ਕਰਣੀ ਕੇ ਫਲ ਪਾਏ।
ਤਿਸਕੀ ਤ੍ਰਿਯਾ ਸੁਤ ਪਕੜ ਲੀਏ, ਸ਼ਾਹੁ ਲੇ ਸ੍ਰੀ ਸਤਿਗੁਰੂ ਪਾਸ ਸਿਧਾਏ।
ਗੁਰੂ ਹਰਗੋਬਿੰਦ ਨੇ ਮੁਕਤ ਕਰੈ, ਇਨਸਾਫ ਕੀ ਮੂਰਤਿ ਗੁਰੂ ਕਹਾਏ॥ ੩੦੬॥

**ਸ਼ਬਦਾਰਥ:** ਬੰਨ੍ਹਿ ਮੁਸਕਾਂ – ਚੋਰਾਂ ਵਾਂਗ ਪਿੱਛੇ ਹੱਥ ਕਰਕੇ ਬੰਨ੍ਹਣਾ, ਪਨਹੀ – ਜੁੱਤੀ, ਤ੍ਰਿਯਾ – ਇਸਤ੍ਰੀ, ਸੁਤ – ਪੁੱਤਰ, ਸਿਧਾਏ – ਜਾਂਦਾ ਹੈ।

**ਵਿਆਖਿਆ:** ਜਦੋਂ ਦੁਸ਼ਟ ਚੰਦੂ ਨੂੰ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਫੜ ਲਿਆ ਤੇ ਉਸ ਦੀਆਂ ਮੁੱਸ਼ਕਾਂ ਬੰਨ੍ਹ ਕੇ ਮਜਨੂੰ ਟਿੱਲੇ (ਦਿੱਲੀ) ਲੈ ਆਏ। ਉਸਦੇ ਸਿਰ ਵਿੱਚ ਸਿੱਖਾਂ ਦੁਆਰਾ ਜੁੱਤੀਆਂ ਦੀ ਬਹੁਤ ਮਾਰ ਪਈ ਤੇ ਵੱਡੇ ਦੁਸ਼ਟ ਨੇ ਆਪਣੀ ਮੰਦ ਕਰਣੀ ਦੇ ਫਲ ਪਾਏ। ਉਸਦੀ ਪਤਨੀ ਤੇ ਪੁੱਤਰ ਨੂੰ ਵੀ ਫੜ ਕੇ ਬਾਦਸ਼ਾਹ ਜਹਾਂਗੀਰ ਆਪ ਸਤਿਗੁਰਾਂ ਕੋਲ ਮਜਨੂੰ ਟਿੱਲੇ ਜਾਂਦਾ ਹੈ, ਪਰੰਤੂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ (ਇਹ ਕਹਿਕੇ ਕਿ ਇਨ੍ਹਾਂ ਦਾ ਕੋਈ ਕਸੂਰ ਨਹੀਂ ਹੈ) ਉਨ੍ਹਾਂ ਨੂੰ ਮੁਕਤ ਕਰ ਦਿੱਤਾ। ਇਸੇ ਕਾਰਨ ਤਾਂ ਗੁਰੂ ਜੀ ਇਨਸਾਫ ਦੀ ਮੂਰਤਿ ਕਹਾਉਂਦੇ ਹਨ।

## ਉਚੇ ਤੇ ਉੱਚਾ ਗੁਰੂ ਘਰ (ਜਹਾਂਗੀਰ ਨੇ ਗੁਰੂ ਘਰ ਦੇ ਦਰਸ਼ਨ ਕਰਨੇ)

**ਸ੍ਵੈਯਾ:** ਊਚਨਿ ਊਚ ਹੈ ਬੀਚ ਤ੍ਰਿਲੋਕਨ, ਸ੍ਰੀ ਗੁਰੂ ਨਾਨਕ ਕਾ ਸੁਠ ਧਾਮੂ।
ਢਹੈਂ ਆਨਿ ਮਹੀਪਤ ਗੁਰ ਚਰਨੀਂ, ਪਾਤਸ਼ਾਹਿਨ ਪਕੜੀ ਗੁਰ ਸ਼ਰਣਾਮੂ।
ਬਾਬਰ ਨੇ ਗੁਰ ਕੇ ਚਰਨ ਗਹੇ, ਅਕਬਰ ਪਿਤ, ਅਕਬਰ ਕਰਿ ਪ੍ਰਣਾਮੂ।
ਜਹਾਂਗੀਰ ਦਿਲੀਸ ਆ ਦਰਸ ਕਰੇ, ਜਹਿਂ ਸ੍ਰੀ ਹਰਿਮੰਦਰ ਜੀ ਅਭਿਰਾਮੂ॥ ੩੦੭॥

**ਸ਼ਬਦਾਰਥ:** ਬੀਚ ਤ੍ਰਿਲੋਕਨ – ਤਿੰਨਾਂ ਲੋਕਾਂ ਵਿੱਚ, ਸੁਠ ਧਾਮੁ – ਸੁੰਦਰ ਘਰ, ਮਹੀਪਤਿ – ਰਾਜੇ, ਅਕਬਰ ਪਿਤ – ਹਮਾਯੂੰ, ਦਿਲੀਸ – ਦਿੱਲੀ ਦਾ ਮਾਲਕ।

**ਵਿਆਖਿਆ:** ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੁੰਦਰ ਘਰ ਤਿੰਨਾਂ ਲੋਕਾਂ ਵਿੱਚ ਉੱਚਿਆਂ ਤੋਂ ਉੱਚਾ ਹੈ। ਜਿਥੇ ਬੜੇ-ਬੜੇ ਰਾਜੇ ਮਹਾਰਾਜੇ ਆ ਕੇ ਗੁਰੂ ਦੇ ਚਰਨੀਂ ਪਏ ਤੇ ਬਾਦਸ਼ਾਹਾਂ ਨੇ ਗੁਰੂ ਦੀ ਸ਼ਰਨ ਲਈ। ਬਾਬਰ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨ ਫੜੇ ਤੇ ਹਮਾਯੂੰ ਤੇ ਅਕਬਰ ਨੇ ਆ ਕੇ ਗੁਰਾਂ ਨੂੰ ਪ੍ਰਣਾਮ ਕੀਤੀ। ਦਿੱਲੀਪਤਿ ਜਹਾਂਗੀਰ ਨੇ ਆ ਕੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਦਰਸ਼ਨ ਕੀਤੇ ਜਿਥੇ ਸ੍ਰੀ ਹਰਿਮੰਦਰ ਸਾਹਿਬ ਜੀ ਸੁੰਦਰ ਸਰੂਪ 'ਚ ਸੁਭਾਇਮਾਨ ਹੈ। ਭਾਵ ਗੁਰੂ ਘਰ ਉੱਚਿਆਂ ਤੋਂ ਉੱਚਾ ਹੈ, ਜਿਥੇ ਰਾਜੇ, ਮਹਾਰਾਜੇ ਤੇ ਬਾਦਸ਼ਾਹ ਸਭ ਆ ਕੇ ਝੁਕਦੇ ਹਨ।

## ਪਤੀਬਰਤਾ ਧਰਮ

*(ਮਾਤਾ ਗੰਗਾ ਜੀ ਵੱਲੋਂ ਜਹਾਂਗੀਰ ਦੀਆਂ ਬੇਗਮਾਂ ਨੂੰ ਉਪਦੇਸ਼)*

**ਸ੍ਵੈਯਾ:** **ਸਭ ਬੇਗਮ ਆਇਕੇ ਦਰਸ ਕੀਏ, ਸ੍ਰੀ ਗੰਗਾ ਪਦ ਆ ਸੀਸ ਨਿਵਾਯੋ।**
**ਕਰਿ ਬੰਦਨ, ਮਾਤ ਪੇ ਅਰਜ਼ ਕਰੀ, 'ਦਿਹੁ ਸ਼ੁਭ ਉਪਦੇਸ਼ ਹਮੇਂ, ਸੁਨਿ ਚਾਹਯੋ।'**
**ਸ੍ਰੀ ਗੰਗਾ ਮੁਖਿ ਸੇ ਬੈਨ ਭਨੇ, 'ਸਭ ਧਰਮਨ ਮੇਂ ਪਤੀਬਰਤਾ ਭਾਯੋ।**
**ਨਹਿੰ ਆਨ ਸਮਾਨ ਕੋ ਧਰਮ ਅਹੈ, ਧੰਨ ਦਾਰਾ ਸੋ, ਜਿਨਿ ਪਤੀ ਰਿਝਾਯੋ॥' ੩੦੮॥**

**ਸ਼ਬਦਾਰਥ:** ਬੈਨ ਭਨੈ – ਬਚਨ ਆਖੇ, ਭਾਯੋ – ਭਾਉਂਦੀ ਹੈ, ਦਾਰਾ – ਇਸਤ੍ਰੀ, ਰਿਝਾਯੋ – ਪ੍ਰਸੰਨ ਕੀਤਾ।

**ਵਿਆਖਿਆ:** ਜਹਾਂਗੀਰ ਦੀਆਂ ਸਭ ਬੇਗਮਾਂ ਨੇ ਆ ਕੇ ਮਾਤਾ ਗੰਗਾ ਜੀ ਦੇ ਦਰਸ਼ਨ ਕੀਤੇ ਤੇ ਚਰਨੀਂ ਸੀਸ ਨਿਵਾਏ। ਬੰਦਨ ਕਰਕੇ ਮਾਤਾ ਜੀ ਕੋਲ ਬੈਠ ਕੇ ਅਰਜ਼ ਕੀਤੀ ਕਿ ਸਾਨੂੰ ਆਪ ਕੋਈ ਭਲਾ ਉਪਦੇਸ਼ ਦੇਵੋ। ਸਾਡੇ ਮਨਾਂ ਵਿੱਚ ਸੁਣਨ ਦੀ ਚਾਹ ਹੈ। ਮਾਤਾ ਗੰਗਾ ਜੀ ਨੇ ਬਚਨ ਆਖੇ ਕਿ ਸਭ ਧਰਮਾਂ ਵਿੱਚ ਪਤੀਬਰਤਾ ਔਰਤ ਹੀ ਚੰਗੀ ਕਹੀ ਹੈ। ਪਤੀਬਰਤਾ ਧਰਮ ਸਮਾਨ ਹੋਰ ਕੋਈ ਧਰਮ ਇਸਤ੍ਰੀ ਲਈ ਨਹੀਂ ਹੈ। ਧੰਨ ਹੈ ਉਹ ਇਸਤ੍ਰੀ ਜਿਸਨੇ ਆਪਣੇ ਪਤੀ ਨੂੰ ਗੁਣਾਂ ਦੁਆਰਾ ਪ੍ਰਸੰਨ ਕੀਤਾ ਹੈ।

## ਮੌਤ ਨੂੰ ਹਮੇਸ਼ਾਂ ਚੇਤੇ ਰੱਖੋ *(ਬੇਗਮ ਨੂਰਜਹਾਂ ਦਾ ਪ੍ਰਸੰਗ)*

**ਸ੍ਵੈਯਾ:** **ਗੁਰੂ ਹਰਗੋਬਿੰਦ ਕੇ ਦਰਸ਼ਨ ਕਰਿ, ਨੂਰਜਹਾਂ ਜੁ ਬੇਗਮ ਅਰਜ਼ ਸੁਨਾਵੈ।**
**'ਰਾਵਰਿ ਤਨ ਜੁਵਾ ਸਰੂਪ ਸੋਹੈ, ਪਿਖਿ ਸੰਦਰ ਨਾਰਿ ਨ ਮਨ ਭ੍ਰਮਾਵੈ?'**
**ਸੁਨਿ ਸਤਿਗੁਰੂ ਤਿਸ ਕੋ ਕਹਿਨ ਲਗੈ, 'ਤਵ ਸ਼ੰਕਾ ਹਮਰੇ ਮਨ ਕੋ ਭਾਵੈ।**
**ਹਮ ਮੌਤ ਕੋ ਹਰ ਪਲ ਯਾਦ ਕਰੈਂ, ਤਿਂਹ ਤੇ ਨਹਿੰ ਮਨ ਪਿਖਿ ਰੂਪ ਲੁਭਾਵੈ॥' ੩੦੯॥**

**ਸ਼ਬਦਾਰਥ:** ਰਾਵਰਿ – ਆਪ ਦਾ, ਜੁਵਾ – ਜਵਾਨ।

**ਵਿਆਖਿਆ:** ਜਦੋਂ ਨੂਰਜਹਾਂ ਬੇਗਮ ਨੇ ਆ ਕੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਦੀਦਾਰ ਕੀਤੇ ਤਾਂ ਇੱਕ ਅਰਜ਼ ਸੁਣਾਈ ਕਿ ਹੇ ਸਤਿਗੁਰੂ ਜੀ! ਆਪ ਜੀ ਦਾ ਸਰੀਰ ਸੁੰਦਰ ਸਰੂਪ ਤੇ ਜਵਾਨ ਹੈ। ਜਦੋਂ ਸੁੰਦਰ ਇਸਤ੍ਰੀਆਂ ਆ ਕੇ ਆਪ ਦੇ ਚਰਨੀਂ ਹੱਥ ਲਾਉਂਦੀਆਂ ਹਨ ਤਾਂ ਕੀ ਉਨ੍ਹਾਂ ਨੂੰ ਵੇਖ ਕੇ ਆਪ ਦੇ ਮਨ ਵਿੱਚ ਕਾਮ ਆਦਿ ਵਿਕਾਰ ਨਹੀਂ ਆਉਂਦੇ? ਉਸਦਾ ਸੁਆਲ ਸੁਣਕੇ ਸਤਿਗੁਰੂ ਜੀ ਕਹਿਣ ਲੱਗੇ ਕਿ ਬੇਗਮ ਸਾਹਿਬਾ! ਆਪ ਦਾ ਪ੍ਰਸ਼ਨ (ਸ਼ੰਕਾ) ਸਾਡੇ ਮਨ ਨੂੰ ਚੰਗਾ ਲੱਗਿਆ। ਉੱਤਰ 'ਚ ਕਿਹਾ ਕਿ ਅਸੀਂ ਹਰ ਪਲ ਮੌਤ ਨੂੰ ਯਾਦ ਰੱਖਦੇ ਹਾਂ। ਇਸ ਕਰਕੇ ਸੁੰਦਰ ਸਰੂਪ ਵੇਖਕੇ ਵੀ ਸਾਡੇ ਮਨ ਨੂੰ ਲੁਭਾਇਮਾਨਤਾ ਨਹੀਂ ਹੁੰਦੀ।

## ਗੁਰੂ ਪ੍ਰੇਮ ਦੇ ਵਸੀਕਰਣ ਹੈ (ਮਾਤਾ ਕੌਲਾਂ ਜੀ ਦਾ ਪ੍ਰਸੰਗ)

**ਸ੍ਵੈਯਾ:** **ਲਵਪੁਰਿ ਮੇਂ ਰੁਸਤਮ ਖਾਨ ਸੁਤਾ, ਕਉਲਾਂ ਜੋ ਨਿਜ ਕਾ ਨਾਮ ਸਦਾਵੈ।**
**ਪਿਖਿ ਕੇ ਹਰਗੋਬਿੰਦ ਕੀ ਸੁਠ ਮੂਰਤਿ, ਮਨ ਹੀਂ ਮਾਂਹਿ ਪ੍ਰੀਤ ਕਮਾਵੈ।**
**ਤਿਸਕੇ ਉਰਿ ਕਾ ਨੇਹੁ ਜਾਨਿ ਭਲੇ, ਸ੍ਰੀ ਗੁਰੂ ਜੀ ਨਿਜ ਚਰਨੀਂ, ਤਿਸਿ ਲਾਵੈਂ।**
**ਇਹੁ ਪ੍ਰੇਮ ਕਾ ਖੇਲ ਅਨੂਪ ਭਲਾ, ਇਹੁ ਤੁਰਕ ਸੁਤਾ ਸ੍ਰੀ ਸਤਿਗੁਰੂ ਪਾਵੈ॥ ੩੧੦॥**

**ਸ਼ਬਦਾਰਥ:** ਲਵਪੁਰਿ – ਲਾਹੌਰ, ਸੁਤਾ – ਪੁੱਤਰੀ, ਸੁਠ ਮੂਰਤਿ – ਸੁੰਦਰ ਸਰੂਪ, ਨੇਹੁ – ਪਿਆਰ।

**ਵਿਆਖਿਆ:** ਲਾਹੌਰ ਨਿਵਾਸੀ ਰੁਸਤਮ ਖਾਨ ਕਾਜ਼ੀ ਦੀ ਪੁੱਤਰੀ ਜੋ ਕਉਲਾਂ ਕਰਕੇ ਸੱਦੀਦੀ ਸੀ, ਉਸਨੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਸੁੰਦਰ ਸਰੂਪ ਦੇ ਦੀਦਾਰ ਕੀਤੇ ਤੇ ਮਨ ਹੀ ਮਨ ਗੁਰਾਂ ਨਾਲ ਪ੍ਰੀਤ ਕਰਨ ਲੱਗੀ। ਉਸਦੇ ਹਿਰਦੇ ਦਾ ਪਿਆਰ ਜਾਣਕੇ ਸਤਿਗੁਰਾਂ ਨੇ ਉਸਨੂੰ ਆਪਣੇ ਚਰਨੀਂ ਲਾਇਆ। ਇਹ ਪ੍ਰੇਮ ਦਾ ਖੇਲ ਬੜਾ ਅਨੂਪਮ ਹੈ। ਇਕ ਤੁਰਕ ਪੁੱਤ੍ਰੀ (ਕਉਲਾਂ) ਪ੍ਰੇਮ ਦਾ ਸਦਕਾ ਸ੍ਰੀ ਸਤਿਗੁਰੂ ਜੀ ਦੀ ਪ੍ਰਾਪਤੀ ਕਰਦੀ ਹੈ।

## ਸਤਿਗੁਰੂ ਅਤੇ ਪ੍ਰਭੂ ਦੀ ਅਭੇਦਤਾ

(ਸਾਂਈ ਮੀਆਂ ਮੀਰ ਨੇ ਸ਼ਾਹ ਜਹਾਨ ਨੂੰ ਸੱਚਖੰਡ ਬਾਰੇ ਦੱਸਣਾ)

**ਸ੍ਵੈਯਾ:** **ਸ੍ਰੀ ਹਰਗੋਬਿੰਦ ਲਹੌਰ ਗਏ, ਪਿਖਿ ਕੇ ਮੀਆਂ ਮੀਰ ਨੇ ਸੀਸ ਨਿਵਾਯਾ।**
**ਪੁਰਿ ਕੇ ਤੁਰਕਨ ਕਿਮ ਭਾਵਤਿ ਇਹੁ, ਜਾਇ ਸ਼ਾਹ ਜਹਾਂ ਕੋ ਸੀਖ ਚੜ੍ਹਾਯਾ।**
**ਸ਼ਾਹੁ ਪੂਛਨ ਤੇ ਇਮ ਪੀਰ ਕਹੈ, 'ਗੁਰੂ ਹਰਿਗੋਬਿੰਦ ਹੈ ਬਡੋ ਖੁਦਾਯਾ।**
**ਜਬ ਸਚਖੰਡ ਮੇਂ ਹਮ ਪਹੁੰਚਤ ਭੇ, ਸਭ ਹੀ ਗੁਰ ਚਰਨੀਂ ਸੀਸ ਨਿਵਾਯਾ॥ ੩੧੧॥**

**ਸ਼ਬਦਾਰਥ:** ਪਿਖਿ ਕੇ – ਦੇਖਕੇ, ਸੀਖ – ਸਿਖਾ ਕੇ।

**ਵਿਆਖਿਆ:** ਜਦੋਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਲਾਹੌਰ ਗਏ ਤਾਂ ਸੁਣ ਕੇ ਸਾਂਈ ਮੀਆਂ ਮੀਰ ਨੇ ਆ ਕੇ ਗੁਰੂ ਜੀ ਨੂੰ ਸੀਸ ਨਿਵਾਯਾ। ਲੇਕਿਨ ਨਗਰ ਦੇ ਤੁਰਕਾਂ ਨੂੰ ਇਹ ਗੱਲ ਕਿਵੇਂ ਭਾਉਂਦੀ। ਉਨ੍ਹਾਂ ਨੇ ਜਾ ਕੇ ਸ਼ਾਹ ਜਹਾਨ ਦੇ ਕੰਨਾਂ 'ਚ ਇਹ ਗੱਲ ਜਾ ਚੋਈ। ਜਦੋਂ ਮਿਲਣ 'ਤੇ ਬਾਦਸ਼ਾਹ ਨੇ ਸਾਂਈ ਮੀਆਂ ਮੀਰ ਨੂੰ ਇਸਦਾ ਕਾਰਨ ਪੁੱਛਿਆ ਤਾਂ ਪੀਰ ਜੀ ਨੇ ਉੱਤਰ 'ਚ ਕਿਹਾ ਕਿ ਹੇ ਬਾਦਸ਼ਾਹ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਹੀ ਖੁਦਾ (ਅੱਲਾਹ) ਹਨ। ਜਦੋਂ ਮੈਂ ਆਤਮਿਕ ਸ਼ਕਤੀ ਨਾਲ ਸੱਚਖੰਡ ਗਿਆ ਤੇ ਉਥੇ ਇਨ੍ਹਾਂ ਦੇ ਹੀ ਚਰਨਾਂ ਉੱਪਰ ਸਭ ਨੇ ਮੱਥਾ ਟੇਕਿਆ। ਭਾਵ ਗੁਰੂ ਜੀ ਤੇ ਅੱਲਾਹ ਵਿੱਚ ਕੋਈ ਅੰਤਰ ਨਹੀਂ ਹੈ।

## ਗ੍ਰਹਿਸਤ ਮਹਿਮਾ (ਨਾਨਕੀ ਜੀ ਨਾਲ ਦੂਜਾ ਵਿਆਹ)

**ਸ੍ਵੈਯਾ:** **ਹਰੀਚੰਦ ਬਕਾਲੇ ਧਾਮ ਬਸੈ, ਹਰਦੇਈ ਜਿਸਕੀ ਨਾਰਿ ਸੁਜਾਨੀ।**
**ਤਿਨਕੇ ਗ੍ਰਿਹਿ ਕੰਨਿਆਂ ਨਾਨਕੀ ਭੀ, ਸ੍ਰੀ ਹਰਗੋਬਿੰਦ ਸੰਗ ਭਈ ਸੰਗਾਨੀ।**
**ਬਡੁ ਧੂਮ ਕੇ ਸਾਥ ਵਿਆਹ ਰਚਿਓ, ਧੰਨ ਨਾਨਕੀ ਜੀ, ਜਿਹ ਭਾਗ ਮਹਾਨੀ।**
**ਇਮ ਦੁਤੀਯ ਸ਼ਾਦੀ ਭੀ ਕਰਿਕੇ, ਸ੍ਰੀ ਸਤਿਗੁਰੂ ਸੋਭ ਗ੍ਰਿਹਸਤ ਵਧਾਨੀ॥ ੩੧੨॥**

**ਸ਼ਬਦਾਰਥ:** ਧਾਮ – ਘਰ, ਸੰਗਾਨੀ – ਸਗਾਈ, ਦੁਤੀਯ ਸ਼ਾਦੀ – ਦੂਜਾ ਵਿਆਹ।

**ਵਿਆਖਿਆ:** ਸ੍ਰੀ ਹਰੀਚੰਦ ਜੀ ਜੋ ਬਕਾਲੇ 'ਚ ਘਰ ਬਣਾ ਕੇ ਵੱਸਦਾ ਸੀ ਤੇ ਜਿਸਦੀ ਸਿਆਣੀ ਪਤਨੀ ਸ੍ਰੀ ਹਰਦੇਈ ਜੀ ਸੀ। ਉਨ੍ਹਾਂ ਦੇ ਗ੍ਰਿਹਿ ਵਿਖੇ ਇੱਕ ਪੁੱਤਰੀ ਨਾਨਕੀ ਜੀ ਹੋਈ ਜਿਸਦੀ ਸਗਾਈ ਗੁਰੂ ਹਰਗੋਬਿੰਦ ਸਾਹਿਬ ਜੀ ਨਾਲ ਹੋਈ। ਗੁਰੂ ਜੀ ਦਾ ਵਿਆਹ ਬੜੀ ਧੂਮ-ਧਾਮ ਨਾਲ ਹੋਇਆ ਤੇ ਸ੍ਰੀ ਨਾਨਕੀ ਜੀ ਦੇ ਧੰਨ ਭਾਗ ਸਨ। ਇਸ ਤਰ੍ਹਾਂ ਗੁਰੂ ਜੀ ਨੇ ਦੂਜਾ ਵਿਆਹ ਕਰਕੇ ਗ੍ਰਿਹਸਤ ਜੀਵਨ ਦੀ ਸੋਭਾ ਨੂੰ ਵਧਾਇਆ।

## ਗੁਰੂ ਚਰਨ ਧੂੜੀ ਦੀ ਮਹੱਤਤਾ *(ਕੱਰੇ ਨਗਰ ਦੇ ਅੰਧੇ ਪਿੰਗਲੇ ਦਾ ਪ੍ਰਸੰਗ)*

**ਸ੍ਵੈਯਾ:** **ਸ੍ਰੀ ਹਰਗੋਬਿੰਦ ਕੱਰੇ ਨਗਰ ਗਏ, ਆਇ ਅੰਧੇ ਪਿੰਗਲੇ ਸੀਸ ਨਿਵਾਯੋ।**
**ਗੁਰੂ ਸਿੱਖ ਤੇ ਇਹ ਸਿਖ ਪਾਇ ਭਲੀ, ਗੁਰੂ ਪਦ ਰਜ ਕੌ ਲੇ ਨੈਨਨ ਪਾਯੋ।**
**ਜਬ ਨੈਨਨ ਕੇ ਸੰਗ ਧੂੜਿ ਲਗੀ, ਹੋਇ ਕਮਲ ਸਰੀਖੇ, ਪਰਗਟ ਆਯੋ।**
**ਹਉਂ ਬਾਰਿ ਜਾਉਂ ਸ੍ਰੀ ਸਤਿਗੁਰੂ ਪੈ, ਜਿਨ ਕੀ ਪਦ ਰਜ ਕੋ ਦਾਰੂ ਗਾਯੋ॥ ੩੧੩॥**

**ਸ਼ਬਦਾਰਥ:** ਪਦ ਰਜ – ਚਰਨ ਧੂੜੀ, ਕਮਲ ਸਰੀਖੇ – ਕੰਵਲ ਵਰਗੇ, ਦਾਰੂ – ਦਵਾਈ।

**ਵਿਆਖਿਆ:** ਜਦੋਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਕੁਰਛੇਤ੍ਰ ਨੇੜੇ ਕੱਰੇ ਪਿੰਡ ਗਏ ਤਾਂ ਇਕ ਅੰਧੇ ਪਿੰਗਲੇ ਨੇ ਆ ਕੇ ਨਮਸ਼ਕਾਰ ਕੀਤੀ। ਗੁਰਸਿੱਖ (ਭਾਈ ਬਿਧੀਚੰਦ ਜੀ) ਤੋਂ ਇਹ ਸਿੱਖਿਆ ਪਾਕੇ ਉਸਨੇ ਸਤਿਗੁਰਾਂ ਦੇ ਜੋੜੇ ਵਿੱਚੋਂ ਚਰਨ ਧੂੜ ਆਪਣੀਆਂ ਉਂਗਲਾਂ ਨੂੰ ਲਾ ਕੇ ਆਪਣੀਆਂ ਅੱਖਾਂ ਵਿੱਚ ਪਾਈ। ਜਦੋਂ ਨੇਤ੍ਰਾਂ ਦੇ ਨਾਲ ਗੁਰੂ ਜੀ ਦੇ ਚਰਨਾਂ ਦੀ ਧੂੜੀ ਨੇ ਸਪਰਸ਼ ਕੀਤਾ ਤਾਂ ਅੰਧੇ ਨੇਤ੍ਰ ਕਮਲ ਸਰੀਖੇ ਪਰਗਟ ਹੋ ਗਏ। ਕਵੀ ਅੰਬਾਲਵੀ ਜੀ ਆਖਦੇ ਹਨ ਕਿ ਮੈਂ ਐਸੇ ਸਤਿਗੁਰੂ ਜੀ ਤੋਂ ਬਲਿਹਾਰ ਜਾਵਾਂ, ਜਿਨ੍ਹਾਂ ਦੀ ਚਰਨ ਧੂੜੀ ਵੀ ਦਵਾਈ ਕਰਕੇ ਜਾਣੀ ਜਾਂਦੀ ਹੈ।

## ਸਤਿਗੁਰੂ ਪ੍ਰੇਮ ਵਸੀਕਰਣ ਹੈ *(ਸਾਂਈ ਦਾਸ ਨੂੰ ਡਰੌਲੀ ਦਰਸ਼ਨ)*

**ਸ੍ਵੈਯਾ:** **ਸ੍ਰੀ ਸਤਿਗੁਰੂ ਪ੍ਰੇਮ ਅਧੀਨ ਰਹੈਂ, ਸਿੱਖ-ਪ੍ਰੇਮ ਕੇ ਆਗੈ ਆਪਿ ਬੰਧਾਵੈ।**
**ਜਬ ਪ੍ਰੇਮ ਕੋ ਧਾਰਿ ਕੇ ਯਾਦ ਕਰੇ, ਜਾਇ ਤਿਸਕੇ ਉਰ ਕੀ ਇੱਛ ਪੁਜਾਵੈਂ।**
**ਸਾਂਈਦਾਸ ਔ ਰਾਮੋ ਯਾਦ ਕਰੈਂ, ਚਹੈਂ ਨਵਗ੍ਰਿਹਿ ਮੇਂ ਗੁਰੂ ਪਾਦ ਟਿਕਾਵੈ।**
**ਤਿਨਿ ਕੇ ਉਰਿ ਕੀ ਸਰਧਾ ਪਿਖਿਕੇ, ਗੁਰ ਬੀਚ ਡਰੌਲੀ ਦਰਸ ਦਿਖਾਵੈਂ॥ ੩੧੪॥**

**ਸ਼ਬਦਾਰਥ:** ਉਰਿ – ਹਿਰਦੇ ਦੀ, ਸਾਂਈ ਦਾਸ – ਗੁਰੂ ਹਰਗੋਬਿੰਦ ਸਾਹਿਬ ਦਾ ਸਾਂਢੂ, ਰਾਮੋ – ਸਾਂਈਦਾਸ ਦੀ ਪਤਨੀ ਜੋ ਮਾਤਾ ਦਮੋਦਰੀ ਜੀ ਦੀ ਭੈਣ ਸੀ।

**ਵਿਆਖਿਆ:** ਸ੍ਰੀ ਸਤਿਗੁਰੂ ਜੀ ਪ੍ਰੇਮ ਦੇ ਅਧੀਨ ਰਹਿੰਦੇ ਹਨ ਅਤੇ ਸਿੱਖ ਦੇ ਪ੍ਰੇਮ ਅੱਗੇ ਆਪਣਾ ਆਪਿ ਬੰਧਵਾ ਲੈਂਦੇ ਹਨ। ਜਦੋਂ ਕੋਈ ਪ੍ਰੇਮ ਧਾਰ ਕੇ ਯਾਦ ਕਰਦਾ ਹੈ ਤਾਂ ਉਸਦੇ ਹਿਰਦੇ ਦੀ ਇੱਛਾ ਪੂਰੀ ਕਰਦੇ ਹਨ। ਸਾਂਈਦਾਸ ਜੀ ਤੇ ਉਨ੍ਹਾਂ ਦੀ ਸੁਪਤਨੀ ਬੀਬੀ ਰਾਮੋ ਜੀ, ਸਤਿਗੁਰਾਂ ਨੂੰ ਸਿਮਰਦੇ ਹਨ ਕਿ ਜੋ ਉਨ੍ਹਾਂ ਨੇ ਨਵਾਂ ਘਰ ਬਣਾਇਆ ਹੈ ਗੁਰੂ ਜੀ ਉਸ ਵਿੱਚ ਚਰਨ ਪਾਉਣ, ਉਨ੍ਹਾਂ ਦੇ ਹਿਰਦੇ ਦੀ ਸ਼ਰਧਾ ਦੇਖ ਕੇ ਗੁਰੂ ਜੀ ਡਰੌਲੀ ਵਿੱਚ ਪਹੁੰਚ ਕੇ ਸੇਵਕਾਂ ਨੂੰ ਦਰਸਨ ਦੇ ਕੇ ਨਿਹਾਲ ਕਰਦੇ ਹਨ ਤੇ ਉਨ੍ਹਾਂ ਦਾ ਗ੍ਰਿਹਿ ਪਵਿੱਤਰ ਕਰਦੇ ਹਨ।

## ਗੁਰਸਿੱਖ ਦਾ ਗੁਰੂ ਪ੍ਰੇਮ *(ਸਾਂਈਦਾਸ ਨੇ ਨਵਾਂ ਗ੍ਰਿਹ ਬਣਾਇਆ)*

**ਸ੍ਵੈਯਾ:** **ਗੁਰਸਿੱਖ ਕੇ ਮਨਿ ਗੁਰ ਪ੍ਰੇਮ ਬਡੋ, ਸਿੱਖ ਦੂਖ ਅਰ ਸੁਖ ਮੇਂ ਗੁਰੂ ਧਿਆਵੈ।**
**ਸਾਂਈਦਾਸ ਡਰੌਲੀ ਧਾਮ ਰਚਾ, ਸ੍ਰੀ ਹਰਗੋਬਿੰਦ ਕੋ ਨਿੱਤ ਉਰਿ ਚ੍ਹਾਵੈ।**
**ਇਵ ਕਿਤਨੇ ਮਾਸ ਬਿਤੀਤ ਭਏ, ਗੁਰੂਪਦ ਬਿਨ, ਸਿੱਖ ਨਹਿੰ ਗ੍ਰਿਹਿ ਪਦ ਪਾਵੈ।**
**ਜਾਇ ਸਤਿਗੁਰੂ ਧਾਮ ਪੁਨੀਤ ਕੀਆ, ਧਰਿ ਸਰਧਾ ਦੰਪਤਿ ਸੇਵ ਕਮਾਵੈ॥ ੩੧੫॥**

**ਸ਼ਬਦਾਰਥ:** ਧਾਮ – ਘਰ, ਚ੍ਹਾਵੈ – ਚਾਹੁੰਦਾ ਹੈ, ਇਵ – ਇਸ ਤਰ੍ਹਾਂ, ਮਾਸ – ਮਹੀਨੇ, ਗੁਰੂਪਦ – ਗੁਰੂ ਜੀ ਦੇ ਚਰਨ।

**ਵਿਆਖਿਆ:** ਗੁਰਸਿੱਖ ਦੇ ਮਨ ਵਿੱਚ ਆਪਣੇ ਗੁਰੂ ਪ੍ਰਤੀ ਵੱਡਾ ਪ੍ਰੇਮ ਹੁੰਦਾ ਹੈ। ਤੇ ਦੁੱਖ ਸੁਖ ਵਿੱਚ ਸਿੱਖ ਆਪਣੇ ਸਤਿਗੁਰਾਂ ਨੂੰ ਹੀ ਧਿਆਉਂਦਾ ਹੈ। ਸਾਂਈਦਾਸ ਨੇ ਡਰੌਲੀ ਵਿੱਚ ਆਪਣਾ ਘਰ ਬਣਾਇਆ ਤਾਂ ਦੋਵੇਂ ਪਤੀ ਪਤਨੀ ਗੁਰੂ ਹਰਗੋਬਿੰਦ ਸਾਹਿਬ ਨੂੰ ਹਰ ਰੋਜ਼ ਹਿਰਦਿਆਂ 'ਚ ਧਿਆਉਂਦੇ ਹਨ ਤੇ ਦਰਸ਼ਨ ਚਾਹੁੰਦੇ ਹਨ। ਇਸ ਤਰ੍ਹਾਂ ਕਿੰਨੇ ਹੀ ਮਹੀਨੇ ਬੀਤ ਗਏ। ਆਪਣੇ ਨਵੇਂ ਬਣਾਏ ਗ੍ਰਿਹਿ ਵਿੱਚ ਜਦੋਂ ਤੱਕ ਗੁਰੂ ਜੀ ਦੇ ਚਰਨ ਨਹੀਂ ਪਏ ਤਾਂ ਸਿੱਖ ਨੇ ਵੀ ਪੈਰ ਨਹੀਂ ਪਾਇਆ ਭਾਵ ਸਾਂਈਦਾਸ ਨੇ ਉਹ ਘਰ ਵਰਤਿਆ ਨਹੀਂ। ਜਦੋਂ ਸਤਿਗੁਰੂ ਜੀ ਨੇ ਆਕੇ ਸੇਵਕਾਂ ਦਾ ਗ੍ਰਿਹਿ ਪਵਿੱਤ੍ਰ ਕੀਤਾ ਤਾਂ ਦੰਪਤਿ ਨੇ ਸ਼ਰਧਾ ਧਾਰ ਕੇ ਸਤਿਗੁਰਾਂ ਦੀ ਸੇਵਾ ਕੀਤੀ।

## ਅੰਤਰਜਾਮੀ ਸਤਿਗੁਰੂ *(ਭਾਈ ਅਲਮਸਤ ਦੀ ਪੁਕਾਰ ਸੁਣੀ)*

**ਸ੍ਵੈਯਾ:** **ਘਟ ਘਟ ਕੀ ਜਾਣਨਹਾਰ ਗੁਰੂ, ਹੈ ਸਰਬ ਵਿਆਪਕ ਸਭ ਘਟ ਛਾਯੋ।**
**ਜਹਿੰ ਸਰਧਾ ਧਰਿ ਕੋਊ ਯਾਦ ਕਰੇ, ਗੁਰੂ ਤਤਛਿਨ ਜਾ ਕੇ ਦਰਸ ਦਿਖਾਯੋ।**
**ਜਬ ਸਿੱਧਨ ਪੀਪਲ ਸਾੜ ਦੀਆ, ਅਲਮਸਤ ਨੇ ਨਾਨਕ ਮਤੇ ਧਿਆਯੋ।**
**ਜਾਇ ਹਰਗੋਬਿੰਦ ਜੀ ਦਰਸ ਦੀਏ, ਗੁਰੂ ਅੰਤਰਜਾਮੀ ਬੇਦਨ ਗਾਯੋ॥ ੩੧੬॥**

**ਸ਼ਬਦਾਰਥ:** ਤਤਛਿਨ – ਉਸੇ ਸਮੇਂ, ਸਿੱਧਨ – ਸਿੱਧਾਂ ਨੇ, ਬੇਦਨ – ਬੇਦਾਂ ਨੇ।

**ਵਿਆਖਿਆ:** ਸਤਿਗੁਰੂ ਜੀ ਘਟ-ਘਟ ਦੀ ਜਾਣਨਹਾਰ ਹਨ ਤੇ ਸਰਵ ਵਿਆਪਕ ਸਭ ਹਿਰਦਿਆਂ 'ਚ ਸਮਾਏ ਹਨ। ਜਿੱਥੇ ਵੀ ਕੋਈ ਸ਼ਰਧਾ ਧਾਰ ਕੇ ਗੁਰੂ ਜੀ ਨੂੰ ਯਾਦ ਕਰਦਾ ਹੈ ਉਥੇ ਉਸੇ ਸਮੇਂ ਜਾ ਕੇ ਦਰਸ਼ਨ ਦਿੰਦੇ ਹਨ। ਜਦੋਂ ਸਿੱਧਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਨਿਸ਼ਾਨੀ ਨਾਨਕ ਮਤੇ ਦੇ ਪਿੱਪਲ ਨੂੰ ਸਾੜ ਦਿੱਤਾ ਤਾਂ ਭਾਈ ਅਲਮਸਤ ਜੀ ਨੇ ਉਥੇ ਬੈਠੇ ਸ੍ਰੀ ਗੁਰੂ ਜੀ ਨੂੰ ਯਾਦ ਕੀਤਾ। ਅੰਤਰਜਾਮੀ ਸਤਿਗੁਰੂ ਜੀ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਨਾਨਕਮਤੇ ਜਾ ਕੇ ਅਲਮਸਤ ਨੂੰ ਦਰਸ਼ਨ ਦਿੱਤੇ ਤੇ (ਕੇਸਰ ਦੇ ਛਿੱਟੇ ਮਾਰ ਕੇ ਪਿੱਪਲ ਹਰਾ ਕੀਤਾ) ਇਸ ਕਰਕੇ ਬੇਦਾਂ ਨੇ ਵੀ ਗੁਰੂ ਜੀ ਨੂੰ ਅੰਤਰਜਾਮੀ ਕਰਕੇ ਗਾਇਆ ਹੈ।

## ਗੁਰੂ ਅਜ਼ਮਤ ਦਾ ਘਰ ਹੈ *(ਨਾਨਕਮਤੇ ਦਾ ਪਿੱਪਲ ਹਰਾ ਕੀਤਾ)*

**ਸ੍ਵੈਯਾ:** **ਸ੍ਰੀ ਸਤਿਗੁਰੂ ਅਜ਼ਮਤ ਧਾਮ ਅਹੈ, ਜੋ ਚਾਹਿਤ ਚਿਤਿ ਛਿਨ ਮਹਿੰ ਹੁਇ ਆਵੈ।**
**ਜਬ ਸਿੱਧਨ ਪੀਪਲ ਸਾੜ ਦੀਆ, ਸ੍ਰੀ ਹਰਗੋਬਿੰਦ ਜਾਇ ਨਿਜ ਪਦ ਪਾਵੈਂ।**
**ਨਿਜ ਕਰ ਮੇਂ ਕੁੰਕਮ ਘੋਲਿ ਭਲੇ, ਸ੍ਰੀ ਗੁਰੂ ਜੀ ਪੀਪਲ ਪਰ ਛਿੜਕਾਵੈਂ।**
**ਤਤਛਿਨ ਚਲਦਲ ਹਰਿਆਲ ਭਯੋ, ਗੁਰੂ ਅਜ਼ਮਤ ਧਾਮ ਤਾਂਹੀ ਕਹਿਲਾਵੈ॥ ੩੧੭॥**

**ਸ਼ਬਦਾਰਥ:** ਅਜ਼ਮਤ ਧਾਮ – ਸ਼ਕਤੀ ਦਾ ਘਰ, ਨਿਜ ਕਰ ਮੈਂ – ਆਪਣੇ ਹੱਥੀਂ, ਕੁੰਕਮ – ਕੇਸਰ, ਚਲਦਲ – ਪਿੱਪਲ।

**ਵਿਆਖਿਆ:** ਸ੍ਰੀ ਸਤਿਗੁਰੂ ਜੀ ਸ਼ਕਤੀ ਦਾ ਘਰ ਹਨ, ਜੋ ਚਾਹੁਣ ਚਿਤ ਵਿੱਚ ਉਹ ਪਲ ਵਿੱਚ ਕਰ ਸਕਦੇ ਹਨ। ਜਦੋਂ ਨਾਨਕਮਤੇ ਵਿਖੇ ਸਿੱਧਾਂ ਨੇ ਪਿੱਪਲ ਸਾੜ ਦਿੱਤਾ (ਜੋ ਗੁਰੂ ਨਾਨਕ ਦੇਵ ਜੀ ਦੀ ਨਿਸ਼ਾਨੀ ਸੀ ਤਾਂ ਭਾਈ ਅਲਮਸਤ ਦੀ ਪੁਕਾਰ ਤੇ) ਗੁਰੂ ਜੀ ਨੇ ਉਥੇ ਚਰਨ ਪਾਏ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਆਪਣੇ ਹੱਥੀਂ ਕੇਸਰ ਘੋਲ ਕੇ ਪਿੱਪਲ ਪਰ ਛਿੱਟੇ ਮਾਰੇ ਤਾਂ ਉਸੇ ਸਮੇਂ ਪਿੱਪਲ ਮੁੜ ਹਰਾ-ਭਰਾ ਹੋ ਆਇਆ। ਇਸ ਕਰਕੇ ਸਤਿਗੁਰੂ ਜੀ ਸ਼ਕਤੀ ਦਾ ਘਰ ਕਹਾਉਂਦੇ ਹਨ।

## ਚਾਰ ਪ੍ਰਕਾਰ ਦੀ ਚਰਚਾ

*(ਗੁਰੂ ਹਰਗੋਬਿੰਦ ਸਾਹਿਬ ਨੇ ਭਾਈ ਦਰਗਾਹੇ ਨੂੰ ਸੁਣਾਈ)*

**ਸ੍ਵੈਯਾ:** **ਗੁਰਸਿੱਖ ਦਰਗਾਹੇ ਕੀ ਬਿਨਤੀ, ਸੁਨਿ ਸ੍ਰੀ ਹਰਗੋਬਿੰਦ ਬਚਨ ਅਲਾਯੋ।**
**'ਸਿੱਖ! ਚਰਚਾ ਚਾਰ ਪ੍ਰਕਾਰ ਅਹੈ, ਇੱਕ ਵਾਦ ਪ੍ਰਥਮ ਹੈ ਸੁਨ ਮਨਿ ਲਾਯੋ।**
**ਦੂਈ ਚਰਚਾ ਹੇਤ ਪਛਾਨ ਭਲੋ, ਤ੍ਰਿਤੀ ਜਲਪ ਕਹੀ ਗੁਰਸਿੱਖ ਸਮਝਾਯੋ।**
**ਜਿੰਹ ਨਾਮ ਵਿਤੰਡਾ ਚਉਥਿ ਕਹੀ, ਗੁਰਸਿੱਖਾਂ ਨੇ ਸੁਨਿ ਕਰ ਸੀਸ ਨਿਵਾਯੋ॥ ੩੧੮॥**

**ਸ਼ਬਦਾਰਥ:** ਪ੍ਰਥਮ – ਪਹਿਲੀ, ਵਾਦ – (ਪਹਿਲੀ ਪ੍ਰਕਾਰ ਦੀ ਚਰਚਾ) ਪ੍ਰੇਮ ਭਾਵ ਨਾਲ ਪਰਸਪਰ ਪ੍ਰਸ਼ਨ ਉੱਤਰ ਕਰਨੇ, ਹੇਤ – (ਦੂਜੀ ਪ੍ਰਕਾਰ ਦੀ ਚਰਚਾ) ਬਿਨਾਂ ਈਰਖਾ ਤੋਂ ਖੰਡਨ ਮੰਡਨ ਕਰਨਾ, ਜਲਪ – (ਤੀਜੀ ਪ੍ਰਕਾਰ ਦੀ ਚਰਚਾ) ਆਪਣੇ ਮੱਤ ਦੀ ਪੁਸ਼ਟੀ ਲਈ ਦੂਜੇ ਦੇ ਮੱਤ ਨੂੰ ਰੱਦ ਕਰਨਾ, ਵਿਤੰਡਾ – (ਚੌਥੀ ਪ੍ਰਕਾਰ ਦੀ ਚਰਚਾ) ਦੂਜੇ ਦਾ ਪੱਖ ਡੇਗਣ ਲਈ, ਛਲ ਕਪਟ ਦਾ ਸਹਾਰਾ ਲੈਣਾ।

**ਵਿਆਖਿਆ:** ਭਾਈ ਦਰਗਾਹੇ ਸਿੱਖ ਦੀ ਬੇਨਤੀ ਸੁਣਕੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਬਚਨ ਆਖੇ ਕਿ ਹੇ ਸਿੱਖਾ! ਚਰਚਾ ਚਾਰ ਪ੍ਰਕਾਰ ਦੀ ਹੁੰਦੀ ਹੈ। ਪਹਿਲੀ 'ਵਾਦ', ਦੂਜੀ ਚਰਚਾ 'ਹੇਤ', ਤੀਜੀ 'ਜਲਪ' ਤੇ ਚੌਥੀ 'ਵਿਤੰਡਾ' ਹੁੰਦੀ ਹੈ। ਗੁਰਸਿੱਖ ਨੇ ਸੁਣ ਸਮਝ ਕੇ ਗੁਰੂ ਜੀ ਨੂੰ ਸੀਸ ਨਿਵਾਇਆ।

## ਵਕਤੇ ਅਤੇ ਸ਼੍ਰੋਤੇ ਦੇ ਚੌਦਾਂ ਚੌਦਾਂ ਗੁਣ *(ਗੁਰਸਿੱਖਾਂ ਨੂੰ ਸੁਣਾਏ)*

**ਸ੍ਵੈਯਾ:** **ਗੁਰੂ ਹਰਗੋਬਿੰਦ ਢਿਗ ਸਿੱਖਨ ਮਿਲਿ, ਨਿਜ ਅਰਜ਼ ਕਰੀ, ਸੰਸਾ ਪ੍ਰਗਟਾਯੋ।**
**'ਸਿੱਖ ਨਿਵਲਾ ਔਰ ਨਿਹਾਲੂ ਦੋਇ, ਜਬ ਕਥਾ ਕਰਹਿੰ, ਸੁਨਿ ਸਾਂਤਿ ਨ ਪਾਯੋ'।**
**ਸੁਨਿ ਬਿਨਤੀ ਸਤਿਗੁਰੂ ਬੈਨ ਭਨੈ, 'ਜਗਿ ਬਕਤਾ ਸ੍ਰੋਤਾ ਹੈ ਦੁਲਭਾਯੋ।**
**ਗੁਨ ਚੌਦਹ ਚੌਦਹ ਜੁਗਨ ਮਾਂਹਿ, ਜਬ ਹੋਵਤ ਤਬ ਉਰਿ ਗਯਾਨ ਉਦਾਯੋ॥ ੩੧੯॥**

**ਸ਼ਬਦਾਰਥ:** ਸੰਸਾ – ਭ੍ਰਮ, ਦੁਲਭਾਯੋ – ਦੁਰਲੱਭ, ਜੁਗਨ ਮਹਿ – ਦੋਵਾਂ ਵਿੱਚ।

**ਵਿਆਖਿਆ:** ਇੱਕ ਵਾਰ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਕੋਲ ਕੁੱਝ ਸਿੱਖਾਂ ਨੇ ਮਿਲਕੇ ਅਰਜ਼ ਕੀਤੀ ਕਿ ਹੇ ਸਤਿਗੁਰੂ ਜੀ! ਸਾਡੇ ਮਨ ਵਿੱਚ ਇਕ ਸੰਸਾ ਹੈ ਸੋ ਦੂਰ ਕਰੋ। ਕਿ ਜਦੋਂ ਭਾਈ ਨਿਵਲਾ ਤੇ ਨਿਹਾਲੂ ਜੀ ਕਥਾ ਸੁਣਾਉਂਦੇ ਸਨ ਤਾਂ ਉਨ੍ਹਾਂ ਕੋਲੋ ਕਥਾ ਸੁਣ ਕੇ ਸਾਡੇ ਮਨਾਂ ਨੂੰ ਸ਼ਾਂਤੀ ਨਹੀਂ ਮਿਲਦੀ (ਇਸਦਾ ਕੀ ਕਾਰਨ ਹੈ?)। ਬੇਨਤੀ ਸੁਣ ਕੇ ਗੁਰੂ ਜੀ ਨੇ ਕਿਹਾ ਕਿ ਹੇ ਭਾਈ! ਜਗਤ ਵਿੱਚ ਬਕਤਾ ਤੇ ਸ੍ਰੋਤਾ ਬੜੇ ਦੁਰਲੱਭ ਹਨ। ਜਦੋਂ ਬਕਤਾ ਤੇ ਸ੍ਰੋਤਾ ਦੋਹਾਂ ਵਿੱਚ ਚੌਦਾਂ-ਚੌਦਾਂ ਗੁਣ ਹੁੰਦੇ ਹਨ ਤਾਂ ਹੀ ਹਿਰਦਿਆਂ ਵਿੱਚ ਗਿਆਨ ਪ੍ਰਗਟ ਹੁੰਦਾ ਹੈ। (ਅਸੀਂ ਤੁਹਾਨੂੰ ਉਨ੍ਹਾਂ ਦੇ ਚੌਦਾਂ-ਚੌਦਾਂ ਗੁਣ ਸਮਝਾਉਂਦੇ ਹਾਂ)।

# ਵਕਤੇ ਦੇ ਚੌਦਾਂ ਗੁਣ

*(ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਸਿੱਖਾਂ ਨੂੰ ਸੁਣਾਏ)*

**ਸ੍ਵੈਯਾ:** **ਗੁਨ ਚਉਦਸ ਉੱਤਮ ਵਕਤੇ ਕੇ, ਕਹੇ ਗੁਨੀਅਨ ਬੀਚ ਗ੍ਰੰਥਨ ਗਾਏ।**
**ਮ੍ਰਿਦਭਾਸੀ, ਕਾਵਿ ਗਯਾਤਾ, ਅਰਥੀ, ਸੱਤਵਾਦੀ, ਖੰਡ ਮੰਡ ਕਰਾਏ।**
**ਪ੍ਰਮਾਣੀ, ਅਨਿਕ ਮਤਾਂ ਕਾ ਗਯਾਤਾ, ਧੀਰਜਵਾਨ, ਅਚੰਚਲ, ਭਾਏ।**
**ਸਮਝ ਸ੍ਰੋਤ, ਸੰਤੋਖੀ, ਧਰਮੀ, ਨਿਰਹੰਕਾਰ, ਕਥਨੀ ਅਮਲਾਏ॥ ੩੨੦॥**

**ਸ਼ਬਦਾਰਥ:** ਮ੍ਰਿਦਭਾਸੀ - ਮਿੱਠਾ ਬੋਲਣ ਵਾਲਾ, ਕਾਵਿ ਗਯਾਤਾ - ਕਵਿਤਾ ਦਾ ਗਿਆਨ ਰੱਖਣ ਵਾਲਾ, ਅਰਥੀ - ਅਰਥ ਜਾਣਨ ਵਾਲਾ, ਸੱਤਵਾਦੀ - ਸੱਚ ਬੋਲਣ ਵਾਲਾ, ਖੰਡ ਮੰਡ ਕਰਾਏ - ਖੰਡਨ ਮੰਡਨ ਦਾ ਜਾਣੂ, ਪ੍ਰਮਾਣੀ - ਪ੍ਰਮਾਣ ਦੇਣ ਵਾਲਾ, ਅਨਿਕ ਮਤਾਂ ਕਾ ਗਯਾਤਾ - ਅਨੇਕਾਂ ਮਤਾਂ ਦਾ ਗਿਆਨੀ, ਧੀਰਜਵਾਨ - ਧੀਰਜ ਵਾਲਾ, ਅਚੰਚਲ - ਚੰਚਲਤਾ ਰਹਿਤ, ਸਮਝ ਸ੍ਰੋਤ - ਸ੍ਰੋਤੇ ਨੂੰ ਸਮਝਣ ਵਾਲਾ, ਸੰਤੋਖੀ - ਸੰਤੋਖ ਧਾਰੀ, ਧਰਮੀ - ਧਰਮ ਕਮਾਉਣ ਵਾਲਾ, ਨਿਰਹੰਕਾਰ - ਹੰਕਾਰ ਰਹਿਤ, ਕਥਨੀ ਅਮਲਾਏ - ਆਪਣੀ ਕਥਨੀ ਪਰ ਆਪ ਅਮਲ ਕਰਨ ਵਾਲਾ।

**ਵਿਆਖਿਆ:** (ਗੁਰੂ ਹਰਗੋਬਿੰਦ ਕਹਿਣ ਲੱਗੇ ਕਿ) ਇੱਕ ਉੱਤਮ ਵਕਤੇ ਦੇ ਚੌਦਾਂ ਗੁਣ ਗੁਣੀਜਨਾਂ ਨੇ ਗ੍ਰੰਥਾਂ ਵਿੱਚ ਕਥਨ ਕੀਤੇ ਹਨ ਸੋ ਸੁਣੋ! 1. ਮ੍ਰਿਦਭਾਸੀ, 2. ਕਾਵਿ ਗਯਾਤਾ, 3. ਅਰਥੀ, 4. ਸੱਤਵਾਦੀ, 5. ਖੰਡਨ ਮੰਡਨ ਕਰਨ ਵਾਲਾ, 6. ਪ੍ਰਮਾਣੀ, 7. ਅਨਿਕ ਮੱਤਾਂ ਦਾ ਗਯਾਤਾ, 8. ਧੀਰਜਵਾਨ, 9. ਅਚੰਚਲ, 10. ਸਮਝ ਸ੍ਰੋਤ, 11. ਸੰਤੋਖੀ, 12. ਧਰਮੀ, 13. ਨਿਰਹੰਕਾਰ ਤੇ 14. ਕਥਨੀ ਪਰ ਅਮਲ ਕਰਨ ਵਾਲਾ। ਇਹ ਚੌਦਾਂ ਗੁਣ ਇਕ ਉਤਮ ਵਕਤੇ ਦੇ ਹਨ।

# ਸ੍ਰੋਤੇ ਦੇ ਚੌਦਾਂ ਗੁਣ *(ਗੁਰੂ ਹਰਗੋਬਿੰਦ ਜੀ ਨੇ ਸਿੱਖਾਂ ਨੂੰ ਸੁਣਾਏ)*

**ਸ੍ਵੈਯਾ:** **ਗੁਨ ਚਉਦਸ ਉਤਮ ਸ੍ਰੋਤੇ ਕੇ, ਕਹੇ ਗੁਨੀਅਨ ਬੀਚ ਗ੍ਰੰਥਨ ਗਾਏ।**
**ਸਰਧਾਲੂ, ਨਿੰਮ੍ਰ, ਪ੍ਰੇਮੀ ਔ, ਬੁਧਿਵਾਨ, ਨਿਰਾਲਸ ਉਦਾਰ ਕਹਾਏ।**
**ਪ੍ਰਸ਼ਨੀ, ਮ੍ਰਿਦੁਬਚਨੀ, ਇੰਦ੍ਰਿਜਿਤੀ, ਪ੍ਰਸੰਗ ਕੋ ਸਮਝੇ, ਤਜਿ ਕੁਟਲਾਏ।**
**ਪਖੰਡ ਨਿਜ ਯਸ਼ ਪਰਹਰਿ, ਹੁਇ ਸੇਵਕ, ਸੁਨੇ ਜੋ ਤਿਸ ਪਰ ਅਮਲ ਕਰਾਏ॥ ੩੨੧॥**

**ਸ਼ਬਦਾਰਥ:** ਸ਼ਰਧਾਲੂ - ਸ਼ਰਧਾਵਾਨ, ਨਿੰਮ੍ਰ - ਨਿਮ੍ਰਤਾ ਵਾਲਾ, ਪ੍ਰੇਮੀ - ਪ੍ਰੇਮ ਵਾਲਾ, ਬੁਧਿਵਾਨ - ਬੁੱਧੀਵਾਲਾ, ਨਿਰਾਲਸ - ਆਲਸ ਰਹਿਤ, ਉਦਾਰ - ਖੁੱਲ੍ਹਦਿਲਾ, ਪ੍ਰਸ਼ਨੀ - ਪ੍ਰਸ਼ਨ ਕਰਨ ਵਾਲਾ, ਮ੍ਰਿਦ ਬਚਨੀ - ਮਿੱਠਬੋਲੜਾ, ਇੰਦ੍ਰਿਜਿਤੀ - ਇੰਦ੍ਰੀਆਂ ਨੂੰ ਜਿੱਤਣ ਵਾਲਾ, ਪ੍ਰਸੰਗ ਕੋ ਸਮਝੇ - ਪ੍ਰਸੰਗ ਸਮਝਣ ਵਾਲਾ, ਤਜਿ ਕੁਟਲਾਵੇ - ਕੁਟਿਲਤਾ ਦਾ ਤਿਆਗੀ, ਪਖੰਡ ਨਿਜ ਯਸ਼ ਪਰਹਰਿ - ਪਖੰਡ ਤੇ ਆਪਣੇ ਯਸ਼ ਦਾ ਤਿਆਗੀ, ਸੇਵਕ - ਸੇਵਾ ਭਾਵ ਵਾਲਾ, ਸੁਨੇ ਜੇ ਤਿਸਿ ਪਰ ਅਮਲ ਕਰਾਏ - ਸੁਣੇ ਹੋਏ ਤੇ ਅਮਲ ਕਰਨਾ ਵਾਲਾ।

**ਵਿਆਖਿਆ:** ਗੁਣੀਜਨਾਂ ਨੇ ਉੱਤਮ ਸ੍ਰੋਤੇ ਦੇ ਚੌਦਾਂ ਗੁਣ ਗ੍ਰੰਥਾਂ ਵਿੱਚ ਗਾਕੇ ਆਖੇ ਹਨ। ਸੋ ਸੁਣੋ! 1. ਸ਼ਰਧਾਲੂ, 2. ਨਿੰਮ੍ਰ, 3. ਪ੍ਰੇਮੀ, 4. ਬੁੱਧਿਵਾਨ, 5. ਨਿਰਾਲਸ, 6. ਉਦਾਰ, 7. ਪ੍ਰਸ਼ਨੀ, 8. ਮ੍ਰਿਦਬਚਨੀ, 9. ਇੰਦ੍ਰਿਜਿਤੀ, 10. ਪ੍ਰਸੰਗ ਨੂੰ ਸਮਝਣ ਵਾਲਾ, 11. ਕੁਟਿਲਤਾ ਦਾ ਤਿਆਗੀ, 12. ਪਖੰਡ ਤੇ ਨਿਜ ਯਸ਼ ਦਾ ਤਿਆਗੀ, 13. ਸੇਵਕ, 14. ਕਥਨੀ ਪਰ ਅਮਲ ਕਰਨ ਵਾਲਾ। ਇਹ ਇੱਕ ਉਤਮ ਸ੍ਰੋਤੇ ਦੇ ਗੁਣ ਕਹੇ ਹਨ।

## ਗ੍ਰਹਿਸਤ ਮਹਿਮਾ (ਬਾਬਾ ਗੁਰਦਿੱਤਾ ਜੀ ਦਾ ਵਿਆਹ)

**ਸ੍ਵੈਯਾ:** **ਸਿੱਖ ਬੀਚ ਬਟਾਲੇ ਬਾਸ ਕਰੇ, ਭਾਈ ਰਾਮਾ ਸੁਖਦੇਈ ਨਾਰਿ ਕਹਾਵੈ।**
**ਤਿਨਕੇ ਗ੍ਰਹਿ 'ਨੇਤੀ' ਸੁਤਾ ਭਈ, ਸ੍ਰੀ ਗੁਰਦਿੱਤੇ ਕੇ ਸੰਗ ਵਿਆਹਵੈਂ।**
**ਗੁਰੂ ਹਰਿਗੋਬਿੰਦ ਬਰਾਤ ਚੜ੍ਹੇ, ਬਡ ਖੁਸ਼ੀਆਂ ਗੁਰੂ ਗ੍ਰਹਿ ਹੁਇ ਆਵੈਂ।**
**ਗੁਰ ਮਹਿਲ ਔ ਗੰਗਾ ਜੀ ਹਰਖੈਂ, ਗ੍ਰਿਹੀ ਧਰਮ ਕੀ ਸੋਭ ਜਗਤਿ ਬਿਦਤਾਵੈਂ॥ ੩੨੨॥**

**ਸ਼ਬਦਾਰਥ:** ਸੁਤਾ - ਪੁੱਤਰੀ, ਗੁਰੂ ਗ੍ਰਹਿ - ਗੁਰੂ ਘਰ ਵਿੱਚ, ਹਰਖੈਂ - ਪ੍ਰਸੰਨ ਹੋਏ।

**ਵਿਆਖਿਆ:** ਭਾਈ ਰਾਮਾ ਜੀ ਨਾਂ ਦਾ ਇੱਕ ਸਿੱਖ ਬਟਾਲੇ 'ਚ ਵਸਦਾ ਸੀ ਜਿਸਦੀ ਪਤਨੀ ਦਾ ਨਾਂ ਬੀਬੀ ਸੁਖਦੇਵੀ ਜੀ ਸੀ। ਉਨ੍ਹਾਂ ਦੇ ਘਰ ਇਕ ਸੁੰਦਰ ਬੱਚੀ ਜਨਮੀ, ਜਿਸਦਾ ਨਾਂ 'ਨੇਤੀ' ਜੀ ਰੱਖਿਆ ਗਿਆ। ਵੱਡੀ ਹੋਣ ਤੇ ਉਸਦਾ (ਨੇਤੀ ਦਾ) ਵਿਆਹ ਬਾਬਾ ਗੁਰਦਿੱਤਾ ਜੀ ਨਾਲ ਹੋਇਆ। ਆਪਣੇ ਸਾਹਿਬਜ਼ਾਦੇ (ਬਾਬਾ ਗੁਰਦਿੱਤਾ ਜੀ) ਦੀ ਬਰਾਤ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਆਪ ਚੜ੍ਹੇ ਤੇ ਗੁਰੂ ਘਰ ਵਿੱਚ ਬੜੀਆਂ ਖੁਸ਼ੀਆਂ ਹੋਈਆਂ। ਗੁਰੂ ਜੀ ਦੇ ਮਹਿਲ ਤੇ ਮਾਤਾ ਗੰਗਾ ਜੀ ਮਨਾਂ ਵਿੱਚ ਬੜੇ ਪ੍ਰਸੰਨ ਹੋਏ ਤੇ ਇਸ ਤਰ੍ਹਾਂ ਸੰਸਾਰ ਵਿੱਚ ਗੁਰੂ ਜੀ ਨੇ ਗ੍ਰਹਿਸਤ ਧਰਮ ਦੀ ਸੋਭਾ ਵਧਾਈ।

## ਪ੍ਰੇਮ-ਖਿੱਚ (ਕਸ਼ਮੀਰ 'ਚ ਭਾਗਭਰੀ ਨੂੰ ਦਰਸ਼ਨ)

**ਸ੍ਵੈਯਾ:** **ਨਿਜ ਕਰ ਸੇ ਸੂਤ ਤਿਆਰ ਕੀਓ, ਜਾਇ ਕੋਰੀ ਸੇ ਸੁਠ ਪਟ ਬਨਵਾਯੋ।**
**- ਗੁਰੂ ਹਰਿਗੋਬਿੰਦ ਆਇ ਗਰਿ ਪਹਿਰੈਂ,- ਇਮ ਸਰਧਾ ਧਰਿ ਉਰਿ ਪ੍ਰੀਤ ਬਸਾਯੋ।**
**ਗੁਰ ਕੋ ਨਿੱਤ ਸਿਮਰਤਿ ਭਾਗਭਰੀ, ਤਿਸ ਕੋ ਪਿਖਿ ਨਰ, ਉਪਹਾਸ ਬਨਾਯੋ।**
**ਗੁਰੂ ਪ੍ਰੇਮ ਬੰਧੇ ਕਸ਼ਮੀਰ ਗਏ, ਜਾਇ ਦਰਸ ਦਏ, ਪਟ ਗਰੇ ਸੁਹਾਯੋ॥ ੩੨੩॥**

**ਸ਼ਬਦਾਰਥ:** ਨਿਜ ਕਰ - ਆਪਣੇ ਹੱਥੀਂ, ਕੋਰੀ - ਜੁਲਾਹਾ, ਸੁਠ - ਸੁੰਦਰ, ਪਟ - ਕੱਪੜਾ, ਉਪਹਾਸ - ਮਜ਼ਾਕ।

**ਵਿਆਖਿਆ:** ਆਪਣੇ ਹੱਥੀਂ ਕੱਤ ਕੇ ਸੂਤ ਤਿਆਰ ਕੀਤਾ ਤੇ ਜੁਲਾਹੇ ਕੋਲ ਲਿਜਾ ਕੇ ਉਸਦਾ ਸੁੰਦਰ ਕੱਪੜਾ ਤਿਆਰ ਕਰਾਇਆ। ਮਨ ਵਿੱਚ ਸੰਕਲਪ ਕੀਤਾ ਕਿ ਇਸ ਸੁੰਦਰ ਬਸਤ੍ਰ (ਪੁਸ਼ਾਕ) ਨੂੰ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਆ ਕੇ ਆਪਣੇ ਪਾਵਨ ਗਲ ਵਿੱਚ ਪਹਿਨਣ। ਇਸ ਤਰ੍ਹਾਂ ਸ਼ਰਧਾ ਧਾਰ ਕੇ ਹਿਰਦੇ 'ਚ ਬੜੀ ਪ੍ਰੀਤ ਬਸਾਈ। (ਕਸ਼ਮੀਰ 'ਚ ਸ੍ਰੀ ਨਗਰ ਬੈਠੀ) ਮਾਈ ਭਾਗਭਰੀ ਜੀ ਹਰ ਰੋਜ਼ ਸਤਿਗੁਰਾਂ ਨੂੰ ਯਾਦ ਕਰਦੀ ਹੈ ਤੇ ਉਸਦੀ ਇਹ ਹਾਲਤ ਦੇਖਕੇ ਲੋਕ ਮਜ਼ਾਕ ਕਰਦੇ ਹਨ (ਕਿ ਇੰਨੇ ਮਹਾਨ ਗੁਰੂ ਕੀ ਤੇਰਾ ਇਹ ਖੱਦਰ ਦਾ ਬਸਤ੍ਰ ਲੈਣ ਇਥੇ ਆਉਣਗੇ।) ਸਤਿਗੁਰ ਜੀ ਉਸਦੇ ਪ੍ਰੇਮ ਦੇ ਬੱਧੇ ਕਸ਼ਮੀਰ ਗਏ ਤੇ ਜਾ ਕੇ ਮਾਈ ਭਾਗਭਰੀ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ ਅਤੇ ਉਸਦੀ ਪੁਸ਼ਾਕ ਆਪਣੇ ਗਲੇ ਪਹਿਨ ਕੇ ਇੱਛਾ ਪੂਰੀ ਕੀਤੀ।

## ਸਿੱਖ ਅਤੇ ਗੁਰੂ ਦੀ ਅਭੇਦਤਾ (ਭਾਈ ਕੱਟੂ ਸ਼ਾਹ ਦਾ ਪ੍ਰਸੰਗ)

**ਸ੍ਵੈਯਾ:** **ਗੁਰੂ ਹਰਗੋਬਿੰਦ ਕਸ਼ਮੀਰ ਗਏ, ਜਾਇ ਭਾਗਭਰੀ ਕੋ ਦਰਸ ਦਿਖਾਵੈਂ।**
**ਸੁਨਿ ਸੁਨਿ ਆਵਤਿ ਸੰਗਤ ਸਗਰੀ, ਕਿਛੁ ਸਿੱਖ ਕੱਟੂ ਕੇ ਗ੍ਰਹਿ ਠਹਿਰਾਵੈਂ।**
**ਤਿਨ ਤੇ ਪਿਖਿ ਕੱਟੂ ਸ਼ਹਿਦ ਮੰਗਾ, ਨਹਿੰ ਦੀਆ ਕਹੈਂ 'ਸਤਿਗੁਰ ਅਰਪਾਵੈਂ।'**
**ਜਬ ਗੁਰ ਢਿਗ ਜਾਇ ਕੇ ਸ਼ਹਿਦ ਪਿਖਾ, ਬਿਚ ਕਿਰਮ ਚਲੈਂ, ਗੁਰੂ ਭੇਦ ਬਤਾਵੈਂ॥ ੩੨੪॥**

**ਸ਼ਬਦਾਰਥ:** ਪਿਖਿ - ਦੇਖਕੇ, ਢਿਗ - ਕੋਲ, ਪਿਖਾ - ਦੇਖਿਆ।

**ਵਿਆਖਿਆ:** ਜਦੋਂ ਸ੍ਰੀ ਹਰਗੋਬਿੰਦ ਸਾਹਿਬ ਜੀ ਨੇ ਸ੍ਰੀ ਨਗਰ (ਕਸ਼ਮੀਰ) ਪਹੁੰਚ ਕੇ ਮਾਈ ਭਾਗਭਾਰੀ ਨੂੰ ਦਰਸ਼ਨ ਬਖਸ਼ੇ ਤੇ ਆਪ ਸ੍ਰੀ ਨਗਰ 'ਚ ਠਹਿਰੇ। ਗੁਰਾਂ ਦਾ ਆਉਣਾ ਸੁਣ ਸੁਣਕੇ ਸਾਰੀ ਸੰਗਤ ਦਰਸ਼ਨਾਂ ਨੂੰ ਆ ਰਹੀ ਹੈ। ਕੁੱਝ ਸਿੱਖ ਆਉਂਦੇ ਹੋਏ, ਰਸਤੇ ਵਿੱਚ ਭਾਈ ਕੱਟੂ ਦੇ ਗ੍ਰਹਿ ਵਿਖੇ ਰਾਤ ਠਹਿਰੇ। ਉਨ੍ਹਾਂ ਕੋਲ ਸ਼ਹਿਦ ਵੇਖ ਕੇ ਭਾਈ ਕੱਟੂ ਨੇ ਥੋੜਾ ਜਿਹਾ ਖਾਂਸੀ ਕਾਰਨ ਮੰਗ ਲਿਆ। ਪਰ ਸਿੱਖ ਨੇ ਨਹੀਂ ਦਿੱਤਾ ਕਿ ਇਹ ਸ਼ਹਿਦ ਤਾਂ ਅਸੀਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਲਈ ਲਿਆਏ ਹਾਂ ਤੇ ਅਰਪਨ ਕਰਾਂਗੇ। ਜਦੋਂ ਸ੍ਰੀ ਨਗਰ ਪਹੁੰਚ ਕੇ ਸਤਿਗੁਰਾਂ ਨੂੰ ਸ਼ਹਿਦ ਭੇਟ ਕੀਤਾ ਤੇ ਖੋਲ੍ਹ ਕੇ ਵੇਖਿਆ ਤਾਂ ਹੈਰਾਨ ਹੋ ਗਏ ਕਿ ਸ਼ਹਿਦ ਵਿੱਚ ਕਿਰਮ ਚਲ ਰਹੇ ਸਨ। ਬੇਨਤੀ ਕਰਕੇ ਗੁਰੂ ਜੀ ਨੂੰ ਕਾਰਨ ਪੁੱਛਿਆ ਤਾਂ ਗੁਰੂ ਜੀ ਨੇ ਕਿਹਾ ਕਿ ਭਾਈ ਕੱਟੂ ਦੁਆਰਾ ਅਸੀਂ ਹੀ ਮੰਗਿਆ ਸੀ। (ਇਸ ਲਈ ਸਿੱਖ ਸੇਵਾ ਗੁਰੂ ਸੇਵਾ ਹੈ) ਹੁਣ ਤੁਸੀਂ ਕੱਟੂ ਕੋਲ ਸ਼ਹਿਦ ਲਿਜਾਵੋ ਤਦ ਹੀ ਭੁੱਲ ਬਖਸ਼ੇਗੀ। ਸ਼ਹਿਦ ਭਾਈ ਕੱਟੂ ਜੀ ਨੇ ਚੱਖ ਕੇ ਪਵਿੱਤਰ ਕੀਤਾ ਤੇ ਫੇਰ ਗੁਰਾਂ ਪਾਸ ਲਿਆਂਦਾ।

## ਗੁਰੂ ਚਰਨ ਧੂੜੀ *(ਕੇਦਾਰੇ ਸਿੱਖ ਦਾ ਪ੍ਰਸੰਗ ਸੁਣਾਇਆ)*

**ਸ੍ਵੈਯਾ:** **ਹਰਗੋਬਿੰਦ ਮੱਦ੍ਰੀ ਗ੍ਰਾਮ ਗਏ, ਸਿੱਖ ਮਾਣਕ ਨੇ ਪ੍ਰਸੰਗ ਬਖਾਨਾ।**
**'ਗੁਰੂ ਅਰਜਨ ਜੀ ਜਬ ਇਹਾਂ ਅਏ, ਇਕ ਸਿੱਖ ਕੇਦਾਰਾ ਸੇਵਕ ਜਾਨਾ।**
**ਤਿਸਕੇ ਭਈ ਗਰੇ ਹਜੀਰਾਂ ਥੀ, ਗੁਰਸਿੱਖ ਤੇ ਸੁਨਿ ਤਿਸ ਉੱਦਮ ਠਾਨਾ।**
**ਸ੍ਰੀ ਗੁਰੂ ਕੀ ਪਨਹੀ ਕੀ ਧੂੜੀ, ਜਬ ਗਰੇ ਲਗੀ, ਤਬ ਰੋਗ ਨਸਾਨਾ॥ ੩੨੫॥**

**ਸ਼ਬਦਾਰਥ:** ਹਜੀਰਾਂ - ਗਲਗੰਢਾਂ, (ਇੱਕ ਰੋਗ ਜੋ ਬਦਹਜ਼ਮੀ ਕਾਰਨ ਗਲੇ ਦੁਆਲੇ ਗੰਢਾਂ ਹੋ ਜਾਂਦੀਆਂ ਹਨ), ਪਨਹੀ - ਜੁੱਤੀ।

**ਵਿਆਖਿਆ:** ਜਦੋਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਮੱਦ੍ਰੀ ਪਿੰਡ (ਜ਼ਿਲਾ ਸ਼ੇਖੂਪੁਰਾ) ਵਿੱਚ ਗਏ ਤਾਂ ਉਥੋਂ ਦੇ ਇਕ ਸਿੱਖ ਭਾਈ ਮਾਣਕ ਨੇ ਸੰਗਤ ਵਿੱਚ ਸਤਿਗੁਰਾਂ ਨੂੰ ਦੱਸਿਆ ਕਿ ਹੇ ਸਤਿਗੁਰੂ ਜੀ ! ਜਦੋਂ ਆਪ ਜੀ ਦੇ ਪਿਤਾ (ਗੁਰੂ ਅਰਜਨ ਦੇਵ ਜੀ) ਇਥੇ ਆਏ ਸਨ ਤਾਂ ਉਸ ਸਮੇਂ ਇੱਕ ਸਿੱਖ ਕੇਦਾਰੇ ਦੇ ਹਜੀਰਾਂ ਹੋ ਰਹੀਆਂ ਸਨ। ਉਸਨੇ ਕਿਸੇ ਸਿੱਖ ਤੋਂ ਸੁਣਕੇ ਉੱਦਮ ਕੀਤਾ। ਸ੍ਰੀ ਗੁਰੂ ਜੀ ਦੇ ਜੋੜੇ ਚੋਂ ਚਰਨ ਧੂੜੀ ਹਜੀਰਾਂ ਤੇ ਲਗਾਈ ਤੇ ਰੋਗ ਠੀਕ ਹੋ ਗਿਆ ਸੀ। ਭਾਵ ਗੁਰੂ ਚਰਨ ਧੂੜੀ ਇੰਨੀ ਮਹਾਨ ਹੈ।

## ਗ੍ਰਹਿਸਤ ਮਹਿਮਾ *(ਸ੍ਰੀ ਮਰਵਾਹੀ ਜੀ ਨਾਲ ਤੀਜਾ ਵਿਆਹ)*

**ਸ੍ਵੈਯਾ:** **ਹਰਗੋਬਿੰਦ ਮਟਵੀਂ ਨਗਰ ਗਏ, ਸੁਨਿ ਸੰਗਤ ਗੁਰ ਦਰਸ਼ਨ ਹਿਤ ਆਵੈ।**
**ਮੰਡਿਆਲੀ ਕਾ ਇੱਕ ਖੱਤ੍ਰੀ ਜੋ, ਜਿਸ ਨਾਮ ਦੁਆਰਾ ਸੋ ਭੀ ਜਾਵੈ।**
**ਨਿਜ ਤ੍ਰਿਯਾ ਭਾਗਣ ਸੰਗ ਮਿਲਿਕੇ, ਢਿਗ ਅਰਜ਼ ਕਰੀ, ਨਿਜ ਸੁਤਾ ਮੰਗਾਵੈਂ।**
**ਤਹੀਂ ਸਤਿਗੁਰੂ ਸ਼ਾਦੀ ਕੋ ਰਚਿਓ, ਮਰਵਾਹੀ ਕੋ ਨਿਜ ਮਹਿਲ ਬਨਾਵੈਂ॥ ੩੨੬॥**

**ਸ਼ਬਦਾਰਥ:** ਨਿਜ ਤ੍ਰਿਯਾ - ਆਪਣੀ ਇਸਤ੍ਰੀ, ਸੁਤਾ - ਪੁੱਤਰੀ।

**ਵਿਆਖਿਆ:** ਜਦੋਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਮਟਵੀਂ ਗ੍ਰਾਮ ਗਏ ਤਾਂ ਸੁਣਕੇ ਇਲਾਕੇ ਦੀਆਂ ਸੰਗਤਾਂ ਦਰਸ਼ਨਾਂ ਨੂੰ ਆਉਣ ਲੱਗੀਆਂ। ਮੰਡਿਆਲੀ ਦਾ ਇੱਕ ਸਿੱਖ ਭਾਈ ਦੁਆਰਾ ਭੀ ਆਪਣੀ ਇਸਤ੍ਰੀ ਭਾਗਣ ਨਾਲ ਮਿਲਕੇ ਦਰਸ਼ਨਾ ਨੂੰ ਆਇਆ। ਉਸਨੇ ਸਤਿਗੁਰਾਂ ਕੋਲ ਆਪਣੀ ਪੁੱਤਰੀ (ਮਰਵਾਹੀ ਜੀ) ਦੀ ਸਗਾਈ ਲਈ ਬੇਨਤੀ ਕੀਤੀ। ਸਤਿਗੁਰ ਜੀ ਨੇ ਉਸਦੀ ਸ਼ਰਧਾ ਦੇਖਕੇ ਉਥੇ ਹੀ ਵਿਆਹ

ਰਚਾ ਦਿੱਤਾ ਤੇ ਇਸ ਤਰ੍ਹਾਂ ਮਾਤਾ ਮਰਵਾਹੀ ਜੀ ਨੂੰ ਆਪਣਾ ਮਹਿਲ ਬਣਾ ਕੇ ਗ੍ਰਹਿਸਤ ਦੀ ਸੋਭਾ ਵਧਾਈ।

## ਸ੍ਰੀ ਕਉਲਸਰ ਦੀ ਸਿਰਜਨਾ *(ਮਾਤਾ ਕਉਲਾਂ ਜੀ ਦੀ ਬੇਨਤੀ ਕਰਨ 'ਤੇ)*

**ਸ੍ਵੈਯਾ:** **ਸ੍ਰੀ ਕਉਲਾਂ ਗੁਰ ਢਿਗ ਅਰਜ਼ ਕਰੀ, 'ਮਮ ਨਾਮ ਜਗਤ ਕੇ ਬੀਚ ਰਖਾਵੋ।**
**ਕਿਛੁ ਅਪੁਨਿ ਨਿਸ਼ਾਨੀ ਬਖਸਿ ਭਲੀ, ਸ੍ਰੀ ਸਤਿਗੁਰੂ ਜੀ ਮਮ ਇੱਛ ਪੁਜਾਵੋ।'**
**ਸੁਨਿ ਕੇ ਗੁਰੂ, ਬ੍ਰਿਧ ਕੋ ਆਇਸ ਦਈ, 'ਇਕ ਨਾਮ ਸਰੋਵਰ ਇਨ ਖੁਦਵਾਵੋ।'**
**ਨਿੱਜ ਕਰ ਸੇ ਟੱਕ ਲਾਇ ਕਾਜ ਕੀਆ, 'ਇਸ ਨਾਮ ਕਉਲਸਰ ਸਭਨ ਸੁਨਾਵੋ॥' ੩੨੭॥**

**ਸ਼ਬਦਾਰਥ:** ਮਮ ਨਾਮ - ਮੇਰਾ ਨਾਂ, ਬ੍ਰਿਧ - ਬਾਬਾ ਬੁੱਢਾ ਜੀ, ਆਇਸ - ਆਗਿਆ, ਨਿਜ ਕਰ ਮੇਂ - ਆਪਣੇ ਹੱਥੀਂ।

**ਵਿਆਖਿਆ:** ਮਾਤਾ ਕਉਲਾਂ ਜੀ ਨੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਕੋਲ ਬੇਨਤੀ ਕੀਤੀ ਹੇ ਸਤਿਗੁਰੂ ਜੀ! ਇਸ ਸੰਸਾਰ ਵਿੱਚ ਮੇਰਾ ਵੀ ਨਾਮ ਰੱਖੋ। ਕੁਝ ਆਪਣੀ ਨਿਸ਼ਾਨੀ ਬਖਸ਼ਿਸ਼ ਕਰਕੇ ਮੇਰੀ ਇੱਛਾ ਪੂਰੀ ਕਰੋ। ਇਹ ਸੁਣਕੇ ਸਤਿਗੁਰਾਂ ਨੇ ਬਾਬਾ ਬੁੱਢਾ ਜੀ ਨੂੰ ਆਗਿਆ ਦਿੱਤੀ ਕਿ 'ਕਉਲਾਂ' ਦੇ ਨਾਮ ਦਾ ਇੱਕ ਸਰੋਵਰ ਖੁਦਵਾਵੋ। ਸਤਿਗੁਰਾਂ ਨੇ ਆਪਣੇ ਹੱਥੀਂ ਟੱਕ ਲਗਾ ਕੇ ਇਹ ਕਾਰਜ ਕਰਾਇਆ ਤੇ ਸਾਰੀਆਂ ਸੰਗਤਾਂ ਵਿੱਚ ਇਸ ਸਰੋਵਰ ਦਾ ਨਾਂ ਮਾਤਾ ਕਉਲਾਂ ਜੀ ਦੇ ਨਾਮ 'ਤੇ 'ਕਉਲਸ਼ਰ' ਕਹਿ ਕੇ ਸੁਣਾਇਆ।

## ਗੁਰਸਿੱਖ ਦਾ ਪ੍ਰੇਮ *(ਭਾਈ ਮਿਹਰਾ ਜੀ)*

**ਸ੍ਵੈਯਾ:** **ਸਿੱਖ ਮਿਹਰਾ ਨਾਮ ਬਕਾਲੇ ਧਾਮ, ਆਇ ਸਤਿਗੁਰੂ ਜੀ ਢਿਗ ਅਰਜ਼ ਸੁਨਾਯੋ।**
**'ਮਮ ਨਵ ਗ੍ਰਿਹਿ ਪਾਦ ਧਰੋ ਗੁਰ ਜੀ, ਤਵ ਕਿਰਪਾ ਤੇ ਜੋ ਅਬਹਿ ਬਨਾਯੋ।'**
**ਪਿਖਿ ਪ੍ਰੇਮ ਔ ਸਰਧਾ ਗੁਰਸਿੱਖ ਕੀ, ਸ੍ਰੀ ਗੁਰੁ ਸੰਗ ਮਾਤਾ ਗੰਗਾ ਆਯੋ।**
**ਗੁਰਸਿੱਖ ਕਾ ਧਾਮ ਪੁਨੀਤ ਕੀਆ, ਤਹਿੰ ਕਿਛੁ ਦਿਨ ਰਹਿ ਸਿੱਖ ਇੱਛ ਪੁਜਾਯੋ॥ ੩੨੮॥**

**ਸ਼ਬਦਾਰਥ:** ਧਾਮ - ਘਰ, ਨਵ ਗ੍ਰਿਹਿ - ਨਵਾਂ ਘਰ, ਮਮ - ਮੇਰਾ, ਪਾਦ - ਚਰਨ, ਪੁਨੀਤ - ਪਵਿੱਤਰ।

**ਵਿਆਖਿਆ:** ਇੱਕ ਸਿੱਖ ਭਾਈ ਮਿਹਰਾ ਜੀ ਜੋ ਬਕਾਲੇ ਦਾ ਰਹਿਣ ਵਾਲਾ ਸੀ, ਉਸਨੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਪਾਸ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ਆਪ ਜੀ ਦੀ ਕ੍ਰਿਪਾ ਨਾਲ ਮੈਂ ਜੋ ਨਵਾਂ ਘਰ ਬਣਾਇਆ ਹੈ ਉਸ ਵਿੱਚ ਬਟਾਲੇ ਆ ਕੇ ਚਰਨ ਪਾਵੋ। ਸਿੱਖ ਦੀ ਸ਼ਰਧਾ ਤੇ ਪਿਆਰ ਦੇਖ ਕੇ ਸਤਿਗੁਰੂ ਜੀ ਨੇ ਮਾਤਾ ਗੰਗਾ ਜੀ ਨਾਲ ਆਕੇ ਉਸ ਸਿੱਖ ਦਾ ਗ੍ਰਹਿ ਪਵਿੱਤਰ ਕੀਤਾ ਅਤੇ ਕੁੱਝ ਦਿਨ ਉਥੇ ਰਹਿ ਕੇ ਸਿੱਖ ਦੀ ਇੱਛਾ ਪੂਰੀ ਕੀਤੀ।

## ਗੁਰੂ ਧਨ ਚੋਰੀ ਕਰਨ ਦਾ ਫਲ *(ਸੱਪ ਬਣੇ ਮਸੰਦ ਦਾ ਉਧਾਰ)*

**ਸ੍ਵੈਯਾ:** **ਗੁਰ ਖਸ਼ਟਮ ਮਗ ਮੇਂ ਜਾਤ ਚਲੇ, ਅਹਿ ਕਾਰਾ ਗੁਰ ਕੇ ਸਨਮੁਖ ਆਯਾ।**
**ਸਤਿਗੁਰ ਨੇ ਤਿਸਕੋ ਮੁਕਤ ਕੀਆ, ਸਿੱਖ ਬੂਝਨ ਤੇ ਗੁਰ ਕਹਿ ਸਮਝਾਯਾ।**
**'ਇਹੁ ਪੰਨਗ ਏਕ ਮਸੰਦ ਅਹੈ, ਗੁਰੂ ਧਨ ਚੋਰੀ ਕੀਆ, ਮਨਿ ਲਲਚਾਯਾ।**
**ਇਸੀ ਪਾਪ ਤੇ ਅਹਿ ਤਨ ਪ੍ਰਾਪਤ ਭਾ, ਅਬ ਸ਼ਰਣਿ ਅਯਾ, ਹੋਇ ਮੁਕਤ ਸਿਧਾਯਾ'॥ ੩੨੯॥**

**ਸ਼ਬਦਾਰਥ:** ਗੁਰ ਖਸ਼ਟਮ – ਛੇਵੇਂ ਗੁਰੂ, ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ, ਮਗ – ਰਸਤਾ, ਅਹਿ –ਸੱਪ, ਕਾਰਾ – ਕਾਲਾ, ਪੰਨਗ – ਸੱਪ, ਅਹਿਤਨ – ਸੱਪ ਦਾ ਸਰੀਰ।

**ਵਿਆਖਿਆ:** ਛੇਵੇਂ ਸਤਿਗੁਰੂ ਸ੍ਰੀ (ਗੁਰੂ ਹਰਗੋਬਿੰਦ ਸਾਹਿਬ ਜੀ) ਰਸਤੇ 'ਚ ਚਲੇ ਜਾ ਰਹੇ ਸਨ ਕਿ ਇਕ ਕਾਲਾ ਸੱਪ ਸਾਹਮਣੇ ਆ ਕੇ ਖਲੋ ਗਿਆ। ਸਤਿਗੁਰੂ ਜੀ ਨੇ ਤੀਰ ਨਾਲ ਉਸ ਨੂੰ ਮੁਕਤ ਕੀਤਾ ਤਾਂ ਸਿੱਖਾਂ ਦੇ ਪੁੱਛਣ 'ਤੇ ਗੁਰੂ ਜੀ ਨੇ ਸਮਝਾਇਆ ਕਿ ਇਹ ਸੱਪ ਇਕ ਮਸੰਦ ਸੀ, ਜੋ ਗੁਰੂ ਧਨ ਚੋਰੀ ਕਰਿਆ ਕਰਦਾ ਸੀ ਮਨ ਵਿੱਚ ਲਾਲਚ ਕਰਕੇ। ਇਸੇ ਪਾਪ ਕਰਕੇ ਇਸਨੂੰ ਸੱਪ ਦਾ ਸਰੀਰ ਮਿਲਿਆ। ਹੁਣ ਸ਼ਰਨ ਆ ਗਿਆ ਹੈ ਤੇ ਮੁਕਤ ਹੋ ਕੇ ਬੈਕੁੰਠ ਜਾ ਰਿਹਾ ਹੈ। ਭਾਵ ਗੁਰੂ ਧਨ ਚੋਰੀ ਕਰਨਾ ਬਹੁਤ ਵੱਡਾ ਪਾਪ ਹੈ।

## ਕਾਲ ਗਤੀ

*(ਮਾਤਾ ਗੰਗਾ ਜੀ ਦਾ ਬਕਾਲੇ 'ਚ ਪ੍ਰਲੋਕ ਗਮਨ)*

**ਸ੍ਵੈਯਾ:** **ਮਨ! ਜਾਨਿ ਅਟਾਲ ਹੈ ਕਾਲ ਗਤੀ, ਭਵ ਮੇਂ ਅਸ ਕੋ, ਜੋ ਟਾਲਨਹਾਰਾ।**
**ਹ੍ਵੈ ਪੀਰ ਪੀਕਾਂਬਰ ਭੂਪ ਯਦਿ, ਸਭਿ ਕਾਲ ਕੇ ਆਗੇ ਚਾਲਨਹਾਰਾ।**
**ਸ੍ਰੀ ਗੰਗਾ ਹਰਖ ਕੇ ਸੰਗ ਗਈ, ਗ੍ਰਿਹਿ ਮਿਹਰੇ ਸਿੱਖ, ਵਕਾਲੇ ਵਾਰਾ।**
**ਤਹੀਂ ਭੀ ਪਰਲੋਕ ਬੈਕੁੰਠ ਗਈ, ਸੁਦਿ ਚੌਥ ਜੇਠ ਕੀ ਦਿਨ ਸਸਿਵਾਰਾ॥ ੩੩੦॥**

**ਸ਼ਬਦਾਰਥ:** ਅਟਾਲ – ਨਾ ਟਲਣ ਵਾਲੀ, ਭਵ – ਸੰਸਾਰ, ਅਸ ਕੋ – ਐਸਾ ਕੌਣ ਹੈ, ਭੂਪ – ਰਾਜਾ, ਬੈਕੁੰਠ – ਸੱਚਖੰਡ, ਸਸਿਵਾਰਾ – ਸੋਮਵਾਰ।

**ਵਿਆਖਿਆ:** ਹੇ ਮਨ! ਨਿਸ਼ਚਾ ਕਰਕੇ ਜਾਣ ਲੈ ਕਿ ਕਾਲਗਤੀ ਅਟੱਲ ਹੈ, ਸੰਸਾਰ ਵਿੱਚ ਐਸਾ ਕੌਣ ਹੈ ਜੋ ਇਸਨੂੰ ਟਾਲ ਸਕੇ। ਭਾਵੇਂ ਕੋਈ ਪੀਰ ਪ੍ਰਿਗੰਬਰ ਜਾਂ ਰਾਜਾ ਆਦਿ ਕਿਉਂ ਨਾ ਹੋਵੇ, ਸਭ ਕਾਲ ਅੱਗੇ ਚੱਲਣਹਾਰ ਹਨ। ਮਾਤਾ ਗੰਗਾ ਜੀ ਬੜੀ ਖੁਸ਼ੀ ਨਾਲ ਬਕਾਲੇ ਵਾਲੇ ਭਾਈ ਮਿਹਰੇ ਸਿੱਖ ਦੇ ਘਰ ਗਈ ਤੇ ਉਥੇ ਹੀ ਪਰਲੋਕ ਗਮਨ ਕਰ ਲਿਆ ਤੇ ਸੱਚਖੰਡ ਜਾ ਬਿਰਾਜੇ। ਉਸ ਦਿਨ ਜੇਠ ਸੁਦੀ ਚੌਥ ਤੇ ਸੋਮਵਾਰ ਦਿਨ ਸੀ।

## ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਅਵਤਾਰ *(ਅਵਤਾਰ ਧਾਰਨ ਪ੍ਰਸੰਗ)*

**ਸ੍ਵੈਯਾ:** **ਮ੍ਰਿਦ ਸੀਤ ਸੁਗੰਧਿਤ ਪੌਨ ਚਲੇ, ਸੁਠ ਤਾਰਿਕਾ ਮੰਡਲ ਛਬਿ ਨਭਿ ਪਾਯੋ।**
**ਸ਼ੱਤ ਸੋਲਹ ਔਰ ਉਨੱਤਰ ਕੋ, ਵਦੀ ਪੰਚਮ, ਮਾਸ ਵਿਸਾਖ ਸੁਹਾਯੋ।**
**ਸ੍ਰੀ ਨਾਨਕੀ ਕੋ, ਪ੍ਰਸੂਤ ਭਯੋ, ਗੁਰੂ ਹਰਗੋਬਿੰਦ ਗ੍ਰਿਹਿ ਸੋਭ ਹੈ ਛਾਯੋ।**
**ਹਿੰਦ ਕੀ ਰਖਵਾਲੀ ਕਰਨੇ ਕੋ, ਗੁਰੂ ਤੇਗ ਬਹਾਦਰ ਹੈ ਜੱਗਿ ਆਯੋ॥ ੩੩੧॥**

**ਸ਼ਬਦਾਰਥ:** ਮ੍ਰਿਦ – ਮਿੱਠੀ, ਸੀਤ – ਠੰਢੀ, ਸੁਠ – ਸੁੰਦਰ, ਨਭਿ – ਆਕਾਸ਼ ਵਿੱਚ।

**ਵਿਆਖਿਆ:** ਠੰਢੀ, ਮਿੱਠੀ ਤੇ ਸੁਗੰਧੀਆਂ ਵਾਲੀ ਹਵਾ ਚੱਲ ਰਹੀ ਸੀ। ਸੁੰਦਰ ਤਾਰਿਆਂ ਦਾ ਮੰਡਲ ਆਕਾਸ਼ ਵਿੱਚ ਛਬੀ ਪਾ ਰਿਹਾ ਸੀ। 1669 ਸੰਮਤ, ਵਿਸਾਖ ਵਦੀ ਪੰਚਮੀ ਦਾ ਦਿਨ ਸੀ। ਮਾਤਾ ਨਾਨਕੀ ਜੀ ਪ੍ਰਸੂਤਤਿ ਹੋਏ ਤੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਗ੍ਰਿਹਿ ਵਿਖੇ ਸੋਭਾ ਹੋਈ। ਹਿੰਦ ਦੀ ਰੱਖਿਆ ਕਰਨ ਵਾਸਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਇਸ ਸੰਸਾਰ ਵਿੱਚ ਆਏ। ਭਾਵ ਆਪ ਜੀ ਨੇ ਅਵਤਾਰ ਧਾਰਨ ਕੀਤਾ।

## ਵਿਵੇਕਸਰ ਦੀ ਸਿਰਜਨਾ *(ਪਵਿੱਤ੍ਰ ਸਰੋਵਰ ਰਚਨਾ)*

**ਸ੍ਵੈਯਾ:** **ਬ੍ਰਿਧ ਕੇ ਸੰਮਤਿ ਹ੍ਵੈ ਸਤਿਗੁਰੂ ਜੀ, ਜੱਗਿ ਪਾਪ ਨਿਵਾਰਨ ਹੈ ਮਨ ਚਾਹਯੋ।**
**ਕਰ ਕਮਲਨ ਸੰਗ ਕਹੀ ਫੜਕੇ, ਪਿਖਿ ਸੁਠ ਧਰ, ਨਿਜ ਕਰ ਟਾਕ ਲਗਾਯੋ।**
**ਸਭ ਸਿੱਖਨ ਸੇਵ ਕਰੀ ਮਿਲਕੇ, ਨਹਿੰ ਬਿਲਮ ਕਰੀ, ਸੁਠ ਤਾਲ ਖੁਦਾਯੋ।**
**ਕਲਿ ਨਰ ਕੋ ਦੇਨ ਵਿਵੇਕ ਹਿਤੇ, ਹਰਗੋਬਿੰਦ 'ਸਰ ਵਿਵੇਕ' ਬਨਾਯੋ॥ ੩੩੨॥**

**ਸ਼ਬਦਾਰਥ:** ਬ੍ਰਿਧ – ਬਾਬਾ ਬੁੱਢਾ ਜੀ, ਸੰਮਤਿ ਹ੍ਵੈ – ਅਨੁਸਾਰੀ ਹੋ ਕੇ, ਕਰ – ਹੱਥ, ਸੁਠ ਧਰ – ਸੁੰਦਰ ਧਰਤੀ, ਬਿਲਮ – ਦੇਰੀ, ਕਲਿ ਨਰ – ਕਲਯੁਗੀ ਮਨੁੱਖ।

**ਵਿਆਖਿਆ:** ਬਾਬਾ ਬੁੱਢਾ ਜੀ ਦੀ ਦਿੱਤੀ ਸਲਾਹ ਦੇ ਅਨੁਸਾਰੀ ਹੋ ਕੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਜੱਗ ਦੇ ਪਾਪ ਨਿਵਾਰਨ ਲਈ ਮਨ 'ਚ ਚਾਹਿਆ ਹੈ। ਆਪਣੇ ਹਸਤ ਕਮਲਾਂ ਨਾਲ ਕਹੀ ਫੜਕੇ ਸੁੰਦਰ ਧਰਤੀ ਦੇਖ ਕੇ ਟੱਕ ਲਗਾਇਆ। ਸਾਰੇ ਸਿੱਖਾਂ ਨੇ ਮਿਲਕੇ ਸੇਵਾ ਕੀਤੀ। ਦੇਰੀ ਨਹੀਂ ਲੱਗੀ। ਸੁੰਦਰ ਤਾਲ ਖੁਦਾਇਆ ਗਿਆ। ਕਲਯੁਗੀ ਜੀਵਾਂ ਨੂੰ ਵਿਵੇਕ (ਗਿਆਨ) ਦੇਣ ਵਾਸਤੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਵਿਵੇਕਸਰ ਦੀ ਸਿਰਜਣਾ ਕੀਤੀ।

## ਧਰਮ ਯੁੱਧ *(ਗੁਰੂ ਹਰਗੋਬਿੰਦ ਸਾਹਿਬ ਦੀ ਪਹਿਲੀ ਲੜਾਈ)*

**ਸ੍ਵੈਯਾ:** **ਬਹੁ ਵਧਾ ਬਖੇੜਾ ਬਾਜ ਗਹੇ, ਰਿਸਿ ਕੇ ਸ਼ਾਹ ਜਹਾਂ ਨੇ ਸੈਨ ਪਠਾਈ।**
**ਹੋਇ ਮੁਗਲਸ ਖਾਂ ਜਰਨੈਲ ਬਡੋ, ਚਮੂੰ ਸਪਤ ਹਜ਼ਾਰ ਲੇ ਕਰੀ ਚਢਾਈ।**
**ਅੰਮ੍ਰਿਤਸਰ ਯੁੱਧ ਘਮਸਾਨ ਮਚਾ, ਦੁਹਿ ਦਿਸਿ ਸੈਨਨ ਬਹੁ ਧੂਮ ਮਚਾਈ।**
**ਧੰਨ ਹਰਗੋਬਿੰਦ ਤਿੰਨ ਪਹਿਰ ਬਿਖੈ, ਅਰਿ ਸੈਨ ਸਕਲ ਹਨਿ, ਫਤੇ ਹੈ ਪਾਈ॥ ੩੩੩॥**

**ਸ਼ਬਦਾਰਥ:** ਬਾਜ ਗਹੇ – ਬਾਜ ਫੜਨ ਨਾਲ, ਸੈਨ ਪਠਾਈ – ਸੈਨਾ ਭੇਜੀ, ਚਮੂੰ – ਸੈਨਾ, ਅਰਿ ਸੈਨ – ਦੁਸ਼ਮਨ ਦੀ ਸੈਨਾ, ਹਨਿ – ਮਾਰ ਕੇ।

**ਵਿਆਖਿਆ:** ਬਾਦਸ਼ਾਹ ਦਾ ਬਾਜ ਫੜਨ ਤੋਂ ਬੜਾ ਝਗੜਾ ਵਧ ਗਿਆ ਤੇ ਕ੍ਰੋਧ ਕਰਕੇ ਬਾਦਸ਼ਾਹ ਸ਼ਾਹਜਹਾਨ ਨੇ ਸੈਨਾ ਚੜ੍ਹਾ ਦਿੱਤੀ। ਮੁਗਲ ਸੈਨਾ ਦਾ ਵੱਡਾ ਜਰਨੈਲ ਮੁਗਲਸ ਖਾਂ ਬਣ ਕੇ ਆਇਆ ਤੇ ਆਪਣੇ ਨਾਲ ਸੱਤ ਹਜ਼ਾਰ (7000) ਸੈਨਾ ਲੈ ਕੇ ਗੁਰੂ ਜੀ ਉਤੇ ਚੜ੍ਹਾਈ ਕੀਤੀ। ਅੰਮ੍ਰਿਤਸਰ ਸਾਹਿਬ ਵਿਖੇ ਘਮਸਾਨ ਦਾ ਯੁੱਧ ਹੋਇਆ। ਦੋਹਾਂ ਪਾਸਿਆਂ ਦੀ ਸੈਨਾ ਨੇ ਬੜੀ ਧੂਮ ਮਚਾਈ। ਧੰਨ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਤਿੰਨਾਂ ਪਹਿਰਾਂ 'ਚ ਦੁਸ਼ਮਨ ਦੀ ਸਾਰੀ ਸੈਨਾ ਜਰਨੈਲ ਸਮੇਤ ਮਾਰਕੇ ਫਤਹਿ ਪ੍ਰਾਪਤ ਕੀਤੀ। (ਇਹ ਯੁੱਧ ਲੋਹਗੜ੍ਹ ਦਾ ਕਹਾਉਂਦਾ ਹੈ। ਸ਼ਹਿਰ ਤੋਂ ਬਾਹਰ ਜਿੱਥੇ ਅਜੱਕਲ੍ਹ ਖਾਲਸਾ ਕਾਲਜ ਹੈ, ਇਸ ਵਿੱਚ ਮੁਗਲਸ ਖਾਂ ਜਰਨੈਲ, ਅਲੀ ਮੁਹੰਮਦ, ਸ਼ਮਸ ਖਾਨ, ਮਿਰਜਾ ਬੇਗ ਵਰਗੇ ਯੋਧੇ ਮਰੇ ਤੇ ਗੁਰੂ ਜੀ ਦੀ ਸੈਨਾ ਵਿਚੋਂ ਵੀ ਭਾਈ ਤੋਤਾ, ਤਿਲੋਕਾ, ਅਨੰਤਾ ਤੇ ਨਿਹਾਲੂ ਜੈਸੇ ਸਿੱਖ ਸ਼ਹੀਦ ਹੋਏ)

## ਗੁਰੂ ਦਾ ਸੰਗਤ ਨਾਲ ਪਿਆਰ

*(ਮਾਤਾ ਦਮੋਦਰੀ ਜੀ ਨੂੰ ਵਿਪਰੀਤ ਬਚਨ)*

**ਸ੍ਵੈਯਾ:** **ਗੁਰ ਘਰ ਮੇਂ ਬਨੇ ਮਿਠਾਨ ਘਨੇ, ਨਿਜ ਸੁਤਾ ਕਾ ਸਤਿਗੁਰੁ ਵਿਆਹ ਰਚਾਇਆ।**
**ਕਛੁ ਸੰਗਤ ਨਿਸਿ ਮੇਂ ਆਨਿ ਢੁਕੀ, ਤਿਸ ਕੇ ਹਿਤ ਦੇਗ ਮੇਂ ਅੰਨ ਨ ਪਾਇਆ।**

**ਗੁਰੂ ਬਚ ਸੇ ਸਿੱਖ ਜਾਇ ਮਾਤ ਕਹਾ, 'ਸ੍ਰੀ ਗੁਰੂ ਜੀ ਕਿਛੁ ਮਿਸ਼ਟਾਨ ਮੰਗਾਇਆ।**
**ਬਿਨ ਸੋਚ ਸੇ ਮਾਤ ਜਵਾਬ ਦੀਓ, ਰਿਸ ਕੇ ਗੁਰੂ ਬਚ ਕਹਿ, ਤੁਰਕ ਖੁਆਇਆ॥ ੩੩੪॥**

**ਸ਼ਬਦਾਰਥ:** ਸੁਤਾ - ਪੁੱਤਰੀ, ਨਿਸਿ - ਰਾਤ ਸਮੇਂ, ਦੇਗ - ਲੰਗਰ, ਮਿਸ਼ਟਾਨ - ਮਠਿਆਈ।

**ਵਿਆਖਿਆ:** ਬੀਬੀ ਵੀਰੋ ਜੀ ਦੇ ਵਿਆਹ ਲਈ ਗੁਰੂ ਘਰ ਵਿੱਚ ਬੜੀਆਂ ਮਠਿਆਈਆਂ ਬਣੀਆਂ ਹੋਈਆਂ ਸਨ। ਤੇ ਕੁਛ ਸੰਗਤ ਰਾਤ ਸਮੇਂ ਕੁਵੇਲੇ ਪਹੁੰਚੀ। ਉਸ ਵਾਸਤੇ ਲੰਗਰ ਵਿੱਚ ਭੋਜਨ ਨਹੀਂ ਬਚਿਆ ਸੀ। ਸਤਿਗੁਰੂ ਹਰਗੋਬਿੰਦ ਸਾਹਿਬ ਨੇ ਸਿੱਖ ਭੇਜ ਕੇ ਮਾਤਾ ਦਮੋਦਰੀ ਨੂੰ ਕੁਝ ਮਠਿਆਈ ਸੰਗਤਾਂ ਦੇ ਛਕਣ ਲਈ ਦੇਣ ਨੂੰ ਕਿਹਾ। ਮਾਤਾ ਜੀ ਨੇ ਬਿਨਾ ਸੋਚੇ ਵਿਚਾਰੇ ਮਨ੍ਹਾਂ ਕਰ ਦਿੱਤਾ ਤੇ (ਕਿਹਾ ਕਿ ਇਹ ਮਠਿਆਈ ਤਾਂ ਪੁੱਤਰੀ ਦੀ ਬਰਾਤ ਲਈ ਹੈ) ਗੁਰੂ ਜੀ ਨੇ ਨਰਾਜ਼ ਹੋ ਕੇ ਸੁਭਾਵਿਕ ਬਚਨ ਕਹੇ ਕਿ ਜੇਕਰ ਸਿੱਖ ਸੰਗਤਾਂ ਲਈ ਨਹੀਂ ਤਾਂ ਬਰਾਤੀਆਂ ਲਈ ਵੀ ਨਹੀਂ) ਗੁਰੂ ਬਚਨ ਸੱਤ ਹੋਏ। ਯੁੱਧ ਸਮੇਂ ਉਹ ਮਠਿਆਈਆਂ ਤੁਰਕ ਸਿਪਾਹੀਆਂ ਦੇ ਹੱਥ ਲੱਗੀਆਂ।

## ਗੁਰੂ ਜੀ ਦੇ ਰੁਝੇਵੇਂ (ਬੀਬੀ ਵੀਰੋ ਦਾ ਵਿਆਹ ਝਬਾਲ ਵਿਖੇ)

**ਸ੍ਵੈਯਾ:** **ਇਤ ਗੁਰ ਜੀ ਨੇ ਰਣ ਮਾਂਡ ਲੀਓ, ਉਤ ਸੁਤਾ ਵਿਆਹ ਕਾ ਦਿਨ ਹੈ ਆਯੋ।**
**ਇਤ ਸੈਨ ਚਢੀ, ਉਤ ਬਰਾਤ ਚਢੀ, ਦੁਹਿ ਆਵਤ ਸ੍ਰੀ ਸੁਧਾਸਰ ਧਾਯੋ।**
**ਇਤ ਤੁਪਕ ਕੜਾਕੇ ਹੋਨ ਲੱਗੇ, ਉਤ ਬਾਜੇ ਢੋਲ ਬਜੈ ਅਧਿਕਾਯੋ।**
**ਗੁਰ ਜੀ ਨੇ ਯੁੱਧ ਕੋ ਜੀਤ ਭਲੇ, ਜਾਇ ਗ੍ਰਾਮ ਝਬਾਲ ਮੇਂ ਸੁਤਾ ਵਿਆਹਯੋ॥ ੩੩੫॥**

**ਸ਼ਬਦਾਰਥ:** ਰਣ - ਯੁੱਧ, ਸੁਤਾ - ਪੁੱਤਰੀ, ਸੁਧਾਸਰ - ਸ੍ਰੀ ਅੰਮ੍ਰਿਤਸਰ ਸਾਹਿਬ, ਤੁਪਕ - ਬਦੂੰਕਾਂ।

**ਵਿਆਖਿਆ:** ਇਧਰ ਸਤਿਗੁਰੂ ਜੀ ਨੇ ਯੁੱਧ ਮੰਡ ਲਿਆ ਤੇ ਉੱਧਰ ਪੁੱਤਰੀ (ਬੀਬੀ ਵੀਰੋ ਜੀ) ਦੇ ਵਿਆਹ ਦਾ ਦਿਨ ਆ ਗਿਆ। ਇਧਰੋਂ (ਲਾਹੌਰੋਂ) ਸੈਨਾ ਚੜ੍ਹੀ ਤੇ ਉਧਰੋਂ ਬਰਾਤ ਚੜ੍ਹੀ। ਦੋਵਾਂ ਨੇ ਅੰਮ੍ਰਿਤਸਰ ਸਾਹਿਬ ਆਉਣਾ ਹੈ। ਇਧਰੋਂ ਬੰਦੂਕਾਂ ਦੀਆਂ ਕੜਾਕੜ ਅਵਾਜ਼ਾਂ ਆਉਂਦੀਆਂ ਤੇ ਉਧਰ ਢੋਲ ਵਾਜੇ ਬਰਾਤੀਆਂ ਦੇ ਵੱਜਦੇ। ਅਜਿਹੀ ਬਿਖਮ ਸਥਿਤੀ ਵਿੱਚ (ਸਤਿਗੁਰਾਂ ਧੀਰਜ ਤੋਂ ਕੰਮ ਲੈਂਦਿਆਂ ਵਿਆਹ ਝਬਾਲ ਪਿੰਡ 'ਚ ਹੱਥੋ-ਹੱਥ ਰੱਖ ਦਿੱਤਾ) ਗੁਰੂ ਜੀ ਨੇ ਯੁੱਧ ਜਿੱਤ ਕੇ ਆਪ ਝਬਾਲ ਜਾ ਕੇ ਆਪਣੀ ਪੁੱਤਰੀ ਦਾ ਵਿਆਹ ਕੀਤਾ।

## ਗੁਰੂ ਜੀ ਨੇ ਗੁਰਧਾਮ ਨਿਹਾਰੇ (ਸ੍ਰੀ ਗੋਇੰਦਵਾਲ ਸਾਹਿਬ ਦਰਸ਼ਨ)

**ਸ੍ਵੈਯਾ:** **ਰਣ ਜੀਤ ਸੁਤਾ ਸਸੁਰਾਲ ਪਠੀ, ਪੁਨਿ ਸਤਿਗੁਰੁ ਗੋਇੰਦਵਾਲ ਪਧਾਰੇ।**
**ਸਭ ਸੰਗਤ ਨੇ ਸਨਮਾਨ ਕੀਆ, ਯੁਤ ਯੋਧੇ ਔ ਪਰਿਵਾਰ ਦੁਸਾਰੇ।**
**ਯੁਤ ਗੁਰੂ ਪਰਿਵਾਰ ਸ਼ਨਾਨ ਕੀਓ, ਜਾਇ ਬਾਪੀ, ਫਿਰ ਗੁਰਧਾਮ ਨਿਹਾਰੇ।**
**ਸੰਗ ਸੁੰਦਰ ਔ ਚੰਦੂਮਲ ਲਏ, ਗੁਰ ਜੀ ਨੇ ਸਭ ਥਾਂਇ ਜਾਇ ਦਿਖਾਰੇ॥ ੩੩੬॥**

**ਸ਼ਬਦਾਰਥ:** ਰਣ - ਯੁੱਧ, ਸਸੁਰਾਲ - ਸਹੁਰੇ ਘਰ, ਪਠੀ - ਭੇਜੀ, ਪਧਾਰੇ - ਆਏ, ਯੁਤ - ਸਮੇਤ, ਬਾਪੀ - ਬਾਉਲੀ ਸਾਹਿਬ, ਗੁਰਧਾਮ - ਗੁਰੂ ਅਸਥਾਨ।

**ਵਿਆਖਿਆ:** ਲੋਹਗੜ੍ਹ ਦਾ ਯੁੱਧ ਜਿੱਤ ਕੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਆਪਣੀ ਪੁੱਤਰੀ (ਬੀਬੀ ਵੀਰੋ ਨੂੰ) ਸਹੁਰੇ ਘਰ ਭੇਜਿਆ ਤੇ ਫਿਰ ਆਪ ਸ੍ਰੀ ਗੋਇੰਦਵਾਲ ਸਾਹਿਬ ਆਏ। ਸਾਰੀਆਂ ਸੰਗਤਾਂ ਨੇ ਬੜਾ ਸਨਮਾਨ ਕੀਤਾ ਤੇ ਗੁਰੂ ਜੀ ਦੇ ਪਰਵਾਰ ਤੇ ਯੋਧਿਆਂ ਸਮੇਤ ਦਰਸ਼ਨ ਕੀਤੇ। ਗੁਰੂ ਜੀ ਨੇ ਪਰਿਵਾਰ

ਸਹਿਤ ਸ੍ਰੀ ਬਾਉਲੀ ਸਾਹਿਬ ਵਿੱਚ ਇਸ਼ਨਾਨ ਕੀਤਾ ਤੇ ਫਿਰ ਹੋਰ ਗੁਰ ਅਸਥਾਨਾਂ ਦੇ ਦਰਸ਼ਨ ਕਰਨ ਗਏ। ਆਪਣੇ ਨਾਲ ਬਾਬਾ ਸੁੰਦਰ ਜੀ ਤੇ ਚੰਦੂ ਮੱਲ ਜੀ ਨੂੰ ਲੈ ਕੇ ਸਤਿਗੁਰਾਂ ਦੇ ਸਾਰੇ ਗੁਰ ਅਸਥਾਨਾਂ ਦੇ ਦਰਸ਼ਨ ਕੀਤੇ।

## ਗੁਰਧਾਮਾਂ ਦਾ ਨਿਰਾਦਰ ਗੁਰੂ ਨੂੰ ਨਹੀਂ ਭਾਉਂਦਾ

*(ਅੰਗੀਠੇ ਅਲੋਪ ਹੋਣ ਦਾ ਬਚਨ)*

**ਸ੍ਵੈਯਾ:** **ਗੁਰੂ ਜਾਇ ਬੀਪਾਸਾ ਤੀਰ ਸੁਹੈਂ, ਨਿੱਜ ਨੈਨਨ ਦੇਹੁਰੇ ਜਾਇ ਦਰਸਾਯੋ।**
**ਗੁਰੂ ਅਮਰਦਾਸ, ਗੁਰੂ ਰਾਮਦਾਸ, ਤ੍ਰਿਤੀਯ ਨਿਜ ਦਾਦੀ ਭਾਨੀ ਪਾਯੋ।**
**ਜਬ ਦਰਸ ਕਰੇ, ਬੇਅਦਬ ਪਿਖਾ, ਖਗ ਬਿਸਟਾ ਪੱਤ੍ਰਨ ਗੰਦ ਚਢਾਯੋ।**
**ਬੇਅਦਬੀ ਦੇਖਿ ਨਾ ਸਹਿਨ ਕੀਓ, 'ਸਰਿਤਾ ਵਹੈਂ ਇਹ', ਗੁਰੂ ਬਚਨ ਅਲਾਯੋ॥ ੩੩੭॥**

**ਸ਼ਬਦਾਰਥ:** ਬੀਪਾਸਾ ਤੀਰ - ਬਿਆਸ ਕੰਢੇ, ਖਗ ਬਿਸਟਾ - ਪੰਛੀਆਂ ਦੀਆਂ ਬਿੱਠਾਂ, ਪੱਤ੍ਰਨ - ਦਰੱਖਤਾਂ ਦੇ ਪੱਤੇ, ਸਰਿਤਾ - ਨਦੀ।

**ਵਿਆਖਿਆ:** ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਬਿਆਸ ਦਰਿਆ ਦੇ ਕੰਢੇ (ਸ੍ਰੀ ਗੋਇੰਦਵਾਲ ਸਾਹਿਬ) ਵਿਖੇ ਸੁਭਾਇਮਾਨ ਹਨ ਤੇ ਆਪਣੇ ਨੈਣਾਂ ਨਾਲ ਵੱਡਿਆਂ ਦੇ ਦੇਹੁਰੇ ਜਾਕੇ ਦਰਸ਼ਨ ਕੀਤੇ। ਸ੍ਰੀ ਗੁਰੂ ਅਮਰਦਾਸ ਜੀ, ਆਪਣੇ ਦਾਦਾ ਸ੍ਰੀ ਗੁਰੂ ਰਾਮਦਾਸ ਜੀ ਤੇ ਆਪਣੀ ਦਾਦੀ ਜੀ ਮਾਤਾ ਭਾਨੀ ਜੀ ਦੇ ਦੇਹੁਰਿਆਂ ਦੇ ਦਰਸ਼ਨ ਕੀਤੇ। ਪਰੰਤੂ ਜਦੋਂ ਉਨ੍ਹਾਂ ਦੀ ਬੇਅਦਬੀ ਦੇਖੀ, ਕਿਉਂਕਿ ਦੇਹੁਰਿਆਂ ਉੱਪਰ ਪੰਛੀਆਂ ਦੀਆਂ ਬਿੱਠਾਂ ਤੇ ਦਰੱਖਤਾਂ ਦੇ ਪੱਤੇ ਆਦਿ ਡਿਗੇ ਪਏ ਸਨ। (ਭਾਵ ਕੋਈ ਸਾਫ ਸਫਾਈ ਨਹੀਂ ਸੀ) ਇਹ ਬੇਅਦਬੀ ਦੇਖ ਕੇ ਗੁਰੂ ਜੀ ਨੇ ਸਹਿਣ ਨਾ ਕੀਤੀ ਤੇ ਬਚਨ ਆਖੇ ਕਿ ਇਹ ਦੇਹੁਰੇ ਨਦੀ ਬਿਆਸ 'ਚ ਵਹਿ ਜਾਣਗੇ। ਗੁਰੂ ਦੇ ਬਚਨ ਸਮਾਂ ਪਾਕੇ ਸੱਤ ਹੋਏ ਤੇ ਦੇਹੁਰੇ ਨਦੀ ਨੇ ਵਹਾ ਲਏ।

## ਗਊ ਗਰੀਬ ਦੇ ਰਾਖੇ ਗੁਰੂ

*(ਸ੍ਰੀ ਕਰਤਾਰਪੁਰ 'ਚ ਸ਼ੇਰ ਸ਼ਿਕਾਰ)*

**ਸ੍ਵੈਯਾ:** **ਜਬ ਹਰਗੋਬਿੰਦ ਕਰਤਾਰਪੁਰੇ, ਜਾਇ ਕਉਲਾਂ ਕੋ ਨਿਜ ਦਰਸ ਦਿਖਾਯੋ।**
**ਤਬ ਪੁਰਿ ਕੇ ਲੋਗਨ ਅਰਜ਼ ਕਰੀ, ਸ੍ਰੀ ਗੁਰ ਜੀ ਬਨ ਮੇਂ ਸ਼ੇਰ ਰਹਾਯੋ।**
**ਹਮਰੀ ਗਾਂਇੰ ਮਹਿਖੀਂ ਘਾਤ ਕਰੇ, ਕ੍ਰਿਪਾ ਕਰਿ ਤਿਹ ਕੋ ਤ੍ਰਾਸ ਮਿਟਾਯੋ।**
**ਸੁਨਿ ਅਰਜ਼, ਜਾਇ ਬਨਿ ਸ਼ੇਰ ਹਨਾ, 'ਗਊ ਗਰੀਬ ਕੇ ਰਾਖੇ', ਗੁਰੂ ਕਹਾਯੋ॥ ੩੩੮॥**

**ਸ਼ਬਦਾਰਥ:** ਗਾਈ - ਗਊਆਂ, ਮਹਿਖੀਂ - ਮੱਝਾਂ, ਘਾਤ ਕਰੇ - ਮਾਰ ਦਿੰਦਾ ਹੈ, ਤ੍ਰਾਸ - ਡਰ, ਬਨਿ - ਜੰਗਲ ਵਿੱਚ।

**ਵਿਆਖਿਆ:** ਜਦੋਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਕਰਤਾਰਪੁਰ ਸਾਹਿਬ ਜਾ ਕੇ ਮਾਤਾ ਕਉਲਾਂ ਜੀ ਨੂੰ ਦਰਸ਼ਨ ਬਖਸ਼ੇ ਤਾਂ ਨਗਰ ਦੇ ਲੋਕਾਂ ਨੇ ਸਤਿਗੁਰਾਂ ਕੋਲ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ਇਸ ਜੰਗਲ ਵਿੱਚ ਭਿਆਨਕ ਸ਼ੇਰ ਰਹਿੰਦਾ ਹੈ ਜੋ ਸਾਡੀਆਂ ਗਾਵਾਂ ਤੇ ਮੱਝਾਂ ਨੂੰ ਮਾਰ ਕੇ ਖਾ ਜਾਂਦਾ ਹੈ। ਕਿਰਪਾ ਕਰਕੇ ਆਪ ਉਸ ਸ਼ੇਰ ਦਾ ਡਰ ਦੂਰ ਕਰੋ। ਲੋਕਾਂ ਦੀ ਬੇਨਤੀ ਸੁਣ ਕੇ ਸਤਿਗੁਰੂ ਜੀ ਆਪ ਜੰਗਲ ਵਿੱਚ ਗਏ ਤੇ ਸ਼ੇਰ ਦਾ ਸ਼ਿਕਾਰ ਕੀਤਾ। ਇਸੇ ਕਰਕੇ ਗੁਰੂ ਜੀ ਨੇ ਗਊ ਗਰੀਬ ਦੇ ਰਾਖੇ ਕਹਾਇਆ ਹੈ।

## ਗੁਰੂ ਦੋਖੀ ਦਾ ਹਾਲ (ਝਬਾਲ 'ਚ ਮੁਗਲ ਦੀ ਮੌਤ)

**ਸ੍ਵੈਯਾ:** ਨਿਜ ਸੁਤਾ ਕਾ ਨਗਰ ਝਬਾਲ ਬਿਖੇ, ਗੁਰੂ ਹਰਗੋਬਿੰਦ ਜੀ ਕਾਜ ਰਚਾਯੋ।
ਜਬ ਰਸਮ ਵਿਆਹ ਕੀ ਹੋਨ ਲੱਗੀ, ਇਕ ਮੁਗਲ ਕੋ ਮਨ ਬੇਈਮਾਨ ਹੁਇ ਆਯੋ।
ਬੰਨ੍ਹਿ ਸ਼ਿਸ਼ਤ ਗੁਰੂ ਕੇ ਮਾਰਨ ਕੋ, ਨਿਜ ਗਢਿ ਮੇਂ ਨਿੱਜ ਬੰਦੂਕ ਧੁਖਾਯੋ।
ਫਟਿ ਤੁਪਕ ਆਪ ਹੀ ਦੁਸਟ ਮੂਆ, ਗੁਰੂ ਦੋਖੀ ਨੇ ਨਿਜ ਕੀਆ ਪਾਯੋ॥ ੩੩੯॥

**ਸ਼ਬਦਾਰਥ:** ਸੁਤਾ - ਪੁੱਤਰੀ, ਬੰਨ੍ਹਿ ਸ਼ਿਸ਼ਤ - ਨਿਸ਼ਾਨਾ ਬੰਨ੍ਹ ਕੇ, ਗਢ - ਗੜ੍ਹੀ, ਕਿਲ੍ਹਾ, ਤੁਪਕ - ਬੰਦੂਕ।

**ਵਿਆਖਿਆ:** ਜਦੋਂ ਆਪਣੀ ਪੁੱਤਰੀ ਬੀਬੀ ਵੀਰੋ ਜੀ ਦਾ ਵਿਆਹ ਝਬਾਲ ਵਿਖੇ ਕੀਤਾ ਤੇ ਵਿਆਹ ਦੀ ਰਸਮ ਹੋ ਰਹੀ ਸੀ। ਇਕ ਮੁਗਲ ਦਾ ਮਨ ਬੇਈਮਾਨ ਹੋ ਗਿਆ। ਉਸਨੇ ਆਪਣੀ ਗੜ੍ਹੀ ਵਿੱਚੋਂ ਗੁਰੂ ਜੀ ਨੂੰ ਮਾਰਨ ਲਈ ਨਿਸ਼ਾਨਾ ਸਾਧਿਆ ਤੇ ਬੰਦੂਕ ਧੁਖਾ ਲਈ। ਰੱਬੀ ਨੇਤ ਅਨੁਸਾਰ ਉਸ ਬੰਦੂਕ ਦੀ ਨਾਲੀ ਫਟ ਕੇ ਦੁਸ਼ਟ ਮੁਗਲ ਆਪ ਹੀ ਮਰ ਗਿਆ। ਇਸ ਤਰ੍ਹਾਂ ਗੁਰੂ ਦੋਖੀ ਨੇ ਆਪਣਾ ਕੀਤਾ ਆਪੇ ਹੀ ਪਾ ਲਿਆ।

## ਪ੍ਰੇਮ-ਖਿੱਚ

*(ਅੰਤ ਸਮੇਂ ਸ੍ਰੀ ਕਉਲਾਂ ਜੀ ਨੂੰ ਕਰਤਾਰਪੁਰ ਸਾਹਿਬ 'ਚ ਦਰਸ਼ਨ)*

**ਸ੍ਵੈਯਾ:** ਗੁਰੂ ਪ੍ਰੇਮ ਵਸੀ ਹੈ ਬੇਦ ਕਹੈ, ਜਿਨਿ ਪ੍ਰੇਮ ਕੀਓ, ਗੁਰੂ ਰਹਿਮਤ ਪਾਯੋ।
ਨਿਜ ਅੰਤਮ ਕਾਲ ਕੋ ਜਾਨਿ ਭਲੇ, ਸ੍ਰੀ ਕਉਲਾਂ ਜੀ, ਗੁਰੂ ਦਰਸ਼ਨ ਚਾਹਯੋ।
ਤਿਹ ਕੇ ਉਰਿ ਕੋ ਨੇਹੁ ਜਾਨਿ ਗੁਰੂ, ਸ੍ਰੀ ਹਰਗੋਬਿੰਦ ਜਾਇ ਦਰਸ ਦਿਖਾਯੋ।
ਗੁਰੂ ਨੈਨਨ ਅੱਗ੍ਰ ਪ੍ਰਾਨ ਤਜੈ, ਸ੍ਰੀ ਪੁਰਿ ਕਰਤਾਰ ਬਿਖੇ, ਗੁਰ ਭਾਯੋ॥ ੩੪੦॥

**ਸ਼ਬਦਾਰਥ:** ਉਰਿ - ਹਿਰਦੇ ਦੀ, ਅੱਗ੍ਰ - ਸਾਹਮਣੇ।

**ਵਿਆਖਿਆ:** ਸਤਿਗੁਰੂ ਜੀ ਪ੍ਰੇਮ ਦੇ ਵਸੀਕਰਣ ਹੈ ਇਹ ਗੱਲ ਬੇਦ ਵੀ ਆਖਦਾ ਹੈ। ਜਿਨ੍ਹਾਂ ਨੇ ਪ੍ਰੇਮ ਕੀਤਾ ਉਨ੍ਹਾਂ ਸਤਿਗੁਰੂ ਜੀ ਦੀ ਰਹਿਮਤ ਪਾਈ ਹੈ। ਮਾਤਾ ਕਉਲਾਂ ਜੀ ਨੇ ਆਪਣੇ ਸਰੀਰ ਦਾ ਅੰਤਮ ਸਮਾਂ ਪਛਾਣ ਕੇ ਸਤਿਗੁਰੂ ਜੀ ਦੇ ਦਰਸ਼ਨ ਦੀ ਚਾਹਨਾ ਕੀਤੀ। ਉਨ੍ਹਾਂ ਦੇ ਹਿਰਦੇ ਦਾ ਪ੍ਰੇਮ ਜਾਣ ਕੇ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਕਉਲਾਂ ਜੀ ਨੂੰ ਜਾਕੇ ਦਰਸ਼ਨ ਦਿੱਤੇ। ਮਾਤਾ ਕਉਲਾਂ ਜੀ ਨੇ ਸਤਿਗੁਰਾਂ ਦੇ ਨੇਤ੍ਰਾਂ ਦੇ ਸਾਹਮਣੇ ਆਪਣੇ ਪ੍ਰਾਣ ਤਿਆਗ ਦਿੱਤੇ ਸ੍ਰੀ ਕਰਤਾਰਪੁਰ ਸਾਹਿਬ ਵਿਖੇ। ਇਵੇਂ ਮਾਤਾ ਕਉਲਾਂ ਜੀ ਸਤਿਗੁਰਾਂ ਨੂੰ ਭਾ ਗਏ।

## ਸਬਰ ਦੀ ਹੱਦ (ਘੇਰੜ ਦੀ ਮੌਤ)

**ਸ੍ਵੈਯਾ:** ਗੁਰੂ ਉਰ ਸੀਤਲ, ਯੁਤ ਸਬਰ ਹੋਇ, ਜਿਮ ਚੰਦਨ ਸੀਤੋਂ ਸੀਤ ਕਹਾਵੈ।
ਪਰ ਚੰਦਨ ਕੋ ਅਤਿ ਘਰਸਨ ਸੇ, ਤਿੰਹ ਤੇ ਅਗਨੀ ਪ੍ਰਚੰਡ ਦਿਖਾਵੈ।
ਘੇਰੜ ਨੇ ਅਪਵਾਦ ਰਚਾ, ਸ੍ਰੀ ਹਰਗੋਬਿੰਦ ਜੀ ਬਹੁ ਸਮਝਾਵੈਂ।
ਜਬ ਨਾਹਿਨ ਹਟਾ ਤਬ ਸਬਰ ਟੁੱਟਾ, ਮਾਰ ਪਨਹੀ ਸੇ, ਸੁਠ ਪ੍ਰਾਨ ਗਵਾਵੈ॥ ੩੪੧॥

**ਸ਼ਬਦਾਰਥ:** ਉਰ - ਹਿਰਦਾ, ਅਤਿ ਘਰਸਨ ਸੇ - ਜ਼ਿਆਦਾ ਰਗੜਣ ਨਾਲ, ਅਪਵਾਦ - ਬਹਿਸ, ਪਨਹੀ - ਜੁੱਤੀ, ਸੁਠ - ਮੂਰਖ।

**ਵਿਆਖਿਆ:** ਸਤਿਗੁਰੂ ਜੀ ਦਾ ਹਿਰਦਾ ਸੀਤਲ ਤੇ ਸਬਰ ਵਾਲਾ ਹੁੰਦਾ ਹੈ। ਜਿਵੇਂ ਸੀਤਲ ਤੋਂ ਸੀਤਲ ਚੰਦਨ ਹੁੰਦਾ

ਹੈ। ਪਰੰਤੂ ਚੰਦਨ ਨੂੰ ਵੀ ਜੇਕਰ ਕੋਈ ਵਿਅਕਤੀ ਬਹੁਤਾ ਰਗੜੇ ਤਾਂ ਉਸ ਵਿਚੋਂ ਵੀ ਅਗਨੀ ਆਪਣੀ ਪ੍ਰਚੰਡਤਾ ਦਿਖਾਉਂਦੀ ਹੈ। ਖੱਤ੍ਰੀ ਭਗਵਾਨ ਦਾਸ ਘੇਰੜ ਨੇ ਜਦੋਂ ਗੁਰੂ ਜੀ ਨਾਲ ਅਪਵਾਦ ਰਚਿਆ ਤਾਂ ਸਤਿਗੁਰਾਂ ਨੇ ਉਸਨੂੰ ਬਹੁਤ ਸਮਝਾਇਆ। ਜਦੋਂ ਗੁਰੂ ਘਰ ਦੀ ਸ਼ਾਨ ਦੇ ਖਿਲਾਫ ਬੋਲਣੋਂ ਨਾ ਹਟਿਆ ਤਾਂ ਗੁਰੂ ਜੀ ਦਾ ਵੀ ਸਬਰ ਟੁੱਟਿਆ। ਗੁਰੂ ਹੁਕਮ ਅਨੁਸਾਰ ਜੁੱਤੀਆਂ ਦੀ ਉਸਨੂੰ ਮਾਰ ਪਈ ਤੇ ਮੂਰਖ ਨੇ ਪ੍ਰਾਣ ਗਵਾ ਲਏ।

## ਧਰਮ ਯੁੱਧ *(ਸ੍ਰੀ ਹਰਗੋਬਿੰਦ ਪੁਰੇ ਦਾ ਯੁੱਧ)*

**ਸ੍ਵੈਯਾ:** **ਚੰਦੂ ਸੁਤ ਘੇਰੜ ਸੁਤ ਮਿਲਕੇ, ਸ੍ਰੀ ਗੁਰ ਪਰ ਅਬਦੁਲ ਖਾਨ ਚੜ੍ਹਾਯੋ।**
**ਲੇ ਪੰਦਰਹ ਸਹਸ ਕੀ ਸੈਨ ਚਡੀ, ਆਇ ਤੀਰ ਬਿਪਾਸਾ ਯੁੱਧ ਮਚਾਯੋ।**
**ਨਿਜ ਸੈਨਾ ਕੇ ਸੰਗ ਖਾਨ ਮੂਆ, ਮਰੇ ਕਰਮਚੰਦ ਅਰੁ ਰਤਨ ਚੰਦਾਯੋ।**
**ਗੁਰੂ ਹਰਗੋਬਿੰਦ ਕੀ ਡੰਕ ਵੱਜੀ, ਤਾਹੀਂ ਦਲ ਭੰਜਨ ਬਡ ਸੂਰ ਕਹਾਯੋ॥ ੩੪੨॥**

**ਸ਼ਬਦਾਰਥ:** ਚੰਦੂ ਸੁਤ - ਕਰਮਚੰਦ, ਘੇਰੜ ਸੁਤ - ਘੇਰੜ ਦਾ ਪੁੱਤਰ ਰਤਨਚੰਦ, ਤੀਰ ਬੀਪਾਸਾ - ਬਿਆਸ ਕੰਢੇ।

**ਵਿਆਖਿਆ:** ਚੰਦੂ ਦੇ ਪੁੱਤਰ (ਕਰਮਚੰਦ) ਅਤੇ ਭਗਵਾਨ ਦਾਸ ਘੇਰੜ ਦੇ ਪੁੱਤਰ (ਰਤਨਚੰਦ) ਮਿਲਕੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਪਰ ਅਬਦੁਲ ਖਾਨ ਸੂਬੇ ਨੂੰ ਚੜ੍ਹਾ ਲਿਆਏ। ਪੰਦਰਾਂ ਹਜ਼ਾਰ ਸੈਨਾ ਲੈਕੇ ਸੂਬਾ ਚੜ੍ਹਿਆ ਤੇ ਬਿਆਸ ਦਰਿਆ ਦੇ ਕੰਢੇ ਯੁੱਧ ਮੱਚਿਆ। ਆਪਣੀ ਸੈਨਾ ਸਮੇਤ ਸੂਬਾ ਅਬਦਾਲ ਖਾਨ ਮਾਰਿਆ ਗਿਆ ਤੇ ਸਤਿਗੁਰਾਂ ਦੀ ਫਤੇ ਡੰਕ ਵੱਜੀ। ਤਾਂ ਹੀ ਤਾਂ ਗੁਰੂ ਜੀ ਨੂੰ ਦਲ ਭੰਜਨ ਤੇ ਬਡ ਸੂਰਾ ਕਿਹਾ ਗਿਆ ਹੈ। (ਇਸ ਯੁੱਧ ਵਿੱਚ ਮੁਗਲ ਜਰਨੈਲ - ਮੁਹੰਮਦ ਖਾਨ, ਬੈਰਮ ਖਾਨ, ਬਲਵੰਡ ਖਾਨ, ਅਲੀ ਬਖਸ਼, ਇਮਾਮ ਬਖਸ਼, ਨਬੀਬ ਬਖਸ਼, ਕਰੀਮ ਬਖਸ਼ ਆਦਿ ਮਾਰੇ ਗਏ ਅਤੇ ਗੁਰੂ ਜੀ ਦੇ ਸੂਰਮੇ ਭਾਈ ਜੱਟੂ, ਭਾਈ ਮਥੁਰਾ, ਭਾਈ ਕਲਿਆਣਾ ਜੀ, ਭਾਈ ਨਾਨੋ ਜੀ, ਪਰਸਰਾਮ ਆਦਿ ਵੀ ਸ਼ਹੀਦ ਹੋਏ। ਚੰਦੂ ਦੇ ਪੁੱਤਰ ਕਰਮਚੰਦ ਨੂੰ ਫੜ ਕੇ ਛੱਡ ਦਿੱਤਾ)

## ਸ੍ਰੀ ਜਪੁਜੀ ਸਾਹਿਬ ਮਹਾਤਮ *(ਭਾਈ ਗੋਪਾਲਾ ਜੀ)*

**ਸ੍ਵੈਯਾ:** **ਗੁਰੂ ਬਚਿ ਸੇ ਸ੍ਰੀ ਜਪੁਜੀ ਪਢਿ ਕੇ, ਗੁਰਸਿੱਖ ਗੋਪਾਲੇ ਗੁਰੂ ਰਿਝਾਯੋ।**
**ਤੁਸਿ ਕੇ ਸ੍ਰੀ ਗੁਰੂ ਬੀਚਾਰ ਕਰੀ, ਗੁਰਤਾ ਪਦ ਦੇਨ ਕੋ ਉਠਨਾ ਚਾਹਯੋ।**
**ਨਹਿੰ ਕਰਮਨ ਸਿੱਖ ਕਾ ਸਾਥ ਦੀਆ, ਅਸੂ ਲੇਨੇ ਕੋ ਤਿਸ ਮਨ ਲਲਚਾਯੋ।**
**ਜੋ ਭਾਗ ਵਹੀ ਮਿਲਿਓ ਜਗ ਮੇਂ, ਧੰਨ ਗੁਰੂ ਗੁਰਬਾਣੀ ਅਦਬ ਸਿਖਾਯੋ॥ ੩੪੩॥**

**ਸ਼ਬਦਾਰਥ:** ਰਿਝਾਯੋ - ਪ੍ਰਸੰਨ ਕੀਤੇ, ਅਸੂ - ਘੋੜਾ।

**ਵਿਆਖਿਆ:** ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦੇ ਕਹਿਣ 'ਤੇ ਭਾਈ ਗੋਪਾਲੇ ਨੇ ਜਪੁਜੀ ਸਾਹਿਬ ਦਾ ਪਾਠ ਪੜ੍ਹ ਕੇ ਸਤਿਗੁਰਾਂ ਨੂੰ ਪ੍ਰਸੰਨ ਕੀਤਾ। ਖੁਸ਼ ਹੋ ਕੇ ਗੁਰੂ ਜੀ ਨੇ ਮਨ 'ਚ ਵੀਚਾਰ ਕਰਕੇ ਉਸਨੂੰ ਗੁਰਤਾ ਗੱਦੀ ਹੀ ਦੇਣ ਵਾਸਤੇ ਉੱਠਣਾ ਚਾਹਿਆ। ਪਰੰਤੂ ਕਰਮਾਂ ਨੇ ਸਿੱਖ ਦਾ ਸਾਥ ਨਹੀਂ ਦਿੱਤਾ। (ਉਸਨੇ ਭਾਈ ਸੁਭਾਗੇ ਵੱਲੋਂ ਲਿਆਂਦੇ ਪੰਜ ਘੋੜਿਆਂ ਵਿਚੋਂ) ਇੱਕ ਘੋੜਾ ਲੈਣ ਦਾ ਸੰਕਲਪ ਕੀਤਾ। ਕਵੀ ਅੰਬਾਲਵੀ ਜੀ ਆਖਦੇ ਹਨ ਕਿ ਸੰਸਾਰ ਵਿੱਚ ਬੰਦੇ ਨੂੰ ਉਹੋ ਮਿਲਦਾ ਹੈ ਜੋ ਉਸਦੇ ਭਾਗਾਂ ਵਿੱਚ ਹੋਵੇ। ਪਰ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਗੁਰਬਾਣੀ ਦੇ ਸ਼ੁੱਧ ਪਾਠ ਦਾ ਅਦਬ ਕਰਨਾ ਸਿਖਾਇਆ ਹੈ।

## ਸ੍ਰੀ ਹਰਗੋਬਿੰਦ ਪੁਰਾ ਵਸਾਇਆ (ਪਰਉਪਕਾਰੀ ਸਤਿਗੁਰੂ)

**ਸ੍ਵੈਯਾ:** **ਮੂਆ ਅਬਦੁਲ ਖਾਨ ਸਮੇਤ ਚਮੂੰ, ਸ੍ਰੀ ਹਰਗੋਬਿੰਦ ਵਿਜੈ ਡੰਕ ਵਜਾਯਾ।**
**ਰਿਪੁ ਮਾਰਿ ਬਿਪਾਸਾ ਤੀਰ ਗੁਰੂ, ਸੁਠ ਨਗਰ ਤਹਾਂ, ਨਿੱਜ ਇੱਛ ਬਸਾਯਾ।**
**ਵਿਸ਼ਕਰਮਾ ਆਪ ਆਇ ਸੇਵ ਕਰੀ, ਧਰ ਨਾਮ 'ਮੇਧਾਵੀ' ਨਰ ਤਨ ਪਾਯਾ।**
**'ਹਰਗੋਬਿੰਦ ਪੁਰ' ਬ੍ਰਿਧਿ ਨਾਮ ਧਰਾ, ਧੰਨ ਸਤਿਗੁਰੂ ਬਡ ਉਪਕਾਰ ਕਮਾਯਾ॥ ੩੪੪॥**

**ਸ਼ਬਦਾਰਥ:** ਰਿਪੂ - ਦੁਸ਼ਮਣ, ਬਿਪਾਸਾ ਤੀਰ - ਬਿਆਸ ਕੰਢੇ, ਬ੍ਰਿਧਿ - ਬਾਬਾ ਬੁੱਢਾ ਜੀ।

**ਵਿਆਖਿਆ:** ਯੁੱਧ ਵਿੱਚ ਸੂਬਾ ਅਬਦੁਲ ਖਾਨ ਆਪਣੇ ਜਰਨੈਲਾਂ ਤੇ ਸੈਨਾਂ ਸਮੇਤ ਮਾਰਿਆ ਗਿਆ ਤੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਵਿਜੈ ਡੰਕ ਵਜਾਇਆ। ਬਿਆਸ ਦਰਿਆ ਦੇ ਕੰਢੇ ਦੁਸ਼ਮਣਾਂ ਨੂੰ ਮਾਰ ਕੇ ਸਤਿਗੁਰਾਂ ਨੇ ਇੱਥੇ ਇੱਕ ਸੁੰਦਰ ਨਗਰ ਵਸਾਇਆ। ਵਿਸ਼ਵਕਰਮਾ ਨੇ ਆਪ ਮਨੁੱਖ ਸਰੀਰ ਧਾਰ ਕੇ ਤੇ 'ਮੇਧਾਵੀ' ਨਾਮ ਕਹਾ ਕੇ ਸੇਵਾ ਕੀਤੀ। ਸਤਿਗੁਰੂ ਜੀ ਦੇ ਪਿਆਰੇ ਸਿੱਖ ਬਾਬਾ ਬੁੱਢਾ ਜੀ ਨੇ ਇਸ ਨਗਰ ਦਾ ਨਾਂ ਸਤਿਗੁਰਾਂ ਦੇ ਨਾਮ ਉਤੇ 'ਸ੍ਰੀ ਹਰਗੋਬਿੰਦ ਪੁਰਾ' ਰੱਖਿਆ। ਧੰਨ ਸਤਿਗੁਰੂ ਜੀ ਨੇ ਨਗਰ ਵਸਾ ਕੇ ਬੜਾ ਪਰਉਪਕਾਰ ਕੀਤਾ ਹੈ।

## ਗੁਰੂ ਦੀ ਕਸਵੱਟੀ (ਸਯਦ ਜਾਨੀ ਪੀਰ ਦਾ ਪ੍ਰਸੰਗ)

**ਸ੍ਵੈਯਾ:** **ਗ੍ਰਿਹਿ ਤਜਿ ਕੇ ਜਾਨੀ ਢੂੰਢਿ ਫਿਰੈ, ਨਹਿੰ ਕਾਹੂੰ ਤੇ ਮਉਲਾ ਸੁਧ ਪਾਯੋ।**
**ਕਿਹ ਤੇ ਸੁਨਿਕੇ, ਗੁਰੂ ਦ੍ਵਾਰ ਪਰਾ, ਗੁਰੂ ਹਰਗੋਬਿੰਦ ਕੀ ਕਰੁਣਾ ਚਾਹਯੋ।**
**ਕਟੁ ਬੈਨ ਕਹੇ, ਗੁਰੂ ਭੀਤ ਰਚੀ, ਡੂਬ ਮਰੋ ਗੁਰੂ ਬਚਨ ਅਲਾਯੋ।**
**ਸਹਿ ਗੁਰ ਕਸਵੱਟੀ ਪਾਰ ਪਰਾ, ਗੁਰੂ ਸ਼ਰਨ ਮਿਲੀ, ਨਹਿੰ ਰਿਧਿ ਸਿਧਿ ਚਾਹਯੋ॥ ੩੪੫॥**

**ਸ਼ਬਦਾਰਥ:** ਮਉਲਾ - ਖੁਦਾ, ਕਟੁ ਬੈਨ - ਕੜਵੇ ਬਚਨ, ਭੀਤ - ਦੀਵਾਰ।

**ਵਿਆਖਿਆ:** ਇਕ ਸੱਯਦ ਜਾਨੀ ਪੀਰ ਮਉਲਾ ਦੀ ਭਾਲ ਵਿੱਚ ਘਰ ਛੱਡ ਕੇ ਢੂੰਡਦਾ ਫਿਰਦਾ ਰਿਹਾ ਪਰ ਕਿਧਰੋਂ ਕੋਈ ਖਬਰ ਨਾ ਲੱਗੀ। ਖ੍ਵਾਜੇ ਕੋਲੋਂ ਸਤਿਗੁਰੂ ਹਰਗੋਬਿੰਦ ਸਾਹਿਬ ਦੀ ਮਹਿਮਾ ਸੁਣਕੇ ਗੁਰਾਂ ਦੇ ਦੁਆਰੇ ਤੇ ਆ ਢਿਹਾ ਤੇ ਗੁਰੂ ਜੀ ਦੀ ਰਹਿਮਤ ਚਾਹੀ। ਸਤਿਗੁਰਾਂ ਨੇ ਕੌੜੇ ਬਚਨ ਵੀ ਮਿੱਠੇ ਕਰ ਕੇ ਮੰਨੇ। (ਗੁਰਾਂ ਦੇ ਦਰਬਾਰ ਪਾਸ ਆਸਣ ਲਗਾ ਕੇ ਬੈਠ ਗਿਆ ਕਿ ਸਤਿਗੁਰੂ ਆਪੇ ਬੁਲਾਉਣਗੇ) ਗੁਰੂ ਜੀ ਨੇ ਉਸ ਵਿਚ ਦੀਵਾਰ ਚਿਨਵਾ ਦਿੱਤੀ। ਫੇਰ ਵੀ ਬੈਠਾ ਰਿਹਾ। ਫਿਰ ਗੁਰੂ ਜੀ ਨੇ ਡੁੱਬ ਮਰਨ ਦਾ ਹੁਕਮ ਕੀਤਾ ਤਾਂ ਜਾ ਕੇ ਨਦੀ 'ਚ ਡਿੱਗ ਪਿਆ ਤੇ ਗੁਰੂ ਕਸਵੱਟੀ ਸਹੀ। ਗੁਰੂ ਜੀ ਨੇ ਸਿੱਖ ਭੇਜ ਕੇ ਨਦੀ 'ਚੋਂ ਕਢਵਾਇਆ ਤੇ ਸ਼ਰਧਾ ਵੇਖਕੇ ਆਪਣੀ ਸ਼ਰਨ ਬਖਸ਼ੀ। ਗੁਰੂ ਦੇ ਕਹਿਣ ਤੇ ਉਸਨੇ ਰਿੱਧੀਆਂ ਸਿੱਧੀਆਂ ਨਹੀਂ ਮੰਗੀਆਂ ਸਗੋਂ ਪਰਮਾਨੰਦ ਦੀ ਪ੍ਰਾਪਤੀ ਕੀਤੀ।

## ਗੁਰੂ ਕੀ ਕਰਣੀ 'ਤੇ ਸ਼ੰਕਾ (ਬਾਜ ਤੇ ਬਟੇਰ ਦਾ ਪ੍ਰਸੰਗ)

**ਸ੍ਵੈਯਾ:** **ਸ਼ਿਵ ਪੁਰਿ ਸੇ ਸੰਗਤ ਈ ਜਬਹੀ, ਖਾਇ ਬਾਜ ਬਟੇਰ ਕੋ ਪਿਖਿ ਬਿਸਮਾਯੋ।**
**ਤਿਨ ਬੂਝਨ ਤੇ ਹਰਗੋਬਿੰਦ ਜੀ, ਰਾਮਦਾਸ ਕੇ ਸਿੱਖ ਕਾ ਕਥਨ ਸੁਨਾਯੋ।**
**ਕਿਮ ਕੇਵਟ ਨੇ ਤਿਸਿ ਮਾਰ ਦੀਆ, ਸਿੱਖ ਬਾਜ ਬਟੇਰ ਕੇਵਟ ਹੁਇ ਆਯੋ।**
**ਤਿਨ ਕੇ ਪਲਟੇ ਕੋਪੁਰ ਭਲੇ, ਮਰਕੇ ਜੁਗ ਜੀਵ, ਬੈਕੁੰਠ ਸਿਧਾਯੋ॥ ੩੪੬॥**

**ਸ਼ਬਦਾਰਥ:** ਸ਼ਿਵਪੁਰਿ - ਕਾਸ਼ੀ, ਈ - ਆਈ, ਕੇਵਟ - ਮਲਾਹ, ਜੁਗ - ਦੋਵੇਂ।

**ਵਿਆਖਿਆ:** (ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਹਰਿਗੋਬਿੰਦ ਪੁਰੇ ਵਿਰਾਜ ਰਹੇ ਸਨ ਤੇ ਇਕ ਵਾਰ ਸ਼ਿਕਾਰ ਨੂੰ ਚੜ੍ਹੇ। ਸ਼ਿਕਾਰ ਕਰਕੇ ਦਮਦਮੇ ਸਥਾਨ 'ਤੇ ਆਪਣੇ ਹੱਥ ਵਿੱਚ ਫੜਕੇ ਬਟੇਰ ਬਾਜ਼ ਨੂੰ ਖੁਆ ਰਹੇ ਸਨ ਤਾਂ) ਕਾਂਸ਼ੀ ਦੀ ਸੰਗਤ ਦਰਸ਼ਨ ਕਰਨ ਲਈ ਆਈ ਤੇ ਇੱਕ ਸਿੱਖ ਅੱਗੇ ਆਕੇ ਦਰਸ਼ਨਾਂ ਨੂੰ ਆਇਆ। ਬਾਜ਼ ਬਟੇਰ ਨੂੰ ਖਾਂਦਾ ਦੇਖਕੇ ਹੈਰਾਨ ਹੋਇਆ ਤੇ ਗੁਰੂ ਜੀ ਨੂੰ ਪੁੱਛਣ ਲੱਗਾ ਤਾਂ ਗੁਰੂ ਜੀ ਨੇ ਕਿਹਾ ਕਿ ਗੁਰੂ ਰਾਮਦਾਸ ਜੀ ਦੇ ਸਮੇਂ ਇਹ ਬਟੇਰਾ ਇਕ ਮਲਾਹ ਸੀ ਤੇ ਬਾਜ਼ ਇੱਕ ਸਿੱਖ ਸੀ। ਇਕ ਵਾਰ ਇਸ ਸਿੱਖ ਨੇ ਇਸਦੀ ਬੇੜੀ 'ਚ ਨਦੀ ਪਾਰ ਕੀਤੀ ਤੇ ਉਸ ਕੋਲ ਪੰਜ ਪੈਸੇ ਹੀ ਸਨ ਪਰ ਮਲਾਹ ਚਾਰ ਗੁਣਾਂ ਮੰਗਦਾ ਸੀ। ਉਸਨੇ ਨਰਾਜ਼ ਹੋ ਕੇ ਸਿੱਖ ਨੂੰ ਬੇੜੀ ਤੋਂ ਨਦੀ 'ਚ ਸੁੱਟ ਕੇ ਮਾਰ ਦਿੱਤਾ) ਇਹ ਸਾਰਾ ਬ੍ਰਿਤਾਂਤ ਸੁਣਾਇਆ। ਤੇ ਆਖਿਆ ਹੁਣ ਇਨ੍ਹਾਂ ਦਾ ਬਦਲਾ ਪੂਰਾ ਕਰ ਦਿੱਤਾ ਹੈ ਤੇ ਦੋਵੇਂ ਬੈਕੁੰਠ ਚਲੇ ਗਏ।

## *ਰਿੱਧੀਆਂ ਸਿੱਧੀਆਂ ਸਿੱਖ ਦੀਆਂ ਦਾਸੀਆਂ* *(ਭਾਈ ਗੜ੍ਹੀਆ ਤੇ ਮੀਆਂ ਦੌਲਾ)*

**ਸ੍ਵੈਯਾ:** **ਸਿੱਖ ਗੜ੍ਹੀਆ ਜਬ ਕਸ਼ਮੀਰ ਗਯੋ, ਬਿਚ ਵਾਟ ਪ੍ਰੇਮੀ ਦੌਲਾ ਪਾਯੋ।**
**ਧਰਿ ਭਾਉ ਤਿੰਹ ਸਿੱਖ ਕੀ ਸੇਵ ਕਰੀ, ਚਲਤੇ ਸਿੱਖ ਪਨਹੀ, ਟੂਟੀ ਜਾਯੋ।**
**ਮਨਿ ਤਰਸ ਕੀਆ, ਸਿੱਖ ਜਾਨ ਗਯੋ, ਤਿਸ ਭ੍ਰਮ ਨਵ੍ਰਿਤੀ ਸਿੱਖ ਮਨਿ ਚਾਹਯੋ।**
**ਜਬ ਦੌਲੇ ਆਗੈ ਧਰਤਿ ਪਿਖੀ, ਪਿਖਿ ਕੰਚਨ, ਰਤਨ, ਮਨੇ ਬਿਸਮਾਯੋ॥ ੩੪੭॥**

**ਸ਼ਬਦਾਰਥ:** ਪਨਹੀ – ਜੁੱਤੀ, ਕੰਚਨ – ਸੋਨਾ।

**ਵਿਆਖਿਆ:** ਗੁਰੂ ਦਾ ਸਿੱਖ ਗੜ੍ਹੀਆ ਜੀ, ਛੇਵੇਂ ਸਤਿਗੁਰਾਂ ਦੇ ਹੁਕਮ ਅਨੁਸਾਰ ਸੰਗਤਾਂ ਤੋਂ ਕਾਰ ਭੇਟਾ ਲਿਆਉਣ ਕਸ਼ਮੀਰ ਵੱਲ ਗਿਆ। (ਤਾਂ ਰਸਤੇ 'ਚ ਗੁਜਰਾਤ ਵਿੱਚ ਸਿੱਖਾਂ ਦੇ ਘਰ ਸਨ ਉੱਥੇ ਠਹਿਰ ਗਿਆ) ਇਥੋਂ ਦਾ ਇਕ ਪਹੁੰਚਿਆ ਰੱਬ ਦਾ ਪਿਆਰਾ ਮੀਆਂ ਦੌਲਾ ਮਿਲਿਆ। ਸਿੱਖਾਂ ਪ੍ਰੇਮ ਨਾਲ ਗੜ੍ਹੀਏ ਦੀ ਸੇਵਾ ਕੀਤੀ ਤੇ ਦੋ ਦਿਨ ਰਿਹਾ। ਚਲਦੇ ਸਮੇਂ ਸੰਗਤਾਂ ਨਾਲ ਮੀਆਂ ਦੌਲਾਂ ਵੀ ਵਿਦਾ ਕਰਨ ਗਿਆ ਤਾਂ ਉਸਨੇ ਭਾਈ ਗੜ੍ਹੀਏ ਦੀ ਟੁੱਟੀ ਜੁੱਤੀ ਦੇਖ ਕੇ ਤਰਸ ਕੀਤਾ। ਸਿੱਖ ਸਮਝ ਗਿਆ ਤੇ ਉਸਦੇ ਭਰਮ ਦੀ ਨਵ੍ਰਿਤੀ ਲਈ ਸਿੱਖ ਨੇ ਆਪਣੀ ਸ਼ਕਤੀ ਨਾਲ ਸਾਰੀ ਧਰਤੀ ਸੋਨੇ ਦੀ ਬਣਾ ਦਿੱਤੀ, ਰੇਤ ਦੇ ਕਣ, ਸੋਨਾ ਦਿੱਸਣ ਤੇ ਬੜੇ ਕਣ ਰਤਨ ਆਦਿ ਦਿੱਸਣ। ਦੌਲਾ ਸਮਝ ਗਿਆ ਤੇ ਹੈਰਾਨ ਹੋਇਆ ਕਿ ਸਿੱਖ ਕਿੱਡੀ ਸ਼ਕਤੀ ਦਾ ਮਾਲਕ ਹੋ ਕੇ ਵੀ ਜਰਦਾ ਹੈ।

## *ਏਕ ਅੱਖਰ ਹਰਿ ਮਨਿ ਬਸਤ* *(ਭਾਈ ਗੜ੍ਹੀਆ ਤੇ ਮੀਆਂ ਦੌਲਾ)*

**ਸ੍ਵੈਯਾ:** **ਸਿੱਖ ਗੜ੍ਹੀਏ ਕਾ ਆਵਨ ਸੁਨਿ ਕੇ, ਤੁਸਿ ਹੋ ਮੀਆਂ ਦੌਲਾ ਅਰਜ਼ ਗੁਜ਼ਾਰੀ।**
**'ਸ੍ਰੀ ਸੁਖਮਨੀ ਸੁਨਨ ਕੀ ਚਾਹਿ ਮਨ ਮੇਂ, ਕਿਰਪਾ ਕਰਿ ਕਹੋ ਬਨਿ ਪਰਉਪਕਾਰੀ।'**
**'ਸੁਖਮਨੀ ਅਹੈ ਅੰਮ੍ਰਿਤ ਨਾਮ ਹਰੀ।' ਜਬ ਸਿੱਖ ਨੇ ਪੰਕਤਿ ਕਰੀ ਉਚਾਰੀ।**
**ਮੀਆਂ ਦੌਲਾ ਸੁਨਿ ਨਿਹਾਲ ਭਯੋ, ਮਨ ਮੇਂ ਧਰਿ ਭਵਜਲ ਪਾਰ ਉਤਾਰੀ॥ ੩੪੮॥**

**ਸ਼ਬਦਾਰਥ:** ਅਹੈ – ਹੈ, ਭਵਜਲ – ਸੰਸਾਰ ਸਾਗਰ।

**ਵਿਆਖਿਆ:** ਭਾਈ ਗੜ੍ਹੀਏ ਦਾ ਆਉਣਾ ਸੁਣ ਕੇ ਪ੍ਰਸੰਨ ਹੋ ਕੇ ਮੀਆਂ ਦੌਲਾ ਨੇ ਸਿੱਖ ਕੋਲ ਅਰਜ਼ ਕੀਤੀ ਕਿ ਮੇਰੇ ਮਨ ਵਿੱਚ ਸ੍ਰੀ ਸੁਖਮਨੀ ਸਾਹਿਬ ਸੁਣਨ ਦੀ ਇੱਛਾ ਹੈ। ਕਿਰਪਾ ਕਰਕੇ ਪਰਉਪਕਾਰੀ ਬਣ ਕੇ ਆਪ ਸੁਣਾ ਦਿਓ। ਉਸਦੇ ਕਹਿਣ ਤੇ ਭਾਈ ਗੜ੍ਹੀਆ ਜੀ ਸੁਣਾਉਣ ਲੱਗੇ। ਜਦੋਂ **'ਸੁਖਮਨੀ ਸੁਖ ਅੰਮ੍ਰਿਤ ਪ੍ਰਭੁ ਨਾਮੁ॥ ਭਗਤ ਜਨਾ ਕੈ ਮਨਿ ਬਿਸ੍ਰਾਮ॥'** ਵਾਲੀਆਂ ਤੁਕਾਂ ਸੁਣੀਆਂ, ਤਾਂ ਮੀਆਂ ਦੌਲਾ ਨਿਹਾਲ

ਹੋ ਗਿਆ ਤੇ ਕਿਹਾ ਕਿ ਹੁਣ ਹੋਰ ਸੁਣਨ ਦੀ ਲੋੜ ਨਹੀਂ। ਮਨ ਵਿੱਚ ਵਸਾ ਕੇ ਸੰਸਾਰ ਸਾਗਰ ਤੋਂ ਪਾਰ ਹੋ ਗਿਆ।

## ਸੰਗਤ ਗੁਰੂ ਦਾ ਰੂਪ ਹੈ (ਭਾਈ ਗੜ੍ਹੀਆ ਜੀ)

**ਸ੍ਵੈਯਾ:** **ਸਿੱਖ ਗੜ੍ਹੀਆ ਜਬ ਕਸ਼ਮੀਰ ਗਯੋ, ਸਿੱਖ ਸੰਗਤ ਸੇ ਦਸਵੰਧ ਮੰਗਾਯੋ।**
**ਜੋ ਭੇਟ ਮਿਲੀ, ਸਭ ਲੰਗਰ ਮੇਂ, ਗੁਰੂ ਧਯਾਨ ਕੋ ਧਰਿ, ਤਿਸ ਖਰਚ ਕਰਾਯੋ।**
**ਜਬ ਖਾਲੀ ਹਾਥ ਮੁੜਾ ਗੁਰ ਪਹਿ, ਗੁਰੂ ਬੂਝਨ ਤੇ ਤਿਸਿ ਸਭੀ ਸੁਨਾਯੋ।**
**ਸੁਨਿਕੇ ਪ੍ਰਸੰਨ ਭਏ ਗੁਰ ਜੀ, 'ਸੰਗਤ ਮਮ ਰੂਪ' ਮੁਖੋਂ ਫੁਰਮਾਯੋ॥ ੩੪੯॥**

**ਸ਼ਬਦਾਰਥ:** ਭੇਟ – ਕਾਰ ਭੇਟਾ, ਸੰਗਤ ਮਮ ਰੂਪ – ਸੰਗਤ ਮੇਰਾ ਰੂਪ ਹੈ।

**ਵਿਆਖਿਆ:** ਜਦੋਂ ਕਾਰ ਭੇਟਾ ਉਗ੍ਰਾਹੁਣ ਲਈ ਭਾਈ ਗੜ੍ਹੀਆ ਜੀ ਕਸ਼ਮੀਰ ਗਏ ਤਾਂ ਗੁਰੂ ਹੁਕਮ ਅਨੁਸਾਰ ਸੰਗਤਾਂ ਤੋਂ ਦਸਵੰਧ ਮੰਗਾਇਆ। ਜੋ ਕਾਰ ਭੇਟਾ ਮਿਲੀ ਸਤਿਗੁਰਾਂ ਦਾ ਧਿਆਨ ਧਰਕੇ ਸੰਗਤਾਂ ਲਈ ਲੰਗਰ ਬਣਾ ਕੇ ਖਰਚ ਕਰ ਦਿੱਤੀ। ਜਦੋਂ ਵਾਪਸ ਖਾਲੀ ਹੱਥ ਸਤਿਗੁਰਾਂ ਪਾਸ ਪਹੁੰਚੇ ਤਾਂ ਗੁਰੂ ਜੀ ਦੇ ਪੁੱਛਣ ਤੇ ਕਿਹਾ ਕਿ ਹੇ ਸਤਿਗੁਰੂ ਜੀ ਮੈ ਤਾਂ ਆਪ ਜੀ ਕੋਲ ਪਹੁੰਚਾ ਦਿੱਤੀ ਹੈ। ਤੇ ਸਾਰੀ ਵਿਥਿਆ ਸੁਣਾਈ। ਸੁਣਕੇ ਸਤਿਗੁਰੂ ਜੀ ਪ੍ਰਸੰਨ ਹੋਏ ਤੇ ਬਚਨ ਕੀਤੇ (ਕਿ ਭਾਈ ਗੜ੍ਹੀਆ ਠੀਕ ਕਹਿ ਰਿਹਾ ਹੈ।) ਕਿਉਂਕਿ ਸੰਗਤ ਮੇਰਾ ਹੀ ਰੂਪ ਹੈ। ਭਾਵ ਸੰਗਤ ਵਿੱਚ ਗੁਰੂ ਅਭੇਦ ਹੈ।

## ਗੁਰਸਿੱਖ ਦੇ ਨੇੜੇ ਜਮ ਨਹੀਂ ਆਉਂਦਾ (ਪੰਡਿਤ ਨਿੱਤਾਨੰਦ)

**ਸ੍ਵੈਯਾ:** **ਗੁਰੂ ਹਰਗੋਬਿੰਦ ਕਥਾ ਸੁਨਨੇ ਹਿਤ, ਨਿੱਤਾਨੰਦ ਬਟਾਲੇ ਸੇ ਬੁਲਵਾਯੋ।**
**ਗੁਰੂ ਆਇਸ ਤੇ ਕਥਾ ਪੁਰਾਨ ਕਰੀ, ਸੁਨਿ ਸਿੱਖਨ ਕੇ ਮਨਿ ਸੰਸਾ ਆਯੋ।**
**ਬਚ ਕਰਤੇ ਜਬ ਬਿਪਿ ਕਾਨ ਸੁਨੈ, ਤਿਸ ਗੁਰ ਪਹਿ ਕਹਾ, ਮਨੇ ਬਿਸਮਾਯੋ।**
**ਗੁਰੂ ਆਇਸ ਤੇ ਗੁਰਦਾਸ ਕਹੀ, 'ਸਿੱਖ ਢਿਗ ਕਬੀ ਨ ਜਮੂਆ ਆਯੋ॥ ੩੫੦॥**

**ਸ਼ਬਦਾਰਥ:** ਆਇਸ – ਆਗਿਆ, ਸੰਸਾ – ਭ੍ਰਮ, ਬਚ – ਬਯ, ਬਿਪਿ – ਬ੍ਰਾਹਮਣ ਨੇ।

**ਵਿਆਖਿਆ:** ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਕਥਾ ਸੁਣਨ ਲਈ ਬਟਾਲੇ ਤੋਂ ਸਿੱਖ ਭੇਜ ਕੇ ਪੰਡਤ ਨਿੱਤਾਨੰਦ ਨੂੰ ਬੁਲਾਇਆ। ਗੁਰੂ ਆਗਿਆ ਅਨੁਸਾਰ ਉਸਨੇ ਪੁਰਾਣਾਂ ਦੀ ਕਥਾ ਸੁਣਾਈ (ਕਥਾ ਵਿੱਚ ਪਰਲੋਕ ਦਾ ਰਸਤਾ ਇੱਕ ਸਾਲ ਦਾ ਸੁਣਕੇ) ਸਿੱਖਾਂ ਦੇ ਮਨਾਂ ਵਿੱਚ ਸ਼ੰਕਾ ਆਇਆ ਤੇ ਚਾਰ ਸਿੱਖ ਆਪਸ ਵਿੱਚ ਚਰਚਾ ਕਰ ਰਹੇ ਸਨ (ਭਾਈ ਸੁੰਦਰ ਨੇ ਕਿਹਾ ਕਿ ਮੈਂ ਗੁਰਾਂ ਦੀ ਕਿਰਪਾ ਨਾਲ ਇਹ ਪੈਂਡਾ ਚਾਰ ਪਹਿਰਾਂ 'ਚ ਪੂਰਾ ਕਰ ਸਕਦਾ ਹਾਂ। ਭਾਈ ਲਾਲਾ ਨੇ ਦੋ ਪਹਿਰਾਂ 'ਚ, ਭਾਈ ਮਈਏ ਨੇ ਇੱਕ ਪਹਿਰ 'ਚ ਤੇ ਭਾਈ ਨਿਹਾਲੇ ਨੇ ਕਿਹਾ ਕਿ ਮੈਂ ਨਿਮਖ 'ਚ ਪੂਰਾ ਕਰ ਸਕਦਾ ਹਾਂ) ਜਦੋਂ ਪੰਡਿਤ ਨੇ ਸੁਣੇ ਤਾਂ ਹੈਰਾਨ ਹੋ ਕੇ ਸਤਿਗੁਰਾਂ ਕੋਲ ਕਿਹਾ। ਉਸਦੇ ਸੰਸੇ ਦੀ ਨਵ੍ਰਿਤੀ ਲਈ ਗੁਰਾਂ ਨੇ ਭਾਈ ਗੁਰਦਾਸ ਜੀ ਨੂੰ ਇਸ ਬਾਰੇ ਦੱਸਣ ਲਈ ਕਿਹਾ) ਤਾਂ ਭਾਈ ਗੁਰਦਾਸ ਨੇ ਸਾਰਾ ਭੇਤ ਖੋਹਲ ਕੇ ਕਿਹਾ ਕਿ ਸਿੱਖ ਕੋਲ ਤਾਂ ਜਮੂਆ ਆਉਂਦਾ ਹੀ ਨਹੀਂ। ਇਹ ਸਿੱਖ ਭੀ ਠੀਕ ਹਨ ਤੇ ਕਰਮ-ਕਾਂਡੀ ਲੋਕਾਂ ਲਈ ਬੇਦ ਬਿਆਸ ਜੀ ਦਾ ਕਹਿਣਾ ਵੀ ਉਚਿਤ ਹੈ।

## ਕਥਾ ਮਹਿਮਾ (ਗੁਰੂ ਹਰਗੋਬਿੰਦ ਜੀ ਨੇ ਪੰਡਿਤ ਨਿੱਤਾਨੰਦ ਤੋਂ ਕਥਾ ਸੁਣੀ)

**ਸ੍ਵੈਯਾ:** **ਜਗ ਮੈਂ ਦੁਰਲਭ ਹਰਿ ਕਥਾ ਜਨਹੁ, ਬਡਭਾਗੇ ਤੇ ਨਰ, ਜਿਨਿ ਉਰਿ ਭਾਈ।**
**ਮੋਖ ਭੋਗ ਕੀ ਦਾਤੀ ਬੇਦ ਕਹੀ, ਪਠਿ ਸੁਨਿ ਕੇ ਰਿਧਿ ਸਿਧਿ ਤਤ ਛਿਨ ਪਾਈ।**
**ਤਿਸਕੀ ਮਹਿਮਾ ਸਮਝਾਵਨ ਕੋ, ਨਿੱਤਾਨੰਦ ਤੇ ਹਰਗੋਬਿੰਦ ਕਰਾਈ।**
**ਨਰ! ਹਰਿ ਕੀ ਕਥਾ ਸੁਨਹੁ ਜਗ ਮੈਂ, ਜੋ ਭਵ ਤੇ ਪਾਰ ਕਰੇ ਛਿਨ ਮਾਈ॥ ੩੫੧॥**

**ਸ਼ਬਦਾਰਥ:** ਉਰਿ – ਹਿਰਦੇ ਵਿੱਚ, ਪਠਿ – ਪੜ੍ਹਕੇ।

**ਵਿਆਖਿਆ:** ਜਗਤ ਵਿੱਚ ਹਰਿ ਕਥਾ ਦੁਰਲੱਭ ਹੈ। ਉਹ ਬੰਦੇ ਵਡਭਾਗੇ ਹਨ ਜਿਨ੍ਹਾਂ ਦੇ ਹਿਰਦਿਆਂ ਨੂੰ ਚੰਗੀ ਲੱਗਦੀ ਹੈ। ਇਸਨੂੰ ਬੇਦ ਨੇ ਵੀ ਭੋਗ ਮੋਖ ਦੀ ਦਾਤੀ ਕਿਹਾ ਹੈ। ਪੜ੍ਹ ਸੁਣ ਕੇ ਤਤਛਿਨ ਰਿੱਧੀਆਂ ਸਿੱਧੀਆਂ ਪ੍ਰਾਪਤ ਹੁੰਦੀਆਂ ਹਨ। ਕਥਾ ਦੀ ਮਹਿਮਾ ਸਮਝਾਉਣ ਲਈ, ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਪੰਡਿਤ ਨਿੱਤਾਨੰਦ ਤੋਂ ਕਥਾ ਕਰਾਈ। ਹੇ ਮਨੁੱਖੋ! ਹਰਿ ਕੀ ਕਥਾ ਜੱਗ ਵਿੱਚ ਰਹਿੰਦੇ ਸੁਣੋ ਜੋ ਸੰਸਾਰ ਸਾਗਰ ਤੋਂ ਛਿਨ ਵਿਚ ਪਾਰ ਕਰਨ ਵਾਲੀ ਹੈ।

## ਗੁਰੂ ਅਤੇ ਸਿੱਖ ਦਾ ਪਿਆਰ (ਬਾਬਾ ਬੁੱਢਾ ਜੀ ਪ੍ਰਲੋਕ ਗਮਨ)

**ਸ੍ਵੈਯਾ:** **ਨਿਜ ਤਨ ਕੋ ਅੰਤ ਸਮਾ ਪਿਖਿ ਕੇ, ਸ੍ਰੀ ਬ੍ਰਿਧ ਨੇ, ਸਤਿਗੁਰੂ ਨਿਕਟ ਹਕਾਰੇ।**
**ਪਿਖਿ ਪ੍ਰੇਮ ਸ੍ਰੀ ਹਰਗੋਬਿੰਦ ਜੀ, ਥਿਰ ਭੂਮਿ ਟਿਕੇ, ਬ੍ਰਿਧ ਕੇ ਨਿਕਟਾਰੇ।**
**ਜਬ ਦੇਹ ਤਜੀ, ਅੰਤ ਦਰਸ ਦਏ, ਹੋਇ ਕਾਂਧੀ ਆਪ ਲਗੇ ਗੁਰ ਪਿਆਰੇ।**
**ਸਿੱਖ ਗੁਰ ਕਾ ਰਿਸ਼ਤਾ ਜਾਨ ਬਡੋ, ਬ੍ਰਿਧ ਧਨ, ਨਿਜ ਕਰ ਕਰਿਓ ਸੰਸਕਾਰੇ॥ ੩੫੨॥**

**ਸ਼ਬਦਾਰਥ:** ਬ੍ਰਿਧ – ਬਾਬਾ ਬੁੱਢਾ ਜੀ, ਹਕਾਰੇ – ਬੁਲਾ ਲਏ, ਨਿਕਟਾਰੇ – ਨੇੜੇ, ਕਾਂਧੀ – ਕੰਧਾ ਦੇਣ ਵਾਲਾ, ਨਿਜ ਕਰ – ਆਪਣੇ ਹੱਥੀਂ।

**ਵਿਆਖਿਆ:** ਆਪਣੇ ਸਰੀਰ ਦਾ ਅੰਤਮ ਸਮਾਂ ਦੇਖਕੇ ਬਾਬਾ ਬੁੱਢਾ ਜੀ ਨੇ ਬੇਨਤੀ ਕਰਕੇ ਸਤਿਗੁਰਾਂ ਨੂੰ ਆਪਣੇ ਪਾਸ (ਰਮਦਾਸ) ਬੁਲਾ ਲਿਆ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਉਨ੍ਹਾਂ ਦਾ ਪ੍ਰੇਮ ਦੇਖਕੇ (ਬਾਬਾ ਜੀ ਦੀ ਇੱਛਾ ਅਨੁਸਾਰ) ਸਾਹਮਣੇ ਧਰਤੀ ਉਪਰ, ਬਾਬਾ ਬੁੱਢਾ ਜੀ ਦੇ ਨੇੜੇ ਖਲੋ ਗਏ। ਜਦੋਂ ਬਾਬਾ ਬੁੱਢਾ ਜੀ ਨੇ ਸਰੀਰ ਤਿਆਗਿਆ ਤਾਂ ਅੰਤ ਸਮੇਂ ਗੁਰੂ ਜੀ ਨੇ ਦਰਸ਼ਨ ਬਖਸ਼ੇ ਅਤੇ ਆਪਣੇ ਪਿਆਰੇ ਸਿੱਖ ਦੀ ਅਰਥੀ ਨੂੰ ਆਪ ਕੰਧਾ ਦਿੱਤਾ। ਹੇ ਭਾਈ! ਗੁਰੂ ਤੇ ਸਿੱਖ ਦਾ ਰਿਸ਼ਤਾ ਬੜਾ ਮਹਾਨ ਹੈ। ਬਾਬਾ ਬੁੱਢਾ ਜੀ ਧੰਨ ਹਨ ਜਿਨ੍ਹਾਂ ਦਾ ਅੰਤਮ ਸੰਸਕਾਰ ਗੁਰੂ ਜੀ ਨੇ ਆਪਣੇ ਹੱਥੀਂ ਕੀਤਾ।

## ਗਊ ਗਰੀਬ ਦੇ ਰੱਖਿਅਕ ਗੁਰੂ (ਗਊ ਬੱਧਕਾਂ ਦਾ ਨਾਸ)

**ਸ੍ਵੈਯਾ:** **ਰਮਦਾਸ ਗ੍ਰਾਮ ਮੇਂ ਥਿਤ ਗੁਰ ਜੀ, ਸਿੱਖ ਸੰਗਤ ਕੋ ਉਪਦੇਸ ਬਤਾਵੈਂ।**
**ਦਿਨ ਏਕ ਐਰਾਵਤੀ ਤੀਰ ਗਏ, ਸ੍ਰੀ ਪ੍ਰਭੁ ਜੀ ਬ੍ਰਿਤ ਆਖੇਰ ਕੋ ਚ੍ਹਾਵੈ।**
**ਤਹਿੰ ਗਊ ਬੱਧਕ ਜਬ ਨਜ਼ਰ ਪਏ, ਨਿਜ ਤੇਗ ਸੇ ਤਿਨ ਕੋ ਕਾਟਿ ਗਿਰਾਵੈਂ।**
**ਤਿਨਿ ਟਾਪਰਿ ਜਾਲਿ ਕੇ ਰਾਖ ਕਰੀ, ਗਊ ਰੱਖਿਅਕ ਤਾਂਹੀ ਤੇ ਬਿਦਤਾਵੈ॥ ੩੫੩॥**

**ਸ਼ਬਦਾਰਥ:** ਐਰਾਵਤੀ ਤੀਰ – ਰਾਵੀ ਦਰਿਆ ਦੇ ਕੰਢੇ, ਬ੍ਰਿਤ ਆਖੇਰ – ਸ਼ਿਕਾਰ ਖੇਡਣਾ, ਟਾਪਰਿ – ਟੱਪਰੀਆਂ, ਰਾਖ – ਸੁਆਹ।

**ਵਿਆਖਿਆ:** ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ, ਰਮਦਾਸ ਪਿੰਡ ਵਿੱਚ ਵਿਰਾਜ ਰਹੇ ਸਨ। ਇੱਕ ਦਿਨ ਆਪ ਜੀ ਨੇ ਸ਼ਿਕਾਰ ਖੇਡਣ ਦੀ ਇੱਛਾ ਕੀਤੀ ਤੇ ਰਾਵੀ ਦਰਿਆ ਦੇ ਕਿਨਾਰੇ ਚਲੇ ਗਏ। ਉਥੇ ਗਊ ਹੱਤਿਆਰੇ ਨਜ਼ਰੀਂ ਆਏ ਤੇ ਸਤਿਗੁਰਾਂ ਨੇ ਉਨ੍ਹਾਂ ਦਾ ਬੱਧ ਕਰ ਦਿੱਤਾ। ਉਨ੍ਹਾਂ ਦੀਆਂ ਟਾਪਰੀਆਂ ਜਲਾ ਕੇ ਸੁਆਹ ਕਰ ਦਿੱਤੀਆਂ, ਤਾਂਹੀ ਤਾਂ ਸਤਿਗੁਰੂ ਮਹਾਰਾਜ ਨੂੰ ਗਊ ਦੇ ਰੱਖਿਅਕ ਕਰਕੇ ਸੰਸਾਰ ਜਾਣਦਾ ਹੈ।

## ਮ੍ਰਿਤਕ ਕੋ ਜੀਵਾਲਨਹਾਰ - ਗੁਰੂ ਪੁੱਤਰ

*(ਬਾਬਾ ਅਟੱਲ ਰਾਇ ਜੀ ਤੇ ਮੋਹਨ)*

**ਸ੍ਵੈਯਾ:** **ਸ੍ਰੀ ਅਟਲ ਜੀ ਖੇਲਤ ਭੇ ਪੁਰਿ ਮੇਂ, ਸ਼ਿਸ਼ੁ ਮੋਹਨ ਕੇ ਸਿਰਿ ਬਾਰੀ ਰਹਿਯੋ।**
**ਕਲ੍ਹ ਪੇ ਤਜਿ, ਨਿਜ ਨਿਜ ਧਾਮ ਗਏ, ਨਿਸ ਮੇਂ ਅਹਿ ਮੋਹਨ ਕੋ ਤਨ ਡਹਿਯੋ।**
**ਤਿਸਿ ਮ੍ਰਿਤ ਭਈ, ਜਬ ਅਟਲ ਸੁਨੀ, ਨਿਜ ਖੂੰਟੀ ਸੰਗ ਖੜਾ ਕਰ ਦਈਯੋ।**
**ਪਿਖਿ ਸਗਲੇ ਉਰਿ ਬਿਸਮਾਦ ਭਏ, ਗੁਰੂ ਸੁਤ ਨੇ ਮਿਰਤ ਕੋ ਜਿੰਦ ਕਰੀਯੋ॥ ੩੫੪॥**

**ਸ਼ਬਦਾਰਥ:** ਪੁਰਿ ਮੇਂ - ਭਾਵ ਸ੍ਰੀ ਅੰਮ੍ਰਿਤਸਰ ਸਾਹਿਬ 'ਚ, ਸ਼ਿਸ਼ੁ - ਬਾਲਕ, ਧਾਮ - ਘਰ, ਅਹਿ - ਸੱਪ ਨੇ, ਡਹਿਯੋ - ਡਸ ਲਿਆ, ਖੂੰਟੀ ਸੰਗ - ਖੂੰਡੀ ਨਾਲ।

**ਵਿਆਖਿਆ:** ਬਾਬਾ ਅਟੱਲ ਰਾਇ ਜੀ ਬੱਚਿਆਂ ਨਾਲ ਸ੍ਰੀ ਅੰਮ੍ਰਿਤਸਰ ਸਾਹਿਬ 'ਚ ਖੇਡ ਰਹੇ ਸਨ ਤੇ ਇੱਕ ਬਾਲਕ ਮੋਹਨ ਦੇ ਸਿਰ ਵਾਰੀ ਰਹਿ ਗਈ। ਰਾਤ ਪੈਣ ਕਾਰਨ ਸਭ ਬੱਚੇ ਕੱਲ੍ਹ ਪਰ ਵਾਰੀ ਛੱਡਕੇ ਆਪੋ-ਆਪਣੇ ਘਰ ਚਲੇ ਗਏ। ਰਾਤ ਨੂੰ ਮੋਹਨ ਨੂੰ ਇੱਕ ਸੱਪ ਨੇ ਡਸ ਲਿਆ ਤੇ ਉਸਦੀ ਮੌਤ ਹੋ ਗਈ। ਜਦੋਂ ਅਟੱਲ ਜੀ ਨੇ ਸੁਣਿਆ ਤਾਂ ਉਸਦੇ ਘਰ ਜਾ ਕੇ ਆਪਣੀ ਖੂੰਡੀ ਉਸਦੇ ਗਲੇ ਵਿੱਚ ਪਾਕੇ ਖੜਾ ਕਰ ਦਿੱਤਾ ਤੇ ਕਿਹਾ ਸਾਡੀ ਵਾਰੀ ਦੇਹੁ। ਉਸਨੂੰ ਜੀਵਤ ਦੇਖਕੇ ਸਾਰੇ ਲੋਕੀਂ ਹੈਰਾਨ ਰਹਿ ਗਏ। ਇਸ ਤਰ੍ਹਾਂ ਸਤਿਗੁਰਾਂ ਦੇ ਸਪੁੱਤਰ (ਬਾਬਾ ਅਟੱਲ ਰਾਇ ਜੀ) ਨੇ ਮ੍ਰਿਤਕ ਨੂੰ ਜ਼ਿੰਦਾ ਕਰ ਦਿੱਤਾ।

## ਪ੍ਰਭੂ ਦਾ ਭਾਣਾ

*(ਗੁਰੂ ਹਰਗੋਬਿੰਦ ਸਾਹਿਬ ਜੀ ਤੇ ਅਟੱਲ ਰਾਇ ਜੀ)*

**ਸ੍ਵੈਯਾ:** **ਸ੍ਰੀ ਗੁਰ ਜੀ ਜਬ ਇਹ ਬਾਤ ਸੁਨੀ, ਕਿ ਅਟਲ ਜੀ ਮੋਹਨ ਜੀਵਤ ਕਰਯੋ।**
**'ਜਾਂ ਆਪ ਰਹੋ ਜਾ ਹਮ ਰਹਿਓ', ਉਰਿ ਮੇਂ ਰਿਸ ਧਰਿ ਇਮ ਸਤਿਗੁਰੁ ਕਹਯੋ।**
**ਸ੍ਰੀ ਅਟਲ ਜੀ ਪਿਤ ਬਚ ਮਾਨਿ ਚਲੇ, ਨਿਜ ਪ੍ਰਾਨ ਦਏ, ਗੁਰ ਕੀ ਖੁਸ਼ਿ ਲਹਯੋ।**
**ਸ੍ਰੀ ਪ੍ਰਭੁ ਕਾ ਭਾਣਾ ਭਾਵਤ ਹੈ, ਗੁਰ ਕੋ ਜਗ ਮਹਿ ਇਹੁ ਬਿੱਦਤ ਕਰਯੋ॥ ੩੫੫॥**

**ਸ਼ਬਦਾਰਥ:** ਉਰਿ - ਹਿਰਦਾ, ਰਿਸ ਧਰਿ - ਕ੍ਰੋਧ ਕਰਕੇ, ਲਹਯੋ - ਲਈ, ਪ੍ਰਾਪਤ ਕੀਤੀ, ਬਿੱਦਤ ਕਰਯੋ - ਪ੍ਰਗਟ ਕਰ ਦਿੱਤਾ।

**ਵਿਆਖਿਆ:** ਜਦੋਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਇਹ ਗੱਲ ਸੁਣੀ ਕਿ ਸਾਹਿਬਜ਼ਾਦੇ ਅਟੱਲ ਰਾਇ ਜੀ ਨੇ ਮਰੇ ਹੋਏ ਮੋਹਨ ਨੂੰ ਜ਼ਿੰਦਾ ਕਰ ਦਿੱਤਾ ਹੈ ਤਾਂ ਗੁਰੂ ਜੀ ਨੇ ਨਰਾਜ਼ ਹੋ ਕੇ ਬਚਨ ਕਹੇ ਕਿ ਹੇ ਅਟੱਲ ਰਾਇ ਜਾਂ ਤਾਂ ਹੁਣ ਇਸ ਸੰਸਾਰ 'ਚ ਤੁਸੀਂ ਰਹੋ ਜਾਂ ਫਿਰ ਮੈਂ ਰਹਾਂਗਾ। ਬਾਬਾ ਅਟੱਲ ਰਾਇ ਜੀ ਪਿਤਾ ਸਤਿਗੁਰੂ ਜੀ ਦੇ ਬਚਨ ਮੰਨ ਕੇ ਇਕਾਂਤ 'ਚ ਗਏ ਤੇ ਆਪਣਾ ਸਰੀਰ ਤਿਆਗ ਦਿੱਤਾ ਤੇ ਗੁਰੂ ਜੀ ਦੀ ਖੁਸ਼ੀ ਪ੍ਰਾਪਤ ਕੀਤੀ। ਸਤਿਗੁਰਾਂ ਨੇ ਦੁਨੀਆਂ ਵਿੱਚ ਇਹ ਪ੍ਰਗਟ ਕਰ ਦਿੱਤਾ ਕਿ ਗੁਰਾਂ ਨੂੰ ਪ੍ਰਭੂ ਜੀ ਦਾ ਭਾਣਾ (ਰਜ਼ਾ) ਭਾਉਂਦਾ ਹੈ।

## ਗੁਰਮੁਖ ਆਵੈ ਜਾਇ ਨਿਸੰਗ

*(ਬਾਬਾ ਅਟੱਲ ਰਾਇ ਜੀ ਨੇ ਸਰੀਰ ਤਿਆਗਣਾ)*

**ਸ੍ਵੈਯਾ:** **ਜਮ ਜੋਹਿ ਨ ਸਕਿਓ ਸਿੱਖਨ ਕੋ, ਗੁਰਸਿੱਖਨ ਮਨਿ ਪ੍ਰਭੁ ਭਾਣਾ ਭਾਵੈ।**
**ਪ੍ਰਭੁ ਰਜਾ ਮੇਂ ਜਗ ਮੇਂ ਵਰਤ ਰਹੇ, ਜਬ ਮਨ ਮੇਂ ਆਵੈ ਤਨ ਤਜਿ ਜਾਵੈ।**
**ਗੁਰੂ ਪਿਤਾ ਕੇ ਬੈਨ ਸੁਨੇ ਜਬਹੀ, ਸ੍ਰੀ ਅਟਲ ਜੀ ਤਨ ਤਜਿ ਬੈਕੁੰਠ ਜਾਵੈਂ।**
**ਸਿੱਖ ਆਵਤ ਜਾਤ ਨਿਸੰਗ ਭਏ, ਪਰ ਗੁਰ ਕੀ ਰਜ਼ਾ ਉਨ੍ਹਾਂ ਕੋ ਭਾਵੈ॥ ੩੫੬॥**

**ਸ਼ਬਦਾਰਥ:** ਜੋਹਿ - ਦੇਖਣਾ, ਬੈਨ - ਬਚਨ, ਬੈਕੁੰਠ - ਸੱਚਖੰਡ।

**ਵਿਆਖਿਆ:** ਗੁਰਸਿੱਖਾਂ ਨੂੰ ਜਮ ਦੇਖਦਾ ਵੀ ਨਹੀਂ ਪਰ ਸਿੱਖਾਂ ਦੇ ਮਨਾਂ ਨੂੰ ਪ੍ਰਭੂ ਜੀ ਦਾ ਭਾਣਾ ਭਾਉਂਦਾ ਹੈ। ਉਹ ਰੱਬੀ ਰਜ਼ਾ ਵਿੱਚ ਹੀ ਸੰਸਾਰ 'ਚ ਵਰਤ ਰਹੇ ਹਨ ਤੇ ਜਦੋਂ ਮਨ ਵਿੱਚ ਆਵੇ ਤਾਂ ਸਰੀਰ ਤਿਆਗ ਜਾਂਦੇ ਹਨ। ਜਦੋਂ ਪਿਤਾ ਸਤਿਗੁਰੂ ਜੀ ਦੇ ਬਚਨ ਸੁਣੇ ਤਾਂ ਬਾਬਾ ਅਟੱਲ ਰਾਇ ਜੀ ਉਸੇ ਸਮੇਂ ਸਰੀਰ ਤਿਆਗ ਕੇ ਸੱਚਖੰਡ ਚਲੇ ਗਏ। ਸਿੱਖ ਤਾਂ ਦਰਗਹ 'ਚ ਨਿਸੰਗ ਆਉਂਦੇ ਜਾਂਦੇ ਹਨ ਪਰੰਤੂ ਗੁਰੂ ਦੀ ਰਜ਼ਾ ਉਨ੍ਹਾਂ ਨੂੰ ਭਾਉਂਦੀ ਹੈ। ਭਾਵ ਰਜ਼ਾ ਦੀ ਉਲੰਘਣਾ ਨਹੀਂ ਕਰਦੇ।

## ਗੁਰੂ ਨੂੰ ਹੰਕਾਰ ਨਹੀਂ ਭਾਉਂਦਾ *(ਭਾਈ ਗੁਰਦਾਸ ਜੀ ਦੀ ਪ੍ਰੀਖਿਆ)*

**ਸ੍ਵੈਯਾ:** **ਬਿਚ ਚਰਚਾ ਸ੍ਰੀ ਗੁਰਦਾਸ ਭਨਾ, 'ਗੁਰੂ ਸਾਂਗ ਰਚੇ, ਸਿੱਖ ਸਿਦਕ ਨ ਹਾਰੇ।**
**ਤਿਸਿ ਪਰਖਨ ਹਿਤ ਗੁਰੂ ਖੇਲ ਰਚਾ, ਤਿਸਿ ਕਾਬਲ ਪਠਾ, ਤੁਰੰਗ ਹੇਤਾਰੇ।**
**ਸੁਠ ਬਾਜੀ ਜੁਗ ਖਰੀਦ ਪਠੇ, ਧਨ ਦੇਨ ਲਗੇ, ਨਿਕਲੇ ਠੀਕਾਰੇ।**
**ਭੱਜ ਕਾਸੀ ਸੰਗਤ ਸ਼ਰਨ ਗਹੀ, ਇਮ ਗੁਰ ਜੀ ਸਿੱਖ ਹੰਕਾਰ ਨਿਵਾਰੇ॥ ੩੫੭॥**

**ਸ਼ਬਦਾਰਥ:** ਪਠਾ - ਭੇਜਿਆ, ਤੁਰੰਗ ਹੇਤਾਰੇ - ਘੋੜਿਆਂ ਵਾਸਤੇ, ਸੁਠ - ਸੁੰਦਰ, ਬਾਜੀ - ਘੋੜੇ, ਜੁਗ - ਦੋ, ਠੀਕਾਰੇ - ਠਿੱਕਰੀਆਂ।

**ਵਿਆਖਿਆ:** ਇਕ-ਇਕ ਚਰਚਾ ਕਰਦੇ ਭਾਈ ਗੁਰਦਾਸ ਜੀ ਨੇ ਆਪਣੀ ਬਾਣੀ 'ਚ ਕਿਹਾ ਕਿ (ਜੇ ਗੁਰ ਸਾਂਗ ਵਰਤਦਾ ਸਿੱਖ ਸਿਦਕ ਨ ਹਾਰੇ) ਜੇਕਰ ਗੁਰੂ ਜੀ ਸਾਂਗ ਵਰਤਾਏ ਤਾਂ ਸਿੱਖ ਨੂੰ ਸਿਦਕ ਨਹੀਂ ਹਾਰਨਾ ਚਾਹੀਦਾ। ਉਨ੍ਹਾਂ ਨੂੰ ਪਰਖਣ ਲਈ ਸਤਿਗੁਰੂ ਜੀ ਨੇ ਖੇਲ ਰਚ ਦਿੱਤਾ। ਤੇ ਉਸਨੂੰ ਧਨ ਦੀ ਥੈਲੀ ਦੇ ਕੇ ਘੋੜੇ ਖਰੀਦਣ ਲਈ ਕਾਬਲ ਭੇਜਿਆ। ਉਨ੍ਹਾਂ ਨੇ ਜਾ ਕੇ ਦੋ ਸੁੰਦਰ ਘੋੜੇ ਖਰੀਦ ਲਏ। ਜਦੋਂ ਧਨ ਦੇਣ ਲੱਗੇ ਤਾਂ ਥੈਲੇ ਵਿਚੋਂ ਠਿੱਕਰੀਆਂ ਨਿਕਲੀਆਂ। ਸ਼ਰਮ ਦੇ ਮਾਰੇ ਆਪ ਭੱਜ ਗਏ ਤੇ ਕਾਸ਼ੀ ਦੀ ਸੰਗਤ ਦੀ ਸ਼ਰਨ ਲਈ। ਇਸ ਤਰ੍ਹਾਂ ਸਤਿਗੁਰੂ ਜੀ ਨੇ ਸਿੱਖ ਦੇ ਮਨ ਦਾ ਹੰਕਾਰ ਦੂਰ ਕੀਤਾ।

## ਬਕਰੀ ਸਿੰਘੁ ਇਕਤੈ ਥਾਇ ਰਾਖੇ *(ਬੁੱਢਣ ਸ਼ਾਹ ਜੀ)*

**ਸ੍ਵੈਯਾ:** **ਅਨਹੋਨੀ ਹੋਨੀ ਹੋਵਤ ਹੈ, ਸ੍ਰੀ ਪ੍ਰਭੁ ਜੀ ਕੇ ਜੇ ਮਨ ਨੂੰ ਭਾਵੈ।**
**ਆਬ ਖਾਕ ਕੋ ਬਾਂਧ ਰਖਾ ਹਰਿ ਜੀ, ਬੈਸੰਤਰ ਕਾਸਟ ਮਾਹਿ ਰਖਾਵੈ।**
**ਬੱਕਰੀ ਸਿੰਘ ਇੱਕ ਥਾਂਇ ਮੇਲ ਕਰੇ, ਇੱਕ ਘਾਟਿ ਅਜਾ ਸਿੰਘ ਨੀਰ ਪਿਲਾਵੈ।**
**ਕੀਰਤਪੁਰ ਮੇਂ ਸ਼ਾਹ ਬੁੱਢਣ ਕੀ, ਜੁਗ ਅਜਾ ਕੋ ਸਿੰਘ ਚੁਰਾਇ ਲਿਆਵੈ॥ ੩੫੮॥**

**ਸ਼ਬਦਾਰਥ:** ਆਬ - ਪਾਣੀ, ਖਾਕ - ਮਿੱਟੀ, ਬੈਸੰਤਰ - ਅੱਗ, ਕਾਸਟ - ਲੱਕੜੀ, ਅਜਾ - ਬੱਕਰੀ, ਸਿੰਘ - ਸ਼ੇਰ।

**ਵਿਆਖਿਆ:** ਜੇਕਰ ਸ੍ਰੀ ਪ੍ਰਭੂ ਜੀ ਦੇ ਮਨ ਨੂੰ ਭਾਵੇ ਤਾਂ ਅਨਹੋਣੀ ਵੀ ਹੋਣੀ ਹੋ ਜਾਂਦੀ ਹੈ। ਪ੍ਰਭੂ ਜੀ ਮਿੱਟੀ ਤੇ ਪਾਣੀ ਨੂੰ ਇੱਕ ਥਾਂ ਬੰਨ੍ਹ ਕੇ ਰੱਖਦੇ ਹਨ, ਜਿਵੇਂ (ਸਮੁੰਦਰ 'ਚ ਧਰਤੀ) ਅਤੇ ਲੱਕੜੀ ਵਿੱਚ ਅੱਗ ਰੱਖ ਰੱਖੀ। (**ਵਿਚ ਕਾਸਟ ਅਗਨਿ ਰਖਾਇਆ॥** ਗੁਰਬਾਣੀ) ਬੱਕਰੀ ਤੇ ਸ਼ੇਰ ਨੂੰ ਇੱਕ ਥਾਂ ਰੱਖ ਸਕਦੇ ਹਨ ਤੇ ਦੋਹਾਂ ਨੂੰ ਇਕੋ ਘਾਟ ਪਾਣੀ ਪਿਲਾ ਸਕਦੇ ਹਨ। ਸ੍ਰੀ ਕੀਰਤਪੁਰ ਸਾਹਿਬ 'ਚ ਬਾਬਾ ਬੁੱਢਣ ਸ਼ਾਹ ਦੀਆਂ ਦੋ ਬੱਕਰੀਆਂ ਨੂੰ ਸ਼ੇਰ ਚਰਾ ਕੇ ਲਿਆਉਂਦਾ ਸੀ।

## *ਸਿੱਖ ਦੇ ਬਚਨ* *(ਵਡਾਲੀ 'ਚ ਸੂਰ ਮਾਰਨ ਦਾ ਪ੍ਰਸੰਗ)*

**ਸ੍ਵੈਯਾ:** **ਗੁਰਸਿੱਖ ਕੇ ਬਚਨ ਅਮੇਟ ਹੈਂ, ਸਿੱਖ ਰਸਨਾ ਹਰਿ ਜੀ ਬਾਸ ਰਹਾਵੈ।**
**ਜਬ ਗੰਗਾ ਜੀ ਬਰ ਲੇਨ ਗਈ, ਬ੍ਰਿਧ ਜੀ ਨਿਜ ਮੁਖ ਤੇ ਸ੍ਰਾਪ ਅਲਾਵੈ।**
**ਤਿਹ ਛਿਨ ਸੇਵਕ ਸੁਨਿ ਅਚਰਜ ਹ੍ਵੈ, ਇਸੀ ਹਤੇ ਸੇ ਸੋ ਨਿਜ ਨਾਕ ਚਢਾਵੈ।**
**ਬ੍ਰਿਧ 'ਸੂਰ' ਕਹਾ, ਮਰਿ ਸੁਰ ਭਯਾ, ਸ੍ਰੀ ਗੁਰ ਤਿਸਿ ਮਾਰਕੇ ਮੁਕਤ ਕਰਾਵੈ॥ ੩੫੯॥**

**ਸ਼ਬਦਾਰਥ:** ਅਮੇਟ - ਨਾ ਮੇਟੇ ਜਾਣ ਵਾਲੇ, ਗੰਗਾ ਜੀ - ਮਾਤਾ ਗੰਗਾ ਜੀ, ਬ੍ਰਿਧ - ਬਾਬਾ ਬੁੱਢਾ ਜੀ, ਹੇਤ - ਕਾਰਨ।

**ਵਿਆਖਿਆ:** ਗੁਰਸਿੱਖ ਦੇ ਬਚਨ ਅਮਿੱਟ ਹੁੰਦੇ ਹਨ, ਕਿਉਂਕਿ ਸਿੱਖ ਦੀ ਰਸਨਾ ਪਰ ਪ੍ਰਭੂ ਜੀ ਦਾ ਵਾਸਾ ਹੁੰਦਾ ਹੈ। ਜਦੋਂ ਮਾਤਾ ਗੰਗਾ ਜੀ ਵਰ ਲੈਣ ਵਾਸਤੇ ਬਾਬਾ ਬੁੱਢਾ ਜੀ ਕੋਲ ਬੀੜ ਸਾਹਿਬ ਗਏ ਤੇ ਬਾਬਾ ਬੁੱਢਾ ਜੀ ਨੇ ਸ੍ਰਾਪ ਦੇ ਬਚਨ ਕਹੇ ਤਾਂ ਪਾਸ ਖੜ੍ਹੇ ਸੇਵਕ ਨੇ ਹੈਰਾਨ ਹੋ ਕੇ ਨੱਕ ਚੜ੍ਹਾਇਆ ਤਾਂ ਬਾਬਾ ਬੁੱਢਾ ਜੀ ਦੀ ਰਸਨਾ ਤੋਂ ਬਚਨ ਨਿਕਲੇ ਕਿ ਤੂੰ ਕਿਉਂ ਸੂਰ ਵਾਂਗ ਨੱਕ ਚੜ੍ਹਾਇਆ ਹੈ। ਬਾਬੇ ਦੇ ਬਚਨ ਸੱਤ ਹੋਏ ਤੇ ਮਰ ਕੇ ਸੂਰ ਹੋਇਆ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਉਸ ਨੂੰ ਮਾਰ ਕੇ ਮੁਕਤ ਕੀਤਾ। (ਇਹ ਕਥਾ ਸੂਰ ਨੇ ਮਰਨ ਸਮੇਂ ਭਾਈ ਭਾਨਾ ਜੀ ਦੇ ਪੁੱਛਣ 'ਤੇ ਆਪ ਆਖੀ)

## *ਗੁਰੂ ਦੀ ਕ੍ਰੋਪੀ* *(ਸਿਰਹਾਲੀ ਦਾ ਪ੍ਰਸੰਗ)*

**ਸ੍ਵੈਯਾ:** **ਗੁਰੂ ਅਰਜਨ ਜਬ ਸਿਰਹਾਲੀ ਗੇ, ਤਿੰਹ ਕੇ ਲੋਗਨ ਨਹੀਂ ਸੇਵ ਕਮਾਈ।**
**ਸ੍ਰੀ ਪ੍ਰਭੁ ਕੋ ਗ੍ਰਾਮ ਸੇ ਬਾਹਰ ਕੀਆ, ਮਨਮੁੱਖਨ ਮੁਖ ਸੇ ਬੁਰਾ ਅਲਾਈ।**
**ਰਿਸਕੇ ਗੁਰ ਈਂਟ ਚੌਫਾੜ ਕਰੀ, ਦਿਸ਼ ਚਾਰੋਂ ਮੇਂ ਨਿਜ ਕਰੋਂ ਬਗਾਈ।**
**ਬ੍ਰਿਧ ਤਿੰਨ ਟੁਕੜੇ ਬਖਸ਼ਾਇ ਲੀਏ, ਨਹਿੰ ਚੌਥ ਮਿਲਾ, ਜ਼ਿਮੀ ਬੰਜਰ ਪਾਈ॥ ੩੬੦॥**

**ਸ਼ਬਦਾਰਥ:** ਗ੍ਰਾਮ ਸੇ - ਪਿੰਡ ਤੋਂ, ਰਿਸ ਕੇ - ਕ੍ਰੋਧ ਕਰਕੇ, ਨਿਜ ਕਰੋ - ਆਪਣੇ ਹੱਥੀਂ, ਬ੍ਰਿਧ - ਬਾਬਾ ਬੁੱਢਾ ਜੀ, ਜ਼ਿਮੀ - ਜ਼ਮੀਨ।

**ਵਿਆਖਿਆ:** (ਭਾਈ ਗੁਰਦਾਸ ਜੀ ਨੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੂੰ ਇਹ ਕਥਾ ਸੁਣਾਈ ਕਿ) ਹੇ ਸਤਿਗੁਰੂ ਜੀ! ਜਦੋਂ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਪ੍ਰਿਥੀਏ ਦੇ ਕਲੇਸ਼ਾਂ ਤੋਂ ਤੰਗ ਆ ਗਏ ਤੇ ਕੁੱਝ ਸਮੇਂ ਲਈ ਸਿਰਹਾਲੀ ਚਲੇ ਗਏ (ਪੁੱਛ ਕੇ ਲੋਕਾਂ ਨੂੰ ਨਿਵਾਸ ਕਰ ਲਿਆ ਪਰ ਇੱਕ ਜੋਗੀ ਦੇ ਕਹਿਣ ਤੇ ਮਨਮੁਖ ਲੋਕ ਭਟਕ ਗਏ ਤੇ ਸਤਿਗੁਰਾਂ ਨੂੰ ਪਿੰਡੋਂ ਬਾਹਰ ਜਾਣ ਲਈ ਕਿਹਾ) ਸਤਿਗੁਰਾਂ ਨੂੰ ਮਨਮੁਖਾਂ ਨੇ ਬੁਰੇ ਬਚਨ ਆਖੇ ਤੇ ਪਿੰਡ ਤੋਂ ਬਾਹਰ ਕੱਢ ਦਿੱਤਾ। ਰਿਸ ਕੇ ਸਤਿਗੁਰਾਂ ਨੇ ਇੱਕ ਇੱਟ ਤੋੜੀ ਤੇ ਚਾਰ ਟੁਕੜੇ ਕਰਕੇ ਦੂਰ ਸੁੱਟ ਦਿੱਤੇ। ਸਮਝ ਕੇ ਬਾਬਾ ਬੁੱਢਾ ਜੀ ਤਿੰਨ ਟੁਕੜੇ ਲੱਭ ਲਿਆਏ। ਚੌਥਾ ਨਹੀਂ ਮਿਲਿਆ। ਸਤਿਗੁਰੂ ਜੀ ਨੂੰ ਬੇਨਤੀ ਕਰਕੇ ਤਿੰਨ ਟੁਕੜੇ ਭਾਵ ਤਿੰਨ ਹਿੱਸੇ ਪਿੰਡ ਨੂੰ ਬਚਾ ਲਿਆ। ਤੇ ਚੌਥੇ ਹਿੱਸੇ ਦੀ ਜ਼ਮੀਨ ਕੱਲਰ (ਬੰਜਰ) ਹੋ ਗਈ ਜੋ ਅੱਜ ਤੱਕ ਵੀ ਹੈ।

## ਗੁਰੂ ਸਮਰੱਥ ਹੈ (ਭੈਣੀ ਤੋਂ ਚੋਲ੍ਹਾ ਨਾਮ ਹੋਣਾ)

**ਸ੍ਵੈਯਾ:** **ਗੁਰੂ ਅਰਜਨ ਚਲਿ ਸਿਰਹਾਲੀ ਸੇ, ਨਿਕਟੀ ਗਾਉਂ ਭੀਤਰ ਭੈਣੀ ਆਏ।**
**ਤਹਿੰ ਕੇ ਮੁਖੀਏ ਬਹੁ ਸੇਵ ਕਰੀ, ਜਿੰਹ ਤੇ ਸ੍ਰੀ ਪ੍ਰਭੁ ਜੀ ਲਏ ਰਿਝਾਏ।**
**ਖਾਇ ਚੋਲ੍ਹਾ ਗਾਂਵ ਕੋ ਨਾਮ ਧਰਾ, ਚੋਲ੍ਹਾ ਬਿਚ ਦਫਤਰ ਆਪ ਹੁਇ ਆਏ।**
**ਸਭ ਧੰਨ ਕਹੋ ਸ੍ਰੀ ਸਤਿਗੁਰ ਜੀ, ਸਮਰਥ ਜੋ ਚਾਹੈਂ ਪਲਕੁ ਕਰਾਏ॥ ੩੬੧॥**

**ਸ਼ਬਦਾਰਥ:** ਗਾਉਂ ਭੀਤਰ – ਪਿੰਡ ਵਿੱਚ, ਰਿਝਾਏ – ਪ੍ਰਸੰਨ ਕੀਤੇ, ਚੋਲ੍ਹਾ – ਸਨਿਗਧ ਭੋਜਨ ਜਿਵੇਂ ਚੂਰੀ ਆਦਿ ਤੇ ਇੱਕ ਪਿੰਡ ਸਿਰਹਾਲੀ ਨੇੜੇ।

**ਵਿਆਖਿਆ:** (ਭਾਈ ਗੁਰਦਾਸ ਜੀ ਗੁਰੂ ਹਰਗੋਬਿੰਦ ਸਾਹਿਬ ਜੀ ਨੂੰ ਸੁਣਾ ਰਹੇ ਹਨ ਕਿ) ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਸਿਰਹਾਲੀ ਤੋਂ ਉੱਠ ਕੇ ਭੈਣੀ ਪਿੰਡ ਗਏ ਤਾਂ ਉਥੋਂ ਦੇ ਮੁਖੀਏ ਨੇ ਗੁਰਾਂ ਦਾ ਬੜਾ ਸਤਿਕਾਰ ਤੇ ਸੇਵਾ ਕੀਤੀ। ਜਿਸ ਨਾਲ ਸਤਿਗੁਰਾਂ ਨੂੰ ਪ੍ਰਸੰਨ ਕਰ ਲਿਆ। ਮੁਖੀਏ ਦੀ ਪਤਨੀ ਨੇ ਨਾਲ ਆਈ ਮਾਤਾ ਗੰਗਾ ਜੀ ਨੂੰ ਆਪਣੇ ਘਰ ਰੱਖ ਕੇ ਸੇਵਾ ਕੀਤੀ ਤੇ ਇਕ ਦਿਨ ਦੇਰੀ ਹੋਣ ਕਾਰਨ ਜਲਦੀ-ਜਲਦੀ ਚੂਰੀ ਬਣਾ ਕੇ ਸਤਿਗੁਰਾਂ ਨੂੰ ਛਕਾਈ ਤੇ ਸਤਿਗੁਰਾਂ ਖੁਸ਼ ਹੋਕੇ ਕਿਹਾ ਕਿ ਇਹ ਤਾਂ ਚੋਲ੍ਹੇ ਸਮਾਨ ਹੈ) ਗੁਰੂ ਜੀ ਨੇ ਪਿੰਡ ਦੇ ਲੋਕਾਂ ਵਿੱਚ ਇਸ ਪਿੰਡ ਦਾ ਨਾਂ ਭੈਣੀ ਤੋਂ ਚੋਲ੍ਹਾ ਕਰ ਦਿੱਤਾ) ਦਫਤਰ ਵਿਚ ਆਪੇ ਬਦਲ ਗਿਆ। ਸਤਿਗੁਰਾਂ ਨੂੰ ਸਭ ਧੰਨ ਆਖੋ ਉਹ ਸਮਰਥ ਹਨ ਜੋ ਚਾਹੁਣ ਪਲ ਵਿੱਚ ਕਰ ਸਕਦੇ ਹਨ) ਸਤਿਗੁਰਾਂ ਨੇ ਇੱਥੇ ਚੋਲ੍ਹੇ ਵਾਲਾ ਸ਼ਬਦ ਉਚਾਰਿਆ।

## ਦੀਨ ਬੰਧੁ ਸਤਿਗੁਰੂ (ਭਾਈ ਹੇਮੇ ਨੂੰ ਦਰਸ਼ਨ)

**ਸ੍ਵੈਯਾ:** **ਇੱਕ ਨਿਰਧਨ ਸਿੱਖ ਬਸੈ ਛੰਨ ਮੇਂ, ਭਾਈ ਹੇਮਾ ਜੋ ਨਿਜ ਨਾਮ ਸਦਾਵੈ।**
**ਗੁਰੂ ਅਰਜਨ ਕਾ ਨਿਤ ਧਯਾਨ ਧਰੇ, ਮਨ ਮੇਂ ਚਿਤਵੈ, ਗੁਰ ਦਰਸ ਕੋ ਪਾਵੈ।**
**ਤਿਸਿ ਕੇ ਉਰ ਕਾ ਪਿਖਿ ਪ੍ਰੇਮ ਭਲਾ, ਗੁਰੂ ਅਰਜਨ ਜੀ ਜਾਇ ਦਰਸ ਦਿਖਾਵੈ।**
**ਇਮ ਸਿੱਖ ਕੋ ਜਾਇ ਨਿਹਾਲ ਕੀਆ, ਇਸੀ ਹੇਤ ਤੇ ਦੀਨ ਬੰਧੁ ਕਹਿਲਾਵੈ॥ ੩੬੨॥**

**ਸ਼ਬਦਾਰਥ:** ਨਿਰਧਨ – ਗਰੀਬ, ਛੰਨ – ਟਾਪਰੀ, ਦੀਨ – ਗਰੀਬ।

**ਵਿਆਖਿਆ:** ਇੱਕ ਗਰੀਬ ਸਿੱਖ ਇੱਕ ਟੱਪਰੀ ਬਣਾ ਕੇ ਬਾਸ ਕਰਦਾ ਸੀ ਜਿਸਦਾ ਨਾਮ ਭਾਈ ਹੇਮਾ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਧਿਆਨ ਧਰਕੇ ਮਨ ਵਿੱਚ ਦਰਸ਼ਨਾਂ ਦੀ ਇੱਛਾ ਚਿਤਵਦਾ ਸੀ। ਉਸਦੇ ਹਿਰਦੇ ਦਾ ਪ੍ਰੇਮ ਦੇਖ ਕੇ ਸਤਿਗੁਰੂ ਅਰਜਨ ਦੇਵ ਜੀ ਨੇ ਉਸਦੀ ਟਾਪਰੀ 'ਚ ਦਰਸ਼ਨ ਦਿੱਤੇ ਤੇ ਸਿੱਖ ਨੂੰ ਨਿਹਾਲ ਕੀਤਾ। ਇਸੇ ਕਾਰਨ ਸਤਿਗੁਰਾਂ ਨੂੰ ਦੀਨ ਬੰਧੁ ਕਿਹਾ ਜਾਂਦਾ ਹੈ ਭਾਵ ਗਰੀਬਾਂ ਦਾ ਮਿੱਤਰ। ਇਥੇ ਸਤਿਗੁਰੂ ਜੀ ਨੇ '**ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ॥**' ਰਾਗ ਸੂਹੀ ਮ.੫ (ਪੰਨਾ ੭੪੫) ਵਾਲਾ ਸ਼ਬਦ ਵੀ ਉਚਾਰਿਆ। (ਇਹ ਕਥਾ ਭਾਈ ਗੁਰਦਾਸ ਜੀ ਨੇ ਛੇਵੇਂ ਸਤਿਗੁਰਾਂ ਨੂੰ ਸੁਣਾਈ) ਇਥੇ ਸਤਿਗੁਰਾਂ ਨੇ ਪਾਣੀ ਦਾ ਸ੍ਰੋਤ ਪ੍ਰਗਟ ਕੀਤਾ ਜੋ ਭਾਈ ਹੇਮੇ ਦੀ ਛੱਪੜੀ ਕਹਾਉਂਦੀ ਹੈ। ਗੁਰੂ ਜੀ ਇਥੇ ਤਰਨ ਤਾਰਨ ਤੋਂ ਸ੍ਰੀ ਗੋਇੰਦਵਾਲ ਸਾਹਿਬ ਜਾਂਦੇ ਠਹਿਰੇ ਸਨ।

## ਗੁਰੂ ਅਤੇ ਸਿੱਖ ਦਾ ਪਿਆਰ (ਭਾਈ ਗੁਰਦਾਸ ਜੀ ਪ੍ਰਲੋਕ ਗਮਨ)

**ਸ੍ਵੈਯਾ:** **ਗੁਰੁ ਸਿੱਖ ਕਾ ਅਹੈ ਪ੍ਰੇਮ ਬਡੋ, ਨਹਿੰ ਜਗ ਮਹਿੰ ਐਸੋ ਨਾਤ ਸੁਹਾਵੈ।**
**ਪਿਖਿ ਕੇ ਗੁਰਦਾਸ ਕੋ ਅੰਤ ਸਮਾ, ਤਜਿ ਕਾਮ ਸਭੈਂ, ਗੁਰ ਤਿਸ ਢਿਗ ਜਾਵੈ।**

**ਸ੍ਰੀ ਗੋਇੰਦਵਾਲ ਸਰੀਰ ਤਜਾ, ਹਰਗੋਬਿੰਦ ਨਿਜ ਕਰ ਅਗਨਿ ਦਿਲਾਵੈਂ।**
**ਆਪ ਅੰਤਮ ਕ੍ਰਿਆ ਸਰਬ ਕਰੀ, ਗੁਰਸਿੱਖ ਕੇ ਸਾਕ ਕੋ ਆਪ ਨਿਭਾਵੈਂ॥ ੩੬੩॥**

**ਸ਼ਬਦਾਰਥ:** ਨਾਤ – ਨਾਤਾ, ਰਿਸ਼ਤਾ, ਢਿਗ – ਕੋਲ।

**ਵਿਆਖਿਆ:** ਗੁਰੂ ਤੇ ਸਿੱਖ ਦਾ ਬੜਾ ਪ੍ਰੇਮ ਹੈ, ਇਸ ਤਰ੍ਹਾਂ ਦਾ ਰਿਸ਼ਤਾ ਸੰਸਾਰ ਵਿੱਚ ਹੋਰ ਕੋਈ ਨਹੀਂ ਸੁਹਾਉਂਦਾ। ਭਾਈ ਗੁਰਦਾਸ ਜੀ ਦਾ ਅੰਤਮ ਸਮਾਂ ਦੇਖਕੇ ਸਭ ਕੰਮ ਛੱਡ ਕੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਉਨ੍ਹਾਂ ਕੋਲ ਪਹੁੰਚੇ। ਸ੍ਰੀ ਗੋਇੰਦਵਾਲ ਸਾਹਿਬ 'ਚ ਸਿੱਖ ਨੇ ਸਰੀਰ ਤਿਆਗਿਆ ਤੇ ਸਤਿਗੁਰਾਂ ਨੇ ਆਪਣੇ ਹੱਥੀਂ ਅਗਨੀ ਦੇ ਕੇ ਸਸਕਾਰ ਕੀਤਾ ਤੇ ਅੰਤਮ ਸਮੇਂ ਦੀਆਂ ਸਾਰੀਆਂ ਰਸਮਾਂ ਆਪ ਕੀਤੀਆਂ। ਇਸ ਤਰ੍ਹਾਂ ਸਿੱਖ ਤੇ ਗੁਰੂ ਦੇ ਸਾਕ ਨੂੰ ਨਿਭਾਇਆ।

## ਗੁਰੂ ਤੇ ਮਾਇਆ *(ਭਾਈ ਜੱਲ੍ਹਣ ਜੱਟ)*

**ਸ੍ਵੈਯਾ:** **ਜਾਇ ਜੱਲ੍ਹਣ ਕੋ ਗੁਰੂ ਦਰਸ ਦਏ, ਤਿਹ ਰਾਮਕੀ ਸੰਗ ਮਿਲਿ ਸੇਵ ਕਮਾਈ।**
**ਹਿਤ ਲੀਲ੍ਹਾ ਸਤਿਗੁਰੂ ਬੂਝਤ ਹੈਂ, 'ਕਹੁ ਜੱਲ੍ਹਣ! ਕਿਉਂ ਮੁਗਲੇ ਲਰਿਆਈਂ।'**
**'ਹੇ ਪ੍ਰਭੂ ਜੀ! ਮੁਗਲਨ ਘਰ ਸ਼ਰਮਾ, ਮਾਯਾ ਤੁਮ ਨਿੱਜ ਪਾਵੈ ਬੰਧ ਲਾਈ।**
**ਕਰੋ ਤਿਆਗ ਤੋ ਵੋਹ ਯੁੱਧ ਕੋ ਤਜ ਦੇਂ, ਗੁਰੂ ਕਹੈਂ 'ਤੂੰ ਭੋਲੀ ਮਤਿ ਦਾ ਸਾਂਈ॥' ੩੬੪॥**

**ਸ਼ਬਦਾਰਥ:** ਜੱਲ੍ਹਣ – ਇਕ ਭਗਤ ਸਿੱਖ, ਰਾਮਕੀ – ਉਸਦੀ ਪਤਨੀ, ਸਾਂਈ – ਮਾਲਕ।

**ਵਿਆਖਿਆ:** ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਜੱਲ੍ਹਣ ਭਗਤ ਨੂੰ ਦਰਸ਼ਨ ਦਿੱਤੇ ਤੇ ਉਸਨੇ ਅਪਣੀ ਪਤਨੀ ਰਾਮਕੀ ਨਾਲ ਮਿਲਕੇ ਗੁਰਾਂ ਦੀ ਟਹਿਲ ਕਮਾਈ। ਲੀਲ੍ਹਾ ਵਾਸਤੇ ਸਤਿਗੁਰੂ ਜੀ ਉਸਨੂੰ ਪੁੱਛਣ ਲੱਗੇ ਕਿ ਹੇ ਜੱਲ੍ਹਣ! ਇਹ ਮੁਗਲ ਸਾਡੇ ਨਾਲ ਕਿਉਂ ਲੜਦੇ ਰਹਿੰਦੇ ਹਨ। ਤੇ ਜੱਲ੍ਹਣ ਨੇ ਕਿਹਾ ਕਿ ਸਤਿਗੁਰੂ ਜੀ! ਮੁਗਲਾਂ ਦੇ ਘਰ ਮਾਇਆ ਰੂਪੀ ਕੁੱਤੀ ਹੈ ਜੋ ਆਪ ਨੇ ਆਪਣੇ ਪਾਵੇ ਨਾਲ ਬੰਨ੍ਹ ਲਈ ਹੈ। ਆਪ ਵੀ ਇਸ ਮਾਇਆ ਰੂਪੀ ਕੁੱਤੀ ਨੂੰ ਤਿਆਗ ਦੇਵੋ ਤਾਂ ਉਹ ਲੜਨਾ ਛੱਡ ਦੇਣਗੇ। ਸਤਿਗੁਰੂ ਜੀ ਹੱਸ ਕੇ ਕਹਿਣ ਲੱਗੇ ਹੇ ਜੱਲ੍ਹਣ! ਤੂੰ ਭੋਲੀ ਮੱਤ ਦਾ ਮਾਲਕ ਹੈਂ।

## ਪ੍ਰੇਮ ਖਿੱਚ *(ਸਾਂਈਦਾਸ ਨੂੰ ਡਰੌਲੀ 'ਚ ਦਰਸ਼ਨ ਦੇਣੇ)*

**ਸ੍ਵੈਯਾ:** **ਨਹੀਂ ਪ੍ਰੇਮ ਸੇ ਊਪਰ ਕਰਮ ਕੋਊ, ਨਹਿੰ ਪ੍ਰੇਮ ਕੇ ਸਮ ਕੋਊ ਭੇਟ ਚੜ੍ਹਾਵਾ।**
**ਨਹਿੰ ਪ੍ਰੇਮ ਕੇ ਸਮ ਕੋਊ ਦਾਨ ਭਲਾ, ਨਹਿੰ ਪ੍ਰੇਮ ਕੇ ਸਮ ਕੋਊ ਜੋਗ ਕਮਾਵਾ।**
**ਨਹਿੰ ਪ੍ਰੇਮ ਸਮਾਨ ਅਹੈ ਤਪ ਕੋ, ਨਹਿੰ ਪ੍ਰੇਮ ਸਮਾਨ ਕੋਊ ਜਾਪ ਜਪਾਵਾ।**
**ਜਾਇ ਨਗਰ ਡਰੌਲੀ ਦਰਸ ਦਏ, ਸਾਂਈਦਾਸ ਨੇ ਪ੍ਰੇਮ ਸੇ ਗੁਰੂ ਬੁਲਾਵਾ॥ ੩੬੫॥**

**ਸ਼ਬਦਾਰਥ:** ਸਮ – ਬਰਾਬਰ, ਸਾਂਈਦਾਸ – ਗੁਰੂ ਹਰਗੋਬਿੰਦ ਸਾਹਿਬ ਦਾ ਸਾਂਢੂ ਤੇ ਸਿੱਖ।

**ਵਿਆਖਿਆ:** ਪ੍ਰੇਮ ਤੋਂ ਉੱਪਰ ਕੋਈ ਕਰਮ ਨਹੀਂ ਤੇ ਪ੍ਰੇਮ ਸਮਾਨ ਕੋਈ ਭੇਟ ਚੜ੍ਹਾਵਾ ਵੀ ਨਹੀਂ ਹੈ। ਪ੍ਰੇਮ ਦੇ ਸਮਾਨ ਕੋਈ ਦਾਨ ਭਲਾ ਨਹੀਂ ਅਤੇ ਨਾ ਹੀ ਕੋਈ ਕਮਾਇਆ ਹੋਇਆ ਜੋਗ ਪ੍ਰੇਮ ਸਮਾਨ ਹੈ। ਪ੍ਰੇਮ ਬਰਾਬਰ ਕੋਈ ਤਪ ਨਹੀਂ ਹੈ ਤੇ ਨਾ ਹੀ ਕੋਈ ਜਾਪ ਜਪਣਾ ਪ੍ਰੇਮ ਦੇ ਬਰਾਬਰ ਹੋ ਸਕਦਾ ਹੈ। ਜਦੋਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੂੰ ਹਿਰਦੇ ਦੇ ਪ੍ਰੇਮ ਤੋਂ ਸਾਂਈਦਾਸ ਨੇ ਬੁਲਾਇਆ ਤਾਂ ਸਤਿਗੁਰਾਂ ਨੇ ਡਰੌਲੀ ਪਹੁੰਚ ਕੇ ਉਸਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ।

## ਲੇਖ ਬਦਲਣੇ *(ਭਾਈ ਆਕਲ ਦੀ ਪੁੱਤਰੀ ਤੇ ਸਾਧੂ ਦਾ ਪ੍ਰਸੰਗ)*

**ਸ੍ਵੈਯਾ:** **ਬਡ ਕਰਮਗਤੀ ਬਲਵਾਨ ਅਹੈ, ਨਹਿੰ ਮੇਟ ਸਕੈ ਕੋ, ਬੇਦ ਅਲਾਵੈ।**
**ਸਿੱਖ ਆਕਲ ਸੁਤਾ ਸੰਜੋਗ ਬਨਾ, ਸਰਵਰੀਏ ਸਾਧੂ ਸੰਗ ਵਿਆਹਵੈ।**
**ਹੋਇ ਦੁਖੀ ਪੁਕਾਰ ਕਰੀ ਗੁਰ ਕੋ, ਮਗ ਮਾਂਹਿ ਡਰੌਲੀ ਦਰਸ਼ਨ ਪਾਵੈ।**
**ਗੁਰੂ ਰਹਿਮਤ ਸਾਧੂ ਸਿੱਖ ਬਨਾ, ਗੁਰੂ ਬਲੀ ਜੋ ਲੇਖ ਕੋ ਮੇਟ ਬਨਾਵੈ॥ ੩੬੬॥**

**ਸ਼ਬਦਾਰਥ:** ਅਲਾਵੈ – ਆਖਦਾ ਹੈ, ਸੁਤਾ – ਪੁੱਤਰੀ।

**ਵਿਆਖਿਆ:** ਕਰਮਗਤੀ ਬੜੀ ਬਲਵਾਨ ਹੈ ਇਸਨੂੰ ਕੋਈ ਮੇਟ ਨਹੀਂ ਸਕਦਾ, ਇਹ ਗੱਲ ਬੇਦ ਨੇ ਆਖੀ ਹੈ। ਭਾਈ ਆਕਲ ਦੀ ਪੁੱਤਰੀ ਦਾ ਸੰਯੋਗ ਬਣਿਆ ਤੇ ਸਖੀ ਸਰਵਰੀਏ ਸਾਧੂ ਦੇ ਨਾਲ ਵਿਆਹੀ ਗਈ। ਉਸਨੇ ਦੁਖੀ ਹੋ ਕੇ ਸਤਿਗੁਰਾਂ ਨੂੰ ਹਿਰਦੇ 'ਚ ਪੁਕਾਰਿਆ। ਜਦੋਂ ਡੋਲੀ ਜਾ ਰਹੀ ਸੀ ਤਾਂ ਰਸਤੇ ਵਿੱਚ ਡਰੌਲੀ ਸਤਿਗੁਰਾਂ ਦੇ ਦਰਸ਼ਨ ਕੀਤੇ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦੀ ਰਹਿਮਤ ਹੋਈ ਤੇ ਇਹ ਸਖੀ ਸਰਵਰੀਆ ਸਾਧੂ ਗੁਰੂ ਦਾ ਸਿੱਖ ਬਣ ਗਿਆ। ਗੁਰੂ ਬਲੀ ਹੈ ਜੋ ਲੇਖਾਂ ਨੂੰ ਵੀ ਮੇਟ ਤੇ ਬਣਾ ਸਕਦਾ ਹੈ।

## ਪਿਆਰ-ਭੇਟ *(ਭਾਈ ਸਾਧੂ ਤੇ ਰੂਪੇ ਨੇ ਗੁਰੂ ਜੀ ਨੂੰ ਠੰਢਾ ਜਲ ਛਕਾਉਣਾ)*

**ਸ੍ਵੈਯਾ:** **ਗੁਰੂ ਭੂਖ ਨਹੀਂ ਹਮਰੀ ਵਥ ਕੀ, ਅਗਯਾਨੀ ਵਥੁ ਦੇਇ ਚਹੈ ਰਿਝਾਵੈਂ।**
**ਉਰਿ ਸਰਧਾ ਪਿਖਿ ਹਰਖੈਂ ਪ੍ਰਭੁ ਜੀ, ਸੁਠ ਲਾਲ ਸਮਾਨ ਬਿਰਾਟਿਕਾ ਪਾਵੈ।**
**ਸਾਧੂ ਰੂਪੇ ਉਰਿ ਪ੍ਰੇਮ ਜਗਾ, ਹਰਗੋਬਿੰਦ ਕੋ ਚਹੈਂ ਨੀਰ ਪਿਲਾਵੈ।**
**ਜਾਇ ਪੈਂਤੀਸ ਕੋਸ, ਨਿਹਾਲ ਕਰੇ, ਪੀ ਨੀਰ, ਤਿਨੈ ਨਾਉਂ ਗ੍ਰਾਮ ਬਸਾਵੈ॥ ੩੬੭॥**

**ਸ਼ਬਦਾਰਥ:** ਵਥ – ਵਸਤੂ, ਸੁਠ ਲਾਲ – ਸੁੰਦਰ ਕੀਮਤੀ ਲਾਲ, ਬਿਰਾਟਿਕਾ – ਕੌਡੀ।

**ਵਿਆਖਿਆ:** ਸਤਿਗੁਰੂ ਜੀ ਨੂੰ ਸਾਡੀਆਂ ਵਸਤੂਆਂ ਦੀ ਲੋੜ ਨਹੀਂ ਹੁੰਦੀ। ਅਗਿਆਨੀ ਲੋਕ ਪਦਾਰਥਾਂ ਨਾਲ ਗੁਰਾਂ ਨੂੰ ਖੁਸ਼ ਕਰਨ ਦਾ ਯਤਨ ਕਰਦੇ ਹਨ। ਗੁਰੂ ਜੀ ਤਾਂ ਹਿਰਦੇ ਦੀ ਸ਼ਰਧਾ ਦੇਖਕੇ ਪ੍ਰਸੰਨ ਹੁੰਦੇ ਹਨ। ਤੇ ਸ਼ਰਧਾਲੂ ਦੀ ਕੌਡੀ ਨੂੰ ਕੀਮਤੀ ਲਾਲ ਦੇ ਸਮਾਨ ਜਾਣਕੇ ਲੈਂਦੇ ਹਨ। ਭਾਈ ਸਾਧੂ ਤੇ ਰੂਪੇ ਦੇ ਹਿਰਦੇ 'ਚ ਪ੍ਰੇਮ ਉਮਡਿਆ ਤੇ ਸੀਤਲ ਜਲ ਸਤਿਗੁਰਾਂ ਨੂੰ ਛਕਾਉਣ ਦਾ ਸੰਕਲਪ ਕੀਤਾ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ 35 ਕੋਹ ਚੱਲ ਕੇ ਜਲ ਛਕਿਆ ਤੇ ਨਿਹਾਲ ਕੀਤੇ। ਫਿਰ ਉਨ੍ਹਾਂ ਦੇ ਨਾਮ 'ਤੇ ਰੂਪਾ ਗ੍ਰਾਮ ਬਸਾਯਾ।

## ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਅਵਤਾਰ *(ਅਵਤਾਰ ਪ੍ਰਸੰਗ)*

**ਸ੍ਵੈਯਾ:** **ਮ੍ਰਿਦ ਸੀਤ ਸੰਗੁਧਿਤ ਪੌਨ ਚਲੇ, ਛਿਤ ਸੋਹਿਤ ਭੀ, ਨਭਿ ਬਾਦਰ ਛਾਯੋ।**
**ਸਵਾ ਜਾਮ ਰਹੀ ਤ੍ਰਿਜਾਮ ਜਬੈ, ਔਚਕ ਸੰਖਨ ਧੁਨਿ, ਗਗਨ ਗੁੰਜਾਯੋ।**
**ਸੱਤ ਸੋਲਹ ਸਤਾਸੀ ਮਾਘ ਸੁਦੀ, ਚੌਦਸ ਦਿਨ ਆਦਿਤਵਾਰ ਸੁਹਾਯੋ।**
**ਮਾਈ ਨੱਤੀ ਗ੍ਰਹਿ ਗੁਰਦਿੱਤੇ ਕੇ, ਹਰਿਰਾਇ ਕੀਰਤਪੁਰਿ ਅਵਤਰ ਆਯੋ॥ ੩੬੮॥**

**ਸ਼ਬਦਾਰਥ:** ਛਿਤ – ਧਰਤੀ, ਨਭਿ – ਆਕਾਸ਼ ਵਿੱਚ, ਬਾਦਰ – ਬੱਦਲ, ਸਵਾ ਜਾਮ – ਸਵਾ ਪਹਿਰ, ਤ੍ਰਿਜਾਮ – ਰਾਤ, ਸੰਖਨ ਧੁਨਿ – ਸੰਖਾਂ ਦੀਆਂ ਅਵਾਜ਼ਾਂ, ਗਗਨ – ਆਕਾਸ਼।

**ਵਿਆਖਿਆ:** ਮਿੱਠੀ ਤੇ ਠੰਢੀ ਹਵਾ ਸੁਗੰਧੀ ਵਾਲੀ ਚੱਲ ਰਹੀ ਸੀ। ਧਰਤੀ ਸੋਭ ਰਹੀ ਸੀ ਤੇ ਆਕਾਸ਼ 'ਚ ਬੱਦਲ ਛਾਏ

ਹੋਏ ਸਨ। ਸਵਾ ਪਹਿਰ ਰਾਤ ਰਹਿੰਦੀ ਸੀ ਤੇ ਅਚਾਨਕ ਸੰਖਾਂ ਦੀਆਂ ਧੁਨੀਆਂ ਨਾਲ ਆਕਾਸ਼ ਗੂੰਜ ਉਠਿਆ। 1687 ਸੰਮਤ ਮਾਘ ਸੁਦੀ ਚੌਦਸ ਦਿਨ ਐਤਵਾਰ ਨੂੰ ਮਾਤਾ ਨੱਤੀ ਜੀ (ਨਿਹਾਲ ਕੌਰ) ਤੇ ਪਿਤਾ ਬਾਬਾ ਗੁਰਦਿੱਤਾ ਜੀ ਦੇ ਗ੍ਰਹਿ ਵਿਖੇ ਸ੍ਰੀ ਕੀਰਤਪੁਰ ਸਾਹਿਬ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਅਵਤਾਰ ਧਾਰਨਾ ਕੀਤਾ।

## *ਭਲੀ ਸੰਗਤ* *(ਭਾਈ ਜੋਧ ਰਾਇ ਸਿੱਖ ਹੋਇਆ)*

**ਸ੍ਵੈਯਾ:** **ਸੰਗਤ ਕੀ ਰੰਗਤ ਹੋਵਤ ਹੈ, ਇਸੀ ਹੇਤ ਸੇ ਬੇਦ ਸਤਸੰਗ ਅਲਾਯੋ।**
**ਸਤਿਸੰਗਤਿ ਕਰਿ ਸਤਿ ਰੂਪ ਬਨੇ, ਦੁਰਸੰਗ ਕੁ ਪਾਇ ਨਿਜ ਜਨਮ ਗਵਾਯੋ।**
**ਕਾਂਗੜ ਪੁਰਿ ਰਾਇ ਕੀ ਨਾਰਿ ਭਲੀ, ਗੁਰਸਿੱਖਨੀ ਨਿੱਤ ਨਿਜ ਪਤਿ ਸਮਝਾਯੋ।**
**ਦਿਨ ਏਕ ਜੋਧ ਰਾਇ ਸਿੱਖ ਹੂਆ, ਸ੍ਰੀ ਹਰਗੋਬਿੰਦ ਸੰਗ ਸਿਦਕ ਨਿਭਾਯੋ॥ ੩੬੯॥**

**ਸ਼ਬਦਾਰਥ:** ਸਤਿ – ਬ੍ਰਹਮ, ਦੁਰਸੰਗ – ਬੁਰੀ ਸੰਗਤ, ਨਿਜਪਤਿ – ਆਪਨੇ ਪਤੀ ਨੂੰ।

**ਵਿਆਖਿਆ:** ਸੰਗਤ ਦੀ ਰੰਗਤ ਜ਼ਰੂਰ ਹੁੰਦੀ ਹੈ, ਇਸੇ ਕਾਰਨ ਕਰਕੇ ਬੇਦ ਨੇ ਸਤਸੰਗ ਕਰਨਾ ਕਿਹਾ ਹੈ। ਸਤਸੰਗਤਿ ਕਰਨ ਨਾਲ ਜੀਵ ਬ੍ਰਹਮ ਦਾ ਰੂਪ ਬਣ ਜਾਂਦਾ ਹੈ ਤੇ ਬੁਰੀ ਸੰਗਤ ਨਾਲ ਆਪਣਾ ਜਨਮ ਗਵਾ ਲੈਂਦਾ ਹੈ। ਕਾਂਗੜਾ ਪੁਰਿ ਦੇ ਰਾਜੇ ਦੀ ਪਤਨੀ ਭਲੀ ਇੱਕ ਗੁਰਸਿੱਖਣੀ ਸੀ ਤੇ ਹਰ ਰੋਜ਼ ਆਪਣੇ ਪਤੀ ਨੂੰ ਸਿੱਖੀ ਵੱਲ ਪ੍ਰੇਰਤ ਕਰਦੀ ਸੀ। ਉਸਦੀ ਪ੍ਰੇਰਨਾ ਦਾ ਸਦਕਾ ਇਕ ਦਿਨ ਜੋਧ ਰਾਇ ਗੁਰੂ ਦਾ ਸਿੱਖ ਬਣ ਗਿਆ। ਤੇ ਉਸਨੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨਾਲ ਆਪਣਾ ਸਿਦਕ ਨਿਭਾਇਆ।

## *ਗੁਰਸਿੱਖੀ ਕਠਿਨ ਹੈ* *(ਬਿਧੀਚੰਦ ਨੇ ਲਾਹੌਰ ਕਿਲ੍ਹੇ 'ਚੋਂ ਘੋੜੇ ਕੱਢਣੇ)*

**ਸ੍ਵੈਯਾ:** **ਗੁਰਸਿੱਖੀ ਕਠਿਨ ਬਰੀਕ ਅਤੀ, ਧੰਨ ਸਿੱਖ ਬਡਭਾਗੀ ਜਿਨਹਿੰ ਕਮਾਯੋ।**
**ਤਨ ਮਨ ਧਨ ਵਾਰ ਕੇ ਸੇਵ ਕਰੀ, ਨਹਿੰ ਪੀਠ ਦਈ, ਸ੍ਰੀ ਗੁਰ ਕੁ ਰਿਝਾਯੋ।**
**ਮੰਨ ਆਇਸ ਗੁਰੂ ਬਿਧੀਚੰਦ ਚਲਾ, ਬਡ ਕਠਿਨ ਜੋ ਕਾਰਜ ਕਰਨਾ ਚਾਹਯੋ।**
**ਕੱਢਿ ਦੁਰਗ ਲਹੌਰ 'ਚੋਂ ਜੁਗ ਬਾਜੀ, ਸ੍ਰੀ ਹਰਗੋਬਿੰਦ ਕੀ ਖੁਸ਼ੀ ਕੋ ਪਾਯੋ॥ ੩੭੦॥**

**ਵਿਆਖਿਆ:** ਗੁਰਸਿੱਖੀ ਬੜੀ ਕਠਨ ਤੇ ਬਰੀਕ ਹੈ। ਉਹ ਸਿੱਖ ਧੰਨ ਤੇ ਵਡਭਾਗੇ ਹਨ ਜਿਨ੍ਹਾਂ ਨੇ ਕਮਾਈ ਹੈ। ਜਿਨ੍ਹਾਂ ਨੇ ਤਨ ਮਨ ਧਨ ਸਭ ਕੁੱਝ ਗੁਰੂ ਪਰ ਵਾਰ ਕੇ ਸੇਵਾ ਕੀਤੀ ਹੈ। ਕਦੇ ਗੁਰੂ ਨੂੰ ਪਿੱਠ ਨਹੀਂ ਦਿਖਾਈ ਸਗੋਂ ਸੇਵਾ ਸਦਕਾ ਸਤਿਗੁਰਾਂ ਨੂੰ ਪ੍ਰਸੰਨ ਕੀਤਾ ਹੈ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੀ ਆਗਿਆ ਮੰਨ ਕੇ ਬਿਧੀਚੰਦ ਚੱਲਿਆ ਜੋ ਬੜਾ ਹੀ ਕਠਿਨ ਕਾਰਜ ਸੀ, ਉਸਨੂੰ ਕਰਨਾ ਚਾਹਿਆ। ਸਤਿਗੁਰਾਂ ਦੀ ਕ੍ਰਿਪਾ ਨਾਲ ਵਾਰੋ-ਵਾਰੀ ਲਾਹੌਰ ਦੇ ਕਿਲ੍ਹੇ 'ਚੋਂ ਦੋ ਘੋੜੇ (ਜੋ ਸੰਗਤਾਂ ਦੀ ਭੇਟਾ, ਸ਼ਾਹੀ ਸੈਨਾ ਨੇ ਜਬਰਨ ਖੋਹ ਕੇ ਕਿਲ੍ਹੇ 'ਚ ਰੱਖੇ ਹੋਏ ਸਨ) ਕੱਢ ਕੇ ਲੈ ਆਇਆ ਤੇ ਸਤਿਗੁਰੂ ਹਰਗੋਬਿੰਦ ਸਾਹਿਬ ਜੀ ਦੀ ਖੁਸ਼ੀ ਨੂੰ ਪਾਇਆ। (ਬਿਧੀਚੰਦ ਛੀਨਾ, ਗੁਰੂ ਕਾ ਸੀਨਾ' ਦਾ ਵਰਦਾਨ ਪਾਇਆ।)

## *ਮਹਾਨ ਯੋਧਾ ਸਤਿਗੁਰੂ* *(ਮਾਲਵੇ ਦਾ ਤੀਜਾ ਯੁੱਧ)*

**ਸ੍ਵੈਯਾ:** **ਜੁਗ ਬਾਜੀ ਬਿਧੀਏ ਕਾਢਿ ਲੀਏ, ਰਿਸਿ ਕਰਕੇ ਸ਼ਾਹੁ ਨੇ ਸੈਨ ਚਢਾਈ।**
**ਪੰਚ ਤੀਸ ਹਜ਼ਾਰ ਕਾ ਲਸ਼ਕਰ ਲੇ, ਲਲਾ ਬੇਗ ਨੇ ਗੁਰ ਸੰਗ ਕਰੀ ਲਰਾਈ।**
**ਤਿੰਨ ਪਹਿਰਨ ਮੇਂ ਚਮੂੰ ਮਾਰਿ ਸਭੈ, ਭਾਈ ਜੇਠੇ ਜੇਹੇ ਸ਼ਹਾਦਤ ਪਾਈ।**
**ਸਭ ਕਾਸਮ, ਕਾਬਲ ਬੇਗ ਮਰੇ, ਸ੍ਰੀ ਹਰਗੋਬਿੰਦ ਫਤੇ ਡੰਕ ਵਜਾਈ॥ ੩੭੧॥**

**ਸ਼ਬਦਾਰਥ:** ਜੁਗ ਬਾਜੀ – ਦੋ ਘੋੜੇ, ਬਿਧੀਏ – ਬਿਧੀ ਚੰਦ ਜੀ, ਸ਼ਾਹੁ – ਸ਼ਾਹ ਜਹਾਨ, ਚਮੂੰ – ਸੈਨਾ।

**ਵਿਆਖਿਆ:** ਜਦੋਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਦੋਵੇਂ ਘੋੜੇ ਲਾਹੌਰ 'ਚੋਂ ਕੱਢ ਲਏ ਤਾਂ ਕ੍ਰੋਧਿਤ ਹੋ ਕੇ ਸ਼ਾਹ ਜਹਾਨ ਨੇ ਗੁਰਾਂ ਜੀ ਵਿਰੁੱਧ ਫੌਜ ਚੜ੍ਹਾ ਦਿੱਤੀ। 35 ਹਜ਼ਾਰ ਦੀ ਸੈਨਾ ਲੈ ਕੇ ਲੱਲਾ ਬੇਗ ਨੇ ਗੁਰੂ ਜੀ ਨਾਲ ਯੁੱਧ ਕੀਤਾ। ਗੁਰੂ ਜੀ ਨੇ ਤਿੰਨਾਂ ਪਹਿਰਾਂ ਵਿੱਚ ਸਾਰੀ ਸੈਨਾ ਮਾਰ ਦਿੱਤੀ ਤੇ ਭਾਈ ਜੇਠਾ ਜੀ ਜਿਹੇ ਮਹਾਨ ਸਿੱਖਾਂ ਨੇ ਸ਼ਹਾਦਤਾਂ ਦਿੱਤੀਆਂ। ਇਸ ਯੁੱਧ ਵਿੱਚ ਮੁਗਲ ਜਰਨੈਲ, ਕਾਸਮ ਬੇਗ, ਕਾਬਲ ਬੇਗ, ਕੰਬਰ ਬੇਗ, ਸਬਸ਼ ਬੇਗ ਤੇ ਲੱਲਾ ਬੇਗ ਆਦਿ ਸਭ ਮਾਰੇ ਗਏ। ਤੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਫਤੇ ਦਾ ਡੰਕਾ ਵਜਾਇਆ (ਇਹ ਯੁੱਧ ਮਾਲਵੇ ਵਿੱਚ ਫੂਲ ਮਰ੍ਹਾਜ ਪਾਸ ਲੜਿਆ ਗਿਆ)

## ਗੁਰੂ ਸ਼ਰਨ ਵਿੱਚ ਆਉਣ ਦਾ ਫਲ

*(ਦੂਤ ਹਸਨ ਖਾਂ, ਸੂਬੇਦਾਰ ਬਣਿਆ)*

**ਸ੍ਵੈਯਾ:** **ਸ੍ਰੀ ਗੁਰ ਕੇ ਭੇਤ ਕੋ ਪਾਵਨ ਹਿਤ, ਲਲਾ ਬੇਗ ਕਾ ਦੂਤ ਹਸਨ ਖਾਂ ਆਯੋ।**
**ਪਿਖਿ ਸਿੱਖਨ ਪਕੜਿ ਬਹੁ ਮਾਰ ਕਰੀ, ਜਬ ਗੁਰੂ ਦੁਹਾਈ ਦਈ ਛੁਡਾਯੋ।**
**ਮੁਗਲਨ ਢਿਗ ਜਾਇ ਗੁਰ ਸੋਭ ਕਹੀ, ਤਿਨਿ ਮਾਰਿ ਕਢਾ, ਫਿਰਿ ਗੁਰ ਢਿਗ ਆਯੋ।**
**ਨਿਜ ਸ਼ਰਨ ਮੇਂ ਜਾਨਿ ਸ੍ਰੀ ਗੁਰੂ ਜੀ, ਕਰਿ ਰਹਿਮਤ ਸੂਬੇਦਾਰ ਬਨਾਯੋ॥ ੩੭੨॥**

**ਸ਼ਬਦਾਰਥ:** ਢਿਗ – ਕੋਲ, ਗੁਰ ਸੋਭ – ਗੁਰੂ ਜੀ ਦੀ ਉਪਮਾ, ਨਿਜ – ਆਪਣੀ।

**ਵਿਆਖਿਆ:** ਮਾਲਵੇ ਦੇ ਯੁੱਧ ਸਮੇਂ ਸਤਿਗੁਰੂ ਹਰਗੋਬਿੰਦ ਸਾਹਿਬ ਜੀ ਦਾ ਭੇਤ ਲੈਣ ਲਈ ਲੱਲਾ ਬੇਗ ਨੇ ਆਪਣਾ ਇੱਕ ਦੂਤ ਹਸਨ ਖਾਂ ਭੇਜਿਆ। ਸਿੱਖਾਂ ਨੇ ਪਛਾਣ ਕੇ ਉਸਨੂੰ ਫੜ ਲਿਆ ਤੇ ਬਹੁਤ ਮਾਰਿਆ। ਜਦੋਂ ਉਸਨੇ ਸਤਿਗੁਰਾਂ ਦੇ ਨਾਂ ਦੀ ਦੁਹਾਈ ਦਿੱਤੀ ਤਾਂ ਬਖਸ਼ ਦਿੱਤਾ ਗਿਆ। ਗੁਰੂ ਜੀ ਦੇ ਕਹਿਣ ਮੁਤਾਬਿਕ ਉਸਨੇ ਜਾ ਕੇ ਸਾਰੀ ਸੱਚੀ ਸੋਭਾ ਗੁਰੂ ਜੀ ਦੀ ਮੁਗਲਾਂ ਕੋਲ ਦੱਸੀ। ਉਨ੍ਹਾਂ ਨੇ ਕ੍ਰੋਧ ਕਰਕੇ ਮਾਰਿਆ ਤੇ ਸੈਨਾ ਵਿੱਚੋਂ ਕੱਢ ਦਿੱਤਾ। ਤੇ ਉਹ ਫਿਰ ਸਤਿਗੁਰਾਂ ਦੀ ਸ਼ਰਨ ਵਿੱਚ ਆ ਗਿਆ। ਆਪਣੀ ਸ਼ਰਨ 'ਚ ਦੇਖਕੇ ਸਤਿਗੁਰਾਂ ਨੇ ਕਿਰਪਾ ਕੀਤੀ ਤੇ ਜੰਗ ਜਿੱਤਣ ਉਪਰੰਤ ਉਹ ਲਾਹੌਰ ਦਾ ਸੂਬੇਦਾਰ ਬਣਿਆ।

## ਕੱਚਾ ਗੁਰੂ

*(ਕਾਂਗੜ ਪੁਰ ਦੇ ਇਲਾਕੇ 'ਚ ਅਜਗਰ ਮੁਕਤ ਕੀਤਾ)*

**ਸ੍ਵੈਯਾ:** **ਗੁਰੂ ਹਰਗੋਬਿੰਦ ਮਗ ਜਾਤ ਭਏ, ਸਾਹਵੇਂ ਸੇ ਬਡੁ ਅਜਗਰ ਦਿਖਰਾਯੋ।**
**ਸਿੱਖ ਮਾਰਨ ਹੇਤ ਤਿਆਰ ਭਏ, ਸ੍ਰੀ ਗੁਰ ਜੀ ਕਹਿ ਸਭ ਵਰਜ ਰਿਹਾਯੋ।**
**ਛੁਹਾ ਦਹਨ ਅੰਗੁਸਠ ਸੋ ਮੁਕਤ ਕੀਆ, ਤਨਿ ਕਿਰਮਨ ਪਿਖਿ, ਸਿੱਖਨ ਬੁਝਨਾਯੋ।**
**ਗੁਰੁ ਕਹੈਂ, 'ਇਸ ਗੁਰ ਬਨਿ ਧਾਨ ਅਚਾ, ਇਸੀ ਹੇਤ ਸੁ ਚੇਲੇ, ਕ੍ਰਿਮ ਹੁਇ ਖਾਯੋ॥ ੩੭੩॥**

**ਵਿਆਖਿਆ:** ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਕਾਂਗੜ ਪੁਰ ਦੇ ਇਲਾਕੇ 'ਚ ਵਿਚਰ ਰਹੇ ਸਨ ਤੇ ਸਾਹਮਣੇ ਤੋਂ ਇੱਕ ਬਹੁਤ ਭਾਰੀ ਅਜਗਰ ਆਇਆ। ਸਿੱਖ ਉਸਨੂੰ ਮਾਰਨ ਵਾਸਤੇ ਤਿਆਰ ਹੋ ਗਏ। ਪਰ ਸ੍ਰੀ ਗੁਰੂ ਜੀ ਨੇ ਸਭ ਨੂੰ ਵਰਜ ਦਿੱਤਾ। ਸਤਿਗੁਰੂ ਜੀ ਨੇ ਘੋੜੇ ਤੋਂ ਉਤਰਕੇ ਆਪਣੇ ਸੱਜੇ ਚਰਨ ਦਾ ਅੰਗੂਠਾ ਛੁਹਾ ਕੇ ਉਸਨੂੰ ਮੁਕਤੀ ਦਿੱਤੀ। ਉਸਦੇ ਸਰੀਰ ਵਿੱਚ ਚੱਲ ਰਹੇ ਕਿਰਮਾਂ ਨੂੰ ਵੇਖਕੇ ਸਿੱਖਾਂ ਨੇ ਗੁਰੂ ਜੀ ਨੂੰ ਕਾਰਨ ਪੁੱਛਿਆ ਤਾਂ ਗੁਰੂ ਜੀ ਨੇ ਕਿਹਾ ਕਿ ਹੇ ਭਾਈ! ਇਸਨੇ ਪਹਿਲੇ ਜਨਮ 'ਚ ਗੁਰੂ ਬਣਕੇ ਬੜਾ ਧਾਨ ਚੇਲਿਆਂ ਦਾ ਖਾਧਾ ਹੈ। (ਪਰ ਇਹ ਕੱਚਾ ਗੁਰੂ ਸੀ) ਇਹ ਮਰ ਕੇ ਸੱਪ ਬਣ ਗਿਆ ਤੇ ਚੇਲੇ ਕਿਰਮ ਬਣ ਗਏ। ਹੁਣ ਇਸ ਜਨਮ 'ਚ ਇਹ ਸਾਰੇ ਚੇਲੇ ਕ੍ਰਿਮ ਹੋਕੇ ਇਸਦਾ ਮਾਸ ਖਾ ਰਹੇ ਹਨ।

## ਗ੍ਰਹਿਸਤ ਮਹਿਮਾ *(ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਵਿਆਹ)*

**ਸ੍ਵੈਯਾ:** **ਲਾਲ ਚੰਦ ਪੁਰੇ ਕਰਤਾਰ ਬਸੈ, ਤਿਸਿ ਦਾਰਾ ਬਿਸਨ ਕੌਰ ਕਹਿਲਾਈ।**
**ਤਿਨ ਕੀ ਤਨੁਜਾ ਸ੍ਰੀ ਗੁਜਰੀ ਜੋ, ਸ੍ਰੀ ਤੇਗ ਬਹਾਦਰ ਸੰਗ ਸਗਾਈ।**
**ਗੁਰੂ ਜੰਞ ਲੇ ਆਏ ਕਰਤਾਰਪੁਰੇ, ਹਰਗੋਬਿੰਦ ਨਿਜ ਸੁਤ ਸ਼ਾਦਿ ਕਰਾਈ।**
**ਜਗ ਮੇਂ ਸ਼ੁੱਭ ਸੀਖ ਪੁਚਾਨੇ ਕੋ, ਸ੍ਰੀ ਗੁਰ ਜੀ ਗ੍ਰਿਹਸਤ ਕੋ ਦੀਨ ਬਡਾਈ॥ ੩੭੪॥**

**ਸ਼ਬਦਾਰਥ:** ਤਿਸਿ ਦਾਰਾ - ਤਿਸਦੀ ਪਤਨੀ, ਤਨੁਜਾ - ਪੁੱਤਰੀ, ਸਗਾਈ - ਮੰਗਣੀ, ਨਿਜ ਸੁਤ ਸਾਦਿ - ਆਪਣੇ ਪੁੱਤਰ ਦੀ ਸ਼ਾਦੀ।

**ਵਿਆਖਿਆ:** ਸ੍ਰੀ ਲਾਲਚੰਦ ਜੀ ਕਰਤਾਰਪੁਰ ਸਾਹਿਬ ਦਾ ਵਸਨੀਕ ਸੀ ਤੇ ਉਸਦੀ ਪਤਨੀ ਬਿਸ਼ਨ ਕੌਰ ਸੀ। ਉਨ੍ਹਾਂ ਦੇ ਗ੍ਰਹਿ ਵਿਖੇ ਸ੍ਰੀ ਗੁਜਰੀ ਜੀ ਪੁੱਤਰੀ ਹੋ ਕੇ ਜਨਮੇ। ਤੇ ਵੱਡੇ ਹੋਣ 'ਤੇ ਉਨ੍ਹਾਂ ਦੀ ਸਗਾਈ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨਾਲ ਕਰ ਦਿੱਤੀ ਗਈ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਆਪ ਜੰਞ ਲੈ ਕੇ ਕਰਤਾਰਪੁਰ ਸਾਹਿਬ ਉਨ੍ਹਾਂ ਦੇ ਗ੍ਰਹਿ ਆਏ ਤੇ ਆਪਣੇ ਪੁੱਤਰ ਦਾ ਵਿਆਹ ਕਰਾਇਆ। ਸੰਸਾਰ ਨੂੰ ਸ਼ੁਭ ਸਿੱਖਿਆ ਦੇਣ ਲਈ ਸ੍ਰੀ ਗੁਰੂ ਜੀ ਨੇ ਗ੍ਰਹਿਸਤ ਜੀਵਨ ਨੂੰ ਵਡਿਆਈ ਦਿੱਤੀ।

## ਨਮਕਹਰਾਮੀ ਦਾ ਫਲ *(ਪੈਂਦੇ ਖਾਨ ਦੀ ਮੌਤ)*

**ਸ੍ਵੈਯਾ:** **ਨਹਿੰ ਨਮਕਹਰਾਮ ਸਮਾਨ ਅਹੈ, ਕੋ ਪਾਪ ਬਡੋ ਭਵ ਸਾਗਰ ਮਾਂਹੀ।**
**ਹੋਇ ਨਮਕਹਰਾਮ ਕਮੌਤ ਮਰੇ, ਫਿਰ ਨਰਕ ਪੜੇ, ਅਤਿ ਹੀ ਦੁੱਖ ਪਾਹੀ।**
**ਸ੍ਰੀ ਗੁਰ ਕਾ ਪਰਉਪਕਾਰ ਭੁੱਲਾ, ਕੀਨੀ ਨਮਕਹਰਾਮੀ ਪੈਂਦੇ ਖਾਂ ਹੀ।**
**ਜਿਨ ਹਾਥਨਿ ਤਿਸਿ ਮੁਖਿ ਭੋਜ ਦਏ, ਗੁਰ ਤਿਨਿ ਹਾਥੋਂ ਤਿਸਿ ਮਾਰਿ ਪਚਾਹੀ॥ ੩੭੫॥**

**ਸ਼ਬਦਾਰਥ:** ਅਤਿ ਹੀ - ਬਹੁਤ ਹੀ, ਤਿਸਿ ਮਾਰਿ - ਤਿਸਨੂੰ ਮਾਰ ਕੇ।

**ਵਿਆਖਿਆ:** ਨਮਕਹਰਾਮੀ ਸਮਾਨ ਇਸ ਸੰਸਾਰ ਵਿੱਚ ਕੋਈ ਪਾਪ ਨਹੀਂ ਹੈ। ਨਮਕਹਰਾਮ ਕਮੌਤ ਹੀ ਮਰਦਾ ਹੈ ਤੇ ਫਿਰ ਨਰਕਾਂ 'ਚ ਪੈ ਕੇ ਅਤਿ ਦੇ ਹੀ ਦੁੱਖ ਭੋਗਦਾ ਹੈ। ਪੈਂਦੇ ਖਾਂ ਨੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦਾ ਪਰਉਪਕਾਰ ਭੁਲਾ ਕੇ ਨਮਕਹਰਾਮੀ ਕੀਤੀ। ਗੁਰੂ ਜੀ ਨੇ ਜਿਨ੍ਹਾਂ ਪਾਵਨ ਹੱਥਾਂ ਨਾਲ ਉਸ ਅਨਾਥ ਬਾਲਕ ਨੂੰ 'ਭੋਜਨ' ਦਿੱਤੇ ਸਨ ਤੇ ਉਨ੍ਹਾਂ ਹੀ ਹੱਥਾਂ ਨਾਲ ਗੁਰੂ ਜੀ ਨੇ ਉਸਨੂੰ ਮਾਰ ਕੇ ਪੁਚਾ ਦਿੱਤਾ।

## ਧਰਮ ਯੁੱਧ *(ਕਰਤਾਰਪੁਰ ਸਾਹਿਬ ਦਾ ਯੁੱਧ)*

**ਸ੍ਵੈਯਾ:** **ਗੁਰੂ ਬਖਸ਼ਿਸ਼, ਨਿਜ ਦਾਮਾਦ ਦਈ, ਪੈਂਦੇ ਖਾਂ ਗੁਰ ਢਿਗ ਲੱਜਾ ਪਾਯੋ।**
**ਨਿਜ ਬਦਲਾ ਗੁਰ ਸੇ ਲੇਨ ਲੀਏ, ਕੁਤਬੂ ਖਾਂ, ਕਾਲੇ ਖਾਂ ਚਢਵਾਯੋ।**
**ਬਡੁ ਲਸ਼ਕਰ ਪੁਰਿ ਕਰਤਾਰ ਚਢਾ, ਗੁਰ ਸਿੱਖਨ ਨੇ ਬਡੁ ਯੁੱਧ ਮਚਾਯੋ।**
**ਗੁਰਦਿੱਤਾ ਮੱਲ ਤਿਆਗ ਲੜੇ, ਗੁਰੂ ਕੁਤਬੂ, ਕਾਲੇ, ਪੈਂਦੇ ਘਾਯੋ॥ ੩੭੬॥**

**ਸ਼ਬਦਾਰਥ:** ਨਿਜ ਦਾਮਾਦ ਦਈ - ਆਪਣੇ ਜਵਾਈ ਨੂੰ ਦੇ ਦਿੱਤੀ, ਲੱਜਾ - ਸ਼ਰਮ, ਪੁਰਿ ਕਰਤਾਰ - ਸ੍ਰੀ ਕਰਤਾਰਪੁਰ ਸਾਹਿਬ (ਦੁਆਬੇ ਵਾਲਾ), ਮੱਲ ਤਿਆਗ - ਤਿਆਗ ਮੱਲ ਜੀ ਭਾਵ ਗੁਰੂ ਤੇਗ ਬਹਾਦਰ ਜੀ।

**ਵਿਆਖਿਆ:** ਜਦੋਂ ਪੈਂਦੇ ਖਾਂ ਨੇ ਸਤਿਗੁਰੂ ਵੱਲੋਂ ਦਿੱਤੀ ਬਖਸ਼ਿਸ਼ (ਇੱਕ ਘੋੜਾ, ਇੱਕ ਕੀਮਤੀ ਪੁਸ਼ਾਕ ਤੇ ਇਕ ਖੰਡਾ,

ਜੋ ਬਦਖਸ਼ਾਂ ਦੇ ਰਹਿਣ ਵਾਲੇ ਇੱਕ ਸ਼ਰਧਾਲੂ ਸਿੱਖ ਸੌਦਾਗਰ ਨੇ ਗੁਰੂ ਜੀ ਨੂੰ ਭੇਟਾ ਕੀਤੇ ਸਨ) ਪੈਂਦੇ ਖਾਨ ਨੇ ਆਪਣੇ ਜਵਾਈ ਅਸਮਾਨ ਖਾਂ ਨੂੰ ਦੇ ਦਿੱਤੀਆਂ। ਤਾਂ ਗੁਰੂ ਜੀ ਦੇ ਪੁੱਛਣ ਤੇ ਦਰਬਾਰ 'ਚ ਸ਼ਰਮਿੰਦਾ ਹੋਇਆ। ਇਸ ਸ਼ਰਮਿੰਦਗੀ ਦਾ ਬਦਲਾ ਗੁਰੂ ਜੀ ਤੋਂ ਲੈਣ ਲਈ ਉਸਨੇ ਜਲੰਧਰ ਦੇ ਫੌਜਦਾਰ ਕੁਤਬ ਖਾਂ ਨਾਲ ਮਿਲਕੇ ਵੱਡੀ ਸੈਨਾ ਗੁਰੂ ਜੀ ਉਤੇ ਚੜ੍ਹਾਈ। ਵੱਡਾ ਲਸ਼ਕਰ ਕਰਤਾਰਪੁਰ ਚੜ੍ਹ ਕੇ ਆਇਆ ਤੇ ਗੁਰਸਿੱਖਾਂ ਨੇ ਵੀ ਵੱਡਾ ਯੁੱਧ ਮਚਾਇਆ। ਬਾਬਾ ਗੁਰਦਿੱਤਾ ਜੀ ਤੇ ਸ੍ਰੀ ਤਿਆਗ ਮੱਲ ਜੀ (ਗੁਰੂ ਤੇਗ ਬਹਾਦਰ ਜੀ) ਵੀ ਇਸ ਯੁੱਧ ਵਿੱਚ ਲੜੇ) ਕੁਤਬ ਖਾਂ, ਕਾਲੇ ਖਾਂ, ਖੋਜਾ ਅਨਵਰ, ਪੈਂਦੇ ਖਾਂ ਆਦਿ ਸਭ ਜਰਨੈਲ ਮਾਰੇ ਗਏ। ਤੇ ਗੁਰੂ ਜੀ ਦੇ ਪਿਆਰੇ ਸਿੱਖ ਭਾਈ ਲੱਖੂ ਜੀ ਤੇ ਭਾਈ ਮਿਹਰਾ ਜੀ ਵੀ ਇਸ ਜੰਗ 'ਚ ਸ਼ਹੀਦ ਹੋਏ।

## ਗੁਰੂ ਘਰ ਦੀ ਸ਼ਕਤੀ ਸਿੱਖਾਂ ਸੇਵਕਾਂ 'ਚ

*(ਬਾਬਾ ਗੁਰਦਿੱਤਾ ਜੀ ਨੇ ਗਊ ਜ਼ਿੰਦਾ ਕਰਨੀ)*

**ਸ੍ਵੈਯਾ:** **ਦਿਨ ਏਕ ਆਖੇਰ ਕੇ ਹੇਤ ਚਢੇ, ਗੁਰਦਿੱਤਾ ਜੀ ਸੰਗ ਸਊਰ ਮਿਲਾਏ।**
**ਇਕ ਸੁਭਟ ਕੇ ਹਾਥ ਸੇ ਗਾਇ ਮਰੀ, ਮਿਲਿ ਕੋਹੀਆਂ ਬਹੁ ਵਿਵਾਦ ਵਧਾਏ।**
**ਗੁਰੁ ਸੁਤ ਢਿਗ ਸਿੱਖਨ ਅਰਜ਼ ਕਰੀ, ਸੁਨਿ ਤਤਛਿਨ ਧੇਨ ਜੀਵੰਤ ਕਰਾਏ।**
**ਨਰ! ਗੁਰ ਕੀ ਗਤਿ ਕੋ ਕੌਨ ਲਖੈ, ਗੁਰ ਸੁਤ ਔ ਸਿਵਕਨ ਭੇਦ ਨ ਆਏ॥ ੩੭੭॥**

**ਸ਼ਬਦਾਰਥ:** ਆਖੇਰ – ਸ਼ਿਕਾਰ, ਸਊਰ – ਸੂਰਮੇ, ਸੁਭਟ – ਸੂਰਮਾ, ਕੋਹੀਆਂ – ਪਹਾੜੀ, ਧੇਨ – ਗਊ, ਸਿਵਕਨ = ਸੇਵਕ।

**ਵਿਆਖਿਆ:** ਇਕ ਦਿਨ ਬਾਬਾ ਗੁਰਦਿੱਤਾ ਜੀ ਸੂਰਮਿਆਂ ਸਮੇਤ ਸ਼ਿਕਾਰ ਖੇਡਣ ਲਈ ਗਏ। ਉਨ੍ਹਾਂ ਦੇ ਇੱਕ ਸੂਰਮੇ ਹੱਥੋਂ ਇਕ ਗਾਂ ਮਰ ਗਈ। ਜਿਸ ਉਤੇ ਪਹਾੜੀ ਲੋਕਾਂ ਨੇ ਬੜਾ ਵਾਦਵਿਵਾਦ ਖੜ੍ਹਾ ਕਰ ਲਿਆ। ਝਗੜਾ ਦੇਖਕੇ ਸਿੱਖਾਂ ਨੇ ਬਾਬਾ ਗੁਰਦਿੱਤਾ ਜੀ ਕੋਲ ਅਰਜ਼ ਕੀਤੀ ਤੇ ਬਾਬਾ ਜੀ ਨੇ ਸੁਣਕੇ ਉਸ ਸਮੇਂ ਆਪਣੀ ਸ਼ਕਤੀ ਨਾਲ ਮਰੀ ਹੋਈ ਗਊ ਉਸੇ ਸਮੇਂ ਜ਼ਿੰਦਾ ਕਰ ਦਿੱਤੀ। ਹੇ ਮਨੁੱਖ! ਗੁਰ ਜੀ ਦੀ ਗਤਿ ਨੂੰ ਤਾਂ ਕੌਣ ਜਾਣ ਸਕਦਾ ਹੈ ਜਦੋਂ ਕਿ ਗੁਰੂ ਜੀ ਦੇ ਪੁੱਤਰਾਂ ਤੇ ਸੇਵਕਾਂ ਦੀ ਸ਼ਕਤੀ ਦਾ ਹੀ ਭੇਦ ਨਹੀਂ ਆਉਂਦਾ।

## ਸਤਿਗੁਰੂ ਨੂੰ ਕਰਾਮਾਤ ਨਹੀਂ ਭਾਉਂਦੀ

*(ਬਾਬਾ ਗੁਰਦਿੱਤਾ ਜੀ ਨੇ ਸਰੀਰ ਤਿਆਗਣਾ)*

**ਸ੍ਵੈਯਾ:** **ਜਬ ਧੇਨ ਜਿਵਾਏ ਨਿਜ ਧਾਮ ਗਏ, ਸੁਨਿ ਕੇ ਗੁਰਪਿਤ ਬਡ ਰੋਸ ਬਢਾਯੋ।**
**'ਮਮ ਤੁਮ ਮੇਂ ਏਕ ਜਹਾਨਿ ਰਹੇ, ਇੱਕ ਕੋਸ ਨ ਦੋਇ ਅਸਿ' ਗੁਰ ਫੁਰਮਾਯੋ।**
**ਪਿਤ ਕੇ ਬਚ ਸੁਨਿ ਜਾਇ ਗਿਰਨ ਚਢੇ, ਤਨ ਪ੍ਰਾਨ ਤਜੇ, ਨਿਜ ਧਾਮ ਸਿਧਾਯੋ।**
**ਸਭ ਧੰਨ ਕਹੋ ਹਰਗੋਬਿੰਦ ਜੀ, ਸੁਤ ਪ੍ਰਾਨ ਗਏ, ਕਰਾਮਾਤ ਨਾ ਭਾਯੋ॥ ੩੭੮॥**

**ਸ਼ਬਦਾਰਥ:** ਧੇਨ ਜਿਵਾਏ – ਗਊ ਜ਼ਿੰਦਾ ਕਰਕੇ, ਧਾਮ – ਘਰ, ਮਮ – ਮੇਰੇ, ਕੋਸ – ਗਿਆਨ, ਅਸਿ – ਕਿਰਪਾਨ, ਗਿਰਨ – ਪਹਾੜੀਆਂ।

**ਵਿਆਖਿਆ:** ਜਦੋਂ ਬਾਬਾ ਗੁਰਦਿੱਤਾ ਜੀ ਗਊ ਜ਼ਿੰਦਾ ਕਰਕੇ ਘਰ ਵਾਪਸ ਗਏ ਤਾਂ ਇਹ ਖਬਰ ਸੁਣਕੇ ਪਿਤਾ ਸਤਿਗੁਰੂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਬੜੇ ਨਰਾਜ਼ ਹੋਏ। ਤੇ ਬਚਨ ਕੀਤੇ ਕਿ ਹੁਣ ਮੇਰੇ ਜਾਂ ਤੇਰੇ ਵਿੱਚੋਂ ਇੱਕ ਹੀ ਦੁਨੀਆਂ 'ਚ ਰਹੇਗਾ। ਕਿਉਂਕਿ ਇੱਕ ਮਿਆਨ 'ਚ ਦੋ ਤਲਵਾਰਾਂ ਨਹੀਂ ਸਮਾ

ਸਕਦੀਆਂ। ਪਿਤਾ ਜੀ ਦੇ ਬਚਨ ਸੁਣਕੇ ਬਾਬਾ ਗੁਰਦਿੱਤਾ ਜੀ ਪਹਾੜੀਆਂ ਉੱਪਰ ਜਾ ਚੜ੍ਹੇ ਤੇ ਉਥੇ ਹੀ (ਕੀਰਤਪੁਰ ਸਾਹਿਬ 'ਚ) ਆਪਣੇ ਪ੍ਰਾਣ ਤਿਆਗ ਕੇ ਨਿਜ ਧਾਮ (ਗੁਰਪੁਰੀ) ਸਿਧਾਰ ਗਏ। ਸਭ ਧੰਨ ਆਖੋ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੂੰ ਕਿ ਪੁੱਤਰ ਦੇ ਪ੍ਰਾਣ ਤਾਂ ਭਾਵੇਂ ਚਲੇ ਗਏ ਪਰ ਕਰਾਮਾਤ ਚੰਗੀ ਨਹੀਂ ਲੱਗੀ।

## ਮਨਮੁਖ ਦੀ ਗਤੀ (ਧੀਰਮੱਲ ਦੀ ਕਠੋਰਤਾ)

**ਸ੍ਵੈਯਾ:** **ਦ੍ਰਿਗ ਹੋਤ ਨ ਭਾਵ ਪ੍ਰਤੀਤ ਅਹੋ, ਜੁਗ ਉੱਲੂ ਔ ਚਮਗਿੱਦੜ ਐਸੇ।**
**ਮਨਮੁਖ ਕੋ ਗੁਰੂ ਬਚ ਭਾਵਤ ਨਹਿੰ, ਉਲਟੇ ਗੁਰ ਸੰਗ ਸੁ ਵੈਰ ਧਰੇਸੇ।**
**ਤਜਿ ਗੁਰ ਸੰਗ ਸ਼ਾਹੁ ਕਾ ਪਖਸ਼ ਲੀਆ। ਧੀਰਮੱਲ ਕਠੋਰ ਪਾਹਨ ਚਿਤ ਜੈਸੇ।**
**ਨਿਜ ਤਾਤ ਕੇ ਤਾਤ ਸੇ ਨਹਿੰ ਸਮਝਾ, ਨਹਿੰ ਤਾਤ ਕੀ ਮ੍ਰਿਤ ਪੇ, ਢਿਗ ਪੁੱਜੇਸੇ॥ ੩੭੯॥**

**ਸ਼ਬਦਾਰਥ:** ਦ੍ਰਿਗ – ਨੇਤ੍ਰ, ਭਾਨ – ਸੂਰਜ, ਜੁਗ – ਦੋਵੇਂ, ਪਾਹਨ – ਪੱਥਰ, ਤਾਤ ਕੇ ਤਾਤ – ਪਿਤਾ ਜੀ ਦੇ ਪਿਤਾ ਜੀ ਭਾਵ ਦਾਦਾ ਜੀ।

**ਵਿਆਖਿਆ:** ਅੱਖਾਂ ਦੇ ਹੁੰਦਿਆਂ ਭੀ ਉਨ੍ਹਾਂ ਨੂੰ ਸੂਰਜ ਦੀ ਪ੍ਰਤੀਤੀ ਨਹੀਂ ਹੁੰਦੀ, ਦੋਵੇਂ ਜੀਵ ਉੱਲੂ ਤੇ ਚਮਗਿੱਦੜ ਐਸੇ ਹਨ। ਇਵੇਂ ਹੀ ਮਨਮੁਖਾਂ ਨੂੰ ਸਤਿਗੁਰੂ ਜੀ ਦੇ ਬਚਨ ਨਹੀਂ ਭਾਉਂਦੇ ਸਗੋਂ ਉਲਟੇ ਗੁਰੂ ਨਾਲ ਵੈਰ ਕਰਦੇ ਹਨ। ਧੀਰਮੱਲ ਨੇ ਸਤਿਗੁਰਾਂ ਦਾ ਸੰਗ ਛੱਡ ਕੇ ਸ਼ਾਹ ਜਹਾਨ ਦਾ ਪੱਖ ਲਿਆ। ਜੋ ਪੱਥਰ ਚਿਤ ਕਠੋਰ ਹੋ ਚੁੱਕਾ ਸੀ, ਆਪਣੇ ਪਿਤਾ (ਬਾਬਾ ਗੁਰਦਿੱਤਾ ਜੀ) ਜੀ ਦੇ ਪਿਤਾ ਜੀ (ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ) ਤੋਂ ਵੀ ਨਾ ਸਮਝਿਆ ਅਤੇ ਨਾ ਹੀ ਆਪਣੇ ਪਿਤਾ ਜੀ (ਬਾਬਾ ਗੁਰਦਿੱਤਾ ਜੀ) ਦੀ ਮੌਤ ਦੀ ਖਬਰ ਸੁਣ ਕੇ ਪਹੁੰਚਿਆ।

## ਸਤਿਗੁਰੂ ਪ੍ਰੇਮ ਅਧੀਨ ਹੈ (ਬੁੱਢਣ ਸ਼ਾਹ ਦਾ ਦਿਹਾਂਤ)

**ਸ੍ਵੈਯਾ:** **ਜਬ ਪਾਂਚ ਸੌ ਸੰਮਤ ਅਉਧ ਭਈ, ਨਿਜ ਤਨਿ ਅੰਤ ਲਖਿ ਕੇ, ਗੁਰੂ ਧਿਆਯੋ।**
**ਤਿਸਕੀ ਮਨੋਕਾਮਨਾ ਪੂਰਨ ਕੋ, ਸ੍ਰੀ ਗੁਰ ਜੀ ਢਿਗ ਬੁੱਢਣ ਸ਼ਾਹੁ ਆਯੋ।**
**ਜਾਇ ਦਰਸ ਦਏ, ਭਵਬੰਧ ਹਰੇ, ਬਡਭਾਗੇ ਗੁਰ ਢਿਗ ਤਨ ਤਜਿ ਜਾਯੋ।**
**ਨਿਜ ਕਰ ਕਮਲਨ ਸੰਗ ਦਫਨ ਕੀਆ, ਇਸੀ ਹੇਤ ਤੇ ਪ੍ਰੇਮ ਕੋ ਵਸੀ ਕਹਾਯੋ॥ ੩੮੦॥**

**ਸ਼ਬਦਾਰਥ:** ਅਉਧ – ਉਮਰ, ਢਿਗ – ਕੋਲ, ਭਵਬੰਧ – ਜਨਮ ਦੇ ਬੰਧਨ।

**ਵਿਆਖਿਆ:** ਜਦੋਂ ਬਾਬਾ ਬੁੱਢਣ ਸ਼ਾਹ ਦੀ ਪੰਜ ਸੌ ਸਾਲ ਉਮਰ ਹੋ ਗਈ ਤਾਂ ਉਸਨੇ ਆਪਣੇ ਸਰੀਰ ਦਾ ਅੰਤਮ ਸਮਾਂ ਜਾਣਕੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੂੰ ਧਿਆਇਆ। ਉਸਦੀ ਮਨੋਕਾਮਨਾ ਪੂਰੀ ਕਰਨ ਵਾਸਤੇ, ਸਤਿਗੁਰੂ ਜੀ ਉਸ ਕੋਲ ਪਹੁੰਚੇ। ਜਾ ਕੇ ਅੰਤਮ ਸਮੇਂ ਸ਼ਰਧਾਲੂ ਨੂੰ ਦਰਸ਼ਨ ਦਿੱਤੇ ਤੇ ਜਨਮ ਜਨਮਾਂਤਰਾਂ ਦੇ ਬੰਧਨ ਕੱਟ ਦਿੱਤੇ। ਵਡਭਾਗੇ ਬੁੱਢਣ ਸਾਹ ਨੇ ਸਤਿਗੁਰਾਂ ਦੀ ਹਜ਼ੂਰੀ 'ਚ ਪ੍ਰਾਣ ਤਿਆਗ ਦਿੱਤੇ। ਸਤਿਗੁਰਾਂ ਨੇ ਆਪਣੇ ਹਸਤ ਕਮਲਾਂ ਨਾਲ ਉਸਦੇ ਸਰੀਰ ਨੂੰ ਸਪੁਰਦੇ-ਖ਼ਾਕ ਕੀਤਾ। ਇਸੀ ਕਾਰਨ ਤਾਂ ਗੁਰੂ ਜੀ ਨੂੰ ਪ੍ਰੇਮ ਵਸੀ ਕਿਹਾ ਜਾਂਦਾ ਹੈ।

## ਸਿੱਖ ਅਤੇ ਗੁਰੂ ਦੀ ਅਭੇਦਤਾ (ਬਿਧੀਚੰਦ ਨੂੰ ਸੰਗਲਾਦੀਪ ਭੇਜਣਾ)

**ਸ੍ਵੈਯਾ:** **ਹਰਗੋਬਿੰਦ ਕੀਰਤਪੁਰ ਮੇਂ ਰਾਜਤਿ, ਟਾਪੂ ਕੀ ਸੰਗਤ ਪਾਤਿ ਪਠਾਈ।**
**'ਸ੍ਰੀ ਸਤਿਗੁਰੂ! ਹਮ ਕੋ ਦਰਸ ਦਿਹੁ,' ਪੜਿ ਕਰਿ ਸ੍ਰੀ ਸਤਿਗੁਰੂ ਕੇ ਮਨਿ ਆਈ।**

**ਨਿੱਜ ਥਾਂਇ ਬਿਧੀਚੰਦ ਕੋ ਪਠਯੋ, ਸ਼ਕਤੀ ਬਡ ਗੁਰਸਿੱਖ ਬੀਚ ਟਿਕਾਈ।**
**ਜਾਇ ਸੰਗਤ ਕੋ ਦਰਸ਼ਨ ਬਖਸ਼ੇ, ਗੁਰ ਔ ਸਿੱਖ ਰੂਪ ਮੇਂ ਭੇਦ ਨ ਭਾਈ॥ ੩੮੧॥**

**ਸ਼ਬਦਾਰਥ:** ਰਾਜਤਿ -ਬਿਰਾਜਮਾਨ, ਟਾਪੂ - ਸੰਗਲਾਦੀਪ (ਸ੍ਰੀ ਲੰਕਾ) ਪਾਤਿ ਪਠਾਈ - ਚਿੱਠੀ ਭੇਜੀ।

**ਵਿਆਖਿਆ:** ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਸ੍ਰੀ ਕੀਰਤਪੁਰ ਸਾਹਿਬ 'ਚ ਬਿਰਾਜਮਾਨ ਸਨ ਤਾਂ ਸ੍ਰੀ ਲੰਕਾ ਦੀ ਸੰਗਤ ਨੇ ਇੱਕ ਚਿੱਠੀ ਗੁਰੂ ਜੀ ਵੱਲ ਭੇਜੀ। ਜਿਸ ਵਿੱਚ ਅਰਜ਼ ਕੀਤੀ ਗਈ ਸੀ ਕਿ ਹੇ ਸਤਿਗੁਰੂ ਜੀ ਸਾਨੂੰ ਦਰਸ਼ਨ ਬਖਸ਼ੋ। ਚਿੱਠੀ ਪੜ੍ਹਕੇ ਸਤਿਗੁਰਾਂ ਦੇ ਮਨ ਵਿੱਚ ਵੀਚਾਰ ਆਇਆ ਤੇ ਆਪਣੀ ਥਾਂ 'ਤੇ ਭਾਈ ਬਿਧੀਚੰਦ ਜੀ ਨੂੰ ਵੱਡੀ ਸ਼ਕਤੀ ਦੇ ਕੇ ਭੇਜ ਦਿੱਤਾ। ਭਾਈ ਬਿਧੀਚੰਦ ਜੀ ਨੇ ਉਥੇ ਪਹੁੰਚ ਕੇ ਸੰਗਤਾਂ ਨੂੰ ਦਰਸ਼ਨ ਦਿੱਤੇ ਤੇ ਗੁਰੂ ਜੀ ਦਾ ਹੁਕਮ ਸੁਣਾਇਆ। ਕਵੀ ਅੰਬਾਲਵੀ ਜੀ ਆਖਦੇ ਹਨ ਕਿ ਹੇ ਭਾਈ! ਸਤਿਗੁਰੂ ਤੇ ਸਿੱਖ ਵਿੱਚ ਕੋਈ ਭੇਦ ਨਹੀਂ ਹੈ।

## ਗੁਰਸਿੱਖ ਦਾ ਤੇਜ ਪ੍ਰਤਾਪ

*(ਸੁੰਦਰ ਸ਼ਾਹੁ ਫਕੀਰ ਤੇ ਬਿਧੀਚੰਦ ਜੀ, ਦੇਊ ਨਗਰ 'ਚ)*

**ਸ੍ਵੈਯਾ:** **ਸਤਿਗੁਰ ਕੀ ਆਇਸ ਕੋ ਮਾਨਿ ਚਲੇ, ਬਿਧੀਚੰਦ ਬਹਾਦਰ ਧੀਰ ਧੁਰਾਹੂ।**
**ਮਗ ਮੇਂ ਦੇਊ ਨਗਰ ਮੇਂ ਰਾਤ ਕੱਟੀ, ਸੁਨਿ ਸ਼ੇਰ ਚਢਾ, ਆਇ ਸੁੰਦਰ ਸ਼ਾਹੂ।**
**ਨਿਜ ਦ੍ਰਿਗ ਕੀ ਗੁਰਸਿੱਖ ਤਾੜ ਕਰੀ, ਪਿਖਿ ਸ਼ੇਰ ਸੇ ਸੋ ਹੁਇ ਗਯੋ ਸਿਲਾਹੂ।**
**ਗੁਰਸਿਖ ਕਾ ਤੇਜ ਫਕੀਰ ਪਿਖਾ, ਭਜਿ ਚਰਨ ਗਹੇ, ਬਨਾ ਦਾਸ ਤਿਸਾਹੂ॥ ੩੮੨॥**

**ਸ਼ਬਦਾਰਥ:** ਆਇਸ - ਆਗਿਆ, ਮਗ - ਰਸਤਾ, ਦ੍ਰਿਗ - ਨੇਤ੍ਰ, ਤਾੜ - ਤਾੜਨਾ, ਸਿਲਾਹੂ - ਸਿਲਾ, ਪੱਥਰ ਸਮਾਨ, ਦੇਊ ਨਗਰ - ਯੂ.ਪੀ. ਦਾ ਇੱਕ ਨਗਰ।

**ਵਿਆਖਿਆ:** ਜਦੋਂ ਧੀਰਜਧਾਰੀ ਬਹਾਦਰ ਬਿਧੀਚੰਦ ਜੀ ਸਤਿਗੁਰੂ ਹਰਗੋਬਿੰਦ ਸਾਹਿਬ ਜੀ ਦੀ ਆਗਿਆ ਮੰਨ ਕੇ ਸ੍ਰੀ ਲੰਕਾ ਲਈ ਚੱਲੇ ਤਾਂ ਰਸਤੇ ਵਿੱਚ ਦੇਊ ਨਗਰ 'ਚ ਰਾਤ ਕੱਟੀ (ਉਥੇ ਇੱਕ ਸੁੱਕੇ ਦਰੱਖਤ ਹੇਠ ਬੈਠੇ ਤਾਂ ਹਰਾ ਹੋ ਗਿਆ) ਮਹਿਮਾ ਸੁਣ ਕੇ ਇਕ ਫਕੀਰ ਸੁੰਦਰ ਸ਼ਾਹ ਜੋ ਜੰਗਲ 'ਚ ਰਹਿੰਦਾ ਸੀ ਉਹ ਇੱਕ ਸ਼ੇਰ ਤੇ ਸਵਾਰ ਹੋ ਕੇ ਆਇਆ ਤੇ ਬਿਧੀਚੰਦ ਨੂੰ ਡਰਾਉਣਾ ਚਾਹਿਆ। ਬਿਧੀਚੰਦ ਨੇ ਸ਼ੇਰ ਨੂੰ ਅੱਖ ਨਾਲ ਐਸੀ ਤਾੜਨਾ ਕੀਤੀ ਕਿ ਸ਼ੇਰ ਸਿਲਾ (ਪੱਥਰ ਸਮਾਨ) ਹੋ ਗਿਆ। ਗੁਰਸਿੱਖ ਦਾ ਤੇਜ ਫਕੀਰ ਨੇ ਦੇਖਿਆ ਤਾਂ ਭੱਜ ਕੇ ਚਰਨ ਫੜੇ ਤੇ ਉਨ੍ਹਾਂ ਦਾ ਦਾਸ ਹੋ ਗਿਆ।

## ਗੁਰੂ ਪੁੱਤਰ ਦੀ ਕਰਣੀ

*(ਬਾਬਾ ਗੁਰਦਿੱਤਾ ਜੀ)*

**ਸ੍ਵੈਯਾ:** **ਨਿੰਮ ਸਾਖਾ ਗਹਿ, ਗਊ ਪ੍ਰਾਨ ਦਏ, ਪਿਤ ਨੇ ਰਿਸ ਧਰਿ ਕੇ ਗਿਰਾ ਅਲਾਈ।**
**'ਨਹਿੰ ਦੁਇ ਅਸਿ ਏਕ ਮਿਆਨਿ ਰਹੈਂ, ਤਿਮ ਮਮ ਤੁਮ ਏਕ ਹੀ ਧਰਾ ਰਹਾਈ।**
**ਸੁਨਿ ਗਮਨੇ ਗਿਰਿ ਕੀ ਸਿਖਾ ਚੜ੍ਹੇ, ਨਿੰਮ ਸਾਖਾ ਧਰਿ ਲਾਇ ਪ੍ਰਾਨ ਤਜਾਈ।**
**ਗੁਰਸਿੱਖ ਗੁਰਸੁਤ ਕੀ ਬਡ ਕਰਣੀ, ਨਿਜ ਮਰਜੀ ਕਰਿ ਬੈਕੁੰਠ ਸਿਧਾਈ॥ ੩੮੩॥**

**ਸ਼ਬਦਾਰਥ:** ਨਿੰਮ ਸਾਖਾ - ਨਿੰਮ ਦੀ ਟਾਹਣੀ, ਗਹਿ - ਫੜਕੇ, ਗਿਰਾ - ਬਾਣੀ, ਅਸਿ - ਤਲਵਾਰ, ਗਿਰਿ - ਪਹਾੜੀ।

**ਵਿਆਖਿਆ:** ਬਾਬਾ ਗੁਰਦਿੱਤਾ ਜੀ ਨੇ ਸਿੱਖਾਂ ਦੀ ਬੇਨਤੀ ਕਰਨ ਉਤੇ ਇਕ ਨਿੰਮ ਦੀ ਟਾਹਣੀ (ਛਟੀ) ਹੱਥ 'ਚ ਲੈਕੇ (ਗਊ ਨੂੰ ਛੁਹਾਈ ਤੇ ਕਿਹਾ ਮਾਤਾ! ਉਠੋ।) ਗਊ ਨੂੰ ਪ੍ਰਾਣ ਦੇ ਦਿੱਤੇ ਪਰ ਪਿਤਾ ਸਤਿਗੁਰੂ ਜੀ ਨੇ ਇਹ

ਗੱਲ ਸੁਣ ਕੇ ਨਰਾਜ਼ ਹੋ ਕੇ ਕਿਹਾ ਕਿ ਇਕ ਮਿਆਨ 'ਚ ਦੋ ਤਲਵਾਰਾਂ ਨਹੀਂ ਸਮਾ ਸਕਦੀਆਂ ਤੇ ਉਵੇਂ ਮੇਰੇ ਤੇ ਤੇਰੇ 'ਚੋਂ ਇਕ ਹੀ ਰਹੇਗਾ। ਪਿਤਾ ਸਤਿਗੁਰੂ ਜੀ ਦੇ ਬਚਨ ਸੁਣਕੇ ਪਹਾੜੀ ਦੇ ਸਿਖਰ ਚੜ੍ਹ ਗਏ। ਨਿੰਮ ਦੀ ਛਟੀ ਧਰਤੀ ਵਿੱਚ ਗੱਡ ਕੇ ਚਾਦਰ ਲੈ ਕੇ ਲੇਟ ਗਏ ਤੇ ਪ੍ਰਾਣ ਤਿਆਗ ਦਿੱਤੇ। ਕਵੀ ਜੀ ਆਖਦੇ ਹਨ ਕਿ ਗੁਰਸਿੱਖ ਦੀ ਬੜੀ ਵੱਡੀ ਕਰਣੀ ਹੈ ਕਿ ਆਪਣੀ ਮਰਜ਼ੀ ਨਾਲ ਸਰੀਰ ਤਿਆਗ ਕੇ ਸੱਚਖੰਡ ਸਿਧਾਰ ਗਏ।

## ਗੁਰਮੁਖਿ ਆਵੈ ਜਾਇ ਨਿਸੰਗੁ

*(ਦੇਊ ਨਗਰ 'ਚ ਬਿਧੀਚੰਦ ਤੇ ਸੁੰਦਰ ਸ਼ਾਹ ਦਾ ਦਿਹਾਂਤ)*

**ਸ੍ਵੈਯਾ:** **ਸੁੰਦਰ ਸ਼ਾਹਿ ਬਿਧੀਏ ਜੁ ਬਚਨ ਕਹਾ, 'ਇਕਠੇ ਚਲਿ ਜੁਗ ਬੈਕੁੰਠੇ ਜਾਏ।'**
**ਜਬ ਬਿਧੀਏ ਅੰਤ ਕੋ ਕਾਲ ਪਿਖਾ, ਗੁਰੂ ਤੇ ਲੇ ਆਇਸ ਦੇਊ ਸਿਧਾਏ।**
**ਪਿਖਿ ਸੁੰਦਰ ਸ਼ਾਹ ਬਿਸਮਾ ਮਨ ਮੈਂ, ਤਨ ਤਜਨੇ ਹਿਤ ਨਿਜ ਆਸਨ ਲਾਏ।**
**ਇਮ ਤਿਆਗ ਸਰੀਰ ਬੈਕੁੰਠ ਗਏ, ਗੁਰਸਿੱਖ ਕੋ ਕਾਲ ਨ ਸਕੈ ਹਟਾਏ॥ ੩੯੪॥**

**ਸ਼ਬਦਾਰਥ:** ਬਿਧੀ – ਬਿਧੀਚੰਦ, ਜੁਗ – ਦੋਵੇਂ, ਆਇਸ – ਆਗਿਆ, ਦੇਊ – ਦੇਊ ਨਗਰ, ਬਿਸਮਾ – ਹੈਰਾਨ ਹੋਇਆ।

**ਵਿਆਖਿਆ:** ਜੋ ਬਚਨ ਬਹਾਦਰ ਬਿਧੀਚੰਦ ਜੀ ਨੇ ਦੇਊ ਨਗਰ 'ਚ ਸੁੰਦਰ ਸ਼ਾਹ ਫਕੀਰ ਨਾਲ ਕੀਤਾ ਸੀ ਕਿ ਆਪਾਂ ਦੋਵੇਂ ਇਕੱਠੇ ਹੀ ਸੱਚਖੰਡ ਜਾਵਾਂਗੇ। ਉਸ ਅਨੁਸਾਰ ਜਦੋਂ ਬਿਧੀਚੰਦ ਨੇ ਆਪਣੇ ਸਰੀਰ ਦਾ ਅੰਤਮ ਸਮਾਂ ਦੇਖਿਆ ਤਾਂ ਸਤਿਗੁਰਾਂ ਦੀ ਆਗਿਆ ਅਨੁਸਾਰ ਦੇਊ ਨਗਰ ਪਹੁੰਚਿਆ। ਸੁੰਦਰ ਸ਼ਾਹ ਦੇਖ ਕੇ ਮਨ ਵਿੱਚ ਹੈਰਾਨ ਹੋਇਆ ਤੇ ਦੋਵਾਂ ਨੇ ਸਰੀਰ ਤਿਆਗਣ ਲਈ ਆਪੋ ਆਪਣੇ ਆਸਣ ਲਗਾ ਲਏ। ਇਸ ਤਰ੍ਹਾਂ ਦੋਵੇਂ ਸਰੀਰ ਤਿਆਗ ਕੇ ਸੱਚਖੰਡ ਚਲੇ ਗਏ। ਹੇ ਭਾਈ ! ਗੁਰਸਿੱਖ ਨੂੰ ਕਾਲ ਮਨ੍ਹਾਂ ਨਹੀਂ ਕਰ ਸਕਦਾ।

## ਕੁਦਰਤ ਪ੍ਰੇਮੀ ਸਤਿਗੁਰੂ

*(ਸ੍ਰੀ ਹਰਿ ਰਾਇ ਜੀ ਦੇ ਜਾਮੇ ਨਾਲ ਫੁੱਲ ਟੁੱਟਣਾ)*

**ਸ੍ਵੈਯਾ:** **ਦਿਨ ਏਕ ਗੁਰੂ ਹਰਗੋਬਿੰਦ ਜੀ, ਗਮਨੇ ਹਿਤ ਸੈਲ ਕੇ ਬਾਗ ਕੇ ਮਾਂਹੀ।**
**ਸੁਨਿ ਸ੍ਰੀ ਹਰਿ ਰਾਇ ਪਿਛੇਰ ਧਾਇ, ਗਰ ਮੇਂ ਸੌ ਕਲੀਅਨ ਜਾਮਾ ਪਾਹੀ।**
**ਜਾਮੇਂ ਮੇਂ ਫਸਿ ਏਕ ਫੂਲ ਟੂੱਟਾ, ਪਿਖਿ ਕੇ ਸ੍ਰੀ ਸਤਿਗੁਰੂ ਰੋਸ ਜਿਤਾਹੀ।**
**'ਨਿਜ ਜਾਮਾ ਆਂਚਲ ਸਾਂਭ ਚਲੋ,' ਨਹਿੰ ਫੂਲ ਗਨੋ, ਇਹ ਰੂਪ ਖੁਦਾਹੀ'॥ ੩੯੫॥**

**ਸ਼ਬਦਾਰਥ:** ਗਮਨੇ – ਗਏ, ਸੈਲ – ਸੈਰ, ਜਾਮਾ – ਪੁਸ਼ਾਕ, ਜਾਮਾ ਆਂਚਲ – ਪੁਸ਼ਾਕ ਦਾ ਪੱਲਾ।

**ਵਿਆਖਿਆ:** ਇੱਕ ਦਿਨ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਸੈਰ ਕਰਨ ਲਈ ਬਾਗ ਵਿੱਚ ਗਏ। ਤੇ ਸੁਣ ਕੇ ਪਿੱਛੇ-ਪਿੱਛੇ ਸ੍ਰੀ ਹਰਿ ਰਾਇ ਸਾਹਿਬ ਜੀ ਵੀ ਦੌੜੇ ਗਏ ਜਿਨ੍ਹਾਂ ਦੇ ਗਲੇ 100 ਕਲੀਆਂ ਦਾ ਜਾਮਾ (ਪੁਸ਼ਾਕ) ਪਹਿਨੀ ਸੀ। ਪੁਸ਼ਾਕ ਵਿੱਚ ਫਸਕੇ ਇੱਕ ਫੁੱਲ ਟੁੱਟ ਗਿਆ ਤੇ ਦੇਖਕੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਬੜੀ ਨਰਾਜ਼ਗੀ ਜਿਤਾਈ ਤੇ ਬਚਨ ਕੀਤੇ ਕਿ ਆਪਣੀ ਪੁਸ਼ਾਕ ਨੂੰ ਸਾਂਭ ਕੇ ਚੱਲਿਆ ਕਰੋ। ਕਿਉਂਕਿ ਇਹ ਨਿਰੇ ਫੁੱਲ ਨਹੀਂ ਇਹ ਕੁਦਰਤ ਖੁਦਾ ਦਾ ਰੂਪ ਹੈ। (ਸ੍ਰੀ ਹਰਿ ਰਾਇ ਸਾਹਿਬ ਜੀ ਨੇ ਸਾਰੀ ਜ਼ਿੰਦਗੀ ਪੁਸ਼ਾਕ ਫੜ ਕੇ ਬਚਨ ਨਿਭਾਇਆ।)

## ਬਚਨ ਦਾ ਪਾਲਣ

*(ਸ੍ਰੀ ਗੁਰੂ ਹਰਿ ਰਾਇ ਸਾਹਿਬ ਨੇ ਸਾਰੀ ਉਮਰ ਪੱਲਾ ਸੰਕੋਚਣਾ)*

**ਸ੍ਵੈਯਾ:** **ਸੁਨਿ ਕੇ ਸੁਠ ਬਚ ਸ੍ਰੀ ਸਤਿਗੁਰੂ ਕੇ, ਨਿਜ ਕਰ ਨਿਜ ਜਾਮੇ ਕੋ ਲੀਆ ਪਾਇ।**
**ਕਹੈਂ, 'ਖਿਮਾ ਕਰੋ ਸ੍ਰੀ ਸਤਿਗੁਰੂ ਜੀ! ਇਹ ਭੂਲ ਕਬੀ ਫਿਰ ਨ ਹੁਇ ਆਇ।'**
**ਜਬ ਲਉ ਦੁਨੀਆਂ ਮੇਂ ਬਾਸ ਕੀਆ, ਜਬ ਚਲਤੇ, ਨਿਜ ਕਰ ਜਾਮੇ ਪਾਇ।**
**ਇਮ ਖੇਲ ਅਨੋਖੀ ਆਪ ਕਰੀ, ਬਚ ਪਾਲਣ ਕੀ ਜਗਿ ਰੀਤ ਸਿਖਾਇ॥ ੩੮੬॥**

**ਸ਼ਬਦਾਰਥ:** ਸੁਠ – ਸੁੰਦਰ, ਬਚ – ਬਚਨ, ਜਾਮੇ ਕੋ – ਪੁਸ਼ਾਕ ਨੂੰ।

**ਵਿਆਖਿਆ:** ਜਦੋਂ ਫੁੱਲ ਟੁੱਟਣ ਸਮੇਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਪਾਵਨ ਬਚਨ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਸੁਣੇ, ਤਾਂ ਉਸੇ ਸਮੇਂ ਆਪਣਾ ਹੱਥ ਪੁਸ਼ਾਕ ਨੂੰ ਪਾ ਲਿਆ ਤੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਖਿਮਾਂ ਕਰ ਦੇਵੋ। ਅੱਗੋਂ ਲਈ ਕਦੇ ਅਜਿਹੀ ਗਲਤੀ ਨਹੀਂ ਹੋਵੇਗੀ। ਜਦੋਂ ਤੱਕ ਆਪ ਜੀ ਸੰਸਾਰ 'ਚ ਸਰੀਰ ਕਰਕੇ ਰਹੇ ਤਾਂ ਚਲਦੇ ਸਮੇਂ ਇਕ ਹੱਥ ਪੁਸ਼ਾਕ ਨੂੰ ਪਾ ਕੇ ਰੱਖਦੇ ਰਹੇ। ਇਸ ਤਰ੍ਹਾਂ ਪ੍ਰੇਮ ਦੀ ਅਨੋਖੀ ਖੇਲ ਕਰਕੇ ਜਗਤ ਨੂੰ ਬਚਨ ਪਾਲਣ ਦੀ ਰੀਤ ਸਮਝਾਈ।

## ਪ੍ਰੇਮ ਦੀ ਅਨੋਖੀ ਖੇਡ

*(ਬਾਬਾ ਅਨੰਦ ਜੀ ਦਾ ਸ੍ਰੀ ਕੀਰਤਪੁਰ 'ਚ ਸਤਿਕਾਰ)*

**ਸ੍ਵੈਯਾ:** **ਗੁਰੂ ਹਰਗੋਬਿੰਦ ਮਨ ਮਹਿਂ ਗੁਨਕੇ, ਹਿਤ ਆਨੰਦ ਆਨੈ, ਦਾਸ ਪਠਾਏ।**
**ਬਹਿ ਸ਼ਿਵਿਕਾ ਦਾਸਨ ਸੰਗ ਗਮਨੇ, ਪੁਰਿ ਤੇ ਨਿਕਸੇ, ਗੁਰੂ ਨਿਕਟ ਸਿਧਾਏ।**
**ਸ੍ਰੀ ਸਤਿਗੁਰੂ ਕੀ ਜਬ ਨਜ਼ਰ ਪੜੇ, ਇਕ ਦਾਸ ਹਟਾਇ, ਨਿਜ ਕੰਧੁ ਲਗਾਏ।**
**ਪਿਖਿ ਬਾਬੇ ਬਾਹਰ ਛਾਲਾਂਗ ਦਈ, ਇੱਕ ਦੂਜੇ ਕੇ ਗਹਿ ਚਰਨ ਰਹਾਏ॥ ੩੮੭॥**

**ਸ਼ਬਦਾਰਥ:** ਆਨੰਦ – ਬਾਬਾ ਅਨੰਦ ਜੀ, ਸਿਵਿਕਾ – ਪਾਲਕੀ, ਨਿਜ ਕੰਧ – ਆਪਣਾ ਮੋਢਾ।

**ਵਿਆਖਿਆ:** ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਮਨ 'ਚ ਯਾਦ ਕਰਕੇ ਬਾਬਾ ਅਨੰਦ ਜੀ ਨੂੰ ਲਿਆਉਣ ਲਈ ਸੇਵਕ ਭੇਜੇ। ਬਾਬਾ ਜੀ ਪਾਲਕੀ 'ਚ ਬੈਠ ਕੇ ਸੇਵਕਾਂ ਨਾਲ ਚਲੇ ਆਏ। ਸ੍ਰੀ ਗੋਇੰਦਵਾਲ ਸਾਹਿਬ ਤੋਂ ਚੱਲਕੇ ਜਦੋਂ ਸ੍ਰੀ ਕੀਰਤਪੁਰ ਸਾਹਿਬ ਸਤਿਗੁਰਾਂ ਦੇ ਨੇੜੇ ਪਹੁੰਚੇ ਤਾਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੀ ਨਜ਼ਰੀਂ ਪੈ ਗਏ। ਉਸੇ ਸਮੇਂ ਸਤਿਕਾਰ ਲਈ ਗੁਰੂ ਜੀ ਉਠੇ ਤੇ ਅੱਗੇ ਹੋ ਕੇ ਇਕ ਸਿੱਖ ਹਟਾ ਕੇ ਪਾਲਕੀ ਨੂੰ ਆਪ ਮੋਢਾ ਲਗਾ ਲਿਆ। ਪਰ ਜਦੋਂ ਬਾਬਾ ਅਨੰਦ ਜੀ ਨੇ ਇਹ ਦੇਖਿਆ ਤਾਂ ਗੁਰਾਂ ਦੇ ਸਤਿਕਾਰ ਲਈ ਝੱਟ ਪਾਲਕੀ ਵਿੱਚੋਂ ਹੀ ਕੁੱਦ ਪਏ। ਤੇ ਇੱਕ ਦੂਜੇ ਦੇ ਚਰਨ ਸਪਰਸ਼ ਕੀਤੇ। ਪ੍ਰੇਮ ਦੀ ਇਹ ਅਨੋਖੀ ਖੇਡ ਹੈ।

## ਹੋਲੀ ਖੇਡਣਾ ਗੁਰੂ ਹਰਗੋਬਿੰਦ ਸਾਹਿਬ ਨੇ

*(ਸ੍ਰੀ ਕੀਰਤਪੁਰ ਸਾਹਿਬ 'ਚ ਹੋਲੀ)*

**ਸ੍ਵੈਯਾ:** **ਸ੍ਰੀ ਹਰਗੋਬਿੰਦ ਕੀਰਤਪੁਰ ਮੇਂ, ਸਭ ਸੰਗਤ ਕੋ ਕਹਿ ਕੇ ਸਦਵਾਯੋ।**
**ਜਬ ਸੰਗਤ ਆਇ ਬਹੁ ਦਰਸ ਕਰੇ, ਸੁਭ ਹੋਲੀ ਕਾ ਦਿਨ ਬੀਚ ਸੁਹਾਯੋ।**
**ਮਨਿ ਧਾਰਿ ਪ੍ਰੇਮ ਗੁਰ ਸੰਗਤ ਨੇ, ਸ੍ਰੀ ਸਤਿਗੁਰੂ ਕੋ ਗੁਲਾਲ ਲਗਾਯੋ।**
**ਸਮ ਨਰਨ ਗੁਰੂ ਨਰ ਲੀਲ੍ਹ ਕਰੈਂ, ਯਦਪਿ ਹੈਂ ਸ੍ਰੀ ਕਰਤਾਰ ਰੂਪਾਯੋ॥ ੩੮੮॥**

**ਸ਼ਬਦਾਰਥ:** ਸਮ ਨਰਨ – ਮਨੁੱਖਾਂ ਵਾਂਗ, ਲੀਲ੍ਹ – ਲੀਲ੍ਹਾ, ਯਦਪਿ – ਭਾਵੇਂ।

**ਵਿਆਖਿਆ:** ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਇਕ ਵਾਰੀ ਹੁਕਮ ਦੇ ਕੇ ਸਭ ਸੰਗਤਾਂ ਨੂੰ ਸ੍ਰੀ ਕੀਰਤਪੁਰ ਸਾਹਿਬ 'ਚ ਸੱਦਿਆ। ਜਦੋਂ ਸੰਗਤਾਂ ਨੇ ਆਕੇ ਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਹੋਲੀ ਦਾ ਦਿਨ ਸੀ। ਸੰਗਤਾਂ ਨੇ ਸ਼ਰਧਾ ਤੇ ਪ੍ਰੇਮ ਧਾਰ ਕੇ ਸਤਿਗੁਰਾਂ ਨੂੰ ਗੁਲਾਲ ਲਗਾਯਾ। ਗੁਰੂ ਜੀ ਮਨੁੱਖਾਂ ਵਾਂਗ ਮਨੁੱਖ ਲੀਲ੍ਹਾ ਕਰ ਰਹੇ ਸਨ, ਜਦੋਂ ਕਿ ਆਪ ਜੀ ਕਰਤਾਰ ਦਾ ਰੂਪ ਹੀ ਸਨ। ਭਾਵ ਰੱਬ ਰੂਪ ਹੋ ਕੇ ਭੀ ਆਪ ਨੇ ਵਿਅਕਤੀਆਂ ਵਾਂਗ ਨਰ ਲੀਲ੍ਹਾ ਕੀਤੀ।

## ਮਨਮੱਤੀਏ ਨੂੰ ਗੁਰੂ ਦੀ ਮਾਰ *(ਧੀਰਮੱਲ ਦਾ ਨਿਰਾਦਰ)*

**ਸ੍ਵੈਯਾ:** **ਗੁਰੂ ਹਰਗੋਬਿੰਦ ਕੀਰਤਪੁਰ ਮੇਂ, ਸਭ ਸੰਗਤ ਕੋ ਕਹਿ ਕੇ ਸਦਵਾਯੋ।**
**ਪਠਿ ਦਾਸ ਸ੍ਰੀ ਕਰਤਾਰਪੁਰੇ, ਗੁਰਦਿੱਤਾ ਸੁੱਤ ਧੀਰਮੱਲ ਸਦਾਯੋ।**
**ਇਕ ਦਿਨ ਨਹੀਂ ਗੁਰੂ ਦੀਬਾਨ ਆਏ, ਇਮ ਸੋਚ ਪਾਖੰਡੀ ਗੁਰੂ ਕਹਾਯੋ।**
**ਬਿਚ ਸੰਗਤ ਗਾਦੀ ਲਾਇ ਬੈਠਾ, ਸੁਨਿਕੇ ਸ੍ਰੀ ਗੁਰੂ ਜੀ, ਮਾਰਿ ਕਢਾਯੋ॥ ੩੮੯॥**

**ਸ਼ਬਦਾਰਥ:** ਪਠਿ ਦਾਸ – ਦਾਸ ਭੇਜ ਕੇ, ਮਾਰਿ ਕਢਾਯੋ – ਮਾਰ ਕੇ ਬਾਹਰ ਕਢਾਇਆ।

**ਵਿਆਖਿਆ:** ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਸ੍ਰੀ ਕੀਰਤਪੁਰ ਸਾਹਿਬ 'ਚ ਸੰਗਤਾਂ ਦਾ ਇਕੱਠ ਕੀਤਾ। ਸੇਵਕ ਭੇਜ ਕੇ ਬਾਬਾ ਗੁਰਦਿੱਤਾ ਜੀ ਦੇ ਪੁੱਤਰ ਧੀਰਮੱਲ ਨੂੰ ਵੀ ਸ੍ਰੀ ਕਰਤਾਰਪੁਰ ਸਾਹਿਬ ਤੋਂ ਬੁਲਾਇਆ ਗਿਆ। ਇੱਕ ਦਿਨ ਕਿਸੇ ਕਾਰਨ ਗੁਰੂ ਜੀ ਦੀਵਾਨ ਵਿੱਚ ਨਹੀਂ ਆਏ ਤਾਂ ਮੌਕਾ ਦੇਖਕੇ ਧੀਰਮੱਲ ਪਖੰਡੀ ਗੁਰੂ ਬਣ ਬੈਠਾ ਤੇ ਸੰਗਤ ਵਿੱਚ ਗੱਦੀ ਲਗਾਕੇ ਬੈਠ ਗਿਆ। ਜਦੋਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੂੰ ਇਹ ਪਤਾ ਲੱਗਿਆ ਤਾਂ ਉਨ੍ਹਾਂ ਸੰਗਤਾਂ ਨੂੰ ਹੁਕਮ ਦੇਕੇ ਧੀਰਮੱਲ ਨੂੰ ਮਾਰ ਪੁਆਈ ਤੇ ਬਾਹਰ ਕਢਵਾ ਦਿੱਤਾ। ਇਵੇਂ ਮਨਮੱਤੀਏ ਨੇ ਆਪਣਾ ਕੀਤਾ ਪਾਇਆ।

## ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦਾ ਗੁਰਤਾ ਗੱਦੀ ਸੁਸ਼ੋਭਿਤ ਹੋਣਾ

*(ਗੁਰਤਾ ਗੱਦੀ ਪ੍ਰਸੰਗ)*

**ਸ੍ਵੈਯਾ:** **ਸ਼ੁਭ ਗੁਨ ਔਰ ਸੀਲ ਸੁਭਾਅ ਪਿਖਿ ਕੇ, ਸ੍ਰੀ ਹਰਗੋਬਿੰਦ ਗੁਰੁ ਕੇ ਮਨਿ ਆਈ।**
**ਸਭ ਸੰਗਤ ਕੋ ਪਾਤੀ ਲਿਖਿ ਕੇ, ਗੁਰੂ ਕੀਰਤਪੁਰ ਕੇ ਬੀਚ ਬੁਲਾਈ।**
**ਸੰਮਤ ਸੋਲਹ ਸੌ ਪਾਚਾਨਵੈਂ, ਚੇਤ ਸੁਦੀ ਜੁ ਥਿਤਿ ਤ੍ਰੌਦਸੀ ਆਈ।**
**ਭਾਈ ਭਾਨੇ ਨਿਜ ਕਰਿ ਤਿਲਕ ਦੀਆ, ਇਮ ਗੁਰਤਾ ਸ੍ਰੀ ਹਰਿ ਰਾਇ ਗੁਰ ਪਾਈ॥ ੩੯੦॥**

**ਸ਼ਬਦਾਰਥ:** ਪਿਖਿ ਕੇ – ਦੇਖ ਕੇ, ਪਾਤੀ – ਚਿੱਠੀ, ਨਿਜ ਕਰਿ – ਆਪਣੇ ਹੱਥੀਂ।

**ਵਿਆਖਿਆ:** ਸ੍ਰੀ ਹਰਿ ਰਾਇ ਸਾਹਿਬ ਜੀ ਦੇ ਸ਼ੁਭ ਗੁਣ ਤੇ ਸੀਲ ਸੁਭਾਅ ਦੇਖਕੇ, ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਮਨ ਵਿੱਚ ਵੀਚਾਰ ਕੀਤਾ ਤੇ ਚਿੱਠੀਆਂ ਲਿਖਾ ਕੇ ਸਾਰੀਆਂ ਸੰਗਤਾਂ ਨੂੰ ਸ੍ਰੀ ਕੀਰਤਪੁਰ ਸਾਹਿਬ 'ਚ ਸੱਦ ਲਿਆ। ਸੰਮਤ 1695 ਅਤੇ ਚੇਤ ਸੁਦੀ ਤ੍ਰੌਦਸੀ ਦਾ ਦਿਨ ਆਇਆ। ਗੁਰੂ ਜੀ ਦੀ ਆਗਿਆ ਅਨੁਸਾਰ ਭਾਈ ਭਾਨਾ ਜੀ ਨੇ ਆਪਣੇ ਹੱਥੀਂ ਸ੍ਰੀ ਹਰਿ ਰਾਇ ਸਾਹਿਬ ਜੀ ਨੂੰ ਗੁਰਤਾ-ਗੱਦੀ ਦਾ ਤਿਲਕ ਦਿੱਤਾ। (ਗੁਰੂ ਜੀ ਨੇ ਪੰਜ ਪੈਸੇ ਤੇ ਨਾਰੀਅਲ ਰੱਖ ਕੇ ਆਪ ਆਪਣੇ ਪੋਤਰੇ ਅੱਗੇ ਮੱਥਾ ਟੇਕ ਦਿੱਤਾ। ਇਸ ਤਰ੍ਹਾਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਗੁਰਤਾ-ਗੱਦੀ ਪ੍ਰਾਪਤ ਕੀਤੀ)

## ਲੋਭ ਬਲੀ (ਮਾਤਾ ਮਰਵਾਹੀ ਤੇ ਮਾਤਾ ਨਾਨਕੀ ਜੀ ਦਾ ਰੋਸ)

**ਸ੍ਵੈਯਾ:** **ਬਡ ਲੋਭ ਬਲੀ ਮਨ! ਜਾਨਿ ਭਲੋ, ਨਰ ਲੋਭ ਗਹੇ, ਬਡ ਪਾਪ ਕਮਾਏ।**
**ਜਬ ਸ੍ਰੀ ਹਰਿ ਰਾਇ ਗੁਰ ਗੁਰਤਾ ਦੀ, ਪਿਖਿ ਕੇ ਜੁਗ ਮਹਿਲ ਮਨਹਿੰ ਰਿਸਾਏ।**
**ਮਰਵਾਹੀ ਤਨ ਤਜਿ ਧਾਮ ਗਈ, ਇਮ ਨਾਨਕੀ ਜੀ ਵੀ ਬਚਨ ਅਲਾਏ।**
**ਇਸ ਲੋਭ ਸੇ ਕੌਨ ਬਚੇ ਜਗ ਮਹਿੰ, ਜਿਸਨੇ ਗੁਰੂ ਮਹਿਲ ਭੀ ਲੀਏ ਲੁਭਾਇ॥ ੩੯੧॥**

**ਸ਼ਬਦਾਰਥ:** ਪਿਖਿ ਕੇ - ਦੇਖ ਕੇ, ਜੁਗ ਮਹਿਲ - ਦੋਵੇਂ ਮਹਿਲ, ਰਿਸਾਏ - ਨਰਾਜ਼ ਹੋਏ, ਧਾਮ - ਘਰ ਭਾਵ ਸੱਚਖੰਡ, ਅਲਾਏ - ਆਖੇ।

**ਵਿਆਖਿਆ:** ਹੇ ਮਨ! ਇਸ ਗੱਲ ਨੂੰ ਭਲੀ ਪ੍ਰਕਾਰ ਜਾਣ ਲੈ ਕਿ ਲੋਭ ਬੜਾ ਬਲੀ ਹੈ 'ਤੇ ਮਨੁੱਖ ਲੋਭ ਧਾਰ ਕੇ ਬੜੇ-ਬੜੇ ਪਾਪ ਕਰ ਬੈਠਦਾ ਹੈ। ਜਦੋਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੂੰ ਗੁਰਤਾ-ਗੱਦੀ ਦਾ ਤਿਲਕ ਦਿੱਤਾ ਗਿਆ ਤਾਂ ਇਹ ਦੇਖਕੇ ਗੁਰੂ ਹਰਗੋਬਿੰਦ ਜੀ ਦੇ ਦੋਵੇਂ ਮਹਿਲ ਨਰਾਜ਼ ਹੋ ਗਏ। ਮਾਤਾ ਮਰਵਾਹੀ ਜੀ ਤਾਂ ਇਸੇ ਰੋਸ ਵਿਚ ਸਰੀਰ ਤਿਆਗ ਕੇ ਸੱਚਖੰਡ ਜਾ ਬਿਰਾਜਮਾਨ ਹੋਏ ਤੇ ਮਾਤਾ ਨਾਨਕੀ ਜੀ ਨੇ ਅਜਿਹੇ ਹੀ ਬਚਨ ਕਹਿ ਦਿੱਤੇ ਸਨ। (ਪਰ ਗੁਰੂ ਜੀ ਨੇ ਸਮਝਾਇਆ) ਇਸ ਲੋਭ ਤੋਂ ਜਗਤ ਵਿੱਚ ਕੌਣ ਬਚ ਸਕਦਾ ਹੈ ਜਿਸਨੇ ਗੁਰੂ ਮਹਿਲ ਵੀ ਲੁਭਾ ਲਏ।

## ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦਾ ਸੱਚਖੰਡ ਗਮਨ

(ਪਤਾਲਪੁਰੀ ਦੇ ਸਥਾਨ 'ਤੇ)

**ਸ੍ਵੈਯਾ:** **ਜਗ ਕੇ ਸਭ ਕਾਰਜ ਕਰਿ ਗੁਰ ਜੀ, ਤਨ ਤਜਨੇ ਕੇ ਹਿਤ ਮਨ ਮੇਂ ਆਯੋ।**
**ਸਤਲੁਜ ਤਟ ਜਹਾਂ ਪਤਾਲਪੁਰੀ, ਸਭ ਸੰਗਤਿ ਅੰਤਮ ਬਚਨ ਸੁਨਾਯੋ।**
**ਦਿਨ ਸਾਤ ਥਿਰੇ ਇੱਕ ਕੋਸਠ ਮੇਂ, ਦਿਨ ਸਾਤਵੇਂ ਤਨਿ ਤਜਿ ਸਚਖੰਡ ਜਾਯੋ।**
**ਥਿਤਿ ਪਾਂਚ ਸੁਦੀ, ਮਾਹ ਚੇਤ ਭਲੋ, ਸ੍ਰੀ ਹਰਗੋਬਿੰਦ ਨਿਜ ਰੂਪ ਸਮਾਯੋ॥ ੩੯੨॥**

**ਸ਼ਬਦਾਰਥ:** ਸਤਲੁਜ ਤਟ - ਸਤਲੁਜ ਦੇ ਕੰਢੇ, ਕੋਸਠ ਮੇਂ - ਕੋਠੇ ਵਿੱਚ।

**ਵਿਆਖਿਆ:** ਜਗਤ ਦੇ ਸਭ ਕਾਰਜ ਕਰਕੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਆਪਣਾ ਸਰੀਰ ਤਿਆਗਣ ਦਾ ਮਨ 'ਚ ਵੀਚਾਰ ਕੀਤਾ। ਸਤਲੁਜ ਕੰਢੇ ਜਿਥੇ ਪਤਾਲਪੁਰੀ ਪ੍ਰਗਟ ਕੀਤੀ ਸੀ ਉਥੇ ਸਭ ਸੰਗਤਾਂ ਨੂੰ ਅੰਤਮ ਬਚਨ ਸੁਣਾਏ। ਸੱਤ ਦਿਨ ਇਕ ਕੋਠੇ ਵਿੱਚ ਆਪ ਜੀ ਤਾਲਾ ਲਗਵਾ ਕੇ ਬੈਠ ਗਏ, ਤੇ ਸੱਤਵੇਂ ਦਿਨ ਸਰੀਰ ਤਿਆਗ ਕੇ ਸੱਚਖੰਡ ਗਮਨ ਕੀਤਾ। ਉਦੋਂ ਚੇਤ ਸੁਦੀ ਪੰਚਮੀ ਦਾ ਦਿਨ ਸੀ ਜਦੋਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਆਪਣੇ ਨਿੱਜ ਸਰੂਪ ਵਿੱਚ ਸਮਾ ਗਏ।

## ਸਿੱਖ ਦੀ ਸੇਵਾ ਭਾਵਨਾ (ਭਾਈ ਭਗਤੂ ਜੀ ਦੀ ਬੇਨਤੀ)

**ਸ੍ਵੈਯਾ:** **ਹਰਿ ਰਾਇ ਗੁਰੁ ਤਖਤ ਵਿਰਾਜਤਿ ਭੇ, ਭਾਈ ਭਗਤੂ ਗੁਰ ਢਿਗ ਅਰਜ਼ ਸੁਨਾਈ।**
**'ਹੇ ਸਤਿਗੁਰੂ ਮੁਝਿ ਨਿਜ ਸੇਵ ਦਿਓ, ਕਰੂੰ ਸਫਲੀ ਦੇਹਿ ਗੁਰ ਸੇਵ ਕਮਾਈ।'**
**ਪਿਖਿ ਬਿਰਧ ਸਰੀਰ ਗੁਰੂ ਹਰਖੇ, ਕਿਰਖੀ ਕਰਨੇ ਕੀ ਸੇਵ ਲਗਾਈ।**
**ਤਨ ਨਿਰਬਲ ਬੀਚ ਕਿਦਾਰ ਫਿਰੇ, ਬਡੁ ਘਾਲਣ ਕੀ, ਬਡੁ ਸ਼ਕਤੀ ਪਾਈ॥ ੩੯੩॥**

**ਸ਼ਬਦਾਰਥ:** ਗੁਰ ਢਿਗ - ਗੁਰੂ ਜੀ ਕੋਲ, ਪਿਖਿ - ਦੇਖਕੇ, ਬਿਰਧ - ਬੁੱਢਾ, ਕਿਰਖੀ - ਖੇਤੀ, ਕਿਦਾਰ - ਖੇਤ।

**ਵਿਆਖਿਆ:** ਜਦੋਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਤਖਤ ਪਰ ਬਿਰਾਜਮਾਨ ਹੋਏ ਤਾਂ ਇਕ ਦਿਨ ਭਾਈ ਭਗਤੂ ਜੀ ਨੇ ਸਤਿਗੁਰਾਂ ਕੋਲ ਅਰਜ਼ ਕੀਤੀ ਕਿ ਹੇ ਸਤਿਗੁਰੂ ਜੀ! ਮੈਨੂੰ ਵੀ ਸੇਵਾ ਬਖਸ਼ੋ। ਮੈਂ ਵੀ ਆਪ ਜੀ ਦੀ ਸੇਵਾ ਕਰਕੇ ਆਪਣੀ ਦੇਹ ਸਫਲੀ ਕਰ ਲਵਾਂ। ਉਸਦਾ ਬਿਰਧ ਸਰੀਰ ਦੇਖਕੇ ਸਤਿਗੁਰੂ ਜੀ ਪ੍ਰਸੰਨ ਹੋਏ ਤੇ ਖੇਤੀਬਾੜੀ ਕਰਨ ਦੀ ਸੇਵਾ ਬਖਸ਼ ਦਿੱਤੀ। ਭਾਵੇਂ ਭਗਤੂ ਜੀ ਦਾ ਸਰੀਰ ਬੜਾ ਬੁੱਢਾ ਤੇ ਕਮਜ਼ੋਰ ਸੀ ਪਰ (ਉਤਸ਼ਾਹ ਨਾਲ) ਖੇਤਾਂ 'ਚ ਫਿਰ ਕੇ ਸੇਵਾ ਕਰਦੇ ਸਨ। ਬੜੀ ਘਾਲਣਾ ਘਾਲ ਕੇ ਉਨ੍ਹਾਂ ਗੁਰੂ ਘਰ 'ਚੋਂ ਬੜੀ ਸ਼ਕਤੀ ਪ੍ਰਾਪਤ ਕੀਤੀ।

## ਗੁਰੂ ਦਾ ਅਮਿੱਟ ਬਚਨ

*(ਭਾਈ ਭਗਤੂ ਨੂੰ ਚਰਖਾ ਸਹੇੜਨ ਲਈ ਕਹਿਣਾ)*

**ਸ੍ਵੈਯਾ:** **ਭਾਈ ਭਗਤੂ ਬਿਰਧ ਸਰੀਰ ਭਯਾ, ਆਇਕੈ ਸਤਿਗੁਰੂ ਢਿਗ ਸੇਵ ਜਾਚਾਈ।**
**ਪਿਖਿ ਪ੍ਰੇਮ ਤੁਠੇ ਸ੍ਰੀ ਸਤਿਗੁਰੂ ਜੀ, 'ਲਿਹੁ ਚਰਖ ਸਹੇੜ' ਇਵ ਬਚਨ ਅਲਾਈ।**
**ਗੁਰੂ ਬਚ ਸੇ ਬ੍ਰਿਧ ਬਯ ਨਾਰਿ ਮਿਲੀ, ਚਲਾ ਬੰਸ ਲਈ ਬਡੁ ਸੇਵ ਕਮਾਈ।**
**ਸ੍ਰੀ ਸਤਿਗੁਰੂ ਬਚਨ ਅਮੋਘ ਜਨਹੁ! ਜੋ ਨਿਕਸੇ ਨਹਿੰ ਕਬਿ ਬਿਰਥਾ ਜਾਈ॥ ੩੯੪॥**

**ਸ਼ਬਦਾਰਥ:** ਇਵ - ਇਵੇਂ, ਬ੍ਰਿਧ ਬਯ - ਬੁੱਢੀ ਉਮਰੇ, ਅਮੋਘ - ਸਫਲ।

**ਵਿਆਖਿਆ:** ਭਾਈ ਭਗਤੂ ਜੀ ਦਾ ਸਰੀਰ ਬਿਰਧ ਹੋ ਚੁੱਕਾ ਸੀ ਤੇ ਆਕੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਕੋਲ ਸੇਵਾ ਦੀ ਜਾਚਨਾ ਕੀਤੀ। ਉਸਦਾ ਪ੍ਰੇਮ ਦੇਖਕੇ ਸਤਿਗੁਰਾਂ ਨੇ ਉਸਨੂੰ (ਖੇਤੀ ਕਰਨ ਦੀ ਸੇਵਾ ਲਾਈ ਅਤੇ) ਚਰਖਾ ਸਹੇੜਨ ਦੇ ਬਚਨ ਆਖੇ। ਸਤਿਗੁਰਾਂ ਦੇ ਬਚਨਾਂ ਦਾ ਸਦਕਾ ਬ੍ਰਿਧ ਅਵਸਥਾ ਵਿੱਚ ਪਤਨੀ ਮਿਲੀ ਤੇ ਉਸਤੋਂ ਅੱਗੇ ਬੰਸ ਚੱਲਿਆ ਤੇ ਬੜੀ ਸੇਵਾ ਕੀਤੀ। ਹੇ ਭਾਈ! ਸਤਿਗੁਰਾਂ ਦੇ ਬਚਨ ਸਫਲ ਹਨ, ਜੋ ਮੁਖਾਰਬਿੰਦ 'ਚੋਂ ਨਿਕਲ ਜਾਣ ਕਦੇ ਨਿਸਫਲ ਨਹੀਂ ਜਾਂਦੇ।

## ਗੁਰੂ ਜੀ ਦਾ ਦਵਾਖਾਨਾ

*(ਸ਼ਾਹ ਜਹਾਨ ਨੂੰ 14 ਸਿਰਸਾਹੀ ਹਰੜ ਤੇ 1 ਮਾਸੇ ਦਾ ਲੌਂਗ ਦੇਣਾ)*

**ਸ੍ਵੈਯਾ:** **ਛਲ ਕੀਆ ਨੌਰੰਗੇ, ਲੋਭ ਜਗਾ, ਨਿਜ ਭ੍ਰਾਤਾ ਕੋ ਸਿੰਹੁ ਮੂੰਛ ਖੁਆਈ।**
**ਖਾਇ ਦਾਰਾ ਸਿਕੋਹ ਬੀਮਾਰ ਪੜਾ, ਕੀਏ ਬਡ ਉਪਚਾਰ ਨ ਰੋਗ ਹਟਾਈ।**
**ਬਡੁ ਹਰੜ ਔ ਲੌਂਗ ਹਕੀਮ ਮੰਗੇ, ਸੁਨਿ ਸ਼ਾਹ ਹਰਿ ਰਾਇ ਗੁਰੁ ਪਾਸ ਜਾਚਾਈ।**
**ਗਜ ਮੋਤੀ, ਲੌਂਗ ਔ ਹਰੜ ਦਏ, ਗੁਰੂ ਰੋਗ ਕਟੇ, ਨ ਰਿਪੁ ਮਿਤ ਕਾਈ॥ ੩੯੫॥**

**ਸ਼ਬਦਾਰਥ:** ਨੌਰੰਗੇ - ਔਰੰਗਜ਼ੇਬ ਨੇ, ਭ੍ਰਾਤਾ - ਭਾਈ, ਸਿੰਹੁ ਮੂੰਛ - ਸ਼ੇਰ ਦੀ ਮੁੱਛ ਦਾ ਵਾਲ, ਉਪਚਾਰ - ਇਲਾਜ, ਰਿਪੁ - ਦੁਸ਼ਮਣ, ਮਿਤ - ਮਿੱਤਰ।

**ਵਿਆਖਿਆ:** ਔਰੰਗਜ਼ੇਬ ਨੇ ਲੋਭੀ ਹੋ ਕੇ ਇਕ ਭੈੜਾ ਛਲ ਕੀਤਾ ਕਿ ਆਪਣੇ ਛੋਟੇ ਭਰਾ ਨੂੰ ਸ਼ੇਰ ਦੀ ਮੁੱਛ ਦਾ ਵਾਲ ਖੁਆ ਦਿੱਤਾ। ਜਿਸਨੂੰ ਖਾਕੇ ਦਾਰਾ ਸ਼ਿਕੋਹ ਸਖਤ ਬੀਮਾਰ ਪੈ ਗਿਆ। ਬੜੇ ਇਲਾਜ ਕੀਤੇ ਪਰ ਰੋਗ ਨਾ ਹਟਿਆ। ਇਕ ਵੱਡੀ ਹਰੜ 14 ਸਿਰਸਾਹੀ ਵਜ਼ਨ ਦੀ, ਇੱਕ ਵੱਡਾ ਲੌਂਗ ਇੱਕ ਮਾਸੇ ਦਾ ਹਕੀਮ ਨੇ ਮੰਗਾਏ ਜੋ (ਕਿਸੇ ਪਾਸੋਂ ਨਾ ਮਿਲੇ ਫਿਰ) ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਦਵਾਖਾਨੇ ਤੋਂ ਬਾਦਸ਼ਾਹ ਨੇ ਮੰਗੇ। ਸਤਿਗੁਰਾਂ ਨੇ ਇੱਕ ਰਾਜ ਮੋਤੀ, ਵੱਡੀ ਹਰੜ ਤੇ ਵੱਡਾ ਲੌਂਗ ਆਪਣੇ ਦਵਾਖਾਨੇ 'ਚੋਂ ਦਿੱਤੇ। ਸਤਿਗੁਰੂ ਤਾਂ ਸਭ ਦੇ ਰੋਗ ਕੱਟਦੇ ਹਨ। ਉਨ੍ਹਾਂ ਦਾ ਕੋਈ ਦੁਸ਼ਮਣ ਜਾਂ ਮਿੱਤਰ ਨਹੀਂ ਹੈ।

## ਸਤਿਗੁਰੂ ਪ੍ਰੇਮ ਅਧੀਨ ਹੈ

*(ਗੁਰੂ ਜੀ ਨੇ ਬੁੱਢੀ ਮਾਂ ਦੀਆਂ ਮਿੱਠੀਆਂ ਰੋਟੀਆਂ ਛਕੀਆਂ)*

**ਸ੍ਵੈਯਾ:** **ਹਰਿ ਰਾਇ ਗੁਰੂ ਤਖਤ ਵਿਰਾਜਤ ਭੇ, ਸ੍ਰੀ ਕੀਰਤਪੁਰ ਸੁਠ ਨਗਰੀ ਮਾਹਿਯੋ।**
**ਇੱਕ ਬਿਰਧਾ ਮਨਿ ਬੀਚਾਰ ਕਰੀ, ਕਰਿ ਮਿਹਨਤ ਦੋ ਟੁਕ ਮੀਠ ਪਕਾਯੋ।**
**ਪਾਇ ਥਾਲਿ ਜਬੈ ਅਰਦਾਸ ਕਰੀ, ਸ੍ਰੀ ਗੁਰ ਜੀ ਜਾਇ, ਬਿਨ ਜਲ ਹੀ ਖਾਯੋ।**
**ਇਹੁ ਪ੍ਰੇਮ ਕਾ ਖੇਲ ਅਜੀਬ ਜਨੋ! ਪਿਖਿ ਪ੍ਰੀਤਿ ਗੁਰੂ, ਨਿਜਿ ਰੀਤਿ ਹਟਾਯੋ॥ ੩੯੬॥**

**ਸ਼ਬਦਾਰਥ:** ਸੁਠ – ਸੁੰਦਰ, ਦੋ ਟੁਕ ਮੀਠ – ਦੋ ਮਿੱਠੀਆਂ ਰੋਟੀਆਂ, ਪਿਖਿ ਪ੍ਰੀਤਿ – ਪ੍ਰੀਤ ਦੇਖਕੇ, ਨਿਜ ਰੀਤਿ – ਆਪਣੀ ਰੀਤ।

**ਵਿਆਖਿਆ:** ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਤਖਤ ਉੱਪਰ ਬਿਰਾਜਮਾਨ ਸਨ ਤੇ ਸ੍ਰੀ ਕੀਰਤਪੁਰ ਸਾਹਿਬ ਸੋਹਣੀ ਨਗਰੀ 'ਚ ਨਿਵਾਸ ਕਰਦੇ ਸਨ। ਉਥੇ ਹੀ ਇਕ ਬਿਰਧ ਮਾਤਾ ਨੇ, ਮਨ ਵਿੱਚ ਵੀਚਾਰ ਕਰਕੇ, ਮਿਹਨਤ ਕਰਕੇ ਦੋ ਮਿੱਠੇ ਪ੍ਰਸ਼ਾਦੇ ਤਿਆਰ ਕੀਤੇ ਤੇ ਥਾਲੀ ਵਿੱਚ ਪਾ ਕੇ ਅਰਦਾਸ ਕੀਤੀ ਕਿ ਸਤਿਗੁਰੂ ਜੀ ਆਪ ਆ ਕੇ ਛਕਣ। ਉਸਦੀ ਅਰਦਾਸ ਪ੍ਰਵਾਨ ਕਰਕੇ ਸਤਿਗੁਰ ਜੀ (ਘੋੜੇ ਉਤੇ ਸਵਾਰ ਹੋ ਕੇ) ਉਥੇ ਪਹੁੰਚੇ ਤੇ ਬਿਨਾਂ ਜਲ ਵਰਤੇ ਘੋੜੇ ਤੇ ਬੈਠੇ ਹੀ ਛਕ ਗਏ। ਇਹ ਪ੍ਰੇਮ ਦੀ ਖੇਡ ਬੜੀ ਅਜੀਬ ਹੈ ਕਿ ਪ੍ਰੀਤ ਦੇਖ ਕੇ ਸਤਿਗੁਰੂ ਜੀ ਨੇ ਆਪਣੀ ਪ੍ਰਸ਼ਾਦਾ ਛਕਣ ਦੀ ਰੀਤ (ਮਰਿਆਦਾ) ਤਿਆਗ ਦਿੱਤੀ।

## ਦਾਨ ਮਹਾਤਮ

*(ਗਰੀਬ ਸਿੱਖ ਤੇ ਚਿੜਾ ਚਿੜੀ)*

**ਸ੍ਵੈਯਾ:** **ਇੱਕ ਦਾਰਿਦ ਸਿੱਖ ਬਸੈ ਪੁਰਿ ਮੇਂ, ਤਿਸਕੇ ਗ੍ਰਿਹਿ ਦੁਇ ਖਗ ਘੌਂਸਲਾ ਪਾਯੋ।**
**ਤਿਸਿ ਗ੍ਰਿਹਿ ਸੇ ਨਿੱਤ ਕਿਛੁ ਦਾਨੇ ਲੇ, ਭਰਿ ਚੁੰਚਨ ਗੁਰ ਕੇ ਲੰਗਰ ਪਾਯੋ।**
**ਤਿਸਕੀ ਨਿਰਧਨਤਾ ਦੂਰ ਭਈ, ਨਵ ਗ੍ਰਿਹਿ ਰਚਿ ਖਗ ਕੋ ਆਲ੍ਹਣ ਢਾਹਯੋ।**
**ਫਿਰ ਨਿਰਧਨ ਭੇ, ਗੁਰ ਸ਼ਰਨ ਗਹੀ, ਸ੍ਰੀ ਗੁਰੂ ਹਰਿ ਰਾਇ ਕਹਿ ਬੇਦ ਬਤਾਯੋ॥ ੩੯੭॥**

**ਸ਼ਬਦਾਰਥ:** ਦਾਰਿਦ – ਗਰੀਬ, ਪੁਰਿ – ਸ੍ਰੀ ਕੀਰਤਪੁਰ ਸਾਹਿਬ, ਦੁਇ ਖਗ – ਦੋ ਪੰਛੀ, ਨਵ ਗ੍ਰਿਹਿ – ਨਵਾਂ ਘਰ।

**ਵਿਆਖਿਆ:** ਸ੍ਰੀ ਕੀਰਤਪੁਰ ਸਾਹਿਬ ਵਿੱਚ ਇੱਕ ਗਰੀਬ ਸਿੱਖ ਪਰਿਵਾਰ ਵਸਦਾ ਸੀ। ਉਸਦੇ ਘਰ ਵਿੱਚ ਦੋ ਪੰਛੀਆਂ ਨੇ ਆਪਣਾ ਆਲ੍ਹਣਾ ਪਾਇਆ ਹੋਇਆ ਸੀ। ਤੇ ਉਸਦੇ ਘਰੋਂ ਆਪਣੀਆਂ ਚੁੰਜਾਂ ਭਰਕੇ ਕੁਝ ਦਾਣੇ ਹਰ ਰੋਜ਼ ਗੁਰੂ ਦੇ ਲੰਗਰ ਜਾ ਪਾਉਂਦੇ। ਸਿੱਖ ਦੀ ਗਰੀਬੀ ਦੂਰ ਹੋ ਗਈ। ਫਿਰ ਉਸਨੇ ਆਪਣਾ ਨਵਾਂ ਘਰ ਬਣਾਇਆ ਤੇ ਪੰਛੀਆਂ ਦਾ ਆਲ੍ਹਣਾ ਢਾਹ ਦਿੱਤਾ ਗਿਆ। ਉਹ ਫਿਰ ਗਰੀਬ ਹੋ ਗਿਆ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੀ ਸ਼ਰਨ ਪਕੜੀ ਤਾਂ ਗੁਰੂ ਜੀ ਨੇ ਇਹ ਪੰਛੀਆਂ ਦਾ ਸਾਰਾ ਭੇਦ ਖੋਲ੍ਹ ਕੇ ਦੱਸਿਆ ਤੇ ਲੰਗਰ ਦਾ ਮਹਾਤਮ ਸਮਝਾਇਆ।

## ਵਿਦਿਆ ਦਾ ਹੰਕਾਰੀ, ਕੱਚਾ ਗੁਰੂ

*(ਸ੍ਰੀ ਹਰਿਰਾਇ ਸਾਹਿਬ ਨੇ ਅਜਗਰ ਉਧਾਰ ਕੀਤਾ)*

**ਸ੍ਵੈਯਾ:** **ਕਟਿ ਸੰਗ ਨਿਖੰਗ, ਕਰ ਧਨੁਖ ਸੁਹੈ, ਭਏ ਅਸ੍ਵ ਆਰੂਢ ਗੁਰੂ ਹਰਿ ਰਾਇ।**
**ਹਿਤ ਬ੍ਰਿਤ ਆਖੇਰ ਫਿਰੈਂ ਬਨ ਮੇਂ, ਪਿਖਿ ਅਜਗਰ ਸਤਿਗੁਰੂ ਤੀਰ ਚਲਾਇ।**
**ਲੱਛ ਸੀਸ ਕੋ ਭੇਦ ਕੇ ਮੌਤ ਦਈ, ਅਹਿ ਕੋ ਕਈ ਕੋਟਨ ਕਿਰਮਨ ਖਾਇ।**
**ਸਿੱਖ ਬੂਝਨ ਸੇ ਗੁਰੂ ਬੈਨ ਭਨੈਂ, 'ਇਹ ਪੰਡਿਤ ਗੁਰੂ ਹੋਇ ਲੋਗਨ ਖਾਇ॥' ੩੯੮॥**

**ਸ਼ਬਦਾਰਥ:** ਕਟਿ ਸੰਗ ਨਿਖੰਗ - ਕਮਰ ਨਾਲ ਭੱਥਾ ਹੈ। ਕਰ ਧਨੁੱਖ - ਹੱਥ ਵਿੱਚ ਧਨੁਸ਼ ਹੈ, ਅਸ੍ਵ ਆਰੂਢ - ਘੋੜੇ 'ਤੇ ਅਸਵਾਰ ਹਨ, ਬ੍ਰਿਤ ਆਖੇਰ - ਸ਼ਿਕਾਰ ਲਈ।

**ਵਿਆਖਿਆ:** ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਘੋੜੇ ਉਤੇ ਅਸਵਾਰ ਹੋ ਕੇ ਕਮਰ ਨਾਲ ਤੀਰਾਂ ਦਾ ਭੱਥਾ ਬੰਨ੍ਹਿਆ ਹੈ ਤੇ ਹੱਥ ਵਿੱਚ ਧਨੁਸ਼ ਫੜਿਆ ਹੈ। ਸ਼ਿਕਾਰ ਖੇਡਣ ਲਈ ਜੰਗਲਾਂ 'ਚ ਫਿਰਦੇ ਹਨ। ਸਾਹਮਣਿਓਂ ਇੱਕ ਵੱਡਾ ਭਾਰੀ ਅਜਗਰ ਦੇਖ ਕੇ ਗੁਰੂ ਜੀ ਨੇ ਤੀਰ ਚਲਾਇਆ। ਸੱਪ ਦੇ ਸਿਰ ਰੂਪੀ ਲੱਛ (ਨਿਸ਼ਾਨੇ) ਨੂੰ ਭੇਦ ਕੇ ਉਸਨੂੰ ਮਾਰ ਗਿਰਾਇਆ ਤਾਂ ਉਸਦੇ ਸਰੀਰ ਵਿੱਚ ਕਰੋੜਾਂ ਕਿਰਮ ਚੱਲਦੇ ਦੇਖਕੇ ਸਿੱਖਾਂ ਨੇ ਪੁੱਛਿਆ ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਇਹ ਇਕ ਹੰਕਾਰੀ ਪੰਡਿਤ ਸੀ ਤੇ ਕੱਚਾ ਗੁਰੂ ਬਣ ਕੇ ਇਸਨੇ ਕਰੋੜਾਂ ਲੋਕਾਂ ਦਾ ਧਾਨ ਖਾਧਾ। ਇਹ ਕਿਰਮ ਇਸਦੇ ਚੇਲੇ ਸਨ ਜੋ ਇਸਦਾ ਮਾਸ ਖਾ ਰਹੇ ਹਨ।

## ਧਯਾਨ *(ਗੁਰੂ ਹਰਿਰਾਇ ਸਾਹਿਬ ਤੇ ਗੋਂਦਾ ਸਿੱਖ)*

**ਸ੍ਵੈਯਾ:** **ਸਤਿਗੁਰੂ ਕੀ ਆਇਸ ਕੋ ਮਾਨਿ ਚਲਾ, ਜਾਇ ਕਾਬਲ ਗੋਂਦੇ ਡੇਰਾ ਲਾਯੋ।**
**ਗੁਰਮਤਿ ਕਾ ਨਿੱਤ ਪ੍ਰਚਾਰ ਕਰੇ, ਨਿਤ ਗੁਰ ਚਰਨਨ ਮੇਂ ਧਯਾਨ ਲਗਾਯੋ।**
**ਦਿਨ ਏਕ ਸੁਬ੍ਹਾ ਜਪੁਜੀ ਪਢਿ ਕੇ, ਹੋਇ ਧਯਾਨ ਮਗਨ ਚਹੁ ਜਾਮ ਬਿਤਾਯੋ।**
**ਇਤਿ ਸੰਗਤ ਪਿਖਿ ਅਸਚਰਜ ਭਈ, ਗੁਰੂ ਹਰਿ ਰਾਇ ਜੀ ਨਹੀਂ ਅੰਗ ਹਿਲਾਯੋ॥ ੩੯੯॥**

**ਸ਼ਬਦਾਰਥ:** ਆਇਸ - ਆਗਿਆ, ਚਹੁ ਜਾਮ - ਚਾਰ ਪਹਿਰ।

**ਵਿਆਖਿਆ:** ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੀ ਆਗਿਆ ਮੰਨ ਕੇ ਭਾਈ ਗੋਂਦਾ ਜੀ ਚੱਲਿਆ ਤੇ ਕਾਬਲ ਪਹੁੰਚ ਕੇ ਡੇਰਾ ਲਾਇਆ। ਹਰ ਰੋਜ਼ ਗੁਰਮਤਿ ਦਾ ਪ੍ਰਚਾਰ ਕਰਦਾ ਹੈ ਤੇ ਨਿੱਤ ਗੁਰੂ ਚਰਨਾਂ ਦਾ ਧਿਆਨ ਧਰਦਾ ਹੈ। ਇੱਕ ਦਿਨ ਸੁਬ੍ਹਾ ਹੀ ਸਿੱਖ ਨੇ ਜਪੁਜੀ ਸਾਹਿਬ ਦਾ ਪਾਠ ਕੀਤਾ ਤੇ ਸਤਿਗੁਰੂ ਜੀ ਦੇ ਪਾਵਨ ਚਰਨਾਂ ਦਾ ਧਿਆਨ ਧਰਿਆ। ਇੰਨਾ ਲਿਵਲੀਨ ਹੋ ਗਿਆ ਕਿ ਚਾਰ ਪਹਿਰਾਂ ਤੱਕ ਧਿਆਨ ਗੁਰੂ ਜੀ ਦੇ ਚਰਨਾਂ ਤੋਂ ਨਾ ਹਟਾਇਆ। ਇੱਧਰ ਸ੍ਰੀ ਕੀਰਤਪੁਰ ਸਾਹਬਿ 'ਚ ਸੰਗਤ ਦੇਖਕੇ ਹੈਰਾਨ ਸੀ ਕਿ ਚਾਰ ਪਹਿਰਾਂ ਤੱਕ ਗੁਰੂ ਜੀ ਨੇ ਅੰਗ ਨਹੀ ਹਿਲਾਏ। ਸਿੱਖਾਂ ਦੇ ਪੁੱਛਣ ਤੇ ਭਾਈ ਗੋਂਦੇ ਦੀ ਘਟਨਾ ਦੱਸੀ।

## ਗੁਰੂ ਨੂੰ ਹੰਕਾਰ ਨਹੀਂ ਭਾਉਂਦਾ *(ਗੁਰੂ ਹਰਿਰਾਇ ਸਾਹਿਬ ਤੇ ਦੋ ਪਹਾੜੀ ਰਾਜੇ)*

**ਸ੍ਵੈਯਾ:** **ਗਜ ਸ੍ਵੇਤ ਇੱਕ ਭੂਪ ਨੇ ਭੇਟ ਕੀਆ, ਸ੍ਰੀ ਗੁਰੂ ਹਰਿ ਰਾਇ ਢਿਗ ਸੋਭਾ ਪਾਵੈ।**
**ਪਿਖਿ ਨ੍ਰਿਪ ਹੰਡੂਰ, ਕਹਿਲੂਰ ਦੋਇ, ਗਜ ਲੂਟਨ ਕੇ ਹਿਤ ਚੜ੍ਹ ਕੇ ਆਵੈ।**
**ਢਿਗ ਆਇ ਜਬ ਗੁਰ ਕੇ, ਬੰਦ ਕਰੀ, ਦੁਇ ਮੱਲਨ ਕੀ ਗੁਰੁ ਕੁਸ਼ਤਿ ਕਰਾਵੈਂ।**
**ਤਿਨ ਬਲ ਪਿਖਿ ਸੁਨਿ ਭੈਭੀਤ ਹੋਏ, ਤਜਿ ਹਉਮੈਂ ਗੁਰੁ ਪਗ ਸੀਸ ਨਿਵਾਵੈਂ॥ ੪੦੦॥**

**ਸ਼ਬਦਾਰਥ:** ਗਜ ਸ੍ਵੇਤ - ਸਫੇਦ ਹਾਥੀ, ਭੂਪ - ਰਾਜਾ, ਢਿਗ - ਕੋਲ, ਨ੍ਰਿਪ - ਰਾਜਾ, ਕੁਸ਼ਤਿ - ਕੁਸ਼ਤੀ।

**ਵਿਆਖਿਆ:** ਕਿਸੇ ਰਾਜੇ ਨੇ ਇੱਕ ਸਫੇਦ ਹਾਥੀ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੂੰ ਭੇਟ ਕੀਤਾ, ਜੋ ਸਤਿਗੁਰਾਂ ਕੋਲ ਸੋਭ ਰਿਹਾ ਸੀ। ਹੰਡੂਰ ਦੇ ਰਾਜੇ ਤੇ ਕਹਿਲੂਰ ਦੇ ਰਾਜੇ ਦੋਵਾਂ ਨੇ ਮਿਲਕੇ ਸਲਾਹ ਕੀਤੀ ਕਿ ਇਹ ਹਾਥੀ ਖੋਹ ਕੇ ਲੈ ਆਈਏ ਤੇ ਇਸ ਵਿਚਾਰ ਨਾਲ ਫੌਜਾਂ ਲੈ ਕੇ ਚੜ੍ਹਿ ਆਏ। ਗੁਰੂ ਜੀ ਕੋਲ ਆਕੇ ਨਮਸ਼ਕਾਰਾਂ ਕੀਤੀਆਂ ਤੇ ਰਾਤ ਠਹਿਰੇ। ਦੂਜੇ ਦਿਨ ਸਤਿਗੁਰੂ ਜੀ ਨੇ (ਉਨ੍ਹਾਂ ਦੇ ਦਿਲ ਦੀ ਜਾਣਕੇ) ਦੋ ਵੱਡੇ ਭਾਰੀ ਮੱਲਾਂ ਦੀ ਕੁਸ਼ਤੀ ਕਰਾਈ। (ਦੋਵੇਂ ਬਰਾਬਰ ਰਹੇ ਤੇ ਗੁਰੂ ਜੀ ਦੇ ਪੁੱਛਣ ਤੇ ਉਹ ਆਪਣੇ ਬਲ ਬਾਰੇ ਦੱਸਣ ਲੱਗੇ ਕਿ ਜੇਕਰ ਆਪ ਦੀ ਆਗਿਆ ਹੋਵੇ ਤਾਂ ਇਨ੍ਹਾਂ ਦੋਵੇਂ ਰਾਜਿਆਂ ਦੀ ਪਹਾੜ ਸਮੇਤ ਸੈਨਾ ਪਲਟ ਦੇਈਏ) ਉਨ੍ਹਾਂ ਦਾ ਵਾਕ ਸੁਣ ਦੇਖਕੇ ਰਾਜੇ ਬੜੇ ਡਰ ਗਏ ਤੇ ਗੁਰੂ ਜੀ ਦੇ ਚਰਨੀਂ ਢਹਿ ਕੇ

ਹੰਕਾਰ ਤਿਆਗ ਕੇ ਖਿਮਾਂ ਮੰਗੀ।

## ਗੁਰਮਤਿ ਅਤੇ ਪ੍ਰਚਾਰਕ

*(ਗੁਰੂ ਹਰਿਰਾਇ ਸਾਹਿਬ ਤੇ ਭਗਵਾਨ ਗਿਰ ਉਦਾਸੀ)*

**ਸ੍ਵੈਯਾ:** **ਇੱਕ ਗਿਰ ਭਗਵਾਨ ਉਦਾਸੀ ਜੋ, ਢਿਗ ਗੁਰੂ ਹਰਿ ਰਾਇ ਆਇ ਸੀਸ ਨਿਵਾਵੈ।**
**ਤਿਸਕੇ ਚਿੱਤ ਕੀ ਗੁਰੂ ਜਾਨਿ ਭਲੇ, ਹੋਇ ਚਤੁਰਭੁਜੀ, ਸੁਠ ਦਰਸ ਦਿਖਾਵੈਂ।**
**ਕਰਿ ਭੇਖ ਉਦਾਸੀ ਜਗਤ ਫਿਰੇ, ਤਿਸਤੇ ਕੋਈ ਸਿੱਖ ਨਹਿੰ ਸਿੱਖਿਆ ਪਾਵੈ।**
**ਕਹਿ ਮਿਹਰਚੰਦ ਗੁਰੂ ਪਾਸ ਪਠਾ, ਲੇ ਗੁਰਮਤਿ ਫਿਰ ਪ੍ਰਚਾਰ ਕਮਾਵੈ॥ ੪੦੧॥**

**ਸ਼ਬਦਾਰਥ:** ਸੁਠ – ਸੁੰਦਰ, ਪਠਾ – ਭੇਜਿਆ।

**ਵਿਆਖਿਆ:** ਇਕ ਭਗਵਾਨ ਗਿਰ ਉਦਾਸੀ ਗੁਰੂ ਹਰ ਰਾਇ ਸਾਹਿਬ ਕੋਲ ਆਇਆ ਤੇ ਨਮਸ਼ਕਾਰ ਕੀਤੀ। ਉਸਦੇ ਹਿਰਦੇ ਦੀ ਜਾਣਕੇ ਗੁਰੂ ਜੀ ਨੇ ਉਸਨੂੰ ਚਤੁਰਭੁਜੀ ਸਰੂਪ 'ਚ ਦਰਸ਼ਨ ਦਿੱਤੇ। (ਗੁਰੂ ਜੀ ਨੇ ਉਸਦੇ ਮਨ ਦੀ ਜਾਣਕੇ ਉਸਨੂੰ ਲਖਮੀਦਾਸ ਜੀ ਦੇ ਪੋਤ੍ਰੇ ਬਾਬਾ ਮਿਹਰਚੰਦ ਉਦਾਸੀ ਕੋਲ ਭੇਜਿਆ ਤੇ ਉਦਾਸੀ ਬਣ ਗਿਆ) ਉਹ ਉਦਾਸੀ ਭੇਖ 'ਚ ਪ੍ਰਚਾਰ ਕਰੇ ਪਰ ਕੋਈ ਸਿੱਖ ਉਸਦਾ ਉਪਦੇਸ਼ ਨਾ ਸੁਣੇ। ਫਿਰ ਮਿਹਰਚੰਦ ਜੀ ਦੇ ਸਮਝਾਉਣ ਤੇ ਵਾਪਸ ਗੁਰਾਂ ਦੀ ਸ਼ਰਨ 'ਚ ਆ ਕੇ ਸਿੱਖੀ ਲਈ ਤੇ ਗੁਰੂ ਹੁਕਮ ਨਾਲ ਗੁਰਮਤਿ ਦਾ ਪ੍ਰਚਾਰ ਕੀਤਾ। ਭਾਵ ਕਿ ਗੁਰਮਤਿ ਦੇ ਪ੍ਰਚਾਰਕ ਦਾ ਖੁਦ ਗੁਰਮਤਿ ਦਾ ਧਾਰਨੀ ਹੋਣਾ ਜ਼ਰੂਰੀ ਹੈ।

## ਗੁਰਬਾਣੀ ਪਾਠ ਦਾ ਮਹਾਤਮ

*(ਥਿੰਦੀ ਠਿੱਕਰੀ ਤੋਂ ਉਪਦੇਸ਼)*

**ਸ੍ਵੈਯਾ:** **ਗੁਰੂ ਸ੍ਰੀ ਹਰਿ ਰਾਇ ਢਿਗ ਅਰਜ਼ ਕਰੀ, ਸਿੱਖ ਬੂਝੈਂ, 'ਪਢਿ ਬਾਨੀ ਕਿਆ ਪਾਵੈ?**
**ਹਮ ਕੋ ਨ ਅਰਥ ਕੀ ਸਮਝ ਪਰੇ,' ਸੁਨਿਕੇ ਸ੍ਰੀ ਸਤਿਗੁਰੂ ਬਚਨ ਅਲਾਵੈਂ।**
**'ਜਿਮ, ਥਾਂਦੀ ਹਾਂਡੀ ਘ੍ਰਿਤ ਗਹੈ, ਇਮ ਹਿਰਦਾ ਗੁਰਬਾਣੀ ਗਹਿ ਪਾਵੈ।**
**ਗੁਰਸਿੱਖ ਕੋ ਅੰਤ ਸਹਾਈ ਹੋਇ, ਸਿੱਖ ਪਢਿ ਗੁਰਬਾਨੀ ਮੋਖ ਕੁ ਪਾਵੈ॥ ੪੦੨॥**

**ਸ਼ਬਦਾਰਥ:** ਢਿਗ – ਕੋਲ, ਥਾਂਦੀ ਹਾਂਡੀ – ਥਿੰਦੀ ਤੌੜੀ, ਮੋਖ – ਮੁਕਤੀ।

**ਵਿਆਖਿਆ:** ਇੱਕ ਦਿਨ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਕੋਲ ਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਹੇ ਸਤਿਗੁਰੂ ਜੀ! ਸਾਨੂੰ ਗੁਰਬਾਣੀ ਦੇ ਅਰਥਾਂ ਦੀ ਸਮਝ ਨਹੀਂ ਆਉਂਦੀ, ਫਿਰ ਗੁਰਬਾਣੀ ਪੜ੍ਹਕੇ ਕਿਆ ਲਾਭ ਪ੍ਰਾਪਤ ਕਰ ਸਕਦੇ ਹਾਂ? (ਸਤਿਗੁਰੂ ਜੀ ਉਸ ਸਮੇਂ ਚੁੱਪ ਰਹੇ ਤੇ ਸ਼ਿਕਾਰ ਲਈ ਸਿੱਖਾਂ ਨਾਲ ਨਿਕਲੇ ਤਾਂ ਰਸਤੇ 'ਚ ਇੱਕ ਹਾਂਡੀ ਦੀ ਥਿੰਦੀ ਠਿੱਕਰੀ ਦੇਖਕੇ) ਉੱਤਰ ਦਿੰਦੇ ਹਨ ਕਿ ਹੇ ਸਿੱਖੋ! ਜਿਵੇਂ ਇਸ ਹਾਂਡੀ ਨੇ ਲੰਮੇ ਸਮੇਂ ਤੱਕ ਘੀ ਦੀ ਸੰਗਤ ਕੀਤੀ (ਤੇ ਘਿਓ ਇਸ ਵਿੱਚ ਰਮ ਗਿਆ ਤੇ ਧੁੱਪ ਲੱਗਣ ਤੇ ਬਾਹਰ ਦਿਖਾਈ ਦੇਣ ਲੱਗਾ) ਇਵੇਂ ਜਦੋਂ ਸਿੱਖ ਗੁਰਬਾਣੀ ਪੜ੍ਹਦਾ ਹੈ ਤਾਂ ਉਹ ਉਸਦੇ ਹਿਰਦੇ 'ਚ ਰਮ ਜਾਂਦੀ ਹੈ ਤੇ ਅੰਤ ਸਮੇਂ ਪ੍ਰਗਟ ਹੋਣ ਤੇ ਸਿੱਖ ਮੁਕਤੀ ਨੂੰ ਪ੍ਰਾਪਤ ਹੁੰਦਾ ਹੈ।

## ਗੁਰਬਾਣੀ ਅਦਬ

*(ਗੁਰੂ ਹਰਿਰਾਇ ਜੀ ਤੇ ਰਾਮਰਾਇ)*

**ਸ੍ਵੈਯਾ:** **ਭਵਸਿੰਧ ਕੋ ਤਾਰਨ ਹੇਤ ਗੁਰੂ, ਸ੍ਰੀ ਗੁਰਬਾਣੀ ਸੁਠ ਬੋਹਿਥ ਬਨਾਯੋ।**
**ਭੋਗ ਮੋਖ ਕੀ ਦਾਤੀ ਪਰਗਟ ਭੀ, ਗੁਰਸਿੱਖ ਕੋ ਇਸਕਾ ਅਦਬ ਸਿਖਾਯੋ।**

**ਰਾਮ ਰਾਇ ਦਿਲੀਸ ਰਿਝਾਨੇ ਕੋ, ਗੁਰਬਾਨੀ ਕੀ ਟੁਕ ਬਦਲ ਸੁਨਾਯੋ।**
**ਰਿਸਿ ਕੇ ਗੁਰੂ ਤਾਤ ਨਿਕਾਰ ਦੀਓ, ਗੁਰਬਾਨੀ ਕਾ ਕਰ ਅਦਬ ਦਿਖਾਯੋ॥ ੪੦੩॥**

**ਸ਼ਬਦਾਰਥ:** ਭਵਸਿੰਧ - ਸੰਸਾਰ ਸਾਗਰ, ਬੋਹਿਥ - ਜਹਾਜ਼, ਦਿਲੀਸ - ਦਿਲੀਪਤਿ, ਰਿਝਾਨੇ ਕੋ - ਖੁਸ਼ ਕਰਨ ਲਈ, ਤਾਤ - ਪੁੱਤਰ।

**ਵਿਆਖਿਆ:** ਸੰਸਾਰ ਸਾਗਰ ਨੂੰ ਤਾਰਨ ਵਾਸਤੇ ਸਤਿਗੁਰਾਂ ਨੇ ਗੁਰਬਾਣੀ ਰੂਪੀ ਜਹਾਜ਼ (ਬੇੜਾ) ਤਿਆਰ ਕੀਤਾ ਹੈ। ਗੁਰਬਾਣੀ ਮੋਖ ਤੇ ਭੋਗ ਦੇਣ ਵਾਲੀ ਹੈ ਤੇ ਸਿੱਖ ਨੂੰ ਇਸਦਾ ਅਦਬ ਕਰਨਾ ਸਿਖਾਇਆ ਹੈ। (ਜਦੋਂ ਰਾਮ ਰਾਇ ਗੁਰੂ ਜੀ ਦੇ ਭੇਜੇ ਅਨੁਸਾਰ ਦਿੱਲੀ ਗਏ ਤਾਂ ਉਨ੍ਹਾਂ ਦਿਲੀਪਤਿ (ਔਰੰਗਜ਼ੇਬ) ਨੂੰ ਖੁਸ਼ ਕਰਨ ਲਈ ਗੁਰਬਾਣੀ ਦੀ ਟੁਕ ਬਦਲ ਕੇ ('ਮਿਟੀ ਮੁਸਲਮਾਨ ਕੀ' ਦੀ ਥਾਂ 'ਤੇ ਮਿਟੀ ਬੇਈਮਾਨ ਕੀ') ਸੁਣਾਈ। ਇਸ ਤੋਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੇ ਨਰਾਜ਼ ਹੋ ਕੇ ਆਪਣੇ ਪੁੱਤਰ ਰਾਮ ਰਾਇ ਨੂੰ ਗੁਰੂ ਘਰੋਂ ਨਿਕਾਲ ਦਿੱਤਾ। ਇਸ ਤਰ੍ਹਾਂ ਗੁਰਬਾਣੀ ਦਾ ਅਦਬ ਕਰਕੇ ਸਿਖਾਇਆ।

## ਸੇਵਕ ਅਤੇ ਗੁਰੂ *(ਭਾਈ ਜੱਸੇ ਦੀ ਗੌਰੇ ਹੱਥੋਂ ਮੌਤ)*

**ਸ੍ਵੈਯਾ:** **ਹਰਿ ਰਾਇ ਕਾ ਸੇਵਕ ਜੱਸਾ ਜੋ, ਨਿੱਤ ਚੌਰਦਾਰ ਕੀ ਸੇਵ ਕਮਾਵੈ।**
**ਭਗਤੂ ਸੁਤ ਗੌਰਾ ਮਾਤ ਸੰਗ ਆਇ, ਦਰਸ਼ਨ ਕਰਿ ਗੁਰ ਕੇ ਪਗ ਸਿਰ ਨਿਆਵੈ।**
**'ਭੋ ਗੌਰੇ! ਮਮ ਸੰਗ ਮਾਤ ਵਿਆਹ', ਇਮ ਜੱਸਾ ਗੌਰੇ ਪ੍ਰਤੀ ਅਲਾਵੈ।**
**ਰਿਸਿ ਗੋਲੀ ਮਾਰ ਕੇ ਮਾਰ ਦੀਆ, ਰਿਸਿ ਕੇ ਗੁਰੂ ਗੌਰੇ ਕੋ ਨਿਕਲਾਵੈ॥ ੪੦੪॥**

**ਸ਼ਬਦਾਰਥ:** ਭਗਤੂ ਸੁਤ - ਭਗਤੂ ਦਾ ਪੁੱਤਰ, ਪਗ ਨਿਆਵੈ - ਚਰਨੀਂ ਨਿਵਦਾ ਹੈ, ਮਮ ਸੰਗ - ਮੇਰੇ ਨਾਲ।

**ਵਿਆਖਿਆ:** ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦਾ ਸੇਵਕ ਭਾਈ ਜੱਸਾ ਜੋ ਹਰ ਰੋਜ਼ ਗੁਰੂ ਜੀ ਨੂੰ ਚੌਰ ਕਰਨ ਦੀ ਸੇਵਾ ਕਰਿਆ ਕਰਦਾ ਸੀ। ਇੱਕ ਵਾਰ ਭਾਈ ਭਗਤੂ ਦਾ ਪੁੱਤਰ ਭਾਈ ਗੌਰਾ ਆਪਣੀ ਮਾਤਾ ਨਾਲ ਦਰਸ਼ਨ ਕਰਨ ਆਇਆ ਤੇ ਸਤਿਗੁਰਾਂ ਦੇ ਚਰਨੀਂ ਨਮਸ਼ਕਾਰ ਕੀਤੀ। ਉਸਦੀ ਜਵਾਨ ਮਾਤਾ ਨੂੰ ਦੇਖ ਦੇ ਜੱਸੇ ਨੇ ਕਿਹਾ ਕਿ ਹੇ ਗੌਰੇ! ਤੂੰ ਆਪਣੀ ਮਾਤਾ ਦਾ ਵਿਆਹ ਮੇਰੇ ਨਾਲ ਕਰ ਦੇ। ਇਸ ਤੋਂ ਕ੍ਰੋਧਿਤ ਹੋ ਕੇ ਗੌਰੇ ਨੇ ਭਾਈ ਜੱਸੇ ਦੀ ਗੋਲੀ ਮਾਰ ਕੇ ਹੱਤਿਆ ਕਰ ਦਿੱਤੀ। ਜਿਸ ਤੋਂ ਨਰਾਜ਼ ਹੋ ਕੇ ਸਤਿਗੁਰਾਂ ਨੇ ਗੌਰੇ ਨੂੰ ਗੁਰੂ ਘਰੋਂ ਨਿਕਾਲਾ ਦੇ ਦਿੱਤਾ।

## ਦਰਸ਼ਨਾਂ ਦੀ ਤਾਂਘ *(ਭਾਈ ਗੌਰਾ ਅਤੇ ਗੁਰੂ ਹਰਿਰਾਇ ਸਾਹਿਬ)*

**ਸ੍ਵੈਯਾ:** **ਜਿਮ ਮੀਨ, ਬਿਹੀਨ ਨ ਨੀਰ ਰਹੇ, ਤਿਮ ਸਿੱਖ ਗੁਰੂ ਦਰਸ ਬਿਨਾ ਨਹਿੰ ਜੀਵੈ।**
**ਜਬ ਗੌਰੇ ਕੋ ਗੁਰੂ ਬਚਨ ਕਹੇ, 'ਤੁਮ ਹਮਰੇ ਕਬੀ ਨ ਸਾਹਵੇਂ ਥੀਵੈ।'**
**ਅਤਿ ਦੀਨ ਹੋਇ ਹਿਤ ਦਰਸ਼ਨ ਕੇ, ਤੜਫਤ ਨਿੱਤ ਗੌਰਾ ਪੀਛ ਰਹੀਵੈ।**
**ਜਬ ਮੁਗਲਨ ਕੇ ਸੰਗ ਯੁੱਧ ਕੀਆ, ਗੁਰੂ ਤੁਸਿਕੇ ਗੌਰੇ ਕੋ ਗਲਿ ਲੀਵੈ॥ ੪੦੫॥**

**ਸ਼ਬਦਾਰਥ:** ਮੀਨ - ਮੱਛੀ, ਬਿਹੀਨ - ਬਿਨਾਂ, ਪੀਛ - ਪਿੱਛੇ, ਤੁਸਿਕੇ - ਪ੍ਰਸੰਨ ਹੋ ਕੇ।

**ਵਿਆਖਿਆ:** ਜਿਸ ਤਰ੍ਹਾਂ ਮੱਛੀ ਪਾਣੀ ਬਿਨਾਂ ਨਹੀਂ ਰਹਿੰਦੀ ਉਵੇਂ ਸਿੱਖ ਗੁਰੂ ਦਰਸ਼ਨਾਂ ਬਿਨਾਂ ਨਹੀਂ ਜਿਊਂਦਾ। ਜਦੋਂ ਭਾਈ ਜੱਸੇ ਦੀ ਮੌਤ ਕਾਰਨ ਗੁਰੂ ਹਰਿ ਰਾਇ ਸਾਹਿਬ ਨੇ ਗੌਰੇ ਪ੍ਰਤੀ ਬਚਨ ਕਹੇ ਕਿ ਤੂੰ ਕਦੇ ਸਾਡੇ ਸਾਹਮਣੇ ਨਹੀਂ ਆਉਣਾ ਤਾਂ ਬੜਾ ਦੁਖੀ ਹੋ ਕੇ ਦਰਸ਼ਨਾਂ ਲਈ ਤੜਫਦਾ ਰਿਹਾ। ਜਦੋਂ ਗੁਰੂ ਜੀ ਪਰਿਵਾਰ ਤੇ ਸੰਗਤਾਂ ਸਮੇਤ ਸਤਲੁਜ ਦੇ ਨਾਲ-ਨਾਲ ਜੰਗਲ 'ਚ ਜਾ ਰਹੇ ਸਨ ਤਾਂ ਭਾਈ ਗੌਰਾ

ਪਿੱਛੇ-ਪਿੱਛੇ ਚਲਦਾ ਰਿਹਾ ਤੇ ਗੁਰਾਂ ਦੇ ਡੇਰੇ ਤੋਂ ਇਕ ਕੋਸ ਉਰ੍ਹੇ ਆਪਣਾ ਡੇਰਾ ਕਰਦਾ ਸੀ। (ਉਸ ਨਾਲ ਵੀ 300 ਦੇ ਕਰੀਬ ਸੂਰਮੇ ਸਨ, (ਜਦੋਂ ਇਕ ਦਿਨ ਮੁਗਲਸ ਖਾਂ ਦਾ ਪੋਤਰਾ ਵੱਡੀ ਸੈਨਾ ਨਾਲ ਲਾਹੌਰ ਤੋਂ ਦਿੱਲੀ ਜਾ ਰਿਹਾ ਸੀ ਤਾਂ ਗੁਰੂ ਜੀ ਦਾ ਪਰਿਵਾਰ (ਮਹਿਲ ਤੇ ਹੋਰ) ਪਿੱਛੇ ਰਹਿ ਗਏ। ਮੁਗਲਾਂ ਨੇ ਸਤਿਗੁਰਾਂ ਦੇ ਇਹ ਡੋਲੇ ਘੇਰ ਲਏ ਸਨ। ਉਸ ਸਮੇਂ ਭਾਈ ਗੌਰੇ ਨੇ ਮੁਗਲਾਂ ਨਾਲ ਯੁੱਧ ਕਰਕੇ ਸਤਿਗੁਰਾਂ ਦੇ ਪਰਿਵਾਰ ਨੂੰ ਸਹੀ ਸਲਾਮਤ ਗੁਰਾਂ ਕੋਲ ਪਹੁੰਚਾਇਆ ਤੇ ਸਤਿਗੁਰਾਂ ਨੇ ਪ੍ਰਸੰਨ ਹੋ ਕੇ ਗੌਰੇ ਨੂੰ ਬਖਸ਼ ਦਿੱਤਾ ਤੇ ਗਲੇ ਲਗਾਇਆ।

## ਗੁਰਬਾਣੀ ਅਦਬ

*(ਗੁਰੂ ਹਰਿਰਾਇ ਸਾਹਿਬ ਜੀ ਦੇ ਗੋਡੇ ਉੱਪਰ ਚੋਟ ਲੱਗਣੀ)*

**ਸ੍ਵੈਯਾ:** **ਨਿਜ ਧਾਮ ਮੇਂ ਗੁਰੂ ਹਰਿ ਰਾਇ ਬਿਰਾਜਤ, ਪੌਢਿ ਕੇ ਸਸਿਮੁਖਿ ਅੰਬਰ ਪਾਯੋ।**
**ਸਿੱਖ ਗੁਰਬਾਣੀ ਪਢਤ ਪਧਾਰੇ, ਸੁਨਿ ਸਤਿਗੁਰੂ ਤ੍ਰਬ੍ਰਕੇ, ਉਠਿ ਚਾਹਯੋ।**
**ਤਤਕਾਲ ਉਠੇ, ਚੋਟ ਜਾਨੂ ਲੱਗੀ, ਸਿੱਖ ਬੂਝਨ ਤੇ ਗੁਰ ਕਹਿ ਸਮਝਾਯੋ।**
**'ਗੁਰਬਾਣੀ ਇਤੀ ਮਹਾਨ ਸਿੱਖੋ! ਇਸਕਾ ਸਤਿਕਾਰ ਬਨੇ, ਸੁਨਿ ਪਾਯੋ॥ ੪੦੬॥**

**ਸ਼ਬਦਾਰਥ:** ਧਾਮ - ਘਰ, ਪੌਢਿ ਕੇ - ਲੇਟ ਕੇ, ਸਸਿਮੁਖਿ - ਚੰਦ੍ਰਮਾ ਸਮਾਨ ਮੁਖੜਾ, ਅੰਬਰ - ਕੱਪੜਾ, ਜਾਨੂ - ਗੋਡਾ।

**ਵਿਆਖਿਆ:** ਇੱਕ ਦਿਨ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਆਪਣੇ ਨਿਵਾਸ ਅਸਥਾਨ 'ਤੇ ਬਿਰਾਜਮਾਨ ਸਨ। ਗੁਰੂ ਜੀ ਨੇ ਲੇਟ ਕੇ ਆਪਣੇ ਚੰਦ੍ਰਮਾ ਸਮਾਨ ਮੁੱਖੜੇ ਉਤੇ ਕੱਪੜਾ ਪਾਇਆ ਹੋਇਆ ਸੀ। ਇੰਨੇ ਨੂੰ ਕੁੱਝ ਸਿੱਖ ਸੰਗਤਾਂ ਗੁਰਬਾਣੀ ਪੜ੍ਹਦੇ ਆਏ ਤਾਂ ਗੁਰੂ ਜੀ ਗੁਰਬਾਣੀ ਦਾ ਸ਼ਬਦ ਸੁਣਕੇ ਤ੍ਰਬਕ ਕੇ ਉਠੇ। ਜਲਦੀ ਉੱਠਣ ਨਾਲ ਆਪ ਜੀ ਦੇ ਗੋਡੇ ਉਤੇ ਸੱਟ ਲੱਗ ਗਈ। ਸਿੱਖਾਂ ਦੇ ਪੁੱਛਣ ਤੇ ਗੁਰੂ ਜੀ ਨੇ ਕਿਹਾ ਕਿ ਹੇ ਸਿੱਖੋ! ਗੁਰਬਾਣੀ ਇੰਨੀ ਮਹਾਨ ਹੈ ਕਿ ਜਦੋਂ ਭੀ ਸੁਣੀਏ ਤਾਂ ਉਸੇ ਸਮੇਂ ਇਸਦਾ ਸਤਿਕਾਰ ਕਰਨਾ ਹੀ ਬਣਦਾ ਹੈ।

## ਗੁਰੂ ਨੂੰ ਕਰਾਮਾਤ ਨਹੀਂ ਭਾਉਂਦੀ *(ਰਾਮਰਾਇ ਨੂੰ ਨਿਕਾਲਾ)*

**ਸ੍ਵੈਯਾ:** **ਸ਼ਾਹੁ ਕੇ ਬੁਲਵੇ ਰਾਮ ਰਾਇ ਗਏ, ਜਾਇ ਨੌਰੰਗੇ ਢਿਗਿ ਰਸ ਬਹੁ ਪਾਯੋ।**
**ਤਿਸਕੇ ਕਹਿਨੇ ਕਰਾਮਾਤ ਬੱਡੀ, ਬਹੱਤਰ ਭੀ ਕਰਿਕੇ ਦਿਖਰਾਯੋ।**
**ਜਬ ਗੁਰੁ ਕੋ ਇਸ ਕੀ ਖਬਰ ਮਿਲੀ, ਸੁਨਿ ਕੇ ਰਿਸਿ ਸੁਤ ਪ੍ਰਤਿ ਬਚਨ ਅਲਾਯੋ।**
**'ਨਹਿੰ ਹਮਰੇ ਮੁਖਿ ਲੱਗੇ ਕਬਹੀ', ਸੁਤ ਤਯਾਗ ਦੀਓ, ਕਰਾਮਾਤ ਨ ਭਾਯੋ॥ ੪੦੭॥**

**ਸ਼ਬਦਾਰਥ:** ਨੌਰੰਗੇ - ਔਰੰਗਜ਼ੇਬ, ਰਿਸਿ - ਨਰਾਜ਼ ਹੋ ਕੇ, ਸੁਤ - ਪੁੱਤਰ।

**ਵਿਆਖਿਆ:** ਜਦੋਂ ਔਰੰਗਜ਼ੇਬ ਦੇ ਬੁਲਾਵੇ ਉਤੇ ਗੁਰੂ ਹਰਿ ਰਾਇ ਸਾਹਿਬ ਦੀ ਆਗਿਆ ਅਨੁਸਾਰ ਰਾਮ ਰਾਇ ਦਿੱਲੀ ਗਏ ਤੇ ਬਾਦਸ਼ਾਹ ਨਾਲ ਰਸ ਵਧਾਇਆ। ਉਸਦੇ ਕਹਿਣੇ ਉਤੇ ਰਾਮ ਰਾਇ ਨੇ 72 ਕਰਾਮਾਤਾਂ ਦਿਖਾਈਆਂ ਤੇ ਬਾਦਸ਼ਾਹ ਨੂੰ ਪ੍ਰਸੰਨ ਕੀਤਾ। ਜਦੋਂ ਪਿਤਾ ਸਤਿਗੁਰੂ ਨੂੰ ਇਨ੍ਹਾਂ ਕਰਾਮਾਤਾਂ (ਅਤੇ ਗੁਰਬਾਣੀ ਦੀ ਟੁਕ ਬਦਲ ਕੇ ਪੜ੍ਹਨ ਦੀ) ਖਬਰ ਮਿਲੀ ਤਾਂ ਨਰਾਜ਼ ਹੋ ਕੇ ਗੁਰੂ ਜੀ ਨੇ ਪੁੱਤਰ ਪ੍ਰਤੀ ਬਚਨ ਕਹੇ ਕਿ ਰਾਮ ਰਾਇ ਕਦੇ ਭੀ ਸਾਡੇ ਮੁੱਖ ਨਾ ਲੱਗੇ। ਇਸ ਤਰ੍ਹਾਂ ਗੁਰੂ ਜੀ ਨੇ ਪੁੱਤ੍ਰ ਨੂੰ ਤਾਂ ਹਮੇਸ਼ਾ ਲਈ ਤਿਆਗ ਦਿੱਤਾ, ਪਰ ਕਰਾਮਾਤ ਨਹੀਂ ਪ੍ਰਵਾਨ ਕੀਤੀ।

## ਗੁਰੂ ਸਰੀਰ ਨਹੀਂ ਜੋਤੀ ਹੈ (ਗੁਰੂ ਹਰਿ ਕ੍ਰਿਸ਼ਨ ਜੀ)

**ਸ੍ਵੈਯਾ:** ਗੁਰੂ ਜੋਤਿ ਅਹੈ ਨਹੀਂ ਦੇਹਿ ਮਾਨੋਂ, ਗੁਰੂ ਅਮਰ ਅਡੋਲ, ਨ ਬ੍ਰਿਧ ਬਾਲਾਯੋ।
ਦੇਹਿ ਜਨਮ ਬਢਨ ਔ ਅੰਤ ਗਹੇ, ਗੁਰੂ ਘਾਟ ਨ ਬਾਢ ਨ ਇਕ ਰਸ ਮਾਹਯੋ।
ਪਾਂਚ ਸਾਲ ਕੀ ਬਯ ਮੇਂ ਗੁਰਤਾ ਲੀ, ਜਗਗੁਰੂ ਸ੍ਰੀ ਗੁਰੂ ਹਰਿ ਕ੍ਰਿਸ਼ਨ ਕਹਾਯੋ।
ਜੇ ਦੇਹੀ ਗੁਰ ਹੈ ਬੁੱਧਿਵਾਨੋ! ਸ਼ਿਸ਼ੁ ਕੋ ਬੁਧਿਵਾਨ ਕਿਵੇਂ ਪੁਜਵਾਯੋ॥ ੪੦੮॥

**ਸ਼ਬਦਾਰਥ:** ਅਹੈ - ਹੈ, ਬ੍ਰਿਧ - ਬੁੱਢਾ, ਬਾਲਾਯੋ - ਬਾਲ, ਬਯ - ਉਮਰ, ਸ਼ਿਸ਼ੁ - ਬੱਚਾ।

**ਵਿਆਖਿਆ:** ਹੇ ਭਾਈ! ਗੁਰੂ ਤਾਂ ਜੋਤੀ ਹੈ ਗੁਰੂ ਸਰੀਰ ਨਹੀਂ ਹੈ। ਗੁਰੂ ਅਮਰ, ਅਡੋਲ ਹੈ। ਨਾ ਬੁੱਢਾ ਹੁੰਦਾ ਹੈ ਤੇ ਨਾ ਹੀ ਬਾਲਕ ਹੈ। ਸਰੀਰ ਜਨਮ, ਵਧਣ ਤੇ ਮੌਤ ਨੂੰ ਕਬੂਲਦਾ ਹੈ। ਪਰ ਗੁਰੂ ਨਾ ਘਟਦਾ ਹੈ ਤੇ ਨਾ ਵੱਧਦਾ ਹੈ, ਉਹ ਤਾਂ ਇਕ ਰਸ ਵਿੱਚ ਹੈ। ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਨੇ ਪੰਜ ਸਾਲਾਂ ਦੀ ਉਮਰ ਵਿੱਚ ਹੀ ਗੁਰਤਾ ਗੱਦੀ ਪ੍ਰਾਪਤ ਕਰਕੇ ਜਗਤ ਗੁਰੂ ਕਹਾਇਆ। ਹੇ ਬੁੱਧੀਵਾਨੋ! ਜੇਕਰ ਗੁਰੂ ਦੇਹ ਜਾਂ ਸਰੀਰ ਹੁੰਦਾ ਤਾਂ ਇੱਕ ਪੰਜ ਸਾਲ ਦੇ ਬੱਚੇ (ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ) ਨੂੰ ਵੱਡੇ ਤੇ ਸਿਆਣੇ ਲੋਕ ਕਿਵੇਂ ਪੂਜਦੇ? ਭਾਵ ਗੁਰੂ ਜੋਤੀ ਹੈ ਗੁਰੂ ਸਰੀਰ ਨਹੀਂ ਹੈ।

## ਗੁਰੂ ਹਰਿ ਰਾਇ ਸਾਹਿਬ ਜੀ ਦਾ ਜੋਤੀ ਜੋਤ ਸਮਾਉਣਾ

(ਕੀਰਤਪੁਰ ਸਾਹਿਬ 'ਚ)

**ਸ੍ਵੈਯਾ:** ਜੋ ਜਗ ਮੇਂ ਆਵਤ ਜਾਵਤ ਸੋ, ਜਿਸਿ ਜਨਮ ਲੀਆ ਤਿਸਿ ਸਰਪਰ ਮਰਣਾ।
ਜੋ ਉਪਜੇ ਨਿਪਜੇ ਅੰਤ ਹੈ, ਇਹੁ ਖੇਲ ਖਸਮ ਕਾ ਰੀਤੇ ਭਰਣਾ।
ਸੰਤ ਪੀਰ ਪੈਕਾਂਬਰ ਭਗਤ ਭਏ, ਸਭ ਅੰਤਿ ਗਏ, ਜਗਿ ਕਿਸੇ ਨ ਰਹਿਣਾ।
ਸ੍ਰੀ ਗੁਰੂ ਹਰਿ ਰਾਇ ਪੁਰਿ ਕੀਰਤ ਮੇਂ, ਭਏ ਜੋਤਿ ਸਰੂਪ, ਗਏ ਸਚ ਭਵਣਾ॥ ੪੦੯॥

**ਸ਼ਬਦਾਰਥ:** ਜਿਸਿ - ਜਿਸਨੇ, ਸਰਪਰ - ਜ਼ਰੂਰ, ਰੀਤੇ - ਖਾਲੀ, ਸੱਖਣੇ।

**ਵਿਆਖਿਆ:** ਇਸ ਸੰਸਾਰ ਵਿੱਚ ਜੋ ਵੀ ਆਉਂਦਾ ਹੈ ਉਹ ਜਾਂਦਾ ਵੀ ਹੈ। ਜਿਸਨੇ ਜਨਮ ਲਿਆ ਹੈ ਉਸਨੇ ਜ਼ਰੂਰ ਮਰਨਾ ਹੈ। ਜੋ ਵੀ ਉਪਜਦਾ ਹੈ, ਨਿਪਜਦਾ ਹੈ ਤਾਂ ਉਸਦਾ ਅੰਤ ਵੀ ਹੁੰਦਾ ਹੈ। ਇਹੁ ਮਾਲਕ ਦਾ ਖੇਲ ਹੈ ਕਿ ਰੀਤਿਆਂ ਨੂੰ ਭਰਨਾ ਤੇ ਭਰਿਆਂ ਨੂੰ ਖਾਲੀ ਕਰਨਾ। ਸੰਤ, ਪੀਰ ਪੈਗੰਬਰ ਤੇ ਭਗਤ ਆਦਿ ਜੋ ਵੀ ਸੰਸਾਰ 'ਚ ਪੈਦਾ ਹੋਏ ਸਭ ਅੰਤ ਇਸ ਸੰਸਾਰ ਤੋਂ ਚਲੇ ਗਏ। ਕਿਸੇ ਨੇ ਵੀ ਇਥੇ ਸਦੈਵ ਨਹੀਂ ਰਹਿਣਾ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਕੀਰਤਪੁਰ ਸਾਹਿਬ 'ਚ ਜੋਤਿ ਸਰੂਪ ਹੋ ਗਏ ਤੇ ਸੱਚਖੰਡ ਸਿਧਾਰ ਗਏ।

## ਗੁਰੂ ਕਿਰਪਾ (ਛੱਜੂ ਤੋਂ ਗੀਤਾ ਦੇ ਅਰਥ ਕਰਾਏ)

**ਸ੍ਵੈਯਾ:** ਜਬ ਸਤਿਗੁਰੂ ਦਿੱਲੀ ਜਾਤ ਭਏ, ਇਕ ਗਾਂਵ ਪੰਜੋਖਰਾ ਮਗ ਮਹਿਂ ਆਯੋ।
ਤਹਿਂ ਕੇ ਦ੍ਵਿਜ ਏਕ ਨੇ ਬਾਤ ਸੁਨੀ, ਕਹੈ, 'ਜੇ ਪ੍ਰਭੁ ਹੋ, ਮੁਹਿ ਗੀਤਾ ਸੁਨਾਯੋ।
ਤਹਿਂ ਕੇ ਇਕ ਛੱਜੂ ਝੀਵਰ ਸੇ, ਸ੍ਰੀ ਸਤਿਗੁਰੂ ਜੀ ਸੁਠ ਅਰਥ ਕਰਾਯੋ।
ਪਿਖਿ ਦਿਜ ਬਿਸਮਾਦ ਭਯਾ ਮਨ ਮੇਂ, ਸ੍ਰੀ ਗੁਰੁ ਸੇ ਸਿੱਖੀ ਕੋ ਪਦ ਪਾਯੋ॥ ੪੧੦॥

**ਸ਼ਬਦਾਰਥ:** ਮਗ - ਰਸਤਾ, ਦ੍ਵਿਜ - ਬ੍ਰਾਹਮਣ, ਸੁਠ - ਸੁੰਦਰ, ਪਿਖਿ - ਦੇਖ ਕੇ।

**ਵਿਆਖਿਆ:** ਜਦੋਂ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦਿੱਲੀ ਜਾ ਰਹੇ ਸਨ ਤਾਂ ਰਸਤੇ ਵਿੱਚ ਇੱਕ ਪਿੰਡ ਪੰਜੋਖਰਾ

(ਅੰਬਾਲੇ ਨੇੜੇ) ਆਇਆ। ਉਥੋਂ ਦੇ ਇਕ ਬ੍ਰਾਹਮਣ ਨੇ ਗੁਰਾਂ ਦਾ ਆਉਣਾ ਸੁਣਿਆ ਤਾਂ (ਛੋਟੀ ਉਮਰ ਦੇਖਕੇ ਸ਼ੰਕਾ ਕੀਤਾ ਤੇ) ਕਿਹਾ ਕਿ ਜੇਕਰ ਆਪ ਗੁਰੂ ਹੋ ਤਾਂ (ਕ੍ਰਿਸ਼ਨ ਭਗਵਾਨ ਦੀ ਉਚਾਰੀ ਹੋਈ) ਗੀਤਾ ਦੇ ਅਰਥ ਸੁਣਾਓ। (ਉਸਦਾ ਭ੍ਰਮ ਨਿਵਾਰਨ ਲਈ ਗੁਰੂ ਜੀ ਨੇ ਇਕ ਗੂੰਗੇ ਤੇ ਬੋਲੇ ਵਿਅਕਤੀ) ਛੱਜੂ ਝੀਵਰ ਉਤੇ ਆਪਣੀ ਕਿਰਪਾ ਦੀ ਛਟੀ ਰੱਖ ਕੇ ਸੁੰਦਰ ਅਰਥ ਕਰਵਾ ਦਿੱਤੇ। ਇਹ ਦੇਖਕੇ ਬ੍ਰਾਹਮਣ ਹੈਰਾਨ ਹੋਇਆ ਮਨ ਵਿੱਚ ਅਤੇ ਗੁਰੂ ਜੀ ਦੇ ਚਰਨੀਂ ਢਹਿ ਕੇ ਸਿੱਖੀ ਪ੍ਰਾਪਤ ਕੀਤੀ।

## ਗੁਰੂ ਅੰਤਰਜਾਮੀ ਹੈ *(ਪਟਰਾਣੀ ਦੱਸੀ)*

**ਸ੍ਵੈਯਾ:** **ਨ੍ਰਿਪ ਜੈ ਸਿੰਘ ਨੇ ਗੁਰੂ ਪਰਖਣ ਕੋ, ਮਿਲਿ ਪਟਰਾਣੀ ਸੰਗ ਨਾਟ ਰਚਾਯੋ।**
**ਸਭ ਤ੍ਰਿਯਾ ਨੇ ਸੁਠ ਪਟ ਪਹਿਰੇ, ਪਟਰਾਣੀ ਨਿੱਜ ਪ੍ਰਭਾਉ ਛੁਪਾਯੋ।**
**ਜਬ ਸਤਿਗੁਰੂ ਮਹਿਲੋਂ ਮੇਂ ਪ੍ਰਵਿਸ਼ੇ, ਜਾਇ ਪਟਰਾਣੀ ਕੀ ਗੋਦ ਸੁਭਾਯੋ।**
**ਸਤਿਗੁਰੂ ਕੀ ਅਗਮ ਅਗਾਧ ਕਥਾ, ਗੁਰੂ ਅੰਤਰਜਾਮੀ ਬੇਦਨ ਗਾਯੋ॥ ੪੧੧॥**

**ਸ਼ਬਦਾਰਥ:** ਜੈ ਸਿੰਘ (ਜੈਪੁਰ ਦਾ ਰਾਜਾ, ਨਾਟ - ਨਾਟਕ, ਤ੍ਰਿਯਾ - ਇਸਤ੍ਰੀ, ਪਟ - ਕੱਪੜੇ।

**ਵਿਆਖਿਆ:** ਜੈਪੁਰ ਦੇ ਰਾਜੇ ਨੇ (ਦਿੱਲੀ ਵਿੱਚ) ਆਪਣੀ ਪਟਰਾਣੀ ਨਾਲ ਮਿਲਕੇ ਇੱਕ ਨਾਟਕ ਰਚਿਆ। (ਗੁਰੂ ਜੀ ਨੂੰ ਆਪਣੇ ਮਹਿਲਾਂ ਵਿੱਚ ਸੱਦਿਆ ਤੇ ਰਾਣੀ ਨੇ ਸੰਕਲਪ ਕੀਤਾ ਕਿ ਜੇਕਰ ਗੁਰੂ ਹਰਿ ਕ੍ਰਿਸ਼ਨ ਸਾਹਿਬ ਪੂਰੇ ਗੁਰੂ ਤੇ ਅੰਤਰਜਾਮੀ ਹਨ ਤਾਂ ਉਹ ਮਹਿਲ ਵਿੱਚ ਆਕੇ ਮੇਰੀ ਗੋਦ ਵਿੱਚ ਬੈਠਣ) ਰਣਵਾਸ ਦੀਆਂ ਸਾਰੀਆਂ ਔਰਤਾਂ ਨੇ ਰਾਣੀਆਂ ਵਾਲੇ ਸੁੰਦਰ ਕੱਪੜੇ ਪਹਿਨੇ ਪਰ ਮਹਾਰਾਣੀ ਨੇ ਆਪਣਾ ਪ੍ਰਭਾਉ ਛੁਪਾਉਣ ਲਈ ਸਧਾਰਣ ਕੱਪੜੇ ਪਹਿਨੇ। ਜਦੋਂ ਸਤਿਗੁਰੂ ਜੀ ਮਹਿਲਾਂ 'ਚ ਗਏ ਤਾਂ ਸਭ ਔਰਤਾਂ ਨੂੰ ਛੱਡ ਕੇ ਅੱਗੇ ਲੰਘ ਗਏ ਤੇ ਰਾਣੀ ਦੀ ਗੋਦ ਵਿੱਚ ਜਾ ਵਿਰਾਜੇ। (ਮਹਾਰਾਣੀ ਨੇ ਗਦਗਦ ਹੋ ਕੇ ਚਰਨ ਸਪਰਸੇ ਤੇ ਖਿਮਾਂ ਮੰਗੀ) ਹੇ ਭਾਈ ਸਤਿਗੁਰੂ ਦੀ ਅਗਮ ਅਗਾਧ ਕਥਾ ਹੈ, ਬੇਦਾਂ ਨੇ ਵੀ ਗੁਰੂ ਨੂੰ ਅੰਤਰਜਾਮੀ ਕਹਿਕੇ ਗਾਇਆ ਹੈ।

## ਪਰਉਪਕਾਰੀ ਗੁਰੂ *(ਦਿੱਲੀ ਵਿੱਚ ਬੀਮਾਰਾਂ ਦੀ ਸੇਵਾ ਕਰਨੀ)*

**ਸ੍ਵੈਯਾ:** **ਬਿੱਚ ਦਿੱਲੀ ਸਤਿਗੁਰੂ ਬਾਸ ਕਰੈਂ, ਜੈ ਸਿੰਘ ਯੁਤ ਸਰਧਾ ਸੇਵ ਕਮਾਵੈ।**
**ਪੁਰਿ ਮੇਂ ਮਹਾਂਮਾਰੀ ਫੈਲ ਗਈ, ਬਹੁ ਨਰਨ ਸੀਤਲਾ ਮ੍ਰਿਤ ਕਰਾਵੈ।**
**ਸ੍ਰੀ ਗੁਰ ਖੁਦ ਗਰੀਅਨ ਮਹਿਂ ਫਿਰਕੇ, ਜਹਿਂ ਰੋਗੀ ਦੁਖੀਅਨ ਸੇਵ ਕਮਾਵੈਂ।**
**ਯਦਪਿ ਖੁਦ ਰੋਗ ਗ੍ਰਸਤ ਹੋਏ, ਪਰ ਨੀਤ ਹੀ ਪਰਉਪਕਾਰ ਕੋ ਚਾਹਵੈਂ॥ ੪੧੨॥**

**ਸ਼ਬਦਾਰਥ:** ਬਾਸ - ਨਿਵਾਸ, ਯੁਤ - ਸਮੇਤ, ਪੁਰਿ - ਦਿੱਲੀ, ਸੀਤਲਾ - ਇੱਕ ਰੋਗ ਜਿਸਨੂੰ ਬੜੀ ਮਾਤਾ ਵੀ ਕਹਿੰਦੇ ਹਨ, ਯਦਪਿ - ਭਾਵੇਂ।

**ਵਿਆਖਿਆ:** ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦਿੱਲੀ ਵਿੱਚ ਨਿਵਾਸ ਕਰ ਰਹੇ ਸਨ ਤੇ ਜੈਪੁਰੀਆ ਰਾਜਾ ਜੈ ਸਿੰਘ ਬੜੀ ਸ਼ਰਧਾ ਨਾਲ ਸੇਵਾ ਕਮਾ ਰਿਹਾ ਸੀ। ਉਸ ਸਮੇਂ ਦਿੱਲੀ ਵਿੱਚ ਮਹਾਂਮਾਰੀ ਫੈਲ ਗਈ ਤੇ ਬਹੁਤ ਸਾਰੇ ਲੋਕਾਂ ਦੀ ਸੀਤਲਾ ਨੇ ਮੌਤ ਕਰ ਦਿੱਤੀ। ਸਤਿਗੁਰੂ ਜੀ ਆਪ ਦਿੱਲੀ ਦੀਆਂ ਗਲੀਆਂ ਵਿੱਚ ਫਿਰ ਕੇ ਜਿਥੇ-ਜਿਥੇ ਰੋਗੀ ਦੁਖੀ ਸਨ, ਉਨ੍ਹਾਂ ਦੀ ਸੇਵਾ ਕਰਦੇ। ਭਾਵੇ ਸੇਵਾ ਕਰਦੇ ਗੁਰੂ ਜੀ ਆਪ ਵੀ ਰੋਗ-ਗ੍ਰਸਤ ਹੋ ਗਏ, ਪਰ ਫਿਰ ਵੀ ਹਰ ਰੋਜ਼ ਪਰਉਪਕਾਰ ਹੀ ਚਾਹੁੰਦੇ ਸਨ।

## ਸੰਸਾਰ ਦੀ ਨਾਸਵਾਨਤਾ (ਗੁਰੂ ਹਰਿ ਕ੍ਰਿਸ਼ਨ ਜੀ ਨੇ ਜੋਤੀ ਜੋਤ ਸਮਾਉਣਾ)

**ਸ੍ਵੈਯਾ:** **ਸ੍ਰੀ ਕਾਲ ਕੀ ਖੇਡ ਅਪਾਰ ਭਈ, ਜਗ ਉਪਜੈ ਨਿਪਜੈ ਅੰਤਿ ਸਮਾਵੈ।**
**ਨਹਿੰ ਰਾਣਾ ਰੰਕ 'ਵਤਾਰ ਰਹੈਂ, ਸਭ ਕੇ ਸਿਰ ਨਿਜ ਕਾ ਚੱਕ੍ਰ ਚਲਾਵੈ।**
**ਸੰਨ ਸੋਲਹ ਸੈ ਅਰੁ ਚੌਂਸਠ ਕੋ, ਸੁਦੀ ਚੇਤ ਕੀ ਚੌਦਸ ਦਾ ਦਿਨ ਆਵੈ।**
**ਬੁਧਵਾਰ ਕੋ ਜਮਨਾ ਕੇ ਤਟ ਪੇ, ਹਰਿਕ੍ਰਿਸ਼ਨ ਜੀ ਦਿੱਲੀ ਬੀਚ ਸਮਾਵੈਂ॥ ੪੧੩॥**

**ਸ਼ਬਦਾਰਥ:** ਰੰਕ - ਗਰੀਬ, 'ਵਤਾਰ - ਅਵਤਾਰ, ਤਟ - ਕਿਨਾਰਾ।

**ਵਿਆਖਿਆ:** ਸ੍ਰੀ ਕਾਲ ਦੀ ਅਪਾਰ ਖੇਡ ਹੈ ਕਿ ਸੰਸਾਰ ਉਪਜਦਾ ਨਿਪਜਦਾ ਤੇ ਅੰਤ ਨੂੰ ਸਮਾ ਜਾਂਦਾ ਹੈ। ਕੋਈ ਵੀ ਰਾਜਾ, ਰੰਕ ਜਾਂ ਅਵਤਾਰ ਆਦਿ ਸਥਿਰ ਨਹੀਂ ਰਹਿੰਦਾ ਤੇ ਕਾਲ ਸਭਨਾਂ ਦੇ ਸਿਰ ਉੱਪਰ ਆਪਣਾ ਚੱਕਰ ਚਲਾਉਂਦਾ ਹੈ। ਸੰਨ 1664 ਚੇਤ ਸੁਦੀ ਚੌਦਸ ਦੇ ਦਿਨ ਬੁੱਧਵਾਰ ਨੂੰ ਦਿੱਲੀ ਵਿੱਚ ਜਮਨਾ ਦੇ ਕੰਢੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਜੋਤੀ ਜੋਤ ਸਮਾ ਗਏ। ਭਾਵ ਸਾਰੀ ਦੁਨੀਆਂ ਹੀ ਨਾਸਵਾਨ ਹੈ।

## ਗੁਰੂ ਦਾ ਪ੍ਰਣ (ਔਰੰਗਜ਼ੇਬ ਨੂੰ ਮ੍ਰਿਤਕ ਸਰੀਰ ਦੇ ਵੀ ਦਰਸ਼ਨ ਨਾ ਹੋਏ)

**ਸ੍ਵੈਯਾ:** **ਗੁਰੂ ਅਸ਼ਟਮ ਨੇ ਇਹ ਪ੍ਰਣ ਕੀਆ, ਨਹਿੰ ਦੁਸ਼ਟ ਔਰੰਗੇ ਦਰਸ ਦਿਖਾਵੈਂ।**
**ਬਹੁ ਬੂਝਨ ਸੇ ਨਹਿੰ ਦਰਸ ਦਏ, ਨਿਜ ਪ੍ਰਣ ਕੋ ਪੂਰਿ ਸਚਖੰਡ ਸਿਧਾਵੈਂ।**
**ਜਬ ਤਨ ਤਜਿ ਗਏ, ਔਰੰਗੇ ਆ, ਗੁਰ ਕੇ ਤਨ ਕਾ ਚਹਿ ਦਰਸ਼ਨ ਪਾਵੈ।**
**ਜਬ ਅੰਤਰ ਗਾ, ਨਹਿੰ ਦੇਹਿ ਦਿਖੀ, ਤਿਸਿ ਤ੍ਰੇੜ ਦਿਸੈ, ਜਿਸਤੇ ਡਰ ਪਾਵੈ॥ ੪੧੪॥**

**ਸ਼ਬਦਾਰਥ:** ਅਸ਼ਟਮ - ਅੱਠਵੇਂ, ਗਾ - ਗਿਆ।

**ਵਿਆਖਿਆ:** ਅੱਠਵੇਂ ਸਤਿਗੁਰੂ ਸ੍ਰੀ ਹਰਿ ਕ੍ਰਿਸ਼ਨ ਸਾਹਿਬ ਜੀ ਨੇ ਇਹ ਪ੍ਰਣ ਕੀਤਾ ਸੀ ਕਿ ਉਹ ਕਦੇ ਵੀ ਦੁਸ਼ਟ ਔਰੰਗਜ਼ੇਬ ਨੂੰ ਦਰਸ਼ਨ ਨਹੀਂ ਦੇਣਗੇ। ਔਰੰਗਜ਼ੇਬ ਦੇ ਬਹੁਤ ਵਾਰੀ ਪੁੱਛਣ ਤੇ ਵੀ ਦਰਸ਼ਨ ਨਹੀਂ ਦਿੱਤੇ। ਤੇ ਆਪਣਾ ਪ੍ਰਣ ਪੂਰਾ ਕਰਕੇ ਸੱਚਖੰਡ ਜਾ ਬਿਰਾਜੇ। ਜਦੋਂ ਗੁਰੂ ਜੀ ਸਰੀਰ ਤਿਆਗ ਗਏ ਤਾਂ ਸਰੀਰ ਦੇ ਦਰਸ਼ਨ ਕਰਨ ਲਈ ਔਰੰਗਜ਼ੇਬ ਆਇਆ ਤੇ ਸਰੀਰ ਦਾ ਦਰਸ਼ਨ ਕਰਨਾ ਚਾਹਿਆ। ਜਦੋਂ ਅੰਦਰ ਵੜਿਆ ਤਾਂ ਉਸਨੂੰ ਗੁਰੂ ਜੀ ਦਾ ਸਰੀਰ ਨਜ਼ਰ ਨਾ ਆਇਆ ਬਲਕਿ ਉਸ ਦੀ ਥਾਂ ਇਕ ਭਿਆਨਕ ਤ੍ਰੇੜ (ਖਾਈ) ਨਜ਼ਰ ਆਈ, ਜਿਸਤੋਂ ਡਰ ਕੇ ਝੱਟ ਬਾਹਰ ਆ ਗਿਆ। ਭਾਵ ਗੁਰੂ ਜੀ ਨੇ ਸਰੀਰ ਤਿਆਗਣ ਉਪਰੰਤ ਵੀ ਆਪਣਾ ਪ੍ਰਣ ਪੂਰਾ ਕੀਤਾ।

## ਗੁਰੂ ਸਰਵ ਵਿਆਪਕ ਹੈ (ਮੱਖਣ ਸ਼ਾਹ ਦਾ ਬੇੜਾ ਪਾਰ ਕਰਨਾ)

**ਸ੍ਵੈਯਾ:** **ਸਿੱਖ ਮੱਖਣ ਬੇੜਾ ਸਿੰਧਿ ਫਸਾ, ਨਰ ਹਾਰ ਥਕੇ, ਕਛੁ ਬਸ ਨ ਚਲਾਯੋ।**
**ਜਬ ਨਹਿੰ ਪ੍ਰਯਾਸ ਕੋ ਪਾਸ ਰਹਾ, ਸੁਖਿ ਪਾਂਚ ਸੌ ਮੁਹਰੇਂ ਗੁਰੂ ਧਿਆਯੋ।**
**ਇਕ ਮਨ ਚਿਤ ਹੋਇ ਅਰਦਾਸ ਕਰੀ, ਗੁਰੁ ਬੀਚ ਬਕਾਲੇ ਸੁਨਿ ਲਖਿ ਪਾਯੋ।**
**ਸ੍ਰੀ ਸਤਿਗੁਰੂ ਸਰਵ-ਵਿਆਪ ਰਹੇ, ਨਿਜ ਸਿੱਖ ਕਾ ਬੇੜਾ ਪਾਰ ਲੰਘਾਯੋ॥ ੪੧੫॥**

**ਸ਼ਬਦਾਰਥ:** ਸਿੰਧਿ - ਸਮੁੰਦਰ ਵਿੱਚ, ਪ੍ਰਯਾਸ - ਯਤਨ।

**ਵਿਆਖਿਆ:** ਇਕ ਸਿੱਖ ਮੱਖਣ ਸ਼ਾਹ ਲੁਬਾਣੇ ਦਾ ਬੇੜਾ ਸਮੁੰਦਰ ਵਿੱਚ ਫਸ ਗਿਆ। ਉਸਦੇ ਬੰਦੇ ਤੇ ਮਲਾਹ ਆਦਿ

ਸਭ ਥੱਕ ਹਾਰ ਗਏ ਪਰ ਕੋਈ ਵੱਸ ਨਾ ਚੱਲਿਆ। ਜਦੋਂ ਹੋਰ ਕੋਈ ਯਤਨ ਉਸ ਪਾਸ ਨਾ ਰਿਹਾ ਤਾਂ ਉਸਨੇ ਪੰਜ ਸੌ ਮੁਹਰਾਂ ਸੁੱਖ ਕੇ ਗੁਰੂ ਨਾਨਕ ਦੇ ਘਰ ਨੂੰ ਧਿਆਇਆ। ਇਕ ਮਨ ਚਿਤ ਹੋ ਕੇ ਸਤਿਗੁਰਾਂ ਕੋਲ ਅਰਦਾਸ ਕੀਤੀ ਤੇ ਉਸਦੀ ਅਰਦਾਸ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਬਕਾਲੇ ਵਿੱਚ ਸੁਣੀ ਤੇ ਜਾਣੀ। ਕਵੀ ਅੰਬਾਲਵੀ ਜੀ ਆਖਦੇ ਹਨ ਕਿ ਸਤਿਗੁਰੂ ਜੀ ਤਾਂ ਸਰਵ-ਵਿਆਪਕ ਹਨ ਤੇ ਗੁਰੂ ਜੀ ਨੇ ਆਪਣੇ ਸਿੱਖ ਦਾ ਬੇੜਾ ਸਮੁੰਦਰ ਵਿੱਚੋਂ ਪਾਰ ਕਰ ਦਿੱਤਾ।

## ਗੁਰੂ ਅੰਤਰਜਾਮੀ ਹੈ *(ਮੱਖਣ ਸ਼ਾਹ ਤੋਂ ਭੇਟਾ ਮੰਗਲੀ)*

**ਸ੍ਵੈਯਾ: ਮੱਖਣ ਸ਼ਾਹ ਬੇੜਾ ਪਾਰ ਭਯਾ, ਸੁਨਿ ਪੂਛਿ ਕੇ ਬੀਚ ਵਕਾਲੇ ਆਯੋ।**
**ਆਇ ਖੇਲ ਅਜੀਬ ਪਿਖਾ ਤਿਸਿ ਨੇ, ਤਹਿੰ ਬਾਈਸ ਗੁਰੁ ਬਨਿ ਪੂਜ ਕਰਾਯੋ।**
**ਮਨਿ ਚਿਤਵ ਕੇ ਦੋ ਦੋ ਮੁਹਰ ਧਰੀ, ਸਭ ਮੋਢੀ ਪਾ ਮਨ ਮੇਂ ਹਰਖਾਯੋ।**
**ਗੁਰੂ ਤੇਗ ਬਹਾਦਰ ਬੈਨ ਭਨੈਂ, 'ਸਿੱਖ! ਪਾਂਚ ਸੌ ਕਹਿ, ਦੋ ਦੇਨਾ ਚਾਹਯੋ॥ ੪੧੬॥**

**ਸ਼ਬਦਾਰਥ:** ਹਰਖਾਯੋ - ਪ੍ਰਸੰਨ ਹੋਏ, ਬੈਨ ਭਨੈ - ਬਚਨ ਆਖੇ।

**ਵਿਆਖਿਆ:** ਜਦੋਂ ਮੱਖਣ ਸ਼ਾਹ ਲੁਬਾਣੇ ਦਾ ਬੇੜਾ ਪਾਰ ਹੋ ਗਿਆ ਤਾਂ ਪੁੱਛ ਸੁਣਕੇ ਉਹ ਬਕਾਲੇ ਵਿੱਚ ਆਇਆ। ਇੱਥੇ ਆ ਕੇ ਉਸਨੇ ਅਜੀਬ ਖੇਲ ਦੇਖਿਆ ਕਿ ਇੱਕ ਦੀ ਥਾਂ 'ਤੇ 22 ਗੁਰੂ ਬਣੇ ਬੈਠੇ ਆਪੋ ਆਪਣੀ ਪੂਜਾ ਕਰਾ ਰਹੇ ਸਨ। ਮੱਖਣ ਸ਼ਾਹ ਨੇ ਮਨ ਵਿੱਚ ਸੰਕਲਪ ਕਰਕੇ (ਕਿ ਜੋ ਸੱਚਾ ਗੁਰੂ ਹੋਵੇਗਾ ਆਪਣੀ ਭੇਟਾ 500 ਮੋਹਰਾਂ ਆਪ ਹੀ ਮੰਗ ਲਵੇਗਾ) ਸਭ ਗੁਰੂਆਂ ਅੱਗੇ ਦੋ ਦੋ ਮੁਹਰਾਂ ਰੱਖੀਆਂ ਤੇ ਸਾਰੇ ਸੋਢੀ ਦੋ ਦੋ ਮੁਹਰਾਂ ਪਾਕੇ ਖੁਸ਼ ਹੋ ਗਏ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅੱਗੇ ਉਸਨੇ ਦੋ ਮੁਹਰਾਂ ਰੱਖੀਆਂ ਤਾਂ ਉਨ੍ਹਾਂ ਬਚਨ ਆਖੇ ਕਿ ਸਿੱਖਾ! ਇਹ ਕੀ ਕਰਦਾ ਹੈਂ। ਪੰਜ ਸੌ ਸੁੱਖ ਕੇ ਕੇਵਲ ਦੋ ਹੀ ਰੱਖ ਰਿਹਾ ਹੈਂ। (ਇਹ ਸੁਣਕੇ ਮੱਖਣ ਸ਼ਾਹ ਪ੍ਰਸੰਨ ਹੋ ਗਿਆ ਤੇ ਕੋਠੇ 'ਤੇ ਚੜ੍ਹ ਕੇ ਪੱਲਾ ਫੇਰਕੇ ਕਿਹਾ ਕਿ ਗੁਰੂ ਲਾਧੋ ਰੇ। ਭਾਵ ਗੁਰੂ ਲੱਭ ਲਿਆ ਹੈ। ਪ੍ਰਸੰਗ ਤੋਂ ਭਾਵ ਗੁਰੂ ਅੰਤਰਜਾਮੀ ਹੈ)

## ਲੋਭ ਬਲੀ

*(ਧੀਰਮੱਲ ਨੇ ਸੀਂਹੇ ਮਸੰਦ ਕੋਲੋਂ ਗੁਰੂ ਜੀ ਉੱਪਰ ਗੋਲੀ ਚਲਵਾਈ)*

**ਸ੍ਵੈਯਾ: ਨਾਦ ਕੇ ਲੋਭ ਕੁਰੰਗ ਮਰੇ, ਮਨਿ ਲੋਭ ਜਗੇ, ਮਛਿ ਆਪ ਬੰਧਾਯੋ।**
**ਬਾਸ ਕੇ ਲੋਭ ਮਰੇ ਭਵਰਾ, ਉਰ ਲੋਭ ਜਗੇ ਗਿੱਧ ਤੁੰਡ ਕਟਾਯੋ।**
**ਜਬ ਲੋਭ ਜਗੇ ਨਰ ਧਰਮ ਟਰੇ, ਕੋ ਜਗਤਿ ਬਲੀ, ਜੋ ਨਹਿੰ ਭ੍ਰਮਾਯੋ।**
**ਧੀਰਮੱਲ ਨੇ ਸੀਂਹੇ ਨੂੰ ਕਹਿ ਕੇ, ਗੁਰਤਾ ਹਿਤ ਗੁਰ ਪੇ ਤੁਬਕ ਚਲਾਯੋ॥ ੪੧੭॥**

**ਸ਼ਬਦਾਰਥ:** ਨਾਦ - ਰਾਗ, ਕੁਰੰਗ - ਮਿਰਗ, ਮਛਿ - ਮੱਛੀ, ਬਾਸ - ਸੁਗੰਧੀ, ਤੁੰਡ - ਚੁੰਜ, ਤੁਬਕ - ਬੰਦੂਕ।

**ਵਿਆਖਿਆ:** ਨਾਦ ਸੁਣਨ ਦੇ ਲਾਲਚ 'ਚ ਹਿਰਨ ਮਾਰਿਆ ਜਾਂਦਾ ਹੈ ਤੇ ਮਨ ਵਿੱਚ ਲੋਭ ਜਾਗਣ ਤੇ ਹੀ ਮੱਛੀ ਆਪਾ ਪਕੜਾ ਲੈਂਦੀ ਹੈ। ਸੁਗੰਧੀ ਵਾਸਤੇ ਭੰਵਰਾ ਮਰਦਾ ਹੈ ਤੇ ਹਿਰਦੇ 'ਚ ਲੋਭ ਜਾਗਣ ਤੇ ਗਿੱਧਾਂ ਇਕ ਦੂਜੇ ਤੋਂ ਆਪਣੇ ਮੁੱਖ (ਚੁੰਜਾਂ) ਕਟਾਉਂਦੀਆਂ ਹਨ। ਜਦੋਂ ਮਨੁੱਖ ਦੇ ਹਿਰਦੇ 'ਚ ਲੋਭ ਪੈਦਾ ਹੋ ਜਾਵੇ ਤਾਂ ਧਰਮ ਟਲ ਜਾਂਦਾ ਹੈ। ਐਸਾ ਕੌਣ ਬਲੀ ਹੈ ਜੋ ਲੋਭ ਨੇ ਨਹੀਂ ਭ੍ਰਮਾਇਆ। ਧੀਰਮੱਲ ਸੋਢੀ ਨੇ ਲੋਭ ਦਾ ਸ਼ਿਕਾਰ ਹੋਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਉੱਪਰ ਸੀਂਹੇ ਮਸੰਦ ਕੋਲੋਂ ਬੰਦੂਕ ਚਲਵਾ ਦਿੱਤੀ। ਕਿਉਂਕਿ ਉਸਦੇ ਮਨ ਵਿੱਚ ਗੁਰਤਾ ਗੱਦੀ ਦਾ ਲਾਲਚ ਸੀ। ਪਰ ਸਤਿਗੁਰੂ ਬਾਲ-ਬਾਲ ਬਚ ਗਏ।

## ਗੁਰੂ ਤਿਆਗ ਅਤੇ ਖਿਮਾਂ ਦੀ ਮੂਰਤਿ ਹੈ (ਧੀਰਮੱਲ ਦੀਆਂ ਚੀਜ਼ਾਂ ਮੋੜਨੀਆਂ)

**ਸ੍ਵੈਯਾ: ਗੁਰੂ ਤਿਆਗ ਕੀ ਮੂਰਤਿ ਬੇਦ ਭਨੈ, ਜਿਹ ਜਗ ਮਹਿਂ ਰਹਿ ਨਿਰਲੇਪ ਕਹਾਯੋ।**
**ਨਹਿਂ ਮਾਇਆ ਕੀ ਬਿਖ ਪੋਹਿ ਸਕੈ, ਧਨ ਕੋ ਪਿਖਿ ਨਹਿਂ, ਧਨ ਉਰ ਕੋ ਲਾਯੋ।**
**ਜੋ ਸੰਗਤ ਭੇਟਾ ਦਰਬ ਦਏ, ਹਿਤ ਸੰਗਤ ਸਤਿਗੁਰੂ ਖਰਚ ਕਰਾਯੋ।**
**ਧੀਰਮਲ ਕੋ ਵਸਤਾਂ ਮੋੜ ਭਲੇ, ਬਿਚ ਲੋਗਨ ਤਿਆਗ ਸਰੂਪ ਕਹਾਯੋ॥ ੪੧੮॥**

**ਸ਼ਬਦਾਰਥ:** ਬਿਖ - ਜ਼ਹਿਰ, ਉਰ - ਹਿਰਦਾ, ਦਰਬ - ਧਨ।

**ਵਿਆਖਿਆ:** ਸਤਿਗੁਰੂ ਜੀ ਤਿਆਗ ਦੀ ਮੂਰਤ ਹਨ, ਇਹ ਗੱਲ ਬੇਦ ਨੇ ਵੀ ਆਖੀ ਹੈ। ਜਿਨ੍ਹਾਂ ਨੇ ਜਗ ਵਿੱਚ ਰਹਿੰਦਿਆਂ ਆਪੇ ਨੂੰ ਨਿਰਲੇਪ ਕਹਾਇਆ ਹੈ। ਮਾਇਆ ਦੀ ਜ਼ਹਿਰ ਉਨ੍ਹਾਂ ਨੂੰ ਪੋਹਿ ਨਹੀਂ ਸਕਦੀ ਤੇ ਧਨ ਵੇਖਕੇ ਵੀ ਧਨ ਹਿਰਦੇ ਨਾਲ ਨਹੀਂ ਲਗਾਇਆ। ਜੋ ਸੰਗਤ ਵੀ ਧਨ ਆਦਿ ਭੇਟਾ ਕਰਦੀ ਹੈ ਉਸਨੂੰ ਵੀ ਸੰਗਤ ਵਾਸਤੇ ਹੀ ਖਰਚ ਕਰਾਉਂਦੇ ਹਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਮੱਖਣ ਸ਼ਾਹ ਲੁਬਾਣੇ ਦੁਆਰਾ ਧੀਰਮੱਲ ਪਾਸੋਂ ਜੋ ਵਸਤੂਆਂ ਲਿਆਂਦੀਆਂ ਹੋਈਆਂ ਮੋੜ ਦਿੱਤੀਆਂ ਤਾਂ ਹੀ ਲੋਕਾਂ ਵਿੱਚ ਤਿਆਗ ਸਰੂਪ ਕਹਾਇਆ।

## ਮਸੰਦਾਂ ਦਾ ਲੋਭ (ਗੁਰੂ ਜੀ ਨੂੰ ਹਰਿਮੰਦਰ ਸਾਹਿਬ ਦਰਸ਼ਨ ਨਾ ਕਰਾਉਣੇ)

**ਸ੍ਵੈਯਾ: ਗੁਰੂ ਤੇਗ ਬਹਾਦਰ ਜੀ ਚਲਿਕੇ ਆਇ ਹਰਿਮੰਦਰ ਕਾ ਦਰਸ਼ਨ ਚਾਹਾ।**
**ਜਬ ਖਬਰ ਮਸੰਦਨ ਕਾਨਿ ਸੁਨੀ, ਸ੍ਰੀ ਹਰਿਮੰਦਰ ਕੋ ਕੁਲਫ਼ ਲਗਾਵਾ।**
**ਨਹਿਂ ਖੋਲਿ ਕਿਵਾੜ, ਨ ਅਦਬ ਕੀਆ, ਕਿਮ ਲੋਭ ਮਸੰਦਨ ਮਨਿ ਭ੍ਰਮਾਵਾ।**
**ਸ੍ਰੀ ਸਤਿਗੁਰੂ ਬਾਹਰ ਬਿਰਾਜ ਉਠੇ, 'ਇਹ ਅੰਦਰ ਸੜੀਏ' ਬਚਨ ਅਲਾਵਾ॥ ੪੧੯॥**

**ਸ਼ਬਦਾਰਥ:** ਕੁਲਫ - ਤਾਲਾ, ਜੰਦਰਾ, ਕਿਵਾੜ - ਦਰਵਾਜ਼ਾ।

**ਵਿਆਖਿਆ:** ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਚੱਲ ਕੇ ਆਏ ਤੇ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨੇ ਚਾਹੇ। ਜਦੋਂ ਅੰਮ੍ਰਿਤਸਰ ਸਾਹਿਬ ਦੇ ਮਸੰਦਾਂ ਨੇ ਆਪਣੇ ਕੰਨੀਂ ਇਹ ਖਬਰ ਸੁਣੀ ਤਾਂ ਉਨ੍ਹਾਂ ਨੇ ਹਰਿਮੰਦਰ ਸਾਹਿਬ ਨੂੰ ਜੰਦਰਾ ਲਗਾ ਦਿੱਤਾ। ਨਾ ਦਰਵਾਜ਼ੇ ਖੋਲ੍ਹ ਕੇ ਦਰਸ਼ਨ ਕਰਾਏ ਤੇ ਨਾ ਹੀ ਸਤਿਗੁਰਾਂ ਦਾ ਕੋਈ ਸਤਿਕਾਰ ਕੀਤਾ। ਕਿਵੇਂ ਉਨ੍ਹਾਂ ਦੇ ਮਨਾਂ ਨੂੰ ਲਾਲਚ ਨੇ ਭ੍ਰਮਾ ਦਿੱਤਾ ਸੀ। ਸ੍ਰੀ ਗੁਰੂ ਤੇਗ ਬਹਾਦਰ ਜੀ ਬਾਹਰ ਹੀ ਇਕ ਬੇਰੀ ਦੇ ਦਰੱਖਤ ਥੱਲੇ ਬੈਠ ਕੇ ਉਠਿ ਆਏ ਤੇ ਬਚਨ ਕੀਤੇ ਇਹ ਅੰਮ੍ਰਿਤਸਰੀਏ ਮਸੰਦ ਅੰਦਰ ਸੜੀਏ ਹਨ।

## ਗੁਰੂ ਦੀ ਪ੍ਰਤੱਖ ਕਰਾਮਾਤ (ਸ੍ਰੀ ਗੁਰੂ ਗ੍ਰੰਥ ਸਾਹਿਬ ਜਲ ਵਿੱਚ)

**ਸ੍ਵੈਯਾ: ਸ੍ਰੀ ਗੁਰ ਕੀ ਮਹਿਮਾ ਕੌਨ ਭਨੈਂ, ਨਹਿਂ ਜਗ ਮਹਿਂ ਗੁਰ ਸਮ ਕੋ ਦਰਸਾਯੋ।**
**ਕਰਨੀ ਔ ਕਥਨੀ ਪੂਰਿ ਭਲੀ, ਗੁਰੂ ਤੇਗ ਬਹਾਦਰ ਨਾਮ ਕਹਾਯੋ।**
**ਜਬ ਪੁਰਿ ਕਰਤਾਰ ਤਿਆਗ ਚਲੇ, ਸ੍ਰੀ ਗ੍ਰੰਥ ਜੀ ਬੀਚ ਬਿਆਸ ਟਿਕਾਯੋ।**
**ਦਿਨ ਤੇਰ੍ਹਵੇਂ ਕਾਢੇ ਧੀਰਮੱਲੇ, ਪ੍ਰਤੱਖ ਅਮਰ ਗੁਰ ਸਬਦ ਦਿਖਾਯੋ॥ ੪੨੦॥**

**ਸ਼ਬਦਾਰਥ:** ਭਨੈਂ - ਆਖੇ, ਗੁਰ ਸਮ - ਗੁਰੂ ਵਰਗਾ।

**ਵਿਆਖਿਆ:** ਸ੍ਰੀ ਗੁਰੂ ਜੀ ਦੀ ਮਹਿਮਾ ਨੂੰ ਕੌਣ ਆਖ ਸਕਦਾ ਹੈ। ਜਗਤ ਵਿੱਚ ਗੁਰੂ ਵਰਗਾ ਕੋਈ ਹੋਰ ਨਹੀਂ

ਦਿੱਸਦਾ। ਕਥਨੀ ਤੇ ਕਰਨੀ ਦੇ ਪੂਰੇ ਗੁਰੂ ਨੇ ਤੇਗ ਬਹਾਦਰ ਸਾਹਿਬ ਨਾਮ ਕਹਾਇਆ ਹੈ। ਆਪ ਜੀ ਜਦੋਂ ਸ੍ਰੀ ਕਰਤਾਰਪੁਰ ਸਾਹਿਬ ਨੂੰ ਛੱਡ ਕੇ ਚੱਲੇ ਤਾਂ ਸ੍ਰੀ ਗ੍ਰੰਥ ਸਾਹਿਬ ਦੇ ਸਰੂਪ ਨੂੰ ਬਿਆਸ ਦਰਿਆ ਦੇ ਪਾਣੀ ਦੇ ਸਪੁਰਦ ਕਰ ਦਿੱਤਾ। ਤੇਰ੍ਹਵੇਂ ਦਿਨ ਧੀਰਮੱਲ ਨੇ ਕੱਢੇ ਤਾਂ ਪ੍ਰਤੱਖ ਤੌਰ ਗੁਰਸ਼ਬਦ ਨੂੰ ਅਮਰ ਪਾਇਆ ਭਾਵ ਕੁੱਝ ਵੀ ਨਹੀਂ ਵਿਗੜਿਆ ਸੀ।

## ਪਰਉਪਕਾਰੀ ਗੁਰੂ *(ਸ੍ਰੀ ਅਨੰਦਪੁਰ ਸਾਹਿਬ ਵਸਾਉਣਾ)*

**ਸ੍ਵੈਯਾ:** **ਗੁਰੂ ਘਨਹਰ ਕੇ ਸਮ ਰੂਪ ਧਰੇ, ਕਰਿ ਵਰਖਾ ਜੋ ਉਪਕਾਰ ਕਮਾਵੈ।**
**ਨਹਿੰ ਨਿਜ ਹਿਤ ਸੌਜ ਔ ਦਰਬ ਰਖੇਂ, ਸਭ ਲੋਗਨ ਕੇ ਹਿਤ ਖਰਚ ਕਰਾਵੈਂ।**
**ਸ੍ਰੀ ਤੇਗ ਬਹਾਦਰ ਸਤਿਗੁਰੂ ਜੀ, ਸੁਠ ਨਗਰੀ ਆਇਕੇ ਆਪ ਬਸਾਵੈਂ।**
**ਸੁਠ ਨਾਮ ਅਨੰਦਪੁਰ ਗੁਰ ਧਰਿਓ, ਜੋ ਪੁਰੀ ਅਨੰਦਨ ਕੀ ਕਹਿਲਾਵੈ॥ ੪੨੧॥**

**ਸ਼ਬਦਾਰਥ:** ਘਨਹਰ - ਬੱਦਲ, ਸੌਜ - ਸਮੱਗਰੀ, ਦਰਬ - ਧਨ, ਸੁਠ - ਸੁੰਦਰ।

**ਵਿਆਖਿਆ:** ਸਤਿਗੁਰੂ ਜੀ ਬੱਦਲਾਂ ਦੀ ਨਿਆਂਈ ਸਰੂਪ ਧਾਰਦੇ ਹਨ, ਜਿਵੇਂ ਬੱਦਲ ਬਰਸਾਤ ਕਰਦੇ ਹਨ ਤੇ ਸਤਿਗੁਰੂ ਜੀ ਜੀਵਾਂ ਪਰ ਪਰਉਪਕਾਰ ਕਰਦੇ ਹਨ। ਆਪਣੇ ਲਈ ਕੋਈ ਵੀ ਸਮੱਗਰੀ ਜਾਂ ਧਨ ਨਹੀਂ ਰੱਖਦੇ ਬੱਦਲਾਂ ਦੀ ਨਿਆਂਈ। ਸਗੋਂ ਲੋਕਾਂ ਵਾਸਤੇ ਖਰਚ ਕਰ ਦਿੰਦੇ ਹਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆ ਕੇ ਆਪ ਇੱਕ ਸੋਹਣੀ ਨਗਰੀ ਵਸਾਈ ਤੇ ਉਸਦਾ ਨਾਮ ਸ੍ਰੀ ਅਨੰਦਪੁਰ ਸਾਹਿਬ ਰੱਖਿਆ ਜੋ ਅਨੰਦਾਂ ਦੀ ਪੁਰੀ ਕਹਾਉਂਦੀ ਹੈ। ਭਾਵ ਨਗਰ ਵਸਾ ਕੇ ਗੁਰੂ ਜੀ ਨੇ ਬੜਾ ਪਰਉਪਕਾਰ ਕਮਾਇਆ ਹੈ।

## ਅਤਿਥੀ ਸੇਵਾ *(ਰੋਪੜ ਦੇ ਫਕੀਰ ਦਾ ਸ਼ੰਕਾ)*

**ਸ੍ਵੈਯਾ:** **ਜਬ ਪੁਰੀ ਅਨੰਦਪੁਰ ਬਸਤਿ ਭਈ, ਨਿੱਤ ਨਵਗ੍ਰਹਿ ਸਤਿਗੁਰੂ ਕਹਿ ਬਣਵਾਵੈਂ।**
**ਤਬ ਏਕ ਫਕੀਰ ਜੋ ਰੋਪੜ ਕਾ, ਪਿਖਿ ਕੇ ਮਨ ਮੇਂ ਬਹੁ ਸ਼ੰਕ ਲਿਆਵੈ।**
**ਸ੍ਰੀ ਸਤਿਗੁਰੂ ਸੁਪਨੇ ਬੀਚ ਭਲੇ, ਤਿਸ ਕੋ ਇਕ ਸ਼ੇਰ ਕੀ ਕਥਾ ਦਿਖਾਵੈਂ।**
**ਕਿਮ ਸ਼ੇਰ ਅਤਿਥੀ ਕੀ ਸੇਵ ਕਰੀ, ਮਰਿ ਕੇ ਸੁੱਖ, ਬੀਚ ਬੈਕੁੰਠ ਕੇ ਪਾਵੈ॥ ੪੨੨॥**

**ਸ਼ਬਦਾਰਥ:** ਬਸਤਿ ਭਈ - ਵੱਸ ਰਹੀ ਸੀ, ਨਵ ਗ੍ਰਹਿ - ਨਵੇਂ ਘਰ, ਅਤਿਥੀ - ਅਭਿਆਗਤ - ਮਹਿਮਾਨ।

**ਵਿਆਖਿਆ:** ਜਦੋਂ ਅਨੰਦਪੁਰ ਸਾਹਿਬ ਵਸ ਰਿਹਾ ਸੀ ਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਕਹਿ ਕੇ ਨਵੇਂ-ਨਵੇਂ ਘਰ ਬਣਵਾ ਰਹੇ ਸਨ, ਉਦੋਂ ਇੱਕ ਰੋਪੜ ਦਾ ਫਕੀਰ ਆਇਆ ਤੇ ਇਨ੍ਹਾਂ ਘਰਾਂ ਨੂੰ ਬਣਦੇ ਦੇਖਕੇ ਮਨ ਵਿੱਚ ਸ਼ੰਕਾ ਕੀਤਾ (ਕਿ ਜੇਕਰ ਗੁਰੂ ਤਿਆਗੀ ਹੈ ਤਾਂ ਇੰਨੇ ਵੱਡੇ ਘਰ ਕਿਉਂ ਬਣਾਈ ਜਾ ਰਿਹਾ ਹੈ।) ਉਸਦੇ ਪੁੱਛਣ 'ਤੇ ਸਤਿਗੁਰਾਂ ਨੇ ਉਸਨੂੰ ਸੁਪਨੇ ਵਿੱਚ ਇਕ ਸ਼ੇਰ ਦੀ ਕਥਾ ਦਿਖਾਈ ਕਿ ਕਿਵੇਂ ਸ਼ੇਰ ਦੇ ਘੁਰਣੇ ਵਿੱਚ ਸਹਾਰਾ ਲੈਕੇ ਰਾਤ ਸਮੇਂ ਅਤਿਥੀ ਸੰਤ ਠਹਿਰ ਗਏ ਤੇ ਸ਼ੇਰ ਨੇ ਉਨ੍ਹਾਂ ਦੀ ਸੇਵਾ ਲਈ ਘਰ ਤੋਂ ਬਾਹਰ ਹੀ ਰਾਤ ਗੁਜ਼ਾਰੀ ਤੇ ਠੰਢ ਬਰਸਾਤ ਨਾਲ ਮਰ ਕੇ ਸਵਰਗ ਦੇ ਸੁਖ ਪ੍ਰਾਪਤ ਕੀਤੇ।

## ਪਰਉਪਕਾਰ ਲਈ ਤੀਰਥ ਯਾਤਰਾ *(ਤੀਰਥ ਯਾਤਰਾ)*

**ਸ੍ਵੈਯਾ:** **ਨਰ ਨਿਜ ਪਾਪਨ ਕੇ ਧੋਵਨ ਕੋ, ਚਲਿ ਚਲਿ ਕੇ ਤੀਰਥ ਬੀਚ ਨਹਾਵੈਂ।**
**ਕੋ ਗੰਗ ਬਨਾਰਸ ਕਾਲਿੰਦ੍ਰੀ, ਕੋ ਨ੍ਹਾਇ ਤ੍ਰਿਬੇਣੀ ਮੇਂ ਸੁਖ ਪਾਵੈ।**

**ਕੋ ਪੁਰਬ ਕੁਰਖੇਤ ਸ਼ਨਾਨ ਕਰੇ, ਕੋਈ ਰਿਸ਼ੀਕੇਸ਼ ਕੋਈ ਮਥੁਰਾ ਜਾਵੈ।**
**ਇਨ ਤੀਰਥ ਪਾਪ ਬਿਦਾਰਨ ਕੋ, ਗੁਰੂ ਤੇਗ ਬਹਾਦਰ ਜੀ ਪਗ ਪਾਵੈਂ॥ ੪੨੩॥**

**ਸ਼ਬਦਾਰਥ:** ਕਾਲਿੰਦ੍ਰੀ - ਜਮਨਾ, ਤ੍ਰਿਬੇਣੀ - ਪ੍ਰਯਾਗ ਰਾਜ ਤੀਰਥ, ਬਿਦਾਰਨ - ਖਤਮ ਕਰਨ ਲਈ, ਪਗ - ਚਰਨ।

**ਵਿਆਖਿਆ:** ਮਨੁੱਖ ਆਪਣੇ ਪਾਪ ਧੋਵਣ ਲਈ ਚੱਲ ਕੇ ਤੀਰਥਾਂ ਵਿੱਚ ਇਸ਼ਨਾਨ ਕਰਦੇ ਹਨ। ਕੋਈ ਗੰਗਾ, ਕੋਈ ਬਨਾਰਸ (ਕਾਸ਼ੀ) ਤੇ ਕੋਈ ਜਮਨਾ 'ਚ ਤੇ ਕੋਈ ਤ੍ਰਿਬੇਣੀ ਦੇ ਤੀਰਥ ਉਤੇ ਇਸ਼ਨਾਨ ਕਰਕੇ ਸੁਖ ਪਾਉਂਦਾ ਹੈ। ਕੋਈ ਕੁਰਛੇਤ੍ਰ ਜਾ ਕੇ ਪੁਰਬ ਕਰਦਾ ਹੈ। ਕੋਈ ਰਿਸ਼ੀਕੇਸ਼ ਤੇ ਕੋਈ ਮਥੁਰਾ ਜਾਂਦਾ ਹੈ। (ਇਸ ਤਰ੍ਹਾਂ ਲੋਕ ਤੀਰਥਾਂ ਨੂੰ ਵੀ ਆਪਣੇ ਪਾਪਾਂ ਨਾਲ ਮਲੀਨ ਕਰ ਦਿੰਦੇ ਹਨ) ਤੇ ਇਨ੍ਹਾਂ ਤੀਰਥਾਂ ਦੇ ਪਾਪਾਂ ਨੂੰ ਖਤਮ ਕਰਨ ਲਈ ਸ੍ਰੀ ਗੁਰੂ ਤੇਗ ਬਹਾਦਰ ਜੀ ਤੀਰਥ ਯਾਤਰਾ ਉਤੇ ਚੱਲੇ ਤੇ ਤੀਰਥਾਂ 'ਚ ਚਰਨ ਪਾ ਕੇ ਉਨ੍ਹਾਂ ਨੂੰ ਪਵਿੱਤਰ ਕੀਤਾ।

## ਗੁਰੂ ਦੀ ਰਹਿਮਤ ਅਤੇ ਪਰਉਪਕਾਰ *(ਮੂਲੋਵਾਲ 'ਚ ਖਾਰਾ ਖੂਹ ਠੀਕ ਕੀਤਾ)*

**ਸ੍ਵੈਯਾ:** **ਗੁਰੂ ਤੇਗ ਬਹਾਦਰ ਸਤਿਗੁਰ ਨੇ ਜਬ ਮੂਲੋਵਾਲ 'ਚ ਚਰਨ ਹੈਂ ਪਾਏ।**
**ਪਿਖਿ ਮਈਆ ਅਰ ਗੋਂਦੇ ਨਰ ਕੋ, ਹਿਤ ਜਲ ਆਨੇ, ਗੁਰੂ ਬੈਨ ਅਲਾਏ।**
**ਤਿਨ ਅਰਜ਼ ਕਰੀ ਜਲ ਖਾਰਾ ਹੈ, ਸ੍ਰੀ ਸਤਿਗੁਰੂ ਤੁੱਠੇ ਹੋ ਮੁਸਕ੍ਰਾਏ।**
**ਕਹਿ ਕੂਪ ਸੇ ਜਲ ਨਿਕਵਾਲ ਰਹੇ, ਪਿਖਿ ਨਿਰਮਲ ਮੀਠਾ ਜਲ ਹਰਖਾਏ॥ ੪੨੪॥**

**ਸ਼ਬਦਾਰਥ:** ਪਿਖਿ - ਦੇਖਕੇ, ਹਿਤ ਜਲ ਆਨੇ - ਜਲ ਲਿਆਉਣ ਵਾਸਤੇ, ਬੈਨ - ਬਚਨ, ਤੁੱਠੇ - ਪ੍ਰਸੰਨ, ਕੂਪ - ਖੂਹ।

**ਵਿਆਖਿਆ:** ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਤਿਗੁਰੂ ਜੀ ਨੇ ਮੂਲੋਵਾਲ ਪਿੰਡ 'ਚ ਚਰਨ ਪਾਏ ਤਾਂ ਉਥੇ ਮਈਆ ਤੇ ਗੋਂਦੇ ਨੂੰ ਕਿਹਾ ਕਿ ਜਲ ਲੈ ਕਰ ਆਵੋ। ਉਨ੍ਹਾਂ ਨੇ ਹੱਥ ਜੋੜ ਕੇ ਅਰਜ਼ ਕਰੀ ਕਿ ਸਤਿਗੁਰੂ ਜੀ ਇਥੇ ਇਕੋ ਇਕ ਖੂਹ ਹੈ ਤੇ ਉਸਦਾ ਜਲ ਖਾਰਾ ਹੈ। ਤਾਂ ਸਤਿਗੁਰੂ ਜੀ ਤੁੱਠੇ ਹੋ ਕੇ ਮੁਸਕ੍ਰਾਏ ਤੇ ਸੰਗਤਾਂ ਨੂੰ ਕਿਹਾ ਕਿ ਇਸ ਖੂਹ ਵਿੱਚੋਂ ਪਾਣੀ ਕੱਢਦੇ ਜਾਵੋ। ਸਤਿਗੁਰਾਂ ਦੇ ਕਹਿਣ ਅਨੁਸਾਰ ਪਾਣੀ ਬਾਹਰ ਕੱਢਦੇ ਰਹੇ ਤੇ ਪਾਣੀ ਮਿੱਠਾ ਹੋ ਗਿਆ ਤੇ ਪਿੰਡ ਦੇ ਲੋਕੀਂ ਪ੍ਰਸੰਨ ਹੋਏ।

## ਗੁਰੂ ਬਖਸ਼ਿਸ਼ *(ਹੰਡਿਆਇਆਂ ਦੇ ਤਾਪ ਰੋਗੀ ਤੰਦਰੁਸਤ ਕੀਤੇ)*

**ਸ੍ਵੈਯਾ:** **ਜਬ ਨਗਰ ਹੰਡਾਇਆ ਗੁਰ ਪਹੁੰਚੇ, ਇਕ ਤਾਪ ਕਾ ਰੋਗੀ ਨਦਰੀ ਆਇਆ।**
**ਦਯਾਸਿੰਧ ਕੇ ਪੂਛਨ ਸੇ ਸਭਹੀ ਕਿਹਾ, 'ਸਤਿਗੁਰੂ! ਬਹੁ ਨਰ ਰੋਗ ਤਪਾਇਆ।**
**ਗੁਰੂ ਬੈਨ ਭਨੈ, 'ਨ੍ਹਾਓ ਪੋਖਰ ਮੇਂ,' ਸਭਿ ਨ੍ਹਾਇ ਕੇ ਨਿਜ ਨਿਜ ਤਾਪ ਗਵਾਇਆ।**
**ਗੁਰੂ ਪਰਉਪਕਾਰ ਕੇ ਹੇਤ ਭਲੇ, ਇਕ ਪੋਖਰ ਸੇ ਸਰਵਰ ਬਿਦਤਾਇਆ॥ ੪੨੫॥**

**ਸ਼ਬਦਾਰਥ:** ਦਯਾਸਿੰਧ - ਦਯਾ ਦੇ ਸਮੁੰਦਰ ਭਾਵ ਗੁਰੂ ਜੀ, ਪੋਖਰ - ਛੱਪੜ, ਬਿਦਤਾਇਆ - ਪ੍ਰਗਟ ਕੀਤਾ।

**ਵਿਆਖਿਆ:** ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਹੰਢਿਆਇਆਂ ਪਹੁੰਚੇ ਤਾਂ ਉਥੇ ਇੱਕ ਤਾਪ ਦਾ ਰੋਗੀ ਦੇਖਿਆ। ਦਇਆ ਦੇ ਸਾਗਰ ਗੁਰੂ ਜੀ ਦੇ ਪੁੱਛਣ 'ਤੇ ਲੋਕਾਂ ਨੇ ਦੱਸਿਆ ਕਿ ਹੇ ਸਤਿਗੁਰੂ ਜੀ! ਇਥੇ ਬਹੁਤ ਸਾਰੇ ਲੋਕਾਂ ਨੂੰ ਤਾਪ ਚੜ੍ਹਿਆ ਹੋਇਆ ਹੈ। ਸਤਿਗੁਰਾਂ ਨੇ ਬਚਨ ਕੀਤੇ ਕਿ ਸਾਰੇ ਲੋਕ ਇਸ ਛੱਪੜ ਵਿੱਚ ਰੱਬ ਦਾ ਨਾਂ ਲੈ ਕੇ ਇਸ਼ਨਾਨ ਕਰੋ। ਸਭਨਾਂ ਨੇ ਗੁਰੂ ਬਚਨਾਂ ਅਨੁਸਾਰ ਨ੍ਹਾਇ ਕੇ ਆਪੋ ਆਪਣੇ ਤਾਪ ਗਵਾ ਲਏ। ਸਤਿਗੁਰੂ ਜੀ ਨੇ ਪਰਉਪਕਾਰ ਵਾਸਤੇ ਇਕ ਛੱਪੜ ਤੋਂ ਇੱਕ ਸਰੋਵਰ ਪ੍ਰਗਟ ਕਰ ਦਿੱਤਾ।

## ਮੂਰਖ ਲੋਕਾਂ ਦੀ ਗਤੀ *(ਭਦੇਹੜੀ ਤੇ ਅਲੀਸ਼ੇਰ ਪਿੰਡਾਂ ਦਾ ਪ੍ਰਸੰਗ)*

**ਸ੍ਵੈਯਾ:** **ਜਗ ਮੈਂ ਨਰ ਮੂਰਖ ਬਸਤ ਭਏ, ਜਿਨ ਕੋ ਸ੍ਰੀ ਗੁਰ ਕੀ ਸੋਭ ਨ ਭਾਵੈ।**
**ਗੁਰੂ ਗ੍ਰਾਮ ਭਦੇਹੜੀ ਚਰਨ ਧਰੇ, ਤਹਿੰ ਕੇ ਨਰ ਨਹਿੰ ਕਿਛੁ ਸੇਵ ਕਮਾਵੈਂ।**
**ਪਿਖਿ ਕੇ ਅਲੀਸ਼ੇਰ ਕੇ ਲੋਗਨ ਨੇ, ਜੋ ਭੇਟ ਰਚੀ, ਸੋ ਨਹਿੰ ਅਰਪਾਵੈਂ।**
**ਕਹੈਂ ਮੁਫਤੀ ਜੇ ਗੁਰ ਦਰਸ ਹੋਏਂ, 'ਹਮ ਟਕੇ ਔ ਗੁੜ ਕਿਉਂ ਅਪੁਨ ਗਵਾਵੈਂ॥' ੪੨੬॥**

**ਸ਼ਬਦਾਰਥ:** ਸੋਭ – ਸੋਭਾ, ਗ੍ਰਾਮ – ਪਿੰਡ, ਪਿਖਿ ਕੇ – ਦੇਖ ਕੇ।

**ਵਿਆਖਿਆ:** ਜਗਤ ਵਿੱਚ ਮੂਰਖ ਲੋਕ ਵੀ ਵੱਸਦੇ ਹਨ ਜਿਨ੍ਹਾਂ ਨੂੰ ਸਤਿਗੁਰਾਂ ਦੀ ਸੋਭਾ ਨਹੀਂ ਭਾਉਂਦੀ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਭਦੇਹੜੀ ਨਗਰ ਗਏ ਤਾਂ ਉਥੋਂ ਦੇ ਲੋਕਾਂ ਨੇ ਗੁਰੂ ਜੀ ਦੀ ਕੋਈ ਸੇਵਾ ਨਾ ਕੀਤੀ। ਉਨ੍ਹਾਂ ਨੂੰ ਵੇਖਕੇ ਅਲੀਸ਼ੇਰ ਦੇ ਲੋਕਾਂ ਨੇ ਵੀ ਉਹ ਭੇਟਾ ਗੁਰੂ ਜੀ ਨੂੰ ਨਾ ਦਿੱਤੀ ਜੋ ਉਨ੍ਹਾਂ ਗੁਰਾਂ ਲਈ ਤਿਆਰ ਕੀਤੀ ਸੀ। ਕਹਿਣ ਲੱਗੇ ਕਿ ਜੇਕਰ ਮੁਫਤੀ ਹੀ ਗੁਰੂ ਦੇ ਦਰਸ਼ਨ ਹੋ ਸਕਦੇ ਹਨ ਤਾਂ ਅਸੀਂ ਆਪਣੇ ਟਕੇ ਤੇ ਗੁੜ ਕਿਉਂ ਗਵਾਈਏ।

## ਪ੍ਰੇਮ ਤੇ ਸ਼ਰਧਾ *(ਭਿੱਖੀ ਪਿੰਡ 'ਚ ਕਿਸਾਨ ਦੀ ਲੱਸੀ ਪੀਤੀ)*

**ਸ੍ਵੈਯਾ:** **ਗੁਰੂ ਸਤਿ ਕੀ ਮੂਰਤਿ ਹੋਤ ਭਲੇ, ਲਖਿ ਸਰਧਾ ਦਾਸਨ ਪੇ ਰਿਝਿ ਪਾਵੈਂ।**
**ਤਜਿ ਕੇ ਪਕਵਾਨ ਨਿਸ਼ਰਧਨ ਕੇ, ਜਾਇ ਨਿਰਧਨ ਲਾਲੋ ਕੇ ਟੁਕ ਖਾਵੈਂ।**
**ਜਬ ਤੇਗ ਬਹਾਦਰ ਗ੍ਰਾਮ ਭਿੱਖੀ, ਚਖਿ ਕੇ ਨਿਜ ਚਰਨਨ ਸੰਗ ਤਰਾਵੈ।**
**ਪਿਖਿ ਸਰਧਾ ਜੱਟ ਕੀ ਛਾਛ ਅਚੀ, ਸ੍ਰੀ ਗੁਰੁ ਜੀ ਬਰ ਦੇ ਤਿਹ ਤ੍ਰਿਪਤਾਵੈਂ॥ ੪੨੭॥**

**ਸ਼ਬਦਾਰਥ:** ਰਿਝਿ ਪਾਵੈਂ – ਪ੍ਰਸੰਨ ਹੋ ਜਾਂਦੇ ਹਨ, ਗ੍ਰਾਮ – ਪਿੰਡ, ਛਾਛ – ਲੱਸੀ, ਅਚੀ – ਪੀਤੀ।

**ਵਿਆਖਿਆ:** ਸਤਿਗੁਰੂ ਜੀ ਸੱਤ ਦਾ ਸਰੂਪ ਹੁੰਦੇ ਹਨ ਜੋ ਸ਼ਰਧਾ ਦੇਖ ਕੇ ਦਾਸਾਂ ਪਰ ਪ੍ਰਸੰਨ ਹੋ ਜਾਂਦੇ ਹਨ। ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨਿਸ਼ਰਧਕ ਮਲਿਕ ਭਾਗੋ ਦੇ ਪਕਵਾਨ ਤਿਆਗ ਕੇ ਸ਼ਰਧਾਵਾਨ ਤੇ ਕ੍ਰਿਤੀ ਸਿੱਖ ਭਾਈ ਲਾਲੋ ਦੇ ਘਰੇ ਕੋਧਰੇ ਦਾ ਟੁਕ ਛਕਦੇ ਰਹੇ। ਉਵੇਂ ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਭਿੱਖੀ ਪਿੰਡ ਗਏ ਤੇ ਆਪਣੇ ਚਰਨਾਂ ਨਾਲ ਪਿੰਡ ਨੂੰ ਪਵਿੱਤਰ ਕੀਤਾ ਤਾਂ ਉਥੇ ਦੇ ਇੱਕ ਜੱਟ ਦੀ ਸ਼ਰਧਾ ਦੇਖਕੇ ਗੁਰੂ ਜੀ ਨੇ ਲੱਸੀ ਪੀਤੀ ਤੇ ਉਸਨੂੰ ਵਰਦਾਨ ਦੇ ਕੇ ਨਿਹਾਲ ਕੀਤਾ ਕਿ ਤੇਰੇ ਘਰ ਕਦੇ ਵੀ ਦੁੱਧ ਦੀ ਕਮੀ ਨਹੀਂ ਆਵੇਗੀ।

## ਗੁਰੂ ਧਨ ਚੋਰੀ ਕਰਨ ਦਾ ਫਲ *(ਚੋਰ ਨੂੰ ਸੂਲੀ, ਤੇ ਸੂਲੀਸਰ)*

**ਸ੍ਵੈਯਾ:** **ਗੁਰੁ ਤੇਗ ਬਹਾਦਰ ਕੋ ਪਿਖਿ ਕੇ, ਦੁਇ ਤਸਕਰ ਗੁਰ ਕੇ ਪੀਛੇ ਆਇ।**
**ਜਬ ਰਾਤ ਮੈਂ ਤੁਰਾ ਚੁਰਾਨ ਆਏ, ਸਿੰਹ ਏਕ ਪਿਖਾ, ਗੁਰੁ ਕੋ ਸਿਰ ਨਾਇ।**
**ਪਿਖਿ ਤੁਰਕ ਨੇ ਸਰਧਾ ਉਰਿ ਧਾਰੀ, ਪਰ ਹਿੰਦੂ ਗੁਰ ਕਾ ਤੁਰਾ ਚੁਰਾਇ।**
**ਜਬ ਅੰਧ ਭਇਆ, ਤਬ ਪਕੜ ਲੀਆ, ਚੜ੍ਹਿ ਸੂਲਿ ਮੂਆ, ਸੂਲੀਸਰ ਬਿਦਤਾਇ॥ ੪੨੮॥**

**ਸ਼ਬਦਾਰਥ:** ਤਸਕਰ – ਚੋਰ, ਤੁਰਾ – ਘੋੜਾ, ਸਿੰਹ – ਸ਼ੇਰ, ਨਾਇ – ਨਿਵਾਇ।

**ਵਿਆਖਿਆ:** ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੂੰ ਵੇਖਕੇ ਦੋ ਚੋਰ ਗੁਰੂ ਜੀ ਦੇ ਪਿੱਛੇ ਆਇ। ਜਦੋਂ ਰਾਤ ਪਈ ਤਾਂ ਗੁਰਾਂ ਦਾ ਘੋੜਾ ਚੋਰੀ ਕਰਨ ਆ ਗਏ ਤਾਂ ਦੇਖਿਆ ਕਿ ਗੁਰੂ ਜੀ ਨੂੰ ਇੱਕ ਸ਼ੇਰ ਸਿਰ ਨਿਵਾ ਰਿਹਾ ਸੀ। ਇਹ

ਵੇਖਕੇ ਤੁਰਕ ਚੋਰ ਨੇ ਸ਼ਰਧਾ ਧਾਰ ਲਈ ਪਰ ਹਿੰਦੂ ਨੇ ਘੋੜਾ ਚੋਰੀ ਕੀਤਾ। ਜਦੋਂ ਚੱਲਣ ਲੱਗਾ ਤਾਂ ਉਹ ਅੰਨ੍ਹਾ ਹੋ ਗਿਆ ਤੇ ਫੜਿਆ ਗਿਆ। ਫਿਰ ਉਹ ਗੁਰੂ ਬਚਨ ਅਨੁਸਾਰ ਸੂਲੀ ਚੜ੍ਹ ਕੇ ਮਰ ਗਿਆ ਤੇ ਸੂਲੀਸਰ ਅਸਥਾਨ ਪ੍ਰਗਟ ਹੋਇਆ। (ਉਸਨੇ ਇੱਕ ਜੰਡ ਦੇ ਦਰੱਖਤ ਦਾ ਟਾਹਣਾ ਤੋੜਿਆ ਤੇ ਉਸਦੀ ਤਿੱਖੀ ਨੋਕ ਪਰ ਪੇਟ ਰੱਖ ਕੇ ਜ਼ੋਰ ਨਾਲ ਖੋਭ ਲਿਆ। ਇਵੇਂ ਸੂਲੀ ਚੜ੍ਹਿਆ ਸੀ।)

## ਦਇਆ ਦੇ ਸਾਗਰ ਸਤਿਗੁਰੂ (ਧਮਧਾਨ ਦੇ ਜੱਟ ਦਾ ਦੁੱਧ ਨਾ ਪੀਤਾ)

**ਸ੍ਵੈਯਾ:** **ਦਯਾਸਿੰਧ ਗੁਰੂ ਸਭ ਜੀਵਨ ਪਰ, ਇੱਕ ਸਮਸਰ ਦਯਾ ਕਾ ਧਰਮ ਕਮਾਵੈ।**
**ਗੁਰੂ ਤੇਗ ਬਹਾਦਰ ਚਲਿਤ ਹਿਤੂ, ਜਾਇ ਬਿਚ ਧਮਧਾਨ ਕੇ ਚਰਨ ਟਿਕਾਵੈ।**
**ਤਹਿੰ ਕੇ ਇੱਕ ਜੱਟ ਨੇ ਦੂਧ ਦੀਆ, ਸ੍ਰੀ ਸਤਿਗੁਰੂ ਨਹਿੰ ਅਚਿ, ਮਨ੍ਹਾ ਕਰਾਵੈਂ।**
**ਕਿਉਂ ਤਿਸਨੇ ਮੇਂਹ ਕੋ ਗੋਡ ਦੁਹਾ, ਨਿਰਦਯਾ ਨਾ ਸ੍ਰੀ ਗੁਰ ਕੇ ਉਰ ਭਾਵੈ॥ ੪੨੯॥**

**ਸ਼ਬਦਾਰਥ:** ਦਯਾਸਿੰਧ – ਦਯਾ ਦੇ ਸਮੁੰਦਰ, ਚਲਿਤ – ਕੌਤਕ, ਨਹਿੰ ਅਚਿ – ਨਹੀਂ ਪੀਤਾ, ਮੇਂਹ ਕੋ ਗੋਡ ਦੁਹਾ – ਮੱਝ ਨੂੰ ਗੋਡ ਕੇ ਭਾਵ ਦੁੱਖ ਦੇਕੇ ਚੋਇਆ ਸੀ।

**ਵਿਆਖਿਆ:** ਦਇਆ ਦੇ ਸਾਗਰ ਗੁਰੂ ਜੀ ਸਭ ਜੀਵਾਂ ਪਰ ਬਰਾਬਰ ਦਇਆ ਦਾ ਧਰਮ ਕਮਾਉਂਦੇ ਹਨ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਕੌਤਕ ਹਿਤ ਧਮਧਾਨ ਪਿੰਡ 'ਚ ਚਰਨ ਪਾਏ। ਉਥੋਂ ਦੇ ਇੱਕ ਜੱਟ ਨੇ ਗੁਰੂ ਜੀ ਨੂੰ ਦੁੱਧ ਭੇਟ ਕੀਤਾ ਪਰ ਸਤਿਗੁਰਾਂ ਨੇ ਮਨ੍ਹਾਂ ਕਰ ਦਿੱਤਾ, ਛਕਿਆ ਨਹੀਂ। ਕਿਉਂਕਿ ਉਸ ਜੱਟ ਨੇ ਮੱਝ ਨੂੰ ਗੋਡ ਕੇ ਦੁੱਧ ਚੋਇਆ ਸੀ। ਇਹ ਨਿਰਦਇਆ ਸ੍ਰੀ ਗੁਰੂ ਜੀ ਦੇ ਮਨ ਨੂੰ ਨਹੀਂ ਭਾਉਂਦੀ। ਭਾਵ ਸਤਿਗੁਰੂ ਜੀ ਤਾਂ ਦਇਆ ਦੇ ਸਾਗਰ ਹਨ।

## ਮੂਰਖਾਂ ਦੀ ਕਰਣੀ (ਗਾਗੇ ਪਿੰਡ ਦੇ ਜੱਟਾਂ ਨੇ ਸਿੱਖਾਂ ਨੂੰ ਮਾਰਨਾ)

**ਸ੍ਵੈਯਾ:** **ਨਰ ਮੂਰਖ ਕੀ ਗਤਿ ਕੌਨ ਕਹੈ, ਨਿਜ ਕਰਣੀ ਸੇ ਜੱਗ ਮਹਿਂ ਦੁਖ ਪਾਵੈਂ।**
**ਗੁਰੂ ਤੇਗ ਬਹਾਦਰ ਗਾਗੇ ਗਏ, ਗੁਰਸਿਖ ਜਾਇ ਤ੍ਰਿਣ ਘਾਹ ਕਰਿ ਇਕਠਾਵੈਂ।**
**ਤਹਿੰ ਕੇ ਜੱਟਨ ਘਾਹ ਲੂਟ ਲੀਆ, ਕੀ ਗਾਲਿ ਗਲੌਚ, ਔ ਮਾਰਨਿ ਧਾਵੈ।**
**ਨਰ ਮੂੜ੍ਹਨ ਕੋ ਜਗਿ ਸੁਮਤਿ ਕਹਾਂ, ਗੁਰੁ ਕੋ ਸਮ ਘਾਹ ਨ ਦੇਖਨ ਪਾਵੈਂ॥ ੪੩੦॥**

**ਸ਼ਬਦਾਰਥ:** ਨਿਜ ਕਰਣੀ – ਆਪਣੀ ਕਰਣੀ ਨਾਲ, ਗਾਲਿ ਗਲੌਚ – ਗਾਲ੍ਹਾਂ ਕੱਢਣੀਆਂ, ਨਰ ਮੂੜ੍ਹਨ ਕੋ – ਮੂਰਖ ਬੰਦਿਆਂ ਨੂੰ, ਸਮ – ਬਰਾਬਰ।

**ਵਿਆਖਿਆ:** ਮੂਰਖ ਬੰਦਿਆਂ ਦੀ ਗਤੀ ਕੌਣ ਕਹਿ ਸਕਦਾ ਹੈ ਜੋ ਆਪਣੀ ਕਰਣੀ ਨਾਲ ਜਗਤ ਵਿੱਚ ਦੁੱਖ ਪਾਉਂਦੇ ਹਨ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਗਾਗੇ ਪਿੰਡ ਗਏ ਤਾਂ ਸਿੱਖਾਂ ਨੇ ਪਸ਼ੂਆਂ ਲਈ ਘਾਹ ਤ੍ਰਿਣ ਇਕੱਠਾ ਕੀਤਾ। ਪਰੰਤੂ ਉਥੇ ਦੇ ਜੱਟਾਂ ਨੇ ਸਿੱਖਾਂ ਤੋਂ ਘਾਹ ਖੋਹ ਲਿਆ ਤੇ ਗਾਲੀ ਗਲੋਚ ਕੀਤਾ। ਨਾਲ ਮਾਰਨ ਨੂੰ ਦੌੜੇ। ਕਵੀ ਅੰਬਾਲਵੀ ਜੀ ਆਖਦੇ ਹਨ ਕਿ ਮੂਰਖਾਂ ਨੂੰ ਸੰਸਾਰ ਵਿੱਚ ਸ਼੍ਰੇਸ਼ਟ ਬੁੱਧੀ ਕਿੱਥੇ? ਉਹ ਗੁਰੂ ਜੀ ਨੂੰ ਘਾਹ ਦੇ ਬਰਾਬਰ ਵੀ ਨਹੀਂ ਜਾਣਦੇ।

## ਸੇਵਾ ਦਾ ਫਲ ਅਤੇ ਦਇਆ (ਧਮਧਾਨ 'ਚ ਮੇਂਹੇ ਕੀ ਘਾਲ)

**ਸ੍ਵੈਯਾ:** **ਗੁਰ ਸੇਵ ਭਲੀ ਜਗ ਮਹਿਂ ਅਤਿ ਹੀ, ਲਖ ਤਾਪਨ ਕੇ ਸਿਰਿ ਤਪ ਬਿਦਤਾਵੈ।**
**ਧਮਧਾਨ ਕਾ ਮੇਂਹਾ ਧਰਿ ਸਰਧਾ, ਦਿਢ ਮਨਿ ਹੋਇ ਗੁਰ ਕੀ ਸੇਵ ਕਮਾਵੈ।**

**ਜਲ ਢੋਵਤ ਸੀਸ ਮੇਂ ਕੀਟ ਪਰੈ, ਸਿੱਖ ਬੇਪਰਵਾਹ ਹੁਇ ਧਰਮ ਕਮਾਵੈ।**
**ਗੁਰ ਸੇਵਾ ਸਮ ਨਹੀਂ ਪੁੰਨ ਕੋਈ, ਸਿੱਖ ਸੇਵ ਸੇ, ਬ੍ਰਹਮ ਗਿਆਨ ਕੋ ਪਾਵੈ॥ ੪੩੧॥**

**ਸ਼ਬਦਾਰਥ:** ਬਿਦਤਾਵੈ – ਪ੍ਰਗਟ ਹੈ, ਕੀਟ – ਕਿਰਮ, ਸਮ – ਸਮਾਨ।

**ਵਿਆਖਿਆ:** ਜਗਤ ਵਿੱਚ ਗੁਰੂ ਸੇਵਾ ਬਹੁਤ ਹੀ ਚੰਗੀ ਹੈ। ਲੱਖਾਂ ਤਪਾਂ ਦੇ ਸਿਰ ਤਪ ਪ੍ਰਗਟ ਤੌਰ ਪਰ ਹੈ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਧਮਧਾਨ ਗਏ ਤਾਂ ਉਥੋਂ ਦਾ ਇੱਕ ਸਿੱਖ ਮੇਂਹਾ ਸ਼ਰਧਾ ਧਾਰ ਕੇ ਦ੍ਰਿੜ੍ਹ ਮਨ ਹੋ ਕੇ ਗੁਰਾਂ ਦੀ ਸੇਵਾ ਕਰਦਾ ਰਿਹਾ। ਪਾਣੀ ਢੋਂਦਿਆਂ-ਢੋਂਦਿਆਂ ਉਸਦੇ ਸਿਰ 'ਚ ਕਿਰਮ ਤੱਕ ਪੈ ਗਏ। ਪਰ ਸਿੱਖ ਬੇਪਰਵਾਹ ਹੋ ਕੇ ਲਗਨ ਨਾਲ ਸੇਵਾ ਕਰਦਾ ਰਿਹਾ। ਕਵੀ ਅੰਬਾਲਵੀ ਜੀ ਕਹਿੰਦੇ ਹਨ ਕਿ ਗੁਰੂ ਸੇਵਾ ਸਮਾਨ ਕੋਈ ਪੁੰਨ ਨਹੀਂ ਹੈ। ਭਾਈ ਮੇਂਹੇਂ ਨੇ ਸੇਵਾ ਕਰਕੇ ਹੀ ਗੁਰੂ ਜੀ ਕੋਲੋਂ ਬ੍ਰਹਮ-ਗਿਆਨ ਦੀ ਦਾਤ ਪ੍ਰਾਪਤ ਕੀਤੀ।

## ਲੋਭ ਦਾ ਫਲ

*(ਧਮਧਾਨ ਦਾ ਕਿਸਾਨ)*

**ਸ੍ਵੈਯਾ:** **ਸ੍ਰੀ ਗੁਰ ਜੀ ਜਬ ਧਮਧਾਨ ਗਏ, ਤਹਿਂ ਸੰਗਤ ਨੇ ਬਹੁ ਧਨ ਅਰਪਾਯਾ।**
**ਪਿਖਿ ਪਰਉਪਕਾਰੀ ਸਤਿਗੁਰੂ ਨੇ, ਤਹਿਂ ਕੇ ਇਕ ਜੱਟ ਕੋ ਧਨ ਸਉਂਪਾਯਾ।**
**ਕਿਹਾ, 'ਬਾਗ ਔ ਕੂਪ ਪੇ ਖਰਚ ਕਰੋ,' ਜੱਟ ਕੇ ਉਰਿ ਲੋਭ ਨੇ ਜੋਰ ਹੈ ਪਾਯਾ।**
**ਬਿਚ ਨਿਜ ਕੇਦਾਰਨਿ ਕੂਪ ਰਚਾ, ਨਹਿਂ ਖੂਹ ਉਤਰਾ, ਅਬ ਤਕ ਬਿਦਤਾਯਾ॥ ੪੩੨॥**

**ਸ਼ਬਦਾਰਥ:** ਕੂਪ – ਖੂਹ, ਉਰਿ – ਹਿਰਦੇ ਵਿੱਚ, ਨਿਜ ਕੇਦਾਰਨਿ – ਆਪਣੇ ਖੇਤਾਂ ਵਿੱਚ, ਬਿਦਤਾਯਾ – ਪ੍ਰਗਟ ਹੈ।

**ਵਿਆਖਿਆ:** ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜਦੋਂ ਧਮਧਾਨ ਗਏ ਤਾਂ ਉਥੋਂ ਦੀ ਸੰਗਤ ਨੇ ਕਾਫੀ ਸਾਰਾ ਧਨ ਭੇਟ ਕੀਤਾ। ਪਰਉਪਕਾਰੀ ਸਤਿਗੁਰੂ ਜੀ ਨੇ ਇਹ ਸਾਰਾ ਧਨ ਉਥੋਂ ਦੇ ਇੱਕ ਜੱਟ ਨੂੰ ਸੌਂਪ ਦਿੱਤਾ ਤੇ ਹੁਕਮ ਕੀਤਾ ਕਿ ਪਿੰਡ ਵਿੱਚ ਇੱਕ ਖੂਹ ਤੇ ਬਾਗ ਲਗਵਾ ਦੇਣਾ। ਪਰ ਜੱਟ ਦੇ ਮਨ ਵਿੱਚ ਲਾਲਚ ਆ ਗਿਆ। ਉਸਨੇ ਇਹ ਖੂਹ ਆਪਣੇ ਖੇਤਾਂ ਵਿੱਚ ਲਗਾਣਾ ਸ਼ੁਰੂ ਕੀਤਾ ਪਰ ਖੂਹ ਹੇਠਾਂ ਉਤਰਿਆ ਹੀ ਨਹੀਂ। ਹੁਣ ਤੱਕ ਵੀ ਇਹ ਖੂਹ ਜ਼ਮੀਨ ਤੋਂ ਉੱਪਰ ਖੜ੍ਹਾ ਦਿਖਾਈ ਦੇ ਰਿਹਾ ਪ੍ਰਗਟ ਹੈ।

## ਗੁਰੂ ਬਚਨ ਪਰ ਨਿਸ਼ਚਾ

*(ਬਾਰਨੇ 'ਚ ਜੱਟ ਦੀ ਜ਼ਮੀਨ ਦੋ ਸੌ ਤੋਂ ਸੌ ਵਿੱਘਾ ਨਪੀ)*

**ਸ੍ਵੈਯਾ:** **ਸ੍ਰੀ ਗੁਰ ਜੀ ਬਾਰਨੇ ਗਾਂਵ ਗਏ, ਤਹਿਂ ਕੇ ਇਕ ਜੱਟ ਸਿੱਖ ਦਰਸ਼ਨ ਪਾਏ।**
**ਜਬ ਗੁਰੁ ਨੇ ਹੇਤ ਉਤਾਰ ਕਹਾ, ਸੋ ਕੂਤ ਔ ਕਾਛੂ ਢਿਗ ਜਾਣਾਏ।**
**ਸ੍ਰੀ ਗੁਰ ਨੇ ਬਰਜਾ ਨਹਿਂ ਰੁਕਿਓ, ਫਿਰ ਦੂਸਰਿ ਬਚ ਮੰਨ ਚੁੱਪ ਰਹਾਏ।**
**ਜਬ ਜ਼ਿਮੀ ਨਪੀ ਸੌ ਬਿੱਘੇ ਭੀ, ਇਮ ਅਰਧ ਲਗਾਨ ਮੁਆਫ ਕਰਾਏ॥ ੪੩੩॥**

**ਸ਼ਬਦਾਰਥ:** ਕੂਤ – ਗਿਰਦਾਵਰੀ, ਕਾਛੂ – ਪਟਵਾਰੀ ਜਾਂ ਗਿਰਦਾਵਰ, ਢਿਗ – ਕੋਲ, ਜ਼ਿਮੀ ਨਪੀ – ਜ਼ਮੀਨ ਨਾਪੀ।

**ਵਿਆਖਿਆ:** ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਬਾਰਨੇ ਪਿੰਡ ਵਿੱਚ ਗਏ ਤਾਂ ਇੱਕ ਜੱਟ ਸਿੱਖ ਨੇ ਦਰਸ਼ਨ ਕੀਤੇ। ਗੁਰੂ ਜੀ ਨੇ ਉਸਦੇ ਘਰ ਉਤਾਰੇ ਲਈ ਕਿਹਾ ਤੇ ਉਸਨੇ ਉਤਾਰਾ ਕਰਾਇਆ। ਉਸਦੀ ਖੇਤਾਂ ਦੀ ਗਿਰਦਾਵਰੀ ਲਈ ਪਟਵਾਰੀ ਆਇਆ ਸੀ। ਸਤਿਗੁਰਾਂ ਨੇ ਉਸਨੂੰ ਜਾਣ ਤੋਂ ਮਨ੍ਹਾਂ ਕੀਤਾ ਪਰ ਉਸਦਾ ਮਨ ਨਾ ਮੰਨਿਆ। ਫਿਰ ਦੂਜੀ ਵਾਰ ਕਹਿਣ ਤੇ ਵੀ ਚੁੱਪ ਹੋ ਗਿਆ। ਸਤਿਗੁਰਾਂ ਨੇ ਉਸਨੂੰ ਜਾਣ ਦੀ

ਆਗਿਆ ਦਿੱਤੀ ਤੇ ਚੁੱਪ ਕਰਕੇ ਖੜ੍ਹੇ ਰਹਿਣ ਲਈ ਕਿਹਾ। ਜਦੋਂ ਉਸਦੀ ਦੋ ਸੌ ਬਿੱਘੇ ਦੀ ਜ਼ਮੀਨ ਮਿਣੀ ਤਾਂ ਸੌ ਬਿੱਘਾ ਹੀ ਬਣੀ। ਇਸ ਤਰ੍ਹਾਂ ਗੁਰੂ ਜੀ ਨੇ ਕ੍ਰਿਪਾ ਕਰਕੇ ਉਸਦਾ ਅੱਧਾ ਲਗਾਨ ਮੁਆਫ ਕਰਾਇਆ ਤੇ ਨਿਹਾਲ ਕੀਤਾ।

## ਤੰਬਾਕੂ ਨਿਖੇਧ *(ਬਾਰਨੇ ਦੇ ਜੱਟ ਨੂੰ ਤੰਬਾਕੂ ਤੋਂ ਵਰਜਿਆ)*

**ਸ੍ਵੈਯਾ:** **ਜਬ ਗੁਰ ਜੀ ਬਾਰਨੇ ਗਾਂਵ ਗਏ, ਤਹਿੰ ਕੇ ਇੱਕ ਜੱਟ ਨੇ ਸੇਵ ਕਮਾਈ।**
**ਤਿਸ ਪੇ ਗੁਰੁ ਜੀ ਰਹਿਮਤ ਕਰਿਕੇ, ਕੀਆ ਅਰਧ ਲਗਾਨ ਮੁਆਫ ਗੁਸਾਂਈ।**
**ਦੋ ਸੌ ਬਿੱਘਾ ਜਬ ਸੌ ਮਿਣਿਆ, ਸਭ ਬਿਸਮ ਭਏ, ਗੁਰੂ ਪਦ ਲਪਟਾਈ।**
**ਗੁਰੁ ਜੀ ਨੇ ਬਚਨ ਭਨੇ ਤਿਸਕੋ, 'ਨਹਿੰ ਜਗਤ ਜੂਠ ਕੋ ਛੂਹਿਨ ਪਾਈ॥' ੪੩੪॥**

**ਸ਼ਬਦਾਰਥ:** ਬਿਸਮ ਭਏ – ਹੈਰਾਨ ਹੋਏ, ਜਗਤ ਜੂਠ – ਤੰਬਾਕੂ।

**ਵਿਆਖਿਆ:** ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਬਾਰਨੇ ਪਿੰਡ ਗਏ ਤਾਂ ਉਥੇ ਇੱਕ ਜੱਟ ਸਿੱਖ ਨੇ ਸੇਵਾ ਕਮਾਈ। ਗੁਰੂ ਜੀ ਨੇ ਆਪਣੀ ਰਹਿਮਤ ਨਾਲ ਉਸਦੀ ਦੋ ਸੌ ਬਿੱਘੇ ਜ਼ਮੀਨ ਸੌ ਬਿੱਘਾ ਨਿਪਾ ਕੇ ਅੱਧਾ ਲਗਾਨ ਮੁਆਫ ਕਰਾ ਦਿੱਤਾ। ਤੇ ਉਹ ਹੈਰਾਨ ਹੋ ਕੇ ਗੁਰੂ ਚਰਨਾਂ ਦਾ ਭੌਰਾ ਬਣਿਆ। ਗੁਰੂ ਜੀ ਨੇ ਉਸਨੂੰ ਸਖਤੀ ਨਾਲ ਮਨ੍ਹਾਂ ਕੀਤਾ ਕਿ ਤੁਸੀਂ ਪਰਿਵਾਰ ਦੇ ਕਿਸੇ ਮੈਂਬਰ ਨੇ ਵੀ ਤੰਬਾਕੂ ਨਹੀਂ ਵਰਤਣਾ। (ਜਦੋਂ ਤੱਕ ਇਹ ਬਚਨ ਕਮਾਉਗੇ ਕੋਈ ਕਮੀ ਨਹੀਂ ਰਹੇਗੀ ਪਰ ਜੇ ਵਰਤੋਗੇ ਤਾਂ ਧਨ ਆਦਿ ਨਾਸ ਹੋ ਜਾਣਗੇ। ਜਦੋਂ ਤੱਕ ਬਚਨ ਵੰਸਜਾਂ ਨੇ ਕਮਾਇਆ ਧਨੀ ਸਮਰਿੱਧ ਰਹੇ ਪਰ ਫਿਰ ਨਵੀਆਂ ਪੀੜ੍ਹੀਆਂ ਭੁੱਲ ਗਈਆਂ ਤੇ ਗਰੀਬ ਹੋ ਗਏ। ਭਾਈ ਸੰਤੋਖ ਸਿੰਘ ਜੀ ਚੂੜਾਮਣੀ ਦੇ ਸਮਝਾਉਣ ਤੇ ਫਿਰ ਉਨ੍ਹਾਂ ਵੰਸਜਾਂ ਨੇ ਅੰਮ੍ਰਿਤ ਛਕ ਕੇ ਤੰਬਾਕੂ ਤਿਆਗਿਆ।

## ਤਿਆਗ ਦੀ ਮੂਰਤਿ ਅਤੇ ਪਰਉਪਕਾਰੀ ਗੁਰੂ

*(ਬਣੀ ਬਦਰਪੁਰ 'ਚ ਧਨ ਦਾ ਬਦਰਾ)*

**ਸ੍ਵੈਯਾ:** **ਸਮ ਮੇਘ ਗੁਰੁ ਉਪਕਾਰ ਕਰੈਂ, ਨਹਿੰ ਲੋਭ ਲਹਿਰ ਗੁਰ ਕੇ ਉਰਿ ਭਾਵੈ।**
**ਜੋ ਸੰਗਤ ਭੇਟ ਕਰੇ ਗੁਰ ਕੋ, ਗੁਰੁ ਸੰਗਤ ਹਿਤ ਸਭ ਖਰਚ ਕਰਾਵੈਂ।**
**ਸ੍ਰੀ ਗੁਰ ਜੀ ਧਨ ਕੋ ਪੇਖ ਭਲੇ, ਤਹਿੰ ਕੇ ਸਿੱਖ ਕੋ ਬਦਰਾ ਅਰਪਾਵੈਂ।**
**ਕਿਹਾ, 'ਕੂਪ ਔ ਬਾਗ ਪੇ ਖਰਚ ਕਰੋ,' ਤਹਿੱ ਤੇ ਸੁਠ ਬਦਰਪੁਰਾ ਬਿਦਤਾਵੈ॥ ੪੩੫॥**

**ਸ਼ਬਦਾਰਥ:** ਮੇਘ – ਬੱਦਲ, ਬਦਰਾ – ਚਮੜੇ ਦੀ ਥੈਲੀ, ਜਿਸ ਵਿੱਚ ਮੋਹਰਾਂ ਤੇ ਦੀਨਾਰ ਰੱਖਦੇ ਹਨ, ਕੂਪ – ਖੂਹ।

**ਵਿਆਖਿਆ:** ਸਤਿਗੁਰੂ ਜੀ ਤਾਂ ਬੱਦਲਾਂ ਵਾਂਗ ਪਰਉਪਕਾਰ ਹੀ ਕਰਦੇ ਹਨ। ਲੋਭ ਲਹਿਰ ਉਨ੍ਹਾਂ ਦੇ ਹਿਰਦੇ ਨੂੰ ਨਹੀਂ ਭਾਉਂਦੀ। ਜੋ ਵੀ ਸੰਗਤ ਉਨ੍ਹਾਂ ਨੂੰ ਭੇਟ ਕਰਦੀ ਹੈ ਗੁਰੂ ਸੰਗਤ ਵਾਸਤੇ ਹੀ ਉਹ ਖਰਚ ਕਰ ਦਿੰਦੇ ਹਨ। ਜਦੋਂ ਗੁਰੂ ਜੀ ਥਾਨੇਸਰ ਤੋਂ ਚੱਲ ਕੇ ਬਣੀ ਬਦਰਪੁਰ ਪਹੁੰਚੇ ਤਾਂ ਸੰਗਤਾਂ ਨੇ ਧਨ ਦਾ ਬਦਰਾ ਭੇਟ ਕੀਤਾ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਇੱਕ ਸਿਆਣੇ ਸਿੱਖ ਨੂੰ ਸੌਂਪ ਕੇ ਕਿਹਾ ਇਹ ਧਨ ਬਾਗ ਤੇ ਖੂਹ ਉਤੇ ਖਰਚ ਕਰੋ ਤੇ ਲੰਗਰ ਚਲਾਵੋ। ਇਸੇ ਕਾਰਨ ਇਹ ਬਦਰਪੁਰ ਕਹਾਉਂਦਾ ਹੈ।

## ਗੁਰੂ ਨੂੰ ਸੰਸਾਰਕ ਕਰਮਾਂ ਦਾ ਦੋਸ਼ ਨਹੀਂ *(ਮਲੂਕਦਾਸ ਕੜੇ ਪਿੰਡ ਦਾ ਸਾਧੂ)*

**ਸ੍ਵੈਯਾ:** **ਸ੍ਰੀ ਗੁਰ ਜੀ ਕੜੇ ਗ੍ਰਾਮ ਗਏ, ਜਾਇ ਮਿਰਗ ਬਿਹੰਗਨ ਕੋ ਹੈ ਮਾਰਾ।**
**ਜਬ ਖੇਲ੍ਹ ਸ਼ਿਕਾਰ ਗੁਰੂ ਪਰਤੇ, ਸਿੱਖਨ ਹੈ ਕਰ ਮੇਂ ਮ੍ਰਿਤੁ ਉਠਾਰਾ।**

**ਸੁਨਿ ਤਹਿੰ ਕੇ ਸਾਧ ਮਲੂਕੇ ਨੇ, ਗੁਰ ਦਰਸ਼ਨ ਤੇ ਨਿਜ ਮਨ ਪਲਟਾਰਾ।**
**ਸ੍ਰੀ ਗੁਰ ਤਿਹ ਸੰਸ ਨਿਵਾਰਨ ਕੋ, ਤਿਸਿ ਦਾਲ ਔ ਚਾਵਲ ਮਾਸ ਦਿਖਾਰਾ॥ ੪੩੬॥**

**ਸ਼ਬਦਾਰਥ:** ਬਿਹੰਗਨ – ਪੰਛੀ, ਕਰ ਮੇਂ – ਹੱਥਾ ਵਿੱਚ, ਮ੍ਰਿਤ – ਮਰੇ ਹੋਏ ਸ਼ਿਕਾਰ ਆਦਿ।

**ਵਿਆਖਿਆ:** ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜਦੋਂ ਕੜੇ ਪਿੰਡ ਗਏ (ਉਥੇ ਇਕ ਬੈਸ਼ਨੋ ਸਾਧ ਮਲੂਕਦਾਸ ਵਸਦਾ ਸੀ।) ਸਤਿਗੁਰੂ ਜੀ ਸ਼ਿਕਾਰ ਖੇਡ ਕੇ ਆਏ ਤੇ ਅਨੇਕਾਂ ਮਿਰਗ ਤੇ ਪੰਛੀ ਆਦਿ ਮਾਰ ਕੇ ਸਿੱਖਾਂ ਨੇ ਹੱਥਾਂ 'ਚ ਫੜੇ ਹੋਏ ਸਨ। ਉੱਧਰ ਮਲੂਕਦਾਸ ਦਰਸ਼ਨਾਂ ਨੂੰ ਆ ਰਿਹਾ ਸੀ। ਜਦੋਂ ਉਸਨੇ ਇਹ ਸ਼ਿਕਾਰ ਹੱਥਾਂ 'ਚ ਦੇਖੇ ਤਾਂ ਮਨ ਭ੍ਰਮ ਗਿਆ (ਕਿ ਇਹ ਕੈਸਾ ਗੁਰੂ ਜੋ ਜੀਵ-ਹੱਤਿਆ ਕਰਦਾ ਹੈ, ਮੈਂ ਤਾਂ ਵੈਸ਼ਨੋ ਹਾਂ) ਵਾਪਸ ਚਲਾ ਗਿਆ। ਦਰਸ਼ਨ ਨਾ ਕੀਤੇ। ਉਸਦੇ ਮਨ ਦਾ ਭ੍ਰਮ ਦੂਰ ਕਰਨ ਲਈ ਗੁਰੂ ਜੀ ਨੇ ਕੌਤਕ ਵਰਤਾਇਆ। ਜਦੋਂ ਉਸਨੇ ਆਪਣੇ ਘਰੇ ਦਾਲ ਚਾਵਲ ਬਣਾ ਕੇ ਠਾਕੁਰ ਨੂੰ ਭੋਗ ਲਗਾਇਆ ਤੇ ਫਿਰ ਬਸਤ੍ਰ ਉਤਾਰ ਕੇ ਦੇਖਿਆ ਤੇ ਉਸਦੇ ਤਿਆਰ ਕੀਤੇ ਦਾਲ ਚਾਵਲ ਉਸਨੂੰ ਮਾਸ ਦਿਖਾਈ ਦਿੱਤੇ। ਸਮਝ ਗਿਆ ਤੇ ਪਛੁਤਾਵਾ ਕਰਦਾ ਫਿਰ ਗੁਰੂ ਜੀ ਦੇ ਚਰਨੀ ਢਹਿ ਪਿਆ।

## ਪੁੰਨ ਦਾਨ

*(ਤ੍ਰਿਬੇਣੀ ਤੀਰਥ ਉਤੇ)*

**ਸ੍ਵੈਯਾ:** **ਤ੍ਰਿਬੇਣੀ ਤੀਰਥ ਗੇ ਗੁਰ ਜੀ, ਤਹਿੰ ਤੀਰਥ ਤਟਿ, ਖਟ ਮਾਸ ਬਿਤਾਏ।**
**ਬਹੁ ਸੰਗਤ ਆਇਕੈ ਦਰਸ ਕਰੇ, ਸੁਨਿਕੇ ਗੁਰੂ ਬਚ ਸਭਿ ਮਨਿ ਹੁਲਸਾਏ।**
**ਜੁਗਕਾਲ ਚਲੇ ਗੁਰੂ ਦੇਗ ਭਲੀ, ਪੁੰਨ ਦਾਨ ਕਰੇ ਔ ਪਾਠ ਕਰਾਏ।**
**ਸੁਨਿ ਨਾਨਕੀ ਮਾਤਾ ਕੀ ਬਿਨਤੀ, ਸ੍ਰੀ ਦੁਸ਼ਟ ਦਮਨ, ਗੁਰੂ ਗ੍ਰਿਹਿ ਪ੍ਰਵਿਸ਼ਾਏ॥ ੪੩੭॥**

**ਸ਼ਬਦਾਰਥ:** ਤ੍ਰਿਬੇਣੀ – ਪ੍ਰਯਾਗ ਰਾਜ ਤੀਰਥ, ਜੁਗਕਾਲ – ਦੋਵੇਂ ਸਮੇਂ, ਦੇਗ – ਲੰਗਰ।

**ਵਿਆਖਿਆ:** ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੀਰਥ ਯਾਤਰਾ ਕਰਦੇ ਤ੍ਰਿਬੇਣੀ ਪਹੁੰਚੇ ਤੇ ਇਥੇ 6 ਮਹੀਨਿਆਂ ਦਾ ਸਮਾਂ ਗੁਜ਼ਾਰਿਆ। ਸੰਗਤਾਂ ਹਰ ਰੋਜ਼ ਆ ਕੇ ਦਰਸ਼ਨ ਕਰਦੀਆਂ ਤੇ ਗੁਰੂ ਦੇ ਬਚਨ ਸੁਣ ਕੇ ਸਭ ਦੇ ਮਨਾਂ ਨੂੰ ਖੁਸ਼ੀ ਮਿਲਦੀ। ਦੋਵੇਂ ਸਮੇਂ ਗੁਰੂ ਕਾ ਲੰਗਰ ਚੱਲਦਾ। ਇੱਥੇ ਗੁਰੂ ਜੀ ਨੇ ਗੁਰਬਾਣੀ ਦਾ ਅਖੰਡ ਪਾਠ ਕਰਾਇਆ ਤੇ ਪੁੰਨ ਦਾਨ ਕੀਤੇ ਤੇ ਮਾਤਾ ਨਾਨਕੀ ਜੀ ਵੱਲੋਂ ਉਨ੍ਹਾਂ ਦੇ ਗ੍ਰਿਹਿ ਪੋਤਰੇ ਦੇ ਜਨਮ ਦੀ ਅਰਦਾਸ ਕੀਤੀ। ਇਸ ਅਰਦਾਸ ਤੋਂ ਬਾਅਦ ਗੁਰੂ ਗ੍ਰਿਹਿ ਭਾਵ ਮਾਤਾ ਗੁਜਰੀ ਜੀ ਦੇ ਉਦਰ ਵਿਚ ਦੁਸ਼ਟ ਦਮਨ ਨੇ ਨਿਵਾਸ ਕੀਤਾ।

## ਦੁਸ਼ਟ ਦਮਨ ਵਾਰਤਾ

*(ਹੇਮਕੁੰਟ ਪਰਬਤ ਪ੍ਰਸੰਗ)*

**ਸ੍ਵੈਯਾ:** **ਸਤਿਯੁੱਗ ਮੇਂ ਦੇਵ ਅਰੁ ਦਾਨਵ ਨੇ, ਬਹੁ ਤੁੰਮਲ ਸੰਘਰ ਘੋਰ ਮਚਾਯਾ।**
**ਬੱਧਿ ਨੱਬੈ ਪਦਮਨ ਦੈਂਤਨ ਕੋ, ਹਮੇਕੁੰਟ ਪੇ ਦੁਰਗਾ ਰੂਪ ਛੁਪਾਯਾ।**
**ਤਹਿੰ ਰਿਸ਼ੀ ਤਪੱਸਿਆ ਘੋਰ ਕਰੀ, ਬੱਧ ਦੈਂਤਨ ਹਿਤ ਇਕ ਤਪੀ ਉਪਾਯਾ।**
**ਤਿਸਨੇ ਸਭ ਦਾਨਵ ਜੀਤ ਲਏ, ਬਹੁ ਤਾਪ ਕੀਓ, ਦੁਸ਼ਟ ਦਮਨ ਕਹਾਯਾ॥ ੪੩੮॥**

**ਸ਼ਬਦਾਰਥ:** ਤੁੰਮਲ ਸੰਘਰ – ਭਿਆਨਕ ਯੁੱਧ, ਬੱਧ – ਨਾਸ, ਮਾਰਨਾ।

**ਵਿਆਖਿਆ:** ਇੱਕ ਮਿਥਿਹਾਸਕ ਕਥਾ ਅਨੁਸਾਰ, ਸਤਿਯੁੱਗ ਵਿੱਚ ਦੇਵਤੇ ਤੇ ਰਾਖਸ਼ਾਂ ਦਾ ਵੱਡਾ ਭਾਰੀ ਯੁੱਧ ਹੋਇਆ। ਦੇਵਤਿਆਂ ਵੱਲੋਂ ਦੁਰਗਾ ਨੇ 90 ਪਦਮ ਰਾਖਸ਼ ਮਾਰਕੇ ਹੇਮਕੁੰਟ ਪਰਬਤ ਪਰ ਆਪਣਾ ਰੂਪ ਛੁਪਾ ਲਿਆ। ਉਥੇ ਇਕ ਸਮੁੰਦ ਰਿਸ਼ੀ ਨਾਂ ਦਾ ਤਪੱਸਵੀ ਤਪ ਕਰਦਾ ਸੀ। ਜਦੋਂ ਬੇਲ ਤੇ ਸੁਬੇਲ ਰਾਖਸ਼

ਦੁਰਗਾ ਦਾ ਪਿੱਛਾ ਕਰਦੇ ਉਸ ਰਿਸ਼ੀ ਤੋਂ ਪੁੱਛਣ ਲੱਗੇ ਤੇ ਸਮਝਾਉਣ ਨਾ ਸਮਝੇ, ਤਾਂ ਰਿਸ਼ੀ ਨੇ ਆਪਣਾ ਆਸਣ ਝਾੜ ਕੇ ਇਕ ਮਹਾਂਬਲੀ ਪੁਰਸ਼ ਪੈਦਾ ਕੀਤਾ। ਉਸਨੇ ਸਾਰੇ ਰਾਖਸ਼ ਜਿੱਤ ਲਏ ਤੇ ਦੁਸ਼ਟ ਦਮਨ ਕਹਾ ਕੇ ਭਾਰੀ ਤਪੱਸਿਆ ਕੀਤੀ।

## ਕਥਾ ਕੀਰਤਨ ਦਾ ਬਰਦਾਨ

*(ਕਾਸ਼ੀ ਵਿੱਚ ਗੁਰਬਖਸ਼ ਜੌਨਪੁਰੀਏ ਨੂੰ)*

**ਸ੍ਵੈਯਾ:** **ਗੁਰੂ ਤੇਗ ਬਹਾਦਰ ਕਾਸ਼ੀ ਗੇ, ਸਭਿ ਸੰਗਤ ਆਇ ਗੁਰ ਦਰਸ਼ਨ ਪਾਯਾ।**
**ਸਭ ਸਾਧੂ ਸੰਤਨ ਪੰਡਤੋਂ ਕੋ, ਬ੍ਰਹਮ ਚਰਚਾ ਕਰਿ, ਉਰਿ ਗਯਾਨ ਕਰਾਯਾ।**
**ਇੱਕ ਸਿੱਖ ਗੁਰਬਖਸ਼ ਜੋ ਜੌਨਪੁਰੀ, ਤਿਸ ਕੀਰਤਨ ਕਰਿਕੇ ਗੁਰੂ ਰਿਝਾਯਾ।**
**ਸੁਠ ਕਥਾ ਔ ਕੀਰਤਨ ਕਰਨੇ ਕਾ ਗੁਰ ਜੀ ਬਰਦਾਨ ਦੇ, ਕੁਲ ਤਰਾਯਾ॥ ੪੩੯॥**

**ਸ਼ਬਦਾਰਥ:** ਉਰਿ – ਹਿਰਦੇ ਵਿੱਚ, ਰਿਝਾਯਾ – ਪ੍ਰਸੰਨ ਕੀਤੇ, ਸੁਠ – ਸੁੰਦਰ।

**ਵਿਆਖਿਆ:** ਜਦੋਂ ਤ੍ਰਿਬੇਣੀ ਤੋਂ ਅੱਗੇ ਗੁਰੂ ਜੀ ਕਾਸ਼ੀ 'ਚ ਗਏ ਤਾਂ ਸਭ ਸੰਗਤਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਆ ਕੇ ਦਰਸ਼ਨ ਕੀਤੇ। ਉਥੇ ਸਾਰੇ ਸਾਧੂ, ਸੰਤਾਂ ਤੇ ਪੰਡਤਾਂ ਨੂੰ ਬ੍ਰਹਮ ਚਰਚਾ ਕਰਕੇ ਗੁਰੂ ਜੀ ਨੇ ਹਿਰਦਿਆਂ ਵਿੱਚ ਗਿਆਨ ਕਰਾਇਆ। ਇੱਕ ਸਿੱਖ ਭਾਈ ਗੁਰਬਖਸ਼ ਜੀ ਜੋ ਜੌਨਪੁਰ ਦੀ ਸੰਗਤ ਲੈ ਕੇ ਆਇਆ, ਉਸਨੇ ਗੁਰੂ ਜੀ ਦੀ ਹਜ਼ੂਰੀ ਵਿੱਚ ਪ੍ਰੇਮ ਮਗਨ ਹੋ ਕੇ ਇੱਕ ਪਹਿਰ ਕੀਰਤਨ ਕੀਤਾ ਤੇ ਸਤਿਗੁਰਾਂ ਨੂੰ ਪ੍ਰਸੰਨ ਕਰ ਲਿਆ। ਗੁਰੂ ਜੀ ਨੇ ਉਸਦੀ ਕੁਲ ਨੂੰ ਕਥਾ ਕੀਰਤਨ ਕਰਨ ਦਾ ਵਰਦਾਨ ਦੇ ਕੇ ਤਾਰ ਦਿੱਤਾ।

## ਪ੍ਰੇਮ ਖਿੱਚ

*(ਸਹਸਰਾਮ 'ਚ ਚਾਚਾ ਫੱਗੋ)*

**ਸ੍ਵੈਯਾ:** **ਸਿੱਖ ਫੱਗੋ ਬਿਚ ਸਸਰਾਮ ਬਸੈ, ਤਿਸਨੇ ਸੁਠ ਨਵ ਗ੍ਰਿਹਿ ਜੋ ਚੁਨਵਾਯਾ।**
**ਤਿਸਕੇ ਬਡ ਉਚੇ ਦਰ ਰੱਖਕੇ, 'ਗੁਰ ਚੜ੍ਹੇ ਤਰੰਗ ਵੜੇਂ' ਮਨ ਚਾਹਯਾ।**
**ਸ੍ਰੀ ਤੇਗ ਬਹਾਦਰ ਸਤਿਗੁਰ ਨੇ, ਤਿਸਿ ਆਸ ਪੁੰਨੀ ਜਾਇ ਦਰਸ ਦਿਖਾਯਾ।**
**ਭੋ ਸਿੱਖਹੁ! ਪ੍ਰੇਮ ਕੀ ਖੈਂਚ ਬਡੀ, ਗੁਰੂ ਸਿੱਖ ਗ੍ਰਿਹਿ ਪ੍ਰੇਮ ਕੇ ਹੇਤ ਹੈ ਜਾਯਾ॥ ੪੪੦॥**

**ਸ਼ਬਦਾਰਥ:** ਸੁਠ – ਸੁੰਦਰ, ਨਵ ਗ੍ਰਿਹਿ – ਨਵਾਂ ਘਰ, ਤੁਰੰਗ – ਘੋੜਾ।

**ਵਿਆਖਿਆ:** ਇੱਕ ਸਿੱਖ ਭਾਈ ਫੱਗੋ ਸਸਰਾਮ 'ਚ ਵੱਸਦਾ ਸੀ। ਉਸਨੇ ਆਪਣਾ ਸੁੰਦਰ ਨਵਾਂ ਘਰ ਤਿਆਰ ਕਰਵਾਇਆ। ਉਸਦੇ ਵੱਡੇ ਉੱਚੇ ਦਰ ਰੱਖਕੇ ਸੰਕਲਪ ਕੀਤਾ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਘੋੜੇ ਉਤੇ ਸਵਾਰ ਹੋ ਕੇ ਹੀ ਅੰਦਰ ਪ੍ਰਵੇਸ਼ ਕਰਨ। ਸ੍ਰੀ ਗੁਰੂ ਜੀ ਨੇ ਉਸਦੀ ਇੱਛਾ ਪੂਰੀ ਕਰਨ ਲਈ ਉਵੇਂ ਹੀ ਦਰਸ਼ਨ ਦਿੱਤੇ ਤਾਂ ਸੇਵਕ ਦਾ ਗ੍ਰਿਹਿ ਪਾਵਨ ਕੀਤਾ। ਕਵੀ ਅੰਬਾਲਵੀ ਜੀ ਆਖਦੇ ਹਨ ਕਿ ਹੇ ਸਿੱਖੋ! ਪ੍ਰੇਮ ਦੀ ਖਿੱਚ ਬਹੁਤ ਵੱਡੀ ਹੈ। ਪ੍ਰੇਮ ਦਾ ਸਦਕਾ ਸਤਿਗੁਰੂ ਜੀ ਸਿੱਖ ਦੇ ਗ੍ਰਿਹਿ ਚਲੇ ਆਉਂਦੇ ਹਨ।

## ਗੁਰੂ ਧਨ ਦੀ ਸੰਭਾਲ

*(ਚਾਚੇ ਫੱਗੋ ਨੇ ਕੂੜੇ ਵਿਚੋਂ ਬੇਰ ਦੀ ਗੁਠਲੀ ਬੀਜੀ)*

**ਸ੍ਵੈਯਾ:** **ਸਿੱਖ ਫੱਗੋ ਬਿਚ ਸਸਰਾਮ ਬਸੈ, ਸ੍ਰੀ ਗੁਰ ਕੀ ਭੇਟ ਕਰੇ ਇਕਠਾਯਾ।**
**ਇੱਕ ਸਿੱਖਨੀ ਕੇ ਜਾਇ ਭੇਟ ਮੰਗੀ, ਤਿਸਿ ਕ੍ਰੁੱਧ ਕੇ ਸਿੱਖ ਕੋ ਕਰਕਟ ਪਾਯਾ।**
**ਸਿੱਖ ਨੇ ਇਹ ਕਰਕਟ ਦੇਖ ਭਲੇ, ਇਕ ਬੇਰ ਕੀ ਗੁਠਲੀ ਕਾਢਿ ਬਿਜਾਯਾ।**
**ਜਬ ਗੁਰੂ ਜੀ ਆਇਕੇ ਭੇਟ ਮੰਗੀ, ਸਿੱਖ ਨੇ ਬਦਰੀ ਤਰ ਗੁਰੂ ਸਉਂਪਾਯਾ॥ ੪੪੧॥**

**ਸ਼ਬਦਾਰਥ:** ਕਰਕਟ – ਕੂੜਾ, ਬਦਰੀ ਤਰ – ਬੇਰੀ ਦਾ ਦਰੱਖਤ।

**ਵਿਆਖਿਆ:** ਇੱਕ ਸਿੱਖ ਚਾਚਾ ਫੱਗੋ ਸਸਰਾਮ 'ਚ ਵਸਦਾ ਸੀ ਤੇ ਸਤਿਗੁਰਾਂ ਦੀ ਕਾਰ ਭੇਟਾ ਸੰਗਤਾਂ ਕੋਲੋਂ ਇਕੱਠੀ ਕਰਿਆ ਕਰਦਾ ਸੀ। ਇਕ ਵਾਰ ਉਸਨੇ ਇੱਕ ਸਿੱਖਣੀ ਦੇ ਘਰ ਜਾ ਕੇ ਭੇਟਾ ਮੰਗੀ (ਉਹ ਕਿਸੇ ਕਾਰਨ ਵੱਸ ਕ੍ਰੋਧ ਵਿੱਚ ਸੀ) ਉਸਨੇ ਕ੍ਰੋਧ ਵਸਿ ਸਿੱਖ ਨੂੰ ਬੁੱਕ ਭਰ ਕੂੜਾ ਦੇ ਦਿੱਤਾ। ਭਾਈ ਫੱਗੋ ਕੂੜੇ ਨੂੰ ਵੀ ਲੈ ਆਏ ਤੇ ਉਸਨੂੰ ਚੰਗੀ ਤਰ੍ਹਾਂ ਦੇਖਿਆ ਤਾਂ ਉਸ ਵਿਚੋਂ ਇਕ ਬੇਰ ਦੀ ਗੁਠਲੀ ਨਿਕਲੀ। ਜਿਸਨੂੰ ਚਾਚੇ ਫੱਗੋ ਨੇ ਧਰਤੀ 'ਚ ਬੀਜ ਦਿੱਤਾ। ਜਦੋਂ ਉਸਦਾ ਘਰ ਪਵਿੱਤਰ ਕਰਨ ਸ੍ਰੀ ਗੁਰੂ ਤੇਗ ਬਹਾਦਰ ਜੀ ਉਸਦੇ ਘਰ ਆਏ ਤੇ ਕਾਰਭੇਟਾ ਮੰਗੀ ਤਾਂ ਫੱਗੋ ਨੇ ਹੋਰ ਭੇਟਾ ਦੇ ਨਾਲ ਇਹ ਬੇਰੀ ਦਾ ਦਰੱਖਤ ਵੀ ਗੁਰੂ ਜੀ ਨੂੰ ਸੌਂਪ ਕੇ ਖੁਸ਼ੀ ਲਈ। ਤੇ ਸੰਗਤਾਂ ਲਈ ਗੁਰੂ ਧਨ ਦੀ ਸੰਭਾਲ ਲਈ ਪ੍ਰੇਰਨਾ ਸ੍ਰੋਤ ਬਣੇ।

## ਕੁਦਰਤ ਪ੍ਰੇਮੀ ਸਤਿਗੁਰੂ ਤੇਗ ਬਹਾਦਰ ਜੀ *(ਬਾਗ ਨੂੰ ਦੇਖਕੇ ਪ੍ਰਸੰਨ ਹੋਏ)*

**ਸ੍ਵੈਯਾ:** **ਸਸਰਾਮ ਕੀ ਸੰਗਤ ਨੇ ਮਿਲਿਕੇ, ਗੁਰ ਕੇ ਹਿਤ ਸੁੰਦਰ ਬਾਗ ਲਗਾਯਾ।**
**ਬਹੁ ਭਾਂਤਨ ਕੇ ਫਲ ਪੇੜ ਉਗੇ, ਬਹੁ ਭਾਂਤ ਕੇ ਫਲ ਅਰੁ ਫੂਲ ਸੁਹਾਯਾ।**
**ਜਬ ਤੇਗ ਬਹਾਦਰ ਨਗਰ ਗਏ, ਬਿਨਤੀ ਕਰਿ ਸੰਗਤ ਬਾਗ ਦਿਖਾਯਾ।**
**ਪਿਖਿ ਕੇ ਸਤਿਗੁਰੂ ਪ੍ਰਸੰਨ ਭਏ, ਗੁਰੂ ਕੁਦਰਤ ਪ੍ਰਤਿ ਨਿਜ ਨੇਹੁ ਦਰਸਾਯਾ॥ ੪੪੨॥**

**ਸ਼ਬਦਾਰਥ:** ਫਲ ਪੇੜ – ਫਲਦਾਰ ਦਰੱਖਤ, ਪਿਖਿ ਕੇ – ਦੇਖਕੇ, ਨੇਹੁ – ਪਿਆਰ।

**ਵਿਆਖਿਆ:** ਸਸਰਾਮ ਦੀ ਸੰਗਤ ਨੇ ਮਿਲਕੇ ਸਤਿਗੁਰਾਂ ਵਾਸਤੇ ਇੱਕ ਸੁੰਦਰ ਬਾਗ ਲਗਾਇਆ ਤੇ ਉਸ ਵਿੱਚ ਭਾਂਤ-ਭਾਂਤ ਦੇ ਫਲਦਾਰ ਦਰੱਖਤ ਲਗਾਏ ਜਿਹੜੇ ਫਲਾਂ ਤੇ ਫੁੱਲਾਂ ਨਾਲ ਸੁਭਾਇਮਾਨ ਸਨ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸਸਰਾਮ 'ਚ ਗਏ ਤਾਂ ਸੰਗਤਾਂ ਨੇ ਬੇਨਤੀ ਕਰਕੇ ਇਹ ਬਾਗ ਸਤਿਗੁਰਾਂ ਨੂੰ ਦਿਖਾਇਆ। ਬਾਗ ਦੇਖਕੇ ਗੁਰੂ ਜੀ ਬਹੁਤ ਪ੍ਰਸੰਨ ਹੋਏ ਤੇ ਗੁਰੂ ਜੀ ਨੇ ਕੁਦਰਤ ਪ੍ਰਤੀ ਆਪਣਾ ਪਿਆਰ ਦਰਸਾਇਆ।

## ਲੋਭੀ ਨੂੰ ਮੰਗਣਾ ਨਹੀਂ ਆਉਂਦਾ

*(ਗਯਾ ਦੇ ਬ੍ਰਾਹਮਣਾਂ ਨੇ ਧਨ ਮੰਗਣਾ)*

**ਸ੍ਵੈਯਾ:** **ਲੋਭ ਕਰੇ ਜੜ੍ਹ ਪੰਡਿਤ ਕੋ, ਇਹੁ ਲੋਭ ਬੁਰਾ ਸ਼ੁਭ ਮਤਿ ਬਿਨਸਾਵੈ।**
**ਨਰ ਲੋਭ ਲਗੇ, ਧਰਮਾਦਿ ਟਰੇ, ਤਜਿ ਨਾਮ ਅਮੋਲਕ ਕਉਡੀ ਚਾਹਵੈ।**
**ਗੁਰੂ ਤੇਗ ਬਹਾਦਰ ਗਯਾ ਗਏ, ਤਹਿੰ ਕੇ ਪੰਡਿਤ ਗੁਰੁ ਸੇ ਮੰਗ ਪਾਵੈਂ॥**
**ਕਹੈਂ, 'ਸਰਬਸ ਧਨ ਹਮਿ ਦਾਨ ਕਰੋ,' ਜੜ੍ਹ, ਰਾਜਨ ਤੇ ਕਿਨਕਾ ਜਚਨਾਵੈਂ॥ ੪੪੩॥**

**ਸ਼ਬਦਾਰਥ:** ਜੜ੍ਹ – ਮੂਰਖ, ਜਚਨਾਵੈਂ – ਮੰਗਦੇ ਹਨ।

**ਵਿਆਖਿਆ:** ਲੋਭ ਪੰਡਤ ਨੂੰ ਵੀ ਮੂਰਖ ਬਣਾ ਦਿੰਦਾ ਹੈ। ਇਹ ਬਹੁਤ ਬੁਰਾ ਹੈ। ਜੋ ਚੰਗੀ ਮੱਤ ਨੂੰ ਨਸ਼ਟ ਕਰ ਦਿੰਦਾ ਹੈ। ਮਨੁੱਖ ਲੋਭ ਨਾਲ ਲੱਗਕੇ ਧਰਮ ਆਦਿਕਾਂ ਤੋਂ ਟਲਦਾ ਹੈ ਅਤੇ ਅਮੋਲਕ ਨਾਮ ਨੂੰ ਛੱਡ ਕੇ ਕਉਡੀ ਚਾਹੁੰਦਾ ਹੈ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਗਯਾ ਗਏ ਤਾਂ ਉਥੋਂ ਦੇ ਪੰਡਿਤਾਂ ਨੇ ਸਤਿਗੁਰਾਂ ਪਾਸੋਂ ਦਾਨ ਮੰਗਿਆ। ਗੁਰੂ ਜੀ ਦੇ ਕਹਿਣ ਤੇ ਉਨ੍ਹਾਂ ਮੰਗਿਆ ਕਿ ਤੁਸੀਂ ਸਾਨੂੰ ਆਪਣਾ ਸਾਰਾ ਧਨ ਦਾਨ ਕਰ ਦਿਓ। ਗੁਰੂ ਜੀ ਨੇ ਧਨ ਦੇ ਦਿੱਤਾ। ਕਵੀ ਅੰਬਾਲਵੀ ਜੀ ਆਖਦੇ ਹਨ ਮੂਰਖ ਮਹਾਰਾਜੇ ਪਾਸੋਂ ਕਿਨਕਾ ਮੰਗ ਰਹੇ ਹਨ। ਭਾਵ ਲੋਭੀ ਨੂੰ ਮੰਗਣਾ ਵੀ ਨਹੀਂ ਆਉਂਦਾ।

## ਗੁਰਸਿੱਖ ਦੀ ਮਹਾਨ ਕਰਣੀ (ਪਟਨੇ ਨੇੜੇ ਆਲਮ ਗੰਜ 'ਚ ਭਾਈ ਜੈਤਾ ਜੀ)

**ਸ੍ਵੈਯਾ:** **ਸਿੱਖ ਜੈਤਾ ਆਲਮ ਗੰਜ ਰਹੇ, ਜੋ ਨਿਰਧਨ, ਉਰਿ ਗੁਰੂ ਧਯਾਨ ਬਸਾਵੈ।**
**ਬਹੁ ਕਰਿ ਪਕਵਾਨ ਭਲੇ ਬਿਚ ਕੇ, ਇਮ ਧਰਮ ਕੀ ਰੋਜੀ ਸਿੱਖ ਕਮਾਵੈ।**
**ਤਿਸਕੇ ਪਟ ਮੈਲੇ ਦੇਖ ਨਰੇ, ਮਨਿ ਸੰਸ ਕਰੈਂ ਕਹੈਂ, 'ਇਹ ਨਾ ਨ੍ਾਵੈ।'**
**ਜਬ ਘੋਖ ਕਰੀ ਤਬ ਪਤਾ ਚਲਾ, ਗ੍ਰਹਿ ਆਇ ਨਿੱਤ ਗੰਗ ਸੁ ਸਿੱਖ ਨ੍ਵਾਵੈ॥ ੪੪੪॥**

**ਸ਼ਬਦਾਰਥ:** ਆਲਮ ਗੰਜ - ਪਟਨਾ ਨੇੜੇ ਜਗ੍ਹਾ, ਬਿਚ ਕੇ - ਵੇਚ ਕੇ, ਸੰਸ - ਸ਼ੰਕਾ, ਪਟ - ਕੱਪੜੇ।

**ਵਿਆਖਿਆ:** ਇੱਕ ਸਿੱਖ ਭਾਈ ਜੈਤਾ ਜੀ ਪਟਨਾ ਨੇੜੇ ਆਲਮ ਗੰਜ ਨਿਵਾਸ ਕਰਦਾ ਸੀ ਜੋ ਹਰ ਰੋਜ਼ ਗੁਰਾਂ ਦਾ ਧਿਆਨ ਧਰਦਾ। ਉਹ ਹਲਵਾਈ ਸੀ ਤੇ ਪਕਵਾਨ ਆਦਿ ਵੇਚ ਕੇ ਧਰਮ ਦੀ ਰੋਜ਼ੀ ਕਮਾਉਂਦਾ ਸੀ। ਉਸਦੇ ਮੈਲੇ ਜਿਹੇ ਕੱਪੜੇ ਦੇਖਕੇ ਲੋਕੀਂ ਸ਼ੱਕ ਕਰਦੇ ਸਨ ਕਿ ਇਹ ਨ੍ਹਾਉਂਦਾ ਨਹੀਂ ਹੋਵੇਗਾ। ਜਦੋਂ ਉਸਨੂੰ ਪੁੱਛ ਕੇ ਘੋਖ ਕੀਤੀ ਤਾ ਪਤਾ ਚੱਲਿਆ ਕਿ (ਸਿੱਖ ਦੀ ਕਰਣੀ ਇੰਨੀ ਮਹਾਨ ਹੈ ਕਿ) ਉਸਦੇ ਘਰ ਹਰ ਰੋਜ਼ ਆਕੇ ਉਸਨੂੰ ਗੰਗਾ ਇਸ਼ਨਾਨ ਕਰਾਉਂਦੀ ਹੈ।

## ਸਮਰੱਥ ਸਤਿਗੁਰੂ (ਰਾਜੇ ਰਾਮ ਸਿੰਘ ਦੀ ਸਹਾਇਤਾ)

**ਸ੍ਵੈਯਾ:** **ਗੁਰੂ ਤੇਗ ਬਹਾਦਰ ਸਮਰਥ ਕੋ, ਜੋ ਸਿਮਰਹਿ ਸੋ ਨਵਨਿਧਿ ਗ੍ਰਹਿ ਪਾਵੈਂ।**
**ਦੇਸ਼ ਵਿਦੇਸ਼ ਔ ਲੋਕ ਪ੍ਰਲੋਕ ਮੇਂ, ਜਹਿਂ ਸਿਮਰਹਿਂ ਹਾਦਰ ਹੁਇ ਜਾਵੈਂ।**
**ਰਾਮ ਸਿੰਹ ਨੇ ਅਸਮ ਕੇ ਯੁੱਧ ਲੀਏ, ਗੁਰੂ ਓਟ ਗਹੀ, ਨਿਜ ਉਰ ਮੇਂ ਧਿਆਵੈ।**
**ਸੇਵਕ ਕੀ ਰਖਸਾ ਕਰਨੇ ਕੋ, ਗੁਰੂ ਸੇਵਕ ਸੰਗ ਅਸਾਮ ਸਿਧਾਵੈਂ॥ ੪੪੫॥**

**ਸ਼ਬਦਾਰਥ:** ਹਾਦਰ - ਹਾਜ਼ਰ, ਰਾਮ ਸਿੰਘ - ਜੈਪੁਰ ਦਾ ਰਾਜਾ, ਨਿਜ ਉਰ ਮੇਂ - ਆਪਣੇ ਹਿਰਦੇ 'ਚ।

**ਵਿਆਖਿਆ:** ਸ੍ਰੀ ਗੁਰੂ ਤੇਗ ਬਹਾਦਰ ਜੀ ਸਮਰੱਥ ਸਤਿਗੁਰੂ ਨੂੰ ਜੋ ਵੀ ਸਿਮਰਦਾ ਹੈ ਉਹ ਘਰ ਵਿੱਚ ਨਵ ਨਿੱਧੀਆਂ ਪ੍ਰਾਪਤ ਕਰ ਲੈਂਦਾ ਹੈ। ਦੇਸ਼ ਵਿਦੇਸ਼ ਜਾਂ ਲੋਕ ਪ੍ਰਲੋਕ ਵਿੱਚ ਜਿੱਥੇ ਵੀ ਕੋਈ ਯਾਦ ਕਰਦਾ ਹੈ ਉਥੇ ਗੁਰੂ ਜੀ ਹਾਜ਼ਰ ਹੋ ਜਾਂਦੇ ਹਨ। ਜੈਪੁਰ ਦੇ ਰਾਜੇ ਰਾਮ ਸਿੰਘ ਨੇ (ਔਰੰਗਜ਼ੇਬ ਦੁਆਰਾ ਭੇਜੇ ਜਾਣ ਸਮੇਂ) ਅਸਾਮ ਦੇ ਯੁੱਧ ਸਮੇਂ ਗੁਰੂ ਜੀ ਦੀ ਮਨ ਵਿੱਚ ਧਿਆਇ ਕੇ ਓਟ ਲਈ। ਤਾਂ ਸੇਵਕ ਦੀ ਰੱਖਿਆ ਕਰਨ ਲਈ ਸਤਿਗੁਰੂ ਤੇਗ ਬਹਾਦਰ ਸਾਹਿਬ ਉਸ ਨਾਲ ਅਸਾਮ ਜਾਂਦੇ ਹਨ ਤੇ ਰਾਜਾ ਚੱਕ੍ਰਧ੍ਵਜ ਨਾਲ ਸੰਧੀ ਕਰਾਈ।

## ਸੁੰਨੀ ਧਰਮਸਾਲਾ ਦੇਖ ਕੇ ਨਰਾਜ਼ਗੀ (ਮਾਲਦਹ ਨਗਰ ਪ੍ਰਸੰਗ)

**ਸ੍ਵੈਯਾ:** **ਸ੍ਰੀ ਸਤਿਗੁਰੂ ਮਾਲਦਹ ਨਗਰ ਗਏ, ਜਾਇ ਧਰਮਸਾਲ ਮੇਂ ਚਰਨ ਟਿਕਾਏ।**
**ਜਬ ਗੁਰੁ ਸੁੰਞੀ ਧਰਮਸਾਲ ਪਿਖੀ, ਪੂਛਤ ਹੈਂ, 'ਸਭ ਸਿੱਖ ਕਿਤ ਸਿਧਾਏ?'**
**ਨਰ ਉੱਤਰ ਮੇਂ ਕਿਹਾ, 'ਸ੍ਰੀ ਗੁਰ ਜੀ! ਸਭਿ ਨਿਕਟੀ ਗਾਂਵ ਮੇਂ ਮੇਲੇ ਧਾਏ।'**
**ਰਿਸ ਕੇ ਸਤਿਗੁਰੂ ਜੀ ਬਚਨੇ ਭਨੈਂ, 'ਇਨ ਮੂੜ੍ਹਨ ਕੋ ਨਹਿਂ ਸਿੱਖੀ ਭਾਏ॥' ੪੪੬॥**

**ਸ਼ਬਦਾਰਥ:** ਕਿੱਤ - ਕਿੱਧਰ, ਸਿਧਾਏ - ਗਏ ਹਨ, ਰਿਸਕੇ - ਨਰਾਜ਼ ਹੋ ਕੇ।

**ਵਿਆਖਿਆ:** ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਮਾਲਦਹ ਨਗਰ ਗਏ ਉਥੇ ਧਰਮਸਾਲਾ ਸੁੰਞੀ ਦੇਖੀ। ਤਾਂ ਕਿਸੇ ਤੋਂ ਪੁੱਛਿਆ ਕਿ ਇਥੋਂ ਦੇ ਸਭ ਸਿੱਖ ਕਿਥੇ ਗਏ ਹਨ? ਤਾਂ ਉਸ ਵਿਅਕਤੀ ਨੇ ਉੱਤਰ ਦਿੱਤਾ ਕਿ ਹੇ ਗੁਰੂ

ਜੀ! ਸਭ ਬੰਦੇ ਪਾਸ ਦੇ ਪਿੰਡ 'ਚ ਮੇਲਾ ਦੇਖਣ ਗਏ ਹਨ। ਇਹ ਸੁਣਕੇ ਗੁਰੂ ਜੀ ਬੜੇ ਨਰਾਜ਼ ਹੋਏ ਤੇ ਕਿਹਾ ਕਿ ਇਨ੍ਹਾਂ ਮੂਰਖਾਂ ਨੂੰ ਸਿੱਖੀ ਨਹੀਂ ਭਾਉਂਦੀ ਹੈ।

## ਪ੍ਰੇਮ-ਖਿੱਚ *(ਢਾਕੇ 'ਚ ਬੁਲਾਕੀ ਦਾਸ ਮਸੰਦ ਦੀ ਮਾਤਾ ਨੂੰ ਬਰ)*

**ਸ੍ਵੈਯਾ:** **ਸਿੱਖ ਦਾਸ ਬੁਲਾਕੀ ਢਾਕੇ ਮੇਂ, ਜਿਹ ਕੀ ਜਨਨੀ ਬਹੁ ਬਿਰਧਾ ਹੋਈ।**
**ਉਰ ਮੇਂ ਸ੍ਰੀ ਸਤਿਗੁਰੂ ਕੋ ਸਿਮਰੈਂ, – ਦਿਹੁ ਦਰਸ਼ਨ ਮਮ ਚਿਤ ਬਾਂਛਤ ਜੋਈ –।**
**ਸੁਨਿ ਬਿਨਤੀ ਗੁਰ ਤਿਸਿ ਢਿਗ ਪਹੁੰਚੇ, ਕਰਿ ਦਰਸ਼ਨ ਬਿਰਧਾ ਮਨਿ ਬਿਗਸੋਈ।**
**ਨਿਜ ਹਾਥਨ ਸੰਗ ਪੁਸ਼ਾਕ ਦਈ, ਗੁਰੂ ਪ੍ਰੇਮ ਵਸੀ ਇਮ ਜਾਨਤ ਲੋਈ॥ ੪੪੭॥**

**ਸ਼ਬਦਾਰਥ:** ਜਨਨੀ – ਮਾਤਾ, ਬਿਰਧਾ – ਬੁੱਢੀ, ਢਿਗ – ਕੋਲ, ਬਿਗਸੋਈ – ਪ੍ਰਸੰਨ ਹੋਈ, ਲੋਈ – ਦੁਨੀਆਂ।

**ਵਿਆਖਿਆ:** ਇੱਕ ਮਸੰਦ ਸਿੱਖ ਬੁਲਾਕੀ ਦਾਸ ਢਾਕੇ 'ਚ ਰਹਿੰਦਾ ਸੀ। ਜਿਸਦੀ ਮਾਤਾ ਜੀ ਬਹੁਤ ਬਿਰਧ ਹੋ ਚੁੱਕੀ ਸੀ। ਉਹ ਮਾਤਾ ਹਰ ਰੋਜ਼ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਹਿਰਦੇ 'ਚ ਸਿਮਰਦੀ ਸੀ ਤੇ ਅਰਦਾਸ ਕਰਦੀ ਕਿ ਹੇ ਸਤਿਗੁਰੂ ਜੀ! ਮੇਰੇ ਚਿੱਤ ਦੀ ਇੱਛਾ ਹੈ ਕਿ ਆਪ ਮੈਨੂੰ ਆਕੇ ਦਰਸ਼ਨ ਬਖਸ਼ੋ। ਉਸਦੀ ਅਰਦਾਸ ਸੁਣਕੇ ਗੁਰੂ ਜੀ ਮਾਤਾ ਕੋਲ ਪਹੁੰਚੇ ਤੇ ਦਰਸ਼ਨ ਕਰਕੇ ਬਹੁਤ ਖੁਸ਼ ਹੋਈ। ਆਪਣੇ ਹੱਥੀਂ ਤਿਆਰ ਕੀਤੀ ਪੁਸ਼ਾਕ ਸਤਿਗੁਰੂ ਜੀ ਨੂੰ ਭੇਟ ਕੀਤੀ। ਕਵੀ ਅੰਬਾਲਵੀ ਜੀ ਆਖਦੇ ਹਨ ਕਿ ਸਤਿਗੁਰੂ ਜੀ ਤਾਂ ਪ੍ਰੇਮ ਵਸੀ ਹਨ ਇਹ ਗੱਲ ਸਾਰੀ ਦੁਨੀਆਂ ਜਾਣਦੀ ਹੈ।

## ਗੁਰੂ ਦੀ ਮੂਰਤਿ ਚਿਤੇਰੀ ਨਾ ਗਈ

*(ਬੁਲਾਕੀ ਦਾਸ ਦੀ ਮਾਤਾ ਨੇ ਚਿਤੇਰੇ ਤੋਂ ਚਿਤਰਾਈ)*

**ਸ੍ਵੈਯਾ:** **ਸ੍ਰੀ ਗੁਰ ਕੀ ਆਇਸ ਕੋ ਪਾਇ ਭਲੇ, ਮਾਈ ਬਿਰਧਾ ਨੇ ਚਿਤਰਾ ਮੰਗਵਾਯਾ।**
**ਜਿਸਨੇ ਗੁਰੂ ਤੇਗ ਬਹਾਦਰ ਕਾ, ਸੁਠ ਚਿੱਤਰ ਚਿਤਰਨ ਮਨ ਮੇਂ ਚਾਹਯਾ।**
**ਸਭ ਮੂਰਤਿ ਔਰ ਤਯਾਰ ਭਈ, ਪਰ ਗੁਰ ਕਾ ਚਿਹਰਾ ਨਾ ਬਨਿ ਪਾਯਾ।**
**ਗੁਰੂ ਨਿਜ ਕਰ ਕਮਲਨ ਸੰਗ ਰਚਾ, ਗੁਰੂ ਮੂਰਤਿ ਕਾ ਕਿਸੈ ਅੰਤ ਨ ਪਾਯਾ॥ ੪੪੮॥**

**ਸ਼ਬਦਾਰਥ:** ਆਇਸ – ਆਗਿਆ, ਚਿਤਰਾ – ਚਿਤੇਰਾ, ਸੁਠ – ਸੁੰਦਰ।

**ਵਿਆਖਿਆ:** ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਜਦੋਂ ਢਾਕੇ ਮਸੰਦ ਬੁਲਾਕੀ ਦਾਸ ਦੇ ਘਰੇ ਗਏ ਤਾਂ ਉਸਦੀ ਬਿਰਧ ਮਾਤਾ ਨੇ ਇਕ ਚਿਤਰਕਾਰ ਬੁਲਵਾਇਆ ਤੇ ਸਤਿਗੁਰਾਂ ਦੀ ਆਗਿਆ ਲੈ ਕੇ ਉਸਨੇ ਗੁਰੂ ਜੀ ਦਾ ਚਿੱਤਰ ਤਿਆਰ ਕਰਨਾ ਸ਼ੁਰੂ ਕੀਤਾ। ਹੋਰ ਸਾਰਾ ਚਿੱਤਰ ਤਿਆਰ ਹੋ ਗਿਆ ਪਰ ਉਸ ਤੋਂ ਗੁਰੂ ਜੀ ਦਾ ਚਿਹਰਾ ਨਾ ਬਣਿਆ। ਸ੍ਰੀ ਗੁਰੂ ਜੀ ਨੇ ਆਪਣੇ ਹਸਤ ਕਮਲਾਂ ਨਾਲ ਆਪਣੀ ਫੋਟੋ ਦਾ ਚਿਹਰਾ ਬਣਾਇਆ। ਗੁਰੂ ਜੀ ਦੇ ਸਰੂਪ ਦਾ ਕੋਈ ਕਿਆ ਅੰਤ ਪਾ ਸਕੇਗਾ।

## ਸਤਿਗੁਰੂ ਦੀ ਸ਼ਰਨ *(ਰਾਜਾ ਰਾਮ ਸਿੰਘ ਤੇ ਅਸਾਮਪਤੀ)*

**ਸ੍ਵੈਯਾ:** **ਜੋ ਸਰਨ ਲਏ ਗੁਰੂ ਚਰਨਨ ਕੀ, ਤਿਹ ਕੋ ਕੋਈ ਬਿਘਨ ਬਿਆਪਤ ਨਾਂਹੀ।**
**ਜੈਪੁਰਪਤਿ ਨੇ ਗੁਰੂ ਸ਼ਰਨ ਗਹੀ, ਦੂਤੀ ਨ੍ਰਿਪ ਅਸਮਪਤਿ ਸਰਣ ਪਰਾਹੀ।**
**ਗੁਰੂ ਜੁਗਲ ਕੀ ਸੰਧਿ ਕਰਾਈ ਦਈ, ਦੁਇ ਭੂਪ ਪ੍ਰਸੰਨ ਭਏ ਮਨ ਮਾਹੀ।**
**ਨਰ ਮੂੜ੍ਹ ਜੋ ਗੁਰੂ ਪਦ ਕੋ ਤਜਿ ਕੇ, ਕਿਸੀ ਔਰ ਦੀ ਓਟ ਧਰੇ ਮਨ ਮਾਹੀ॥ ੪੪੯॥**

**ਸ਼ਬਦਾਰਥ:** ਜੈਪੁਰਪਤਿ – ਜੈਪੁਰ ਦਾ ਰਾਜਾ ਰਾਮ ਸਿੰਹ, ਅਸਮਪਤਿ – ਅਸਾਮ ਦਾ ਰਾਜਾ ਚੱਕ੍ਰਧ੍ਵਜ, ਜੁਗਲ – ਦੋਵੇਂ, ਸੰਧਿ – ਸੰਧੀ, ਭੂਪ – ਰਾਜੇ।

**ਵਿਆਖਿਆ:** ਜੋ ਵੀ ਕੋਈ ਸਤਿਗੁਰੂ ਜੀ ਦੇ ਚਰਨਾਂ ਦੀ ਸ਼ਰਨ ਲੈਂਦਾ ਹੈ ਉਸਨੂੰ ਕੋਈ ਬਿਘਨ ਨਹੀਂ ਵਿਆਪਦਾ। ਜੈਪੁਰ ਦੇ ਰਾਜਾ ਰਾਮ ਸਿੰਹ ਤੇ ਅਸਾਮ ਦੇ ਰਾਜਾ ਚੱਕ੍ਰਧ੍ਵਜ ਦੋਹਾਂ ਨੇ ਗੁਰੂ ਦੀ ਸ਼ਰਨ ਲਈ ਤਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਦੋਹਾਂ ਦੀ ਸੰਧੀ ਕਰਾ ਦਿੱਤੀ। ਦੋਵੇਂ ਰਾਜੇ ਪ੍ਰਸੰਨ ਹੋ ਗਏ ਮਨਾਂ ਵਿੱਚ। ਕਵੀ ਅੰਬਾਲਵੀ ਜੀ ਆਖਦੇ ਹਨ ਕਿ ਉਹ ਬੰਦੇ ਮੂਰਖ ਹਨ ਜੋ ਸਤਿਗੁਰਾਂ ਦੇ ਚਰਨਾਂ ਨੂੰ ਛੱਡ ਕੇ ਕਿਸੇ ਹੋਰ ਦੀ ਓਟ ਮਨਾਂ ਵਿੱਚ ਰੱਖਦੇ ਹਨ।

## ਮਨੁੱਖਤਾ ਦੇ ਪ੍ਰੇਮੀ ਸਤਿਗੁਰੂ *(ਅਸਾਮ ਦਾ ਸਮਝੌਤਾ ਕਰਾਇਆ)*

**ਸ੍ਵੈਯਾ:** **ਗੁਰੂ ਮਾਨੁੱਖ ਕੋ ਤਨ ਧਾਰਿ ਅਏ, ਔ ਮਾਨੁਖਤਾ ਸੰਗ ਹਿਤ ਜਨੋਈ।**
**ਗੁਰੂ ਤੇਗ ਬਹਾਦਰ ਅਸਮ ਗਏ, ਜੁਗ ਸੈਨਾ ਯੁੱਧ ਕੇ ਰੰਗ ਰੰਗੋਈ।**
**–ਨਹਿੰ ਮਾਨਵਤਾ ਕਾ ਖ਼ੂਨ ਡੁੱਲ੍ਹੇ,– ਇਹ ਸੋਚ ਵਿਚਾਰ ਕੇ ਸ੍ਰੀ ਪ੍ਰਭੁ ਸੋਈ।**
**ਜੁਗ ਭੂਪਨ ਸੰਧਿ ਕਰਾਇ ਦਈ, ਨਹਿੰ ਲੜਨ ਦਏ, ਸਭ ਪਰਜ ਬਚੋਈ॥ ੪੫੦॥**

**ਸ਼ਬਦਾਰਥ:** ਹਿਤ – ਪਿਆਰ, ਜਨੋਈ – ਜਣਾਇਆ, ਜੁਗ ਸੈਨਾ – ਦੋਵੇਂ ਫੌਜਾਂ, ਜੁਗ ਭੂਪਨ – ਦੋਵੇਂ ਰਾਜੇ ਭਾਵ ਰਾਜਾ ਰਾਮ ਸਿੰਹ ਤੇ ਰਾਜਾ ਚੱਕ੍ਰਧ੍ਵਜ।

**ਵਿਆਖਿਆ:** ਸਤਿਗੁਰੂ ਜੀ ਆਪ ਵੀ ਮਨੁੱਖ ਤਨ ਧਾਰ ਕੇ ਸੰਸਾਰ 'ਚ ਆਏ ਹਨ ਤੇ ਮਨੁੱਖਤਾ ਨਾਲ ਪਿਆਰ ਜਣਾਇਆ ਹੈ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਅਸਾਮ ਗਏ ਤਾ ਦੋਵੇਂ ਪਾਸੇ ਦੀਆਂ ਫੌਜਾਂ ਯੁੱਧ ਦੇ ਰੰਗ ਵਿੱਚ ਰੰਗੀਆਂ ਹੋਈਆਂ ਸਨ। ਸਤਿਗੁਰੂ ਤੇਗ ਬਹਾਦਰ ਸਾਹਿਬ ਨੇ ਮਨ ਵਿੱਚ ਵੀਚਾਰ ਕੀਤਾ ਕਿ ਮਨੁੱਖਤਾ ਦਾ ਖ਼ੂਨ ਨਹੀਂ ਡੁੱਲਣਾ ਚਾਹੀਦਾ। ਇਸ ਵਾਸਤੇ ਗੁਰੂ ਜੀ ਨੇ ਦੋਵੇਂ ਰਾਜਿਆਂ (ਜੈਪੁਰ ਦਾ ਰਾਜਾ ਰਾਮ ਸਿੰਘ ਤੇ ਅਸਾਮ ਦਾ ਰਾਜਾ ਚੱਕ੍ਰਧ੍ਵਜ) ਦੀ ਆਪਸੀ ਸੰਧੀ ਕਰਾ ਦਿੱਤੀ)

## ਜਾਦੂ ਮੰਤ੍ਰ ਸ੍ਰੀ ਸਤਿਗੁਰੂ ਅੱਗੇ ਨਹੀ ਚੱਲਦੇ

*(ਅਸਾਮ ਰਾਜੇ ਵੱਲੋਂ)*

**ਸ੍ਵੈਯਾ:** **ਜਬ ਜੈਪੁਰ ਪਤਿ ਅਸਾਮ ਗਯਾ, ਤਿੰਹ ਕਾ ਜੋ ਭੂਪ ਕਾਮੱਖਯਾ ਸੇਵੈ।**
**ਤਿੰਹ ਦੇਵੀ ਸੇ ਬਰਦਾਨ ਲਏ, ਬਹੁ ਮੰਤ੍ਰਨ ਸੰਗ ਰਿਪੁਨ ਕੋ ਖੋਵੈ।**
**ਸ੍ਰੀ ਗੁਰ ਕੀ ਪਕਰ ਕੇ ਓਟ ਭਲੀ, ਨ੍ਰਿਪ ਰਾਮ ਸਿੰਹੁ, ਤਿਸਿ ਸਨਮੁਖ ਹੋਵੈ।**
**ਤਿਸਨੇ ਬਹੁ ਮੰਤ੍ਰ ਪਠਨ ਕੀਆ, ਨਹਿੰ ਏਕ ਚਲੈ, ਸ੍ਰੀ ਗੁਰ ਕੇ ਜੋਵੈ॥ ੪੫੧॥**

**ਸ਼ਬਦਾਰਥ:** ਭੂਪ – ਰਾਜਾ, ਕਾਮੱਖਯਾ – ਇੱਕ ਦੇਵੀ, ਮੰਤ੍ਰ ਪਠਨ – ਮੰਤ੍ਰ ਪੜ੍ਹੇ, ਜੋਵੈ – ਸਾਹਮਣੇ।

**ਵਿਆਖਿਆ:** ਜਦੋਂ ਔਰੰਗਜ਼ੇਬ ਦੇ ਹੁਕਮ ਅਨੁਸਾਰ ਜੈਪੁਰ ਦਾ ਰਾਜਾ ਰਾਮ ਸਿੰਹ ਅਸਾਮ ਦੀ ਬਗਾਵਤ ਦਬਾਉਣ ਲਈ ਗਿਆ ਤਾਂ ਉਥੇ ਦਾ ਰਾਜਾ ਚੱਕ੍ਰਧ੍ਵਜ ਕਾਮੱਖਯਾ ਦੇਵੀ ਦਾ ਉਪਾਸ਼ਕ ਸੀ। ਉਸਨੇ ਦੇਵੀ ਸੇਵ ਕੇ ਵਰਦਾਨ ਲਏ ਹੋਏ ਸਨ ਤੇ ਮੰਤ੍ਰਾਂ ਨਾਲ ਦੁਸ਼ਮਣਾਂ ਦਾ ਨਾਸ ਕਰ ਦਿੰਦਾ ਸੀ। ਇੱਧਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਰਨ ਲੈਕੇ ਰਾਜਾ ਰਾਮ ਸਿੰਹ ਉਸਦੇ ਸਾਹਮਣੇ ਆਇਆ। ਉਸਨੇ ਬੜੇ ਮੰਤ੍ਰ ਪੜ੍ਹੇ ਪਰ ਗੁਰੂ ਕ੍ਰਿਪਾ ਸਾਹਮਣੇ ਇੱਕ ਵੀ ਨਾ ਚੱਲਿਆ। ਭਾਵ ਸਤਿਗੁਰਾਂ ਦੀ ਕ੍ਰਿਪਾ ਸਾਹਮਣੇ ਕੋਈ ਜਾਦੂ ਮੰਤ੍ਰ ਨਹੀਂ ਚੱਲਦੇ।

## ਸਤਿਗੁਰੂ ਸਭ ਦੇ ਸਾਂਝੇ ਹਨ

*(ਦੋਵੇਂ ਤਰਫ ਦੀਆਂ ਫੌਜਾਂ ਨੇ ਥੜ੍ਹਾ ਬਣਾ ਕੇ ਸਤਿਕਾਰ ਕਰਨਾ)*

**ਸ੍ਵੈਯਾ:** ਜਬ ਜੈਪੁਰਪਤਿ ਅਸਾਮ ਗਯਾ, ਤਹਿੰ ਕਾ ਨ੍ਰਿਪ ਚੱਕ੍ਰਧ੍ਵਜ ਕਹਾਵੈ।
ਜੁਗ ਭੂਪਨ ਸੰਧਿ ਕਰਾ ਗੁਰ ਜੀ, ਯੁੱਧ ਰੋਕ ਦੀਆ, ਨ੍ਰਿਪ ਮਨਿ ਹਰਖਾਵੈ।
ਜੁਗ ਦਿਸ ਕੀ ਚਮੂੰ ਨਿਜ ਢਾਲਨ ਮੇਂ, ਲੇ ਮਾਟੀ ਗੁਰ ਹਿਤ ਥੜ੍ਹਾ ਬਨਾਵੈ।
ਜਿਹ ਨਾਮ ਦਮਦਮਾ ਧੁਬਰੀ ਮੇਂ, ਗੁਰੂ ਸਭਨ ਕੇ ਸਾਂਝੇ ਤਾਂਹੀ ਕਹਾਵੈ॥ ੪੫੨॥

**ਸ਼ਬਦਾਰਥ:** ਜੈਪੁਰਪਤਿ – ਜੈਪੁਰ ਦਾ ਰਾਜਾ ਰਾਮ ਸਿੰਘ, ਨ੍ਰਿਪ – ਰਾਜਾ, ਜੁਗ ਭੂਪਨ – ਦੋਵੇਂ ਰਾਜੇ, ਚਮੂੰ – ਸੈਨਾ, ਧੁਬਰੀ – ਧੁਬਰੀ ਸਾਹਿਬ (ਇਹ ਨਗਰ ਅਸਾਮ ਵਿੱਚ ਗੁਆਲਪੁਰ ਇਲਾਕੇ 'ਚ ਹੈ)

**ਵਿਆਖਿਆ:** ਜਦੋਂ ਜੈਪੁਰ ਦਾ ਰਾਜਾ ਰਾਮ ਸਿੰਘ ਔਰੰਗਜ਼ੇਬ ਦੇ ਹੁਕਮ ਅਨੁਸਾਰ ਅਸਾਮ ਗਿਆ ਤਾਂ ਉਥੋਂ ਦਾ ਰਾਜਾ ਅਹੋਮੀਆਂ ਕਬੀਲੇ ਦਾ ਚੱਕ੍ਰਧ੍ਵਜ ਸੀ। ਗੁਰੂ ਜੀ ਨੇ ਦੋਵਾਂ ਰਾਜਿਆਂ ਦੀ ਆਪਸੀ ਸੰਧੀ ਕਰਾ ਕੇ ਯੁੱਧ ਹੋਣ ਤੋਂ ਰੋਕ ਦਿੱਤਾ ਤੇ ਰਾਜੇ ਮਨਾਂ 'ਚ ਪ੍ਰਸੰਨ ਹੋਏ। ਦੋਵੇਂ ਪਾਸਿਆਂ ਦੀ ਸੈਨਾ ਨੇ ਆਪਣੀਆਂ ਢਾਲਾਂ ਵਿੱਚ ਮਿੱਟੀ ਚੁੱਕ ਕੇ ਦਰਿਆ ਕਿਨਾਰੇ ਇਕ ਸੁੰਦਰ ਥੜ੍ਹਾ ਸਤਿਗੁਰੂ ਤੇਗ ਬਹਾਦਰ ਸਾਹਿਬ ਵਾਸਤੇ ਬਣਾਇਆ। ਜਿਸ ਅਸਥਾਨ ਤੇ ਸਤਿਗੁਰੂ ਜੀ ਬਿਰਾਜੇ ਅੱਜਕਲ੍ਹ ਇਹ ਅਸਾਮ ਵਿੱਚ ਗੁਆਲਪੁਰ ਦੇ ਇਲਾਕੇ ਵਿੱਚ ਧੁਬਰੀ ਨਗਰ 'ਚ ਗੁਰਦੁਆਰਾ ਦਮਦਮਾ ਸਾਹਿਬ ਕਹਾਉਂਦਾ ਹੈ। ਗੁਰੂ ਜੀ ਸਭ ਦੇ ਸਾਂਝੇ ਹਨ। ਇਹ ਅਸਥਾਨ ਇਸ ਗੱਲ ਦਾ ਸੂਚਕ ਹੈ।

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ

*(ਪਟਨਾ ਸ਼ਹਿਰ ਪ੍ਰਸੰਗ)*

**ਸ੍ਵੈਯਾ:** ਮ੍ਰਿਦ ਸੀਤ ਸੁਗੰਧਿ ਸਮੀਰ ਚਲੇ, ਸੁਠ ਅਰਧਇੰਦੂ, ਉਡਗਨ ਨਭਿ ਛਾਇ।
ਬ੍ਰਿਖ ਫੂਲ ਫਲੇ ਛਿਤ ਸੋਹਿਤ ਭੀ, ਦਿਵ ਕੋਕਿਲ ਮੋਰ ਪਪੀਹਨ ਗਾਇ।
ਸੰਮਤ ਸ਼ੁਭ ਸੱਤਰਹ ਸੈ ਤੇਈ, ਸੁਦੀ ਪੋਸ਼ ਸਪਤਮੀ ਪਟਨੇ ਮਾਇ।
ਗੁਰੂ ਤੇਗ ਬਹਾਦਰ ਗੁਜਰੀ ਕੇ, ਸੁਠ ਧਾਰਿ ਕੇ ਮੂਰਤਿ ਗੋਬਿੰਦ ਆਇ॥ ੪੫੩॥

**ਸ਼ਬਦਾਰਥ:** ਸਮੀਰ – ਹਵਾ, ਸੁਠ – ਸੁੰਦਰ, ਅਰਧ ਇੰਦੂ – ਅੱਧਾ ਚੰਦ੍ਰਮਾ, ਉਡਗਨ – ਤਾਰੇ, ਨਭਿ – ਆਕਾਸ਼ ਵਿੱਚ, ਛਿਤ – ਧਰਤੀ, ਦਿਵ – ਦੇਵਤੇ, ਕੋਕਿਲ – ਕੋਇਲਾਂ।

**ਵਿਆਖਿਆ:** ਠੰਢੀ ਤੇ ਮਿੱਠੀ ਸੁਗੰਧੀਆਂ ਭਰੀ ਪੌਣ ਚੱਲ ਰਹੀ ਸੀ ਤੇ ਆਕਾਸ਼ ਵਿੱਚ ਬੜਾ ਸੁੰਦਰ ਅੱਧਾ ਚੰਦ੍ਰਮਾ ਤੇ ਤਾਰਿਆਂ ਦਾ ਸਮੂੰਹ ਛਾਇਆ ਹੋਇਆ ਸੀ। ਸੁੰਦਰ ਬ੍ਰਿਛ ਫਲਾਂ ਤੇ ਫੁੱਲਾਂ ਨਾਲ ਲੱਦੇ ਹੋਏ, ਧਰਤੀ ਸੋਭ ਰਹੀ ਸੀ। ਦੇਵਤੇ, ਕੋਇਲਾਂ, ਮੋਰ ਤੇ ਪਪੀਹਿਆਂ ਨੇ ਖੁਸ਼ੀ ਵਿੱਚ ਗੀਤ ਗਾਏ। ਸੰਮਤ 1723, ਪੋਹ ਸੁਦੀ ਸੱਤਵੀਂ, ਪਟਨਾ ਸ਼ਹਿਰ ਵਿੱਚ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਗ੍ਰਿਹਿ ਤੇ ਮਾਤਾ ਗੁਜਰੀ ਜੀ ਦੀ ਕੁਖੋਂ ਸੁੰਦਰ ਸਰੂਪ ਧਾਰ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਜਗਤ ਉਧਾਰ ਲਈ) ਇਸ ਸੰਸਾਰ ਵਿੱਚ ਆਏ। ਭਾਵ ਪ੍ਰਗਟ ਹੋਏ।

## ਦਾਤਾ ਸਤਿਗੁਰੂ

*(ਇੱਕ ਸ਼ਾਹਣੀ)*

**ਸ੍ਵੈਯਾ:** ਸ੍ਰੀ ਗੁਰ ਸੇ ਦਾਤਾ ਕੌਨ ਬਡੋ, ਜੋ ਜੋ ਜਾਚਤ ਸੋ ਸੋਈ ਪਾਵੈ।
ਪਟਨੇ ਮੇਂ ਏਕ ਸੇਠਾਣੀ ਆਇ, ਸ੍ਰੀ ਗੋਬਿੰਦ ਕੋ ਨਿਜ ਸੀਸ ਝੁਕਾਵੈ।

**ਤਿਹ ਅਰਜ਼ ਕਰੀ, 'ਇੱਕ ਸੁਤ ਬਖਸ਼ੋ,' ਸੁਨਿ ਸ੍ਰੀ ਗੁਰ ਜੀ ਮੁਖ ਸੇ ਮੁਸਕ੍ਰਾਵੈ।**
**ਇਕ ਬੇੜੀ ਲੇ ਸੁਤ ਪਾਂਚ ਦਏ, ਤਾਂਹੀ ਸਤਿਗੁਰੂ ਦਾਤਾ ਜਗਿ ਬਿਦਤਾਵੈ॥ ੪੫੪॥**

**ਸ਼ਬਦਾਰਥ:** ਜਾਚਤ – ਮੰਗਦਾ, ਸੁਤ – ਪੁੱਤਰ, ਬਿਦਤਾਵੈ – ਪ੍ਰਗਟ ਹਨ।

**ਵਿਆਖਿਆ:** ਸਤਿਗੁਰ ਜੀ ਤੋਂ ਵੱਡਾ ਦਾਤਾ ਕੌਣ ਹੋ ਸਕਦਾ ਹੈ, ਜੋ ਵੀ ਕੋਈ ਕੁਝ ਮੰਗਦਾ ਹੈ ਉਹ ਉਹੋ ਪ੍ਰਾਪਤ ਕਰਦਾ ਹੈ। ਪਟਨੇ ਵਿੱਚ ਇਕ ਸੇਠਾਣੀ ਨੇ ਸ੍ਰੀ ਗੋਬਿੰਦ ਰਾਇ ਜੀ ਨੂੰ ਆ ਕੇ ਸੀਸ ਨਿਵਾਇਆ ਤੇ ਪੁੱਤਰ ਪ੍ਰਾਪਤੀ ਲਈ ਅਰਜ਼ ਕੀਤੀ। ਸ੍ਰੀ ਗੋਬਿੰਦ ਰਾਇ ਜੀ ਨੇ ਮੁਸਕਰਾ ਕੇ ਕਿਹਾ ਕਿ ਤੁਸੀਂ ਮੈਨੂੰ ਬੇੜੀ ਬਣਵਾ ਕੇ ਦਿਓ ਤਾਂ ਪੁੱਤਰ ਮਿਲੇਗਾ। ਸੇਠਾਣੀ ਨੇ ਇੱਕ ਬੇੜੀ ਸ਼ਰਧਾ ਨਾਲ ਦੇ ਦਿੱਤੀ ਤੇ ਗੁਰੂ ਕ੍ਰਿਪਾ ਸਦਕਾ ਪੰਜ ਪੁੱਤਰਾਂ ਦੀ ਦਾਤ ਪ੍ਰਾਪਤ ਹੋਈ। ਤਾਂਹੀ ਤਾਂ ਗੁਰੂ ਜੀ ਨੂੰ ਜਗ ਦਾਤਾ ਕਹਿੰਦਾ ਹੈ।

## ਸਤਿਗੁਰੂ ਜੀ ਖੁਦਾ ਰੂਪ ਹਨ *(ਪੀਰ ਭੀਖਨ ਸ਼ਾਹ ਪ੍ਰਸੰਗ)*

**ਸ੍ਵੈਯਾ:** **ਪੀਰ ਭੀਖਨ ਸ਼ਾਹ ਕੁੜਹਾਮ ਬਸੇ, ਦਿਨ ਏਕ ਪੂਰਬ ਦਿਸਿ ਸੀਸ ਨਿਵਾਵੈ।**
**ਜਬ ਕਾਰਨ ਪੁਛਾ ਮੁਰੀਦਨ ਨੇ, ਤਿਨ ਕੋ ਸੰਗ ਲੇ ਬਿਚ ਪਟਨੇ ਆਵੈ।**
**ਜੁਗ ਬਾਸਨ ਦੂਧ ਔ ਨੀਰ ਭਰੇ, ਗੁਰੂ ਗੋਬਿੰਦ ਸਨਮੁਖ ਪਰਖ ਕਰਾਵੈ।**
**ਜੁਗ ਕੋ ਕਰ ਪਦਮ ਸਪਰਸ਼ ਕੀਆ, ਸ਼ਾਹੁ ਗੁਰੁ ਕੋ ਅੱਲਾਹ ਰੂਪ ਅਲਾਵੈ॥ ੪੫੫॥**

**ਸ਼ਬਦਾਰਥ:** ਮੁਰੀਦਨ – ਮੁਰੀਦਾਂ ਨੇ, ਜੁਗ ਬਾਸਨ – ਦੋ ਬਰਤਨ ਭਾਵ ਦੋ ਕੁੱਜੀਆਂ, ਨੀਰ – ਪਾਣੀ, ਕਰ ਪਦਮ – ਹਸਤ ਕਮਲ।

**ਵਿਆਖਿਆ:** ਇਕ ਭੀਖਨ ਸ਼ਾਹ ਪੀਰ ਜੋ ਕੁੜਹਾਮ ਵਿੱਚ ਵਸਦਾ ਸੀ। ਇੱਕ ਦਿਨ ਉਸਨੇ ਨਵਾਜ਼ ਪੜ੍ਹ ਕੇ ਪੱਛਮ ਦੀ ਥਾਂ ਪੂਰਬ ਦਿਸ਼ਾ ਵੱਲ ਸਿੱਜਦਾ ਕੀਤਾ। (ਜੋ ਇਸਲਾਮੀ ਸ਼ਰ੍ਹਾ ਤੋਂ ਉਲਟ ਸੀ) ਹੈਰਾਨ ਹੋ ਕੇ ਮੁਰੀਦਾਂ ਨੇ ਜਦੋਂ ਕਾਰਨ ਪੁੱਛਿਆ ਤਾਂ ਉੱਤਰ ਦੇਣ ਲਈ ਉਨ੍ਹਾਂ ਨੂੰ ਆਪਣੇ ਨਾਲ ਪਟਨੇ ਲੈ ਆਇਆ। ਆ ਕੇ ਸ੍ਰੀ ਗੋਬਿੰਦ ਰਾਇ ਜੀ ਦੇ ਦਰਸ਼ਨ ਸਮੇਂ ਦੋ ਕੁੱਜੀਆਂ ਦੁੱਧ ਤੇ ਪਾਣੀ ਨਾਲ ਭਰ ਕੇ ਗੁਰੂ ਜੀ ਅੱਗੇ ਕੀਤੀਆਂ। (ਤੇ ਸੰਕਲਪ ਕੀਤਾ ਕਿ ਇਹ ਵੱਡੇ ਹੋ ਕੇ ਹਿੰਦੂ ਧਰਮ ਦਾ ਪੱਖ ਲੈਣਗੇ ਜਾਂ ਇਸਲਾਮ ਦਾ) ਗੁਰੂ ਜੀ ਨੇ ਦੋਵਾਂ ਨੂੰ ਆਪਣੇ ਹਸਤ ਕਮਲਾਂ ਨਾਲ ਸਪਰਸ਼ ਕੀਤਾ ਤਾਂ ਪੀਰ ਦੀ ਤਸੱਲੀ ਕਰਾਈ। ਵਿਸਮਾਦ ਹੋ ਕੇ ਭੀਖਣ ਸ਼ਾਹ ਨੇ ਆਖਿਆ ਕਿ ਇਹ ਅੱਲਾਹ ਦਾ ਹੀ ਰੂਪ ਹੈ, ਭਾਵ ਅੱਲਾਹ ਤੇ ਗੁਰੂ 'ਚ ਕੋਈ ਭੇਦ ਨਹੀਂ ਹੈ।

## ਬਾਲ ਲੀਲ੍ਹਾ, ਗੋਬਿੰਦ ਰਾਇ ਜੀ ਦੀ *(ਪਟਨੇ 'ਚ ਬਾਲ ਲੀਲ੍ਹਾ)*

**ਸ੍ਵੈਯਾ:** **ਸ੍ਰੀ ਗੋਬਿੰਦ ਰਾਏ ਪੁਰਿ ਪਟਨੇ ਮੇਂ, ਸੰਗ ਬਨਿਕ ਸੁਤਨ ਬਹੁ ਚੋਜ ਰਚਾਵੈਂ।**
**ਕਬੀ ਘਰ ਮੇਂ, ਪੁਰਿ ਮੇਂ, ਬਾਗਨ ਮੇਂ, ਕਬੀ ਸਰਿਤਾ ਕੇ ਤਟਿ ਖੇਲ੍ਹਨ ਜਾਵੈਂ।**
**ਕਬੀ ਸੰਗ ਗੁਲੇਲਨ ਨਾਰਿਨ ਕੇ, ਮਟਕੇ ਭੰਨਿਕੇ, ਫਿਰ ਤੀਰ ਚਲਾਵੈਂ।**
**ਕਬੀ ਹਾਕਮ ਚਿੜ੍ਹਿ, ਨਦਿ ਕਟਕ ਫਿਕੈਂ, ਕਬੀ ਸ਼ਿਸ਼ੁਨ ਸੇ ਮਿਲਿ, ਸੁਠ ਯੁੱਧ ਮਚਾਵੈਂ॥ ੪੫੬॥**

**ਸ਼ਬਦਾਰਥ:** ਬਨਿਕ ਸੁਤਨ – ਬਾਣੀਏ ਦੇ ਪੁੱਤਰ, ਸਰਿਤਾ – ਨਦੀ (ਗੰਗਾ), ਤਟਿ – ਕਿਨਾਰੇ, ਨਦਿ – ਨਦੀ, ਕਟਕ – ਕੜੇ, ਸ਼ਿਸ਼ੁਨ – ਬੱਚੇ।

**ਵਿਆਖਿਆ:** ਸ੍ਰੀ ਗੋਬਿੰਦ ਰਾਇ ਜੀ (ਗੁਰੂ ਗੋਬਿੰਦ ਸਿੰਘ ਜੀ) ਪਟਨੇ ਨਗਰ ਵਿਖੇ ਬਾਣੀਆਂ ਦੇ ਪੁੱਤਰਾਂ ਨਾਲ ਖੇਡਦੇ ਬਹੁਤ ਚੋਜ ਕਰਦੇ ਹਨ। ਕਦੇ ਘਰ ਵਿੱਚ, ਨਗਰ ਵਿੱਚ, ਕਦੇ ਬਾਗ ਬਗੀਚਿਆਂ ਵਿੱਚ, ਕਦੇ ਗੰਗਾ

ਨਦੀ ਦੇ ਕਿਨਾਰੇ ਉਤੇ ਜਾ ਕੇ ਖੇਡਦੇ ਹਨ। ਕਦੇ ਗੁਲੇਲਾਂ ਮਾਰ ਕੇ ਔਰਤਾਂ ਦੇ ਘੜੇ ਭੰਨਦੇ ਹਨ। ਕਦੀ ਪਿੱਤਲ ਦੀਆਂ ਗਾਗਰਾਂ ਉੱਪਰ ਤੀਰ ਚਲਾਉਂਦੇ ਹਨ। ਕਦੇ ਉਥੋਂ ਦੇ ਹਾਕਮ ਨੂੰ ਚਿੜ੍ਹਾਉਂਦੇ ਹਨ। ਕਦੇ ਗੰਗਾ ਨਦੀ ਵਿੱਚ ਸੋਨੇ ਦੇ ਕੜੇ ਸੁੱਟ ਕੇ ਚੋਜ ਕਰਦੇ ਹਨ। ਫਿਰ ਕਦੇ ਬੱਚਿਆਂ ਨਾਲ ਮਿਲ ਕੇ ਦੋ ਧੜੇ ਬਣਾ ਕੇ ਯੁੱਧ ਕਰਦੇ ਹਨ। ਇਸ ਤਰ੍ਹਾਂ ਬਾਲ ਲੀਲ੍ਹਾ ਕਰਦੇ ਹੋਏ ਸ੍ਰੀ ਗੋਬਿੰਦ ਰਾਇ ਜੀ ਅਨੇਕ ਪ੍ਰਕਾਰ ਦੇ ਚੋਜ ਕਰਦੇ ਹਨ।

## ਗੁਰੂ ਧਨ ਚੋਰੀ ਕਰਨ ਦਾ ਫਲ

*(ਖਟਕੜ ਦੇ ਜ਼ਿਮੀਦਾਰ ਘੋੜੇ ਚੁਰਾਉਣ ਆਏ ਅੰਨ੍ਹੇ ਹੋਏ)*

**ਸ੍ਵੈਯਾ:** **ਗੁਰੂ ਤੇਗ ਬਹਾਦਰ ਖਟਕੜ ਗੇ, ਬਾਂਧਿ ਨਿਜ ਤੁਰੰਗਨ ਨਿਸਿ ਬਿਸ੍ਰਾਮੇ।**
**ਤਹਿਂ ਕੇ ਜੱਟ ਲੋਗਨ ਦੇਖਿ ਭਲੇ, ਨਿਸਿ ਮੇਂ ਖਟ ਮਿਲਿ ਆਏ ਚੋਰੀ ਕਾਮੇ।**
**ਜਬ ਅਸ੍ਵਨ ਕੋ ਨਿੱਜ ਹਾਥਨ ਤੇ, ਖੋਲ੍ਹਤ ਭੇ, ਅੰਧ ਭਏ, ਦੂਰ ਕਾਮੇ।**
**ਅਗਲੇ ਦਿਨ ਆਇ ਖਿਮਾ ਜਾਚ ਕਰੀ, ਕਰਿ ਪਸ਼ਚਾਤਾਪ, ਸਿਰ ਧਰੇ ਪਦਾਂ ਮੇ॥ ੪੫੭॥**

**ਸ਼ਬਦਾਰਥ:** ਤੁਰੰਗਨ – ਘੋੜੇ, ਨਿਸ – ਰਾਤ, ਅਸ੍ਵਨ – ਘੋੜੇ, ਦੂਰ ਕਾਮੇ – ਬੁਰੇ ਕੰਮ, ਪਦਾਂ ਮੇ – ਚਰਨਾਂ ਵਿੱਚ।

**ਵਿਆਖਿਆ:** ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਖਟਕੜ ਗਏ ਤਾਂ ਆਪਣੇ ਘੋੜੇ ਬੰਨ੍ਹ ਕੇ ਰਾਤ ਸਮੇਂ ਬਿਸ੍ਰਾਮ ਕਰਨ ਲੱਗੇ। ਉਥੋਂ ਦੇ ਜੱਟਾਂ ਨੇ ਗੁਰੂ ਜੀ ਦੇ ਚੰਗੇ ਘੋੜੇ ਦੇਖੇ। (ਤਾਂ ਮਨ ਬੇਈਮਾਨ ਹੋ ਗਏ) ਰਾਤ ਸਮੇਂ 6 ਬੰਦੇ ਮਿਲ ਕੇ ਘੋੜੇ ਚੋਰੀ ਕਰਨ ਲਈ ਆ ਗਏ। ਜਦੋਂ ਗੁਰੂ ਜੀ ਦੇ ਘੋੜਿਆਂ ਨੂੰ ਆਪਣੇ ਹੱਥਾਂ ਨਾਲ ਖੋਲ੍ਹਣ ਲੱਗੇ ਤਾਂ ਇਸ ਬੁਰੇ ਕੰਮ ਨੂੰ ਕਰਦੇ ਅੰਨ੍ਹੇ ਹੋ ਗਏ। ਅਗਲੇ ਦਿਨ ਆ ਕੇ ਖਿਮਾਂ ਮੰਗੀ ਤੇ ਸਤਿਗੁਰਾਂ ਦੇ ਚਰਨਾਂ 'ਚ ਸਿਰ ਰੱਖ ਕੇ ਪਸ਼ਚਾਤਾਪ ਕਰਨ ਲੱਗੇ।

## ਵੰਡ ਛਕਣ ਦਾ ਉਪਦੇਸ਼ *(ਅਯੁੱਧਿਆ ਵਿੱਚ ਬਾਂਦਰਾਂ ਦੀ ਘਟਨਾ)*

**ਸ੍ਵੈਯਾ:** **ਗੁਰੂ ਗੋਬਿੰਦ ਪਹੁੰਚਤਿ ਅਵਧਪੁਰੀ, ਤਹਿਂ ਕੇ ਸਿੱਖਨ ਬਹੁ ਸੇਵ ਕਮਾਈ।**
**ਜਬ ਗੁਰੂ ਵਿਰਾਜਤ ਭੇ ਪੁਰਿ ਮੇਂ, ਤਿਂਹ ਪਿਖਿ ਕੇ ਬਾਨਰ ਸੈਨਾ ਆਈ।**
**ਹਿਤ ਖੇਲ੍ਹ ਬਿਲਾਸ ਕੇ ਗੁਰ ਜੀ ਨੇ, ਤਿਨਿ ਭੀਤਰ ਭੇਲੀ ਚਨੇ ਟਿਕਾਈ।**
**ਲੜਿ ਲੜਿ ਮਰਤੇ, ਪ੍ਰਹਾਰ ਕਰੈਂ, ਪਿਖਿ ਕੇ ਗੁਰ ਹਸਿ ਭਨਿਓ, 'ਵੰਡ ਖਾਈ'॥ ੪੫੮॥**

**ਸ਼ਬਦਾਰਥ:** ਅਵਧਪੁਰੀ – ਅਯੁੱਧਿਆਪੁਰੀ, ਬਾਨਰ – ਬਾਂਦਰ, ਭੇਲੀ – ਗੁੜ ਦੀ ਭੇਲੀ, ਚਨੇ – ਛੋਲੇ, ਪ੍ਰਹਾਰ – ਵਾਰ।

**ਵਿਆਖਿਆ:** ਜਦੋਂ ਗੁਰੂ ਗੋਬਿੰਦ ਰਾਇ ਜੀ ਅਯੁੱਧਿਆ ਪੁਰੀ ਪਹੁੰਚੇ ਤਾਂ ਉਥੋਂ ਦੇ ਸਿੱਖਾਂ ਨੇ ਬੜੀ ਸੇਵਾ ਕੀਤੀ। ਜਦੋਂ ਸ੍ਰੀ ਗੁਰੂ ਜੀ ਉਥੇ ਵਿਰਾਜ ਰਹੇ ਸਨ ਤਾਂ ਦੇਖਕੇ ਬਾਂਦਰ ਸੈਨਾ ਗੁਰੂ ਜੀ ਪਾਸ ਆਈ। ਗੁਰੂ ਜੀ ਨੇ ਖੇਲ੍ਹ ਬਿਲਾਸ ਲਈ ਇੱਕ ਗੁੜ ਕੀ ਭੇਲੀ ਤੇ ਚਨੇ ਬਾਂਦਰਾਂ ਵਿੱਚ ਰੱਖ ਦਿੱਤੇ। ਸਾਰੇ ਬਾਂਦਰ ਆਪਸ ਵਿੱਚ ਲੜਦੇ ਹੋਏ ਇੱਕ ਦੂਜੇ ਉਤੇ ਵਾਰ ਕਰਨ ਲੱਗੇ। ਉਨ੍ਹਾਂ ਦੀ ਲੜਾਈ ਦੇਖ ਕੇ ਬਾਲ ਗੁਰੂ ਜੀ ਹੱਸ ਕੇ ਕਹਿਣ ਲੱਗੇ ਕਿ ਭਾਈ ਵੰਡ ਕੇ ਛਕੋ। ਇਵੇਂ ਵੰਡ ਛਕਣ ਦਾ ਉਪਦੇਸ਼ ਦਿੱਤਾ।

## ਅੰਤਰਜਾਮੀ ਸਤਿਗੁਰੂ *(ਆਗਰੇ ਦੇ ਆਯਾਲੀ ਨੂੰ ਇਨਾਮ)*

**ਸ੍ਵੈਯਾ:** **ਗੁਰੂ ਜਾਨਿ ਆਯਾਲੀ ਕੇ ਉਰ ਕੀ, ਤਿਸ ਕਾਮਨਾ ਪੂਰਨ ਆਗਰੇ ਆਏ।**
**ਦੀਆ ਏਕ ਦੁਸਾਲਾ ਔ ਮੁੰਦਰੀ, ਤਿਸ ਕੋ ਹਿਤ ਮਿਸ਼ਠਨ ਪੁਰੀ ਪਠਾਏਂ।**

**ਪਿਖਿ ਕੇ ਹਲਵਾਈ ਨੇ ਪਕੜ ਲੀਓ, ਜਾਇ ਕੋਤਵਾਲ ਕੇ ਢਿਗ ਪਕੜਾਏ।**
**ਤਿਸਤੇ ਸੁਨਿ ਸ੍ਰੀ ਗੁਰੂ ਪਕੜ ਲਏ, ਇਸ ਸਤਿਗੁਰੂ ਉਸੇ ਇਨਾਮ ਦਿਵਾਏ॥ ੪੫੯॥**

**ਸ਼ਬਦਾਰਥ:** ਆਯਾਲੀ - ਬੱਕਰੀਆਂ ਚਰਾਉਣ ਵਾਲਾ, ਉਰ ਕੀ - ਦਿਲ ਦੀ, ਮਿਸ਼ਠਨ - ਮਠਿਆਈ।

**ਵਿਆਖਿਆ:** ਸ੍ਰੀ ਗੁਰੂ ਤੇਗ ਬਹਾਦਰ ਜੀ ਆਯਾਲੀ ਦੇ ਦਿਲ ਦੀ ਭਾਵਨਾ ਸਮਝ ਕੇ ਉਸਦੀ ਇੱਛਾ ਪੂਰੀ ਕਰਨ ਲਈ ਆਗਰੇ ਆਏ। ਉਸਨੂੰ ਇੱਕ ਦੁਸ਼ਾਲਾ ਤੇ ਮੁੰਦਰੀ ਦੇ ਕੇ, ਵੇਚ ਕੇ ਕੁੱਝ ਮਠਿਆਈ ਲਿਆਉਣ ਲਈ ਭੇਜਿਆ। ਹਲਵਾਈ ਨੇ ਇਹ ਕੀਮਤੀ ਚੀਜ਼ਾਂ ਦੇਖਕੇ ਉਸਨੂੰ ਪਕੜ ਕੇ ਕੋਤਵਾਲ ਦੇ ਹਵਾਲੇ ਕਰ ਦਿੱਤਾ ਤੇ ਉਸ ਆਯਾਲੀ ਤੋਂ ਪੁੱਛ ਕੇ ਕੋਤਵਾਲ ਨੇ ਸ੍ਰੀ ਗੁਰੂ ਜੀ ਨੂੰ ਆ ਕੇ ਗ੍ਰਿਫਤਾਰ ਕਰ ਲਿਆ। ਤੇ ਇਸ ਤਰ੍ਹਾਂ ਸਰਕਾਰੀ ਘੋਸ਼ਣਾ ਅਨੁਸਾਰ ਗੁਰੂ ਜੀ ਨੇ ਉਸ ਆਯਾਲੀ ਨੂੰ ਇਨਾਮ ਦੁਆਇਆ।

## ਪ੍ਰੇਤ ਦਾ ਵੀ ਉਧਾਰ ਕੀਤਾ *(ਦਿੱਲੀ 'ਚ ਪ੍ਰੇਤ ਹਵੇਲੀ 'ਚ ਗੁਰੂ ਜੀ)*

**ਸ੍ਵੈਯਾ:** **ਜਬ ਹੁਕਮ ਔਰੰਗੇ ਨੇ ਭਨਿਓ, ਬਿਚ ਪ੍ਰੇਤ ਹਵੇਲੀ ਗੁਰ ਕੋ ਰਾਖੋ।**
**ਮੰਨਿ ਸ਼ਾਹੁ ਕੋ ਹੁਕਮ ਤਹਿੰ ਭੇਜ ਦੀਏ, ਨਿਸਿ ਪ੍ਰੇਤ ਆਏ, ਸਿਰ ਗੁਰ ਪਗ ਰਾਖੋ।**
**ਗੁਰ ਕੇ ਹਿਤ ਗੰਨੇ ਭੇਟ ਕਰੇ, ਕਰੇ ਬਿਨਤੀ, 'ਸਤਿਗੁਰੂ ਜੀ ਇਹ ਚਾਖੋ।'**
**ਛਕਿ ਸਤਿਗੁਰੂ ਨੇ ਪ੍ਰਸਾਦ ਦੀਆ, ਜਿੰਹ ਕੋ ਛਕਿ ਪ੍ਰੇਤ ਕੀ ਜੂਨਿ ਛੁਟਾਸੋ॥ ੪੬੦॥**

**ਸ਼ਬਦਾਰਥ:** ਭਨਿਓ - ਕਿਹਾ, ਨਿਸਿ - ਰਾਤ ਸਮੇਂ, ਚਾਖੋ - ਛਕੋ।

**ਵਿਆਖਿਆ:** ਜਦੋਂ ਔਰੰਗਜ਼ੇਬ ਨੇ ਹੁਕਮ ਦਿੱਤਾ ਕਿ ਗੁਰੂ ਤੇਗ ਬਹਾਦਰ ਨੂੰ ਪ੍ਰੇਤ ਹਵੇਲੀ 'ਚ ਰੱਖਿਆ ਜਾਵੇ। ਬਾਦਸ਼ਾਹ ਦਾ ਹੁਕਮ ਮੰਨ ਕੇ ਗੁਰੂ ਜੀ ਨੂੰ ਉਥੇ ਭੇਜ ਦਿੱਤਾ ਗਿਆ ਤੇ ਰਾਤ ਸਮੇਂ ਪ੍ਰੇਤ ਨੇ ਆਕੇ ਗੁਰੂ ਚਰਨਾਂ 'ਚ ਨਮਸ਼ਕਾਰ ਕੀਤੀ। ਉਸਨੇ ਸਤਿਗੁਰਾਂ ਲਈ ਗੰਨੇ ਭੇਟ ਕੀਤੇ ਤੇ ਛਕਣ ਲਈ ਬੇਨਤੀ ਕੀਤੀ। ਉਸਦੀ ਸ਼ਰਧਾ ਅਨੁਸਾਰ ਸਤਿਗੁਰੂ ਜੀ ਨੇ ਗੰਨੇ ਚੂਸੇ ਤੇ ਉਸ ਪ੍ਰੇਤ ਨੂੰ ਗੰਨੇ ਦਾ ਪ੍ਰਸ਼ਾਦ ਦਿੱਤਾ, ਜਿਸ ਨੂੰ ਛਕ ਕੇ ਉਸਦੀ ਪ੍ਰੇਤ ਜੂਨੀ ਛੁੱਟ ਗਈ। ਭਾਵ ਪ੍ਰੇਤ ਦਾ ਵੀ ਉਧਾਰ ਹੋ ਗਿਆ।

## ਗੁਰੂ ਦਾ ਸੀਤ ਪ੍ਰਸ਼ਾਦ *(ਸਿੱਖ ਨੇ ਗੰਨੇ ਦੇ ਛਿਲਕੇ ਚੂਸਣੇ)*

**ਸ੍ਵੈਯਾ:** **ਗੁਰੁ ਤੇਗ ਬਹਾਦਰ ਨੇ ਚੁਸਿ ਕੇ, ਕਿਛੁ ਗੰਨੇ ਛਿਲਕੇ ਬਾਹਰ ਵਗਾਏ।**
**ਪਿਖਿ ਕੇ ਸਿੱਖ ਨੇ ਚੁਕਿ ਚੂਸ ਲਏ, ਜਿੰਹ ਤੇ ਅਧਕੀ ਬਹੁ ਸ਼ਕਤੀ ਪਾਏ।**
**ਕਹੈ, 'ਗੁਰ ਜੀ ਮੁਝ ਕੋ ਆਹਿਸ ਭਨੋ, ਦਿਊਂ ਦਿੱਲੀ ਲਵਪੁਰਿ ਈਂਟ ਵਜਾਏ।'**
**ਬਾਂਹ ਪਕੜ ਕੇ ਸ਼ਕਤੀ ਖੀਂਚ ਲਈ, ਕਿਹਾ, 'ਬੂੰਦ ਕੋ ਪਾਇ, ਕਿਉਂ ਸਿੰਧ ਭੁਲਾਏ'॥ ੪੬੧॥**

**ਸ਼ਬਦਾਰਥ:** ਚੁਸਿ ਕੇ - ਚੂਸ ਕੇ, ਆਇਸ - ਆਗਿਆ, ਲਵਪੁਰਿ - ਲਾਹੌਰ, ਸਿੰਧ - ਸਮੁੰਦਰ।

**ਵਿਆਖਿਆ:** ਜਦੋਂ ਪ੍ਰੇਤ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੂੰ ਗੰਨੇ ਭੇਟ ਕੀਤੇ ਤਾਂ ਗੁਰੂ ਜੀ ਨੇ ਚੂਸ ਕੇ ਉਸਦੇ ਜੋ ਛਿਲਕੇ ਬਾਹਰ ਸੁੱਟੇ ਉਹ ਸਿੱਖ ਨੇ ਚੂਸ ਲਏ ਤੇ ਜਿਸ ਕਾਰਨ ਸਿੱਖ ਵਿੱਚ ਬੜੀ ਸ਼ਕਤੀ ਆ ਗਈ। ਕਹਿਣ ਲੱਗਾ ਕਿ ਹੇ ਗੁਰੂ ਜੀ ਮੈਨੂੰ ਆਗਿਆ ਦੇਵੋ, ਮੈਂ ਦਿੱਲੀ ਤੇ ਲਾਹੌਰ ਦੀ ਇੱਟ ਨਾਲ ਇੱਟ ਖੜਕਾ ਦੇਵਾਂ। ਗੁਰੂ ਜੀ ਨੇ ਉਸਦੀ ਬਾਂਹ ਪਕੜ ਕੇ ਸਾਰੀ ਸ਼ਕਤੀ ਖਿੱਚ ਲਈ ਤੇ ਆਖਿਆ ਕਿ ਸਿੱਖਾ! ਬੂੰਦ ਪਾ ਕੇ ਸਮੁੰਦਰ ਨੂੰ ਨਹੀਂ ਭੁਲਾਉਣਾ ਚਾਹੀਦਾ। ਪਰ ਗੁਰੂ ਜੀ ਦੇ ਸੀਤ ਪ੍ਰਸ਼ਾਦ 'ਚ ਇੰਨੀ ਸ਼ਕਤੀ ਹੈ।

## ਗੁਰੂ ਜੀ ਨੇ ਖਾਲਸਾ ਉਤਪਤੀ ਲਈ ਭਵਿੱਖ ਬਾਣੀ ਕੀਤੀ

(ਮਿਰਚਾਂ ਦਾ ਦ੍ਰਿਸ਼ਟਾਂਤ)

**ਸ੍ਵੈਯਾ:** ਜਬ ਔਰੰਗ ਨੇ ਗੁਰ ਕੋ ਭਨਿਓ, 'ਮਮ ਇੱਛਾ ਇਹ ਦੋਊ ਏਕ ਬਨਾਇ।'
ਗੁਰੁ ਕਹਤ ਭਏ 'ਸਵਾ ਮਣ ਮਿਰਚਾਂ, ਲਿਹੁ ਸਾੜ ਔ ਪੇਖੋ, ਪ੍ਰਭੁ ਰਜਾਇ।'
ਜਬ ਇਮ ਕਰਿਓ, ਤਿੰਨ ਬਚਤ ਭਈ, ਗੁਰੁ ਜੀ ਹਸਿ ਕੇ ਕਹੈਂ ਔਰੰਗ ਤਾਇ।
'ਤੁਮ ਏਕ ਚਹੈ, ਪ੍ਰਭੁ ਤੀਨ ਚਹੈਂ, ਅਬ ਤੀਸਰਾ ਪੰਥ ਚਲੇ ਜੱਗ ਮਾਹਿ॥' ੪੬੨॥

**ਸ਼ਬਦਾਰਥ:** ਭਨਿਓ – ਕਿਹਾ, ਰਜ਼ਾਇ – ਮਰਜ਼ੀ।

**ਵਿਆਖਿਆ:** ਜਦੋਂ ਔਰੰਗਜ਼ੇਬ ਨੇ ਗੁਰੂ ਤੇਗ ਬਹਾਦਰ ਸਾਹਿਬ ਨੂੰ ਕਿਹਾ ਕਿ ਮੇਰੀ ਇੱਛਾ ਹੈ ਕਿ ਮੈਂ ਇਸਲਾਮ ਤੇ ਹਿੰਦੂ ਧਰਮਾਂ ਚੋਂ ਕੇਵਲ ਇੱਕ ਇਸਲਾਮ ਹੀ ਕਰਨਾ ਚਾਹੁੰਦਾ ਹਾਂ। ਗੁਰੂ ਜੀ ਨੇ ਕਿਹਾ ਕਿ ਸਵਾ ਮਣ ਮਿਰਚਾਂ ਸਾੜ ਕੇ ਪ੍ਰਭੂ ਦੀ ਮਰਜ਼ੀ ਵੀ ਦੇਖ ਲਵੋ। ਜਦੋਂ ਇਵੇਂ ਕੀਤਾ ਤਾਂ ਤਿੰਨ ਸਾਬਤ ਬਚੀਆਂ। ਗੁਰੂ ਜੀ ਹੱਸ ਕੇ ਔਰੰਗਜ਼ੇਬ ਨੂੰ ਕਹਿਣ ਲੱਗੇ ਕਿ ਤੂੰ ਇੱਕ ਕਰਨਾ ਚਾਹੁੰਦਾ ਹੈਂ ਪਰ ਰੱਬ ਤਿੰਨ ਬਣਾਉਣਾ ਚਾਹੁੰਦਾ ਹੈ। ਹੁਣ ਤੀਸਰਾ ਪੰਥ (ਖਾਲਸਾ ਪੰਥ) ਵੀ ਚਲੇਗਾ।

## ਗੁਰੂ ਬੰਧਨ ਰਹਿਤ ਹੈ

(ਜਮਨਾ ਇਸ਼ਨਾਨ ਤੇ ਸਿੱਖਾਂ ਘਰ ਪ੍ਰਸ਼ਾਦ ਛੱਕਣਾ)

**ਸ੍ਵੈਯਾ:** ਭਵ ਕੇ ਸਭ ਬੰਧਨ ਮੋਚਨ ਕੋ, ਗੁਰੁ ਰੂਪ ਧਰੇ, ਤਿਸਿ ਬੰਧਨ ਨਾਹੀ।
ਮਤਿਮੰਦ ਨੌਰੰਗਾ ਕਿਆ ਜਾਨੈ, ਗੁਰ ਕੇ ਪਗ ਬੰਧਨ ਪਾ ਮੁਸਕ੍ਰਾਹੀ।
ਤਜਿ ਬੰਧਨ ਜਾਇ ਨਿਤ ਜਮਨਾ ਤਟਿ, ਇਸ਼ਨਾਨ ਕਰੇਂ ਇਮ ਨੇਮ ਨਿਭਾਹੀ।
ਕਬੀ ਸਿੱਖਨ ਗ੍ਰਿਹਿ ਪ੍ਰਸਾਦ ਛਕੈਂ, ਬੰਧ ਮੋਚਨ ਕੋ, ਕੋ ਬੰਧ ਸਕਾਹੀ॥ ੪੬੩॥

**ਸ਼ਬਦਾਰਥ:** ਭਵ – ਸੰਸਾਰ, ਪਗ ਬੰਧਨ ਪਾ – ਚਰਨਾਂ 'ਚ ਬੰਧਨ ਪਾ ਕੇ।

**ਵਿਆਖਿਆ:** ਸੰਸਾਰ ਦੇ ਸਾਰੇ ਬੰਧਨ ਖਤਮ ਕਰਨ ਲਈ ਸਤਿਗੁਰਾਂ ਨੇ ਰੂਪ ਧਾਰਿਆ ਹੈ। ਉਨ੍ਹਾਂ ਨੂੰ ਕੋਈ ਬੰਧਨ ਨਹੀਂ ਹੈ। ਮਤਮੰਦੀਆ ਔਰੰਗਜ਼ੇਬ ਇਸ ਭੇਦ ਨੂੰ ਕਿਆ ਸਮਝ ਸਕਦਾ ਸੀ, ਉਹ ਤਾਂ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਚਰਨੀਂ ਬੰਧਨ ਪਾ ਕੇ ਖੁਸ਼ ਹੋ ਰਿਹਾ ਸੀ। ਪਰ ਗੁਰੂ ਜੀ ਅੰਮ੍ਰਿਤ ਵੇਲੇ ਬੰਧਨ ਤਜਿ ਕੇ ਜਮਨਾ 'ਚ ਇਸ਼ਨਾਨ ਕਰਦੇ ਹਨ ਤੇ ਕਦੇ ਸਿੱਖਾਂ ਦੀ ਭਾਵਨਾ ਪੂਰੀ ਕਰਨ ਲਈ ਉਨ੍ਹਾਂ ਦੇ ਘਰੋਂ ਪ੍ਰਸ਼ਾਦ ਵੀ ਛਕਦੇ ਹਨ। ਬੰਧਨ ਮੋਚਨਹਾਰ ਸਤਿਗੁਰੂ ਜੀ ਨੂੰ ਕੌਣ ਬੰਨ੍ਹ ਸਕਦਾ ਹੈ।

## ਸਿੱਖ ਦੀ ਸਨਮੁੱਖਤਾ ਤੇ ਸਿਦਕ

(ਭਾਈ ਮਤੀਦਾਸ ਦੀ ਸ਼ਹਾਦਤ)

**ਸ੍ਵੈਯਾ:** ਸਿੱਖ ਸਿਦਕੀ ਔ ਗੁਰੁ ਮਿਹਰ ਕਰੇ, ਤਦ ਭੈ ਲਾਲਚ ਨਹੀਂ ਸਿੱਖ ਡੁਲਾਵੈ।
ਗੁਰ ਕੋ ਸੰਗ ਜਾਨਿ ਭਲੇ ਉਰਿ ਮੇਂ, ਰਹੇ ਸਨਮੁੱਖ ਨਾ ਕਬੀ ਮੁੱਖ ਫਿਰਾਵੈ।
ਜਬ ਸੀਸ ਪੇ ਆਰਾ ਚਲਨ ਲਗਾ, ਤਬ ਪੂਛਨ ਤੇ ਮਤੀਦਾਸ ਸੁਨਾਵੈ।
'ਮੇਰਾ ਮੁਖ ਮੇਰੇ ਸਤਿਗੁਰੂ ਤਰਫ ਰਹੇ,' ਸਿੱਖ ਸਨਮੁੱਖ ਹੋਇ ਨਿਜ ਸਿਦਕ ਨਿਭਾਵੈ॥ ੪੬੪॥

**ਸ਼ਬਦਾਰਥ:** ਉਰ ਮੇਂ – ਹਿਰਦੇ ਵਿੱਚ, ਨਿਜ – ਆਪਣਾ।

**ਵਿਆਖਿਆ:** ਸਿੱਖ ਸਿਦਕੀ ਹੋਵੇ ਤੇ ਗੁਰੂ ਜੀ ਮਿਹਰ ਕਰਨ ਤਾਂ ਕੋਈ ਵੀ ਭੈ ਜਾਂ ਲਾਲਚ ਸਿੱਖ ਨੂੰ ਡੁਲਾ ਨਹੀਂ ਸਕਦਾ। ਉਹ ਆਪਣੇ ਸਤਿਗੁਰੂ ਜੀ ਨੂੰ ਭਲੀ ਪ੍ਰਕਾਰ ਮਨ ਕਰਕੇ ਅੰਗ-ਸੰਗ ਜਾਣਦਾ ਹੈ ਤੇ ਹਮੇਸ਼ਾ

ਸਨਮੁੱਖ ਰਹਿੰਦਾ ਹੈ, ਕਦੇ ਗੁਰੂ ਤੋਂ ਮੁੱਖ ਨਹੀਂ ਮੋੜਦਾ। ਜਦੋਂ (ਦਿੱਲੀ ਚਾਂਦਨੀ ਚੌਂਕ 'ਚ) ਭਾਈ ਮਤੀਦਾਸ ਜੀ ਦੇ ਸੀਸ ਉਤੇ ਆਰਾ ਚੱਲਣ ਲੱਗਾ ਤਦ ਜਲਾਦਾਂ ਦੇ ਪੁੱਛਣ ਤੇ ਮਤੀਦਾਸ ਨੇ ਆਖਰੀ ਇੱਛਾ ਇਹੋ ਕਹੀ ਸੀ ਕਿ ਮੇਰਾ ਮੁੱਖ ਮੇਰੇ ਸਤਿਗੁਰੂ ਜੀ ਦੇ ਪਿੰਜਰੇ ਵੱਲ ਰਹੇ। ਇਸ ਤਰ੍ਹਾਂ ਸਿੱਖ ਨੇ ਸਨਮੁੱਖ ਹੋ ਕੇ ਆਪਣਾ ਸਿੱਖੀ ਸਿਦਕ ਨਿਭਾ ਦਿੱਤਾ।

## ਰੱਬ ਦਾ ਇਨਸਾਫ

*(ਦੇਗਚੇ 'ਚੋਂ ਸੂਰ ਨਿਕਲਣੇ)*

**ਸ੍ਵੈਯਾ:** **ਮਿਲਿ ਮੁੱਲਾਂ, ਸਾਹੁ, ਉਮਰਾਵਨ ਨੇ, ਇਮ ਮਸਲਤ ਕਰਿ ਮਨ ਮੇਂ ਠਹਿਰਾਈ।**
**– ਗੁਰੂ ਮਾਸ ਹਲਾਲ ਖੁਆ ਕਰਕੇ, ਤਿਸ ਧਰਮ ਹਰੋ, ਲਿਹੁ ਦੀਨ ਮਿਲਾਈ। –**
**ਲੇ ਦੇਗਚਾ ਗੁਰੁ ਢਿਗ ਪਹੁੰਚਤਿ ਭੇ, ਜਬ ਖੋਲ੍ਹਾ ਤਬ ਪਿਖਿ ਕੇ ਬਿਸਮਾਈ।**
**ਬਹੁ ਸੂਰ ਦੇਗਚੇ ਸੇ ਨਿਕਲੇ, ਤਿਨਕੇ ਸੰਗ ਲਗਿ, ਤਿਨਿ ਧਰਮ ਨਾਸਾਈ॥ ੪੬੫॥**

**ਸ਼ਬਦਾਰਥ:** ਸ਼ਾਹ – ਬਾਦਸ਼ਾਹ, ਮਸਲਤ – ਸਲਾਹ, ਦੀਨ – ਇਸਲਾਮ, ਢਿਗ – ਕੋਲ।

**ਵਿਆਖਿਆ:** ਬਾਦਸ਼ਾਹ ਔਰੰਗਜ਼ੇਬ, ਉਮਰਾਵ ਤੇ ਮੁਲਾਣਿਆਂ ਆਦਿ ਨੇ ਮਿਲਕੇ ਇਸ ਤਰ੍ਹਾਂ ਸਲਾਹ ਕੀਤੀ ਕਿ ਗੁਰੂ ਤੇਗ ਬਹਾਦਰ ਨੂੰ ਜਬਰਨ ਹਲਾਲ ਮਾਸ ਖੁਆ ਕੇ ਉਨ੍ਹਾਂ ਦਾ ਧਰਮ ਨਸ਼ਟ ਕਰੋ ਤੇ ਇਸਲਾਮ ਵਿੱਚ ਲੈ ਆਵੋ। ਇਸ ਇੱਛਾ ਅਨੁਸਾਰ ਉਹ ਹਲਾਲ ਮਾਸ ਦਾ ਦੇਗਚਾ ਲੈ ਕੇ ਗੁਰੂ ਜੀ ਕੋਲ ਪਹੁੰਚੇ। ਜਦੋਂ ਉਸਨੂੰ ਖੋਲ੍ਹਿਆ ਤਾਂ ਉਸ ਵਿਚੋਂ ਸੂਰ ਨਿਕਲੇ ਤੇ ਉਹ ਦੇਖਕੇ ਹੈਰਾਨ ਹੋ ਗਏ। ਉਹ ਸੂਰ ਉਨ੍ਹਾਂ ਨਾਲ ਹੀ ਲੱਗਦੇ ਫਿਰਦੇ ਤੇ ਉਨ੍ਹਾਂ ਦਾ ਧਰਮ ਭ੍ਰਸ਼ਟ ਕਰ ਰਹੇ ਸਨ।

## ਪਰਉਪਕਾਰ

*(ਮਾਤਾ ਗੁਜਰੀ ਜੀ ਨੇ ਲਖਨੌਰ 'ਚ ਮਿੱਠਾ ਖੂਹ ਖੁਦਵਾਇਆ)*

**ਸ੍ਵੈਯਾ:** **ਲਖਨੌਰ ਕੀ ਸੰਗਤ ਨੇ ਮਿਲਕੇ, ਮਾਂ ਗੁਜਰੀ ਕੇ ਢਿਗ ਅਰਜ਼ ਗੁਜ਼ਾਰੀ।**
**'ਸਭ ਕੂਪਨ ਨੀਰ ਸਖਾਰ ਇਹਾਂ, ਕ੍ਰਿਪਾ ਕਰਿ ਆਪ ਕਰੋ ਉਪਚਾਰੀ।'**
**ਸੁਨਿਕੇ ਬਚ ਭਨਿਓ ਮਾਂ ਗੁਜਰੀ, 'ਇਹਾਂ ਖੋਦ ਲਿਹੁ' ਇਮ ਧਰਾ ਦਿਖਾਰੀ।**
**ਜਬ ਕੂਪ ਖਨਾ, ਜਲ ਬਿਮਲ ਮਿਲਾ, ਇਵ ਮਾਤ ਨੇ ਬੇਦਨ ਸਰਬ ਨਿਵਾਰੀ॥ ੪੬੬॥**

**ਸ਼ਬਦਾਰਥ:** ਕੂਪਨ – ਖੂਹ, ਸਖਾਰ – ਸਹਿਤ ਖਾਰ ਦੇ, ਖਾਰਾ, ਉਪਚਾਰੀ – ਇਲਾਜ, ਬਿਮਲ – ਨਿਰਮਲ, ਬੇਦਨ – ਦੁੱਖ।

**ਵਿਆਖਿਆ:** ਲਖਨੌਰ ਦੀ ਸੰਗਤ ਨੇ ਮਿਲਕੇ ਮਾਤਾ ਗੁਜਰੀ ਜੀ ਕੋਲ ਅਰਜ਼ ਕੀਤੀ ਕਿ ਹੇ ਮਾਤਾ ਜੀ! ਇਥੇ ਸਾਰੇ ਖੂਹਾਂ ਦਾ ਪਾਣੀ ਖਾਰਾ ਹੈ ਆਪ ਕ੍ਰਿਪਾ ਕਰਕੇ ਕੋਈ ਇਸਦਾ ਇਲਾਜ ਕਰੋ। ਸੁਣਕੇ ਮਾਤਾ ਜੀ ਨੇ ਸੰਗਤਾਂ ਨੂੰ ਆਪ ਧਰਤੀ ਦਿਖਾ ਕੇ ਕਿਹਾ ਕਿ ਇਥੇ ਖੂਹ ਖੋਦ ਲਵੋ। ਮਾਤਾ ਜੀ ਦੇ ਬਚਨ ਮੰਨ ਕੇ ਜਦੋਂ ਖੂਹ ਖੋਦਿਆ ਗਿਆ ਤਾਂ ਨਿਰਮਲ ਮਿੱਠਾ ਜਲ ਮਿਲਿਆ। ਇਸ ਤਰ੍ਹਾਂ ਮਾਤਾ ਜੀ ਨੇ ਸਾਰਿਆਂ ਦਾ ਦੁੱਖ ਦੂਰ ਕੀਤਾ।

## ਨੇਕ ਆਚਰਣ

*(ਘੋਘੇ ਮਸੰਦ ਦੇ ਘਰ ਗੁਰੂ ਗੋਬਿੰਦ ਸਿੰਘ ਜੀ ਨਨੇੜ੍ਹੀ ਨਾ ਗਏ)*

**ਸ੍ਵੈਯਾ:** **ਗ੍ਰਾਮ ਨਨੇੜ੍ਹੀ ਦੇ ਘੋਘੇ, ਕਰਿ ਬਿਨਤੀ, ਗੁਰੂ ਗੋਬਿੰਦ ਬੁਲਾਏ।**
**ਤਿਸਕੇ ਗ੍ਰਿਹਿ ਚਰਨਨ ਪਾਵਨ ਕੋ, ਸੰਗਿ ਸੰਗਤ ਸਤਿਗੁਰ ਜੀ ਚਲਿ ਆਏ।**

**ਤਬ ਮਗ ਮੇਂ ਸੁੱਧ ਪ੍ਰਾਪਤ ਭੀ, ਮਾਂ ਗੁਜਰਿ ਕੀ ਦਾਸੀ ਕੋ ਨਿਕਸਾਏ।**
**ਸੁਨਿ ਕੇ ਸ੍ਰੀ ਸਤਿਗੁਰ ਅਤਿ ਰਿਸਿਓ, ਨਹਿੰ ਧਾਮ ਗਏ, ਚਲਿ ਵਾਪਸ ਆਏ॥ ੪੬੭॥**

**ਸ਼ਬਦਾਰਥ:** ਗ੍ਰਾਮ - ਪਿੰਡ, ਮਗ - ਰਸਤਾ, ਰਿਸਿਓ - ਨਰਾਜ਼ ਹੋਏ, ਧਾਮ - ਘਰ।

**ਵਿਆਖਿਆ:** ਨਨੇੜੀ ਪਿੰਡ ਦੇ ਘੋਘੇ ਮਸੰਦ ਨੇ ਬੇਨਤੀ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੇ ਘਰ ਬੁਲਾਇਆ। ਉਸਦਾ ਘਰ ਪਵਿੱਤਰ ਕਰਨ ਲਈ ਗੁਰੂ ਜੀ ਸੰਗਤਾਂ ਸਮੇਤ ਚਲੇ ਆਏ। ਪਰ ਰਸਤੇ ਵਿੱਚ ਖਬਰ ਮਿਲੀ ਕਿ ਘੋਘੇ ਨੇ ਮਾਤਾ ਗੁਜਰੀ ਜੀ ਦੀ ਇੱਕ ਦਾਸੀ ਨੂੰ ਉਧੇਲਿਆ ਹੈ। ਇਹ ਸੁਣਕੇ ਗੁਰੂ ਜੀ ਬਹੁਤ ਨਰਾਜ਼ ਹੋਏ ਤੇ ਆਪ ਜੀ ਮਸੰਦ ਦੇ ਘਰ ਨਹੀਂ ਗਏ ਤੇ ਰਸਤੇ ਵਿੱਚੋਂ ਹੀ ਵਾਪਸ ਚਲੇ ਗਏ।

## ਧੀਰਜ ਦੀ ਮੂਰਤਿ ਗੁਰੂ

*(ਗੁਰੂ ਗੋਬਿੰਦ ਰਾਇ ਨੇ ਮਾਤਾਵਾਂ ਨੂੰ ਧੀਰਜ ਦੇਣਾ)*

**ਸ੍ਵੈਯਾ:** **ਗੁਰ ਕੇ ਗ੍ਰਿਹਿ ਜਬ ਇਹ ਖਬਰ ਭਈ, ਕਿ ਦਿੱਲੀ ਮੇਂ ਗੁਰੂ ਬੰਦਿ ਬਨਾਏ।**
**ਜੁਗ ਮਾਤਨ ਕੋ ਤਬ ਚਿੰਤ ਬਢੀ, -ਹੈ ਦੁਸ਼ਟ ਔਰੰਗਾ- ਅਧਿਕ ਡਰਾਏ।**
**ਤਬ ਗੋਬਿੰਦ ਨੇ ਸਭੀਂ ਧੀਰ ਦਿਓ, ਮ੍ਰਿਦ ਬਚ ਕਹਿ ਮਾਤਨ ਕੋ ਸਮਝਾਏ।**
**ਬਯ ਅਲਪ ਔ ਧੀਰ ਬਡੋ ਗੁਰ ਮੇਂ, ਤਾਂਹੀ ਸਤਿਗੁਰੂ ਧੀਰ ਸਰੂਪ ਕਹਾਏ॥ ੪੬੮॥**

**ਸ਼ਬਦਾਰਥ:** ਗ੍ਰਿਹਿ - ਘਰ, ਬੰਦਿ ਬਨਾਏ - ਬੰਦੀ (ਕੈਦੀ) ਬਣਾ ਲਏ ਹਨ, ਜੁਗ - ਦੋਵੇਂ, ਬਯ ਅਲਪ - ਥੋੜੀ ਉਮਰ।

**ਵਿਆਖਿਆ:** ਜਦੋਂ ਗੁਰੂ ਜੀ ਦੇ ਗ੍ਰਿਹਿ ਵਿਖੇ ਇਹ ਖਬਰ ਮਿਲੀ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਦਿੱਲੀ ਵਿੱਚ ਬੰਦੀ ਬਣਾ ਲਿਆ ਗਿਆ ਹੈ ਤਾਂ ਦੋਵੇਂ ਮਾਤਾਵਾਂ (ਮਾਤਾ ਨਾਨਕੀ ਜੀ ਤੇ ਮਾਤਾ ਗੁਜਰੀ ਜੀ) ਨੂੰ ਬੜੀ ਚਿੰਤਾ ਲੱਗੀ ਤੇ ਡਰਨ ਲੱਗੀਆਂ ਕਿ ਔਰੰਗਾ ਬੜਾ ਦੁਸ਼ਟ ਹੈ (ਉਹ ਕੁੱਝ ਵੀ ਕਰ ਸਕਦਾ ਹੈ) ਉਦੋਂ ਸ੍ਰੀ ਗੋਬਿੰਦ ਰਾਇ ਜੀ ਨੇ ਮਾਤਾਵਾਂ ਤੇ ਹੋਰ ਸਭ ਨੂੰ ਧੀਰਜ ਦਿੱਤਾ ਤੇ ਮਿੱਠੇ ਬਚਨਾਂ ਦੁਆਰਾ ਮਾਤਾਵਾਂ ਨੂੰ ਸਮਝਾਇਆ। ਭਾਵੇਂ ਗੁਰੂ ਜੀ ਦੀ ਉਮਰ ਛੋਟੀ ਜਿਹੀ ਹੈ ਪਰ ਧੀਰਜ ਬੜਾ ਵੱਡਾ ਹੈ। ਇਸੇ ਲਈ ਤਾਂ ਗੁਰੂ ਜੀ ਨੂੰ ਧੀਰਜ ਦਾ ਸਰੂਪ ਕਿਹਾ ਗਿਆ ਹੈ।

## ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰਿਆਈ *(ਦਿੱਲੀ ਤੋਂ ਸਿੱਖ ਹੱਥ ਭੇਜੀ)*

**ਸ੍ਵੈਯਾ:** **ਸ੍ਰੀ ਸਤਿਗੁਰੂ ਸੋਚ ਭਲੇ ਮਨ ਮੇਂ, ਕਿ ਸੀਸ ਦੇਵਨ ਕੋ ਕਾਲ ਹੈ ਆਯੋ।**
**ਤਬ ਸਿੱਖ ਕੋ ਸਭ ਸਮਝਾਇ ਭਲੀ, ਪੰਜ ਪੈਸੇ ਏਕ ਨਰੇਲ ਮੰਗਾਯੋ।**
**ਸ੍ਰੀ ਗੋਬਿੰਦ ਕਾ ਮਨਿ ਧਿਆਨ ਧਰਾ, ਮਨਿ ਹੀ ਮਨਿ ਤੀਨ ਪ੍ਰਦੱਖਣ ਲਾਯੋ।**
**ਇਮ ਗੁਰਤਾ ਦੇ ਸ੍ਰੀ ਗੋਬਿੰਦ ਕੋ, ਸਿੱਖ ਕੇ ਹਥਿ ਦੇ, ਪੁਰਿ ਅਨਦ ਪੁਚਾਯੋ॥ ੪੬੯॥**

**ਸ਼ਬਦਾਰਥ:** ਕਾਲ - ਸਮਾਂ, ਨਰੇਲ - ਨਾਰੀਅਲ, ਪ੍ਰਦੱਖਣ - ਪ੍ਰਕਰਮਾ, ਪੁਰਿ ਅਨਦ - ਸ੍ਰੀ ਅਨੰਦਪੁਰ ਸਾਹਿਬ।

**ਵਿਆਖਿਆ:** ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਭਲੀ ਪ੍ਰਕਾਰ ਜਾਣ ਲਿਆ ਕਿ ਹੁਣ ਸੀਸ ਦੇਵਣ ਦਾ ਸਮਾਂ ਆ ਪਹੁੰਚਾ ਹੈ। ਉਸ ਸਮੇਂ ਗੁਰੂ ਜੀ ਨੇ ਇੱਕ ਸਿੱਖ ਨੂੰ ਭਲੀ ਪ੍ਰਕਾਰ ਸਮਝਾ ਕੇ ਪੰਜ ਪੈਸੇ ਤੇ ਇੱਕ ਨਾਰੀਅਲ ਮੰਗਾਏ। ਸ੍ਰੀ ਗੋਬਿੰਦ ਰਾਇ ਜੀ ਦਾ ਮਨ ਵਿੱਚ ਧਿਆਨ ਧਰਕੇ, ਮਨ ਹੀ ਮਨ ਤਿੰਨ ਪ੍ਰਕਰਮਾਂ ਕੀਤੀਆਂ ਤੇ ਇਵੇਂ ਗੁਰਤਾ ਸ੍ਰੀ ਗੁਰੂ ਗੋਬਿੰਦ ਰਾਇ ਜੀ ਨੂੰ ਸੌਂਪੀ। ਇੱਕ ਸਿੱਖ ਦੇ ਹੱਥ ਇਹ ਪੰਜ ਪੈਸੇ ਤੇ ਨਾਰੀਅਲ ਸ੍ਰੀ ਅਨੰਦਪੁਰ ਸਾਹਿਬ ਭੇਜ ਦਿੱਤੇ।

## ਸਿੱਖੀ ਸਿਦਕ

*(ਭਾਈ ਸਤੀਦਾਸ ਤੇ ਭਾਈ ਦਿਆਲਾ ਜੀ ਦੀ ਸ਼ਹਾਦਤ)*

**ਸ੍ਵੈਯਾ:** **ਕਿਮ ਗੁਰ ਜੀ ਦੀਨ ਕਬੂਲ ਕਰੇਂ, ਇਹੁ ਸੋਚ ਔਰੰਗੇ ਕੇ ਮਨਿ ਆਈ।**
**ਜੁਗ ਸਿੱਖ ਜੋ ਜੀਵਤ ਹੈਂ ਗੁਰ ਕੇ, ਦੇਇ ਮੌਤ, ਭੈ ਭੀਤ ਕਰਹੁੰ ਗੁਰ ਤਾਂਈ।**
**ਸਤੀਦਾਸ ਕੇ ਤਨਿ ਰੂੰ ਬਾਂਧ ਦਈ, ਦੇਇ ਤੇਲ, ਸੁ ਜੀਵਤ ਦੀਓ ਜਲਾਈ।**
**ਬਿਚ ਦੇਗ ਦਿਆਲਾ ਜੀ ਉਬਲੇ, ਜੁਗ ਸਿੱਖ ਸ਼ਹੀਦ ਭਏ ਸਿਦਕਾਈ॥ ੪੭੦॥**

**ਸ਼ਬਦਾਰਥ:** ਕਿਮ - ਕਿਵੇਂ, ਜੁਗ ਸਿੱਖ - ਦੋਵੇਂ ਸਿੱਖ।

**ਵਿਆਖਿਆ:** ਔਰੰਗਜ਼ੇਬ ਦੇ ਮਨ ਵਿੱਚ ਆਇਆ ਕਿ ਗੁਰੂ ਤੇਗ ਬਹਾਦਰ ਦੀਨ ਕਬੂਲ ਕਿਵੇਂ ਕਰ ਸਕਦੇ ਹਨ। ਇਹ ਸੋਚ ਕੇ ਸਿੱਖ ਜੋ ਗੁਰੂ ਦੇ ਜ਼ਿੰਦਾ ਹਨ ਉਨ੍ਹਾਂ ਨੂੰ ਭਿਆਨਕ ਮੌਤ ਗੁਰੂ ਦੇ ਸਾਹਮਣੇ ਦੇ ਕੇ ਭੈਭੀਤ ਕੀਤਾ ਜਾਵੇ। ਭਾਈ ਸਤੀਦਾਸ ਜੀ ਦੇ ਸਰੀਰ ਨਾਲ ਰੂੰ ਬੰਨ੍ਹ ਕੇ ਤੇ ਤੇਲ ਪਾ ਕੇ ਅੱਗ ਲਾ ਦਿੱਤੀ ਗਈ ਤੇ ਭਾਈ ਦਿਆਲਾ ਜੀ ਨੂੰ ਪਾਣੀ ਦੀ ਵੱਡੀ ਦੇਗ 'ਚ ਬਿਠਾ ਕੇ ਉਬਾਲਿਆ ਗਿਆ। ਇਵੇਂ ਦੋਵੇਂ ਮਹਾਨ ਸਿੱਖ ਆਪਣਾ ਸਿਦਕ ਨਿਭਾ ਕੇ ਸ਼ਹਾਦਤਾਂ ਪ੍ਰਾਪਤ ਕਰ ਗਏ।

## ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ *(ਦਿੱਲੀ ਚਾਂਦਨੀ ਚੌਂਕ 'ਚ)*

**ਸ੍ਵੈਯਾ:** **ਸ੍ਰੀ ਗੁਰ ਕੋ ਔਰੰਗਜ਼ੇਬ ਭਨਾ, 'ਹੋਹੋ ਮੋਮਨ ਜਾਂ ਕਰਾਮਾਤ ਦਿਖਾਯੋ।'**
**ਜਬ ਸਤਿਗੁਰ ਨੇ ਇਨਕਾਰ ਕੀਆ, ਤਬ ਸੀਸ ਕਟਨ ਕਾ ਹੁਕਮ ਸੁਨਾਯੋ।**
**ਸੰਮਤ ਸੱਤਰਹ ਸੈ ਬੱਤੀਹ ਕੋ, ਸੁਦੀ ਮੰਘਰਿ ਪੰਚਮਿ ਕੋ ਦਿਨ ਆਯੋ।**
**ਬਿਚ ਦਿੱਲੀ ਚਾਂਦਨੀ ਚੌਂਕ ਬਿਖੈ, ਗੁਰੂ ਸੀਸ ਦੀਆ ਹਿੰਦੁ ਧਰਮ ਬਚਾਯੋ॥ ੪੭੧॥**

**ਸ਼ਬਦਾਰਥ:** ਮੋਮਨ - ਮੁਸਲਮਾਨ, ਪੰਚਮਿ - ਪੰਚਮੀ।

**ਵਿਆਖਿਆ:** ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਔਰੰਗੇ ਵੱਲੋਂ ਕਿਹਾ ਗਿਆ ਕਿ ਤੁਸੀਂ ਜਾਂ ਤਾਂ ਮੁਸਲਮਾਨ ਬਣ ਜਾਵੋ ਜਾਂ ਫਿਰ ਕੋਈ ਕਰਾਮਾਤ ਦਿਖਾਓ। ਜਦੋਂ ਗੁਰੂ ਜੀ ਨੇ ਇਨ੍ਹਾਂ ਦੋਵੇਂ ਗੱਲਾਂ ਤੋਂ ਇਨਕਾਰ ਕਰ ਦਿੱਤਾ ਤਾਂ ਗੁਰੂ ਜੀ ਦਾ ਸੀਸ ਕੱਟਣ ਦਾ ਹੁਕਮ ਸੁਣਾਇਆ ਗਿਆ। ਸੰਮਤ 1732, ਮੱਘਰ ਸੁਦੀ ਪੰਚਮੀ ਦੇ ਦਿਨ ਦਿੱਲੀ ਚਾਂਦਨੀ ਚੌਂਕ ਵਿੱਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣਾ ਪਾਵਨ ਸੀਸ ਦੇ ਕੇ ਹਿੰਦੂ ਧਰਮ ਦੀ ਰੱਖਿਆ ਕੀਤੀ।

## ਭੈ

*(ਦਿੱਲੀ ਦੇ ਸਿੱਖ ਭੈਭੀਤ)*

**ਸ੍ਵੈਯਾ:** **ਸਭ ਜਗਤ ਕੋ ਭੈ ਵਿਆਪਤ ਹੈ, ਕੋ ਕਿਸਿ ਸੇ ਕੋ ਕਿਸਿ ਸੇ ਭੈ ਪਾਯੋ।**
**ਜਬ ਗੁਰ ਕਾ ਦਿੱਲੀ ਸੀਸ ਕਟਾ, ਭਾਈ ਜੈਤਾ ਸੀਸ ਲੇ ਪੁਰਿ ਕੋ ਧਾਯੋ।**
**ਸ੍ਰੀ ਗੁਰ ਕਾ ਧੜ ਬਿਚ ਚੌਂਕ ਪੜਾ, ਸਭ ਸਿੱਖ ਭੈਭੀਤ ਕੋ ਲੇਨ ਨ ਆਯੋ।**
**ਲੱਖੀ ਸ਼ਾਹ ਤਜਿ ਭੈ ਤੁਰਕਨ ਕਾ, ਨਿਜ ਗ੍ਰਿਹਿ ਲੇ, ਧੜ ਸਸਕਾਰ ਕਰਾਯੋ॥ ੪੭੨॥**

**ਸ਼ਬਦਾਰਥ:** ਪੁਰਿ - ਸ੍ਰੀ ਅਨੰਦਪੁਰ ਸਾਹਿਬ ਨੂੰ, ਧਾਯੋ - ਦੌੜਿਆ।

**ਵਿਆਖਿਆ:** ਸਾਰੇ ਸੰਸਾਰ ਨੂੰ ਹੀ ਭੈ ਵਿਆਪਤ ਹੈ, ਕੋਈ ਕਿਸੇ ਤੋਂ ਤੇ ਕੋਈ ਕਿਸੇ ਤੋਂ ਡਰਦਾ ਹੈ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਦਿੱਲੀ ਚਾਂਦਨੀ ਚੌਂਕ 'ਚ ਸੀਸ ਕੱਟਿਆ ਗਿਆ ਤਾਂ ਸੀਸ ਨੂੰ ਤਾਂ ਭਾਈ ਜੈਤਾ ਜੀ

ਹਿੰਮਤ ਹੌਂਸਲਾ ਕਰਕੇ ਸ੍ਰੀ ਅਨੰਦਪੁਰ ਸਾਹਿਬ ਵੱਲ ਚੁੱਕ ਕੇ ਲੈ ਗਏ। ਪਰ ਗੁਰੂ ਜੀ ਦਾ ਪਾਵਨ ਧੜ ਦਿੱਲੀ ਚਾਂਦਨੀ ਚੌਂਕ 'ਚ ਹੀ ਪਿਆ ਸੀ। ਸਾਰੇ ਸਿੱਖ ਤੇ ਸ਼ਰਧਾਲੂ ਭੈਭੀਤ ਸਨ, ਕੋਈ ਲੈਣ ਨਹੀਂ ਆ ਰਿਹਾ ਸੀ। ਉਦੋਂ ਇੱਕ ਸਿਦਕੀ ਸਿੱਖ ਲੱਖੀ ਸ਼ਾਹ ਵਣਜਾਰੇ ਨੇ ਤੁਰਕਾਂ ਦਾ ਭੈ ਤਿਆਗ ਕੇ ਗੁਰੂ ਜੀ ਦਾ ਧੜ ਗੱਡੇ 'ਚ ਰੱਖਕੇ ਆਪਣੇ ਘਰ ਰਕਾਬ ਗੰਜ ਲੈ ਆਂਦਾ ਤੇ ਅਦਬ ਨਾਲ ਘਰ ਵਿੱਚ ਸਸਕਾਰ ਕਰ ਦਿੱਤਾ ਤੇ ਸਾਰਾ ਘਰ ਜਲ ਗਿਆ।

## ਸਿੱਖਾਂ ਦਾ ਸਿਦਕ *(ਭਾਈ ਜੈਤਾ ਜੀ ਤੇ ਲੱਖੀ ਸ਼ਾਹ ਵਣਜਾਰਾ)*

**ਸ੍ਵੈਯਾ:** **ਗੁਰਸਿੱਖ ਕੀ ਕਰਨੀ ਕਠਿਨ ਬਡੀ, ਸਭ ਤਨ ਮਨ ਧਨ ਗੁਰ ਕੋ ਅਰਪਾਵੈ।**
**ਜਬ ਚਾਂਦਨੀ ਚੌਂਕ ਮੇਂ ਸੀਸ ਕਟਾ, ਭਾਈ ਜੈਤਾ ਸੀਸ ਲੇ, ਪੁਰਿ ਕੋ ਧਾਵੈ।**
**ਇੱਕ ਲੱਖੀ ਸ਼ਾਹ ਵਣਜਾਰਾ ਜੋ, ਗੁਰੂ ਧੜ ਲੇ, ਨਿਜ ਘਰਿ ਲਾਂਬੂ ਲਾਵੈ।**
**ਇਮ ਗੁਰੁ ਤਨ ਕਾ ਸਸਕਾਰ ਕੀਆ, ਦੇ ਨਿੱਜ ਜਿੰਦ ਜੋਖਮਿ, ਸਿਦਕ ਨਿਭਾਵੈਂ॥ ੪੭੩॥**

**ਸ਼ਬਦਾਰਥ:** ਪੁਰਿ – ਸ੍ਰੀ ਅਨੰਦਪੁਰ ਸਾਹਿਬ, ਨਿਜ ਘਰਿ – ਆਪਣੇ ਘਰ ਵਿੱਚ।

**ਵਿਆਖਿਆ:** ਗੁਰਸਿੱਖ ਦੀ ਕਰਨੀ ਬੜੀ ਕਠਿਨ ਹੈ, ਸਿੱਖ ਆਪਣਾ ਤਨ ਮਨ ਧਨ ਗੁਰੂ ਨੂੰ ਅਰਪਣ ਕਰ ਦਿੰਦਾ ਹੈ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਦਿੱਲੀ ਚਾਂਦਨੀ ਚੌਂਕ 'ਚ ਸੀਸ ਕੱਟਿਆ ਗਿਆ ਤਾਂ ਭਾਈ ਜੈਤਾ ਜੀ ਨੇ (ਪ੍ਰਾਣਾਂ ਪਰ ਖੇਲ੍ਹ ਕੇ) ਗੁਰਾਂ ਦਾ ਸੀਸ ਉਠਾਇਆ ਤੇ ਸ੍ਰੀ ਅਨੰਦਪੁਰ ਸਾਹਿਬ ਵੱਲ ਚਲਿਆ। ਇੱਕ ਲੱਖੀ ਸ਼ਾਹ ਵਣਜਾਰਾ ਸਿੱਖ, ਜੋ ਸਤਿਗੁਰਾਂ ਦਾ ਧੜ ਲੈ ਕੇ ਆਪਣੇ ਘਰ ਰਕਾਬ ਗੰਜ ਪਹੁੰਚਿਆ ਤੇ ਘਰ ਨੂੰ ਹੀ ਅਗਨਿ ਭੇਟ ਕਰਕੇ ਸਤਿਗੁਰਾਂ ਦੇ ਧੜ ਦਾ ਸਸਕਾਰ ਕੀਤਾ। ਇਸ ਤਰ੍ਹਾਂ ਗੁਰੂ ਦੇ ਸਿੱਖਾਂ ਨੇ ਆਪਣੀਆਂ ਜਾਨਾਂ ਜੋਖਮ ਵਿੱਚ ਪਾ ਕੇ ਗੁਰਾਂ ਦੇ ਸਰੀਰ ਦਾ ਸਸਕਾਰ ਕੀਤਾ ਤੇ ਆਪਣਾ ਸਿੱਖੀ ਸਿਦਕ ਨਿਭਾਇਆ।

## ਕਰਮ ਪਾਲਣਾ *(ਪਿਤਾ ਜੀ ਨਮਿੱਤ ਅੰਤਮ ਕਰਮ ਨਿਭਾਉਣੇ)*

**ਸ੍ਵੈਯਾ:** **ਇਸ ਜਗਤ ਕੀ ਅਟਲ ਅਗਾਧਿ ਗਤੀ, ਕੋ ਜਨਮੇ, ਕੋ ਨਿਜ ਧਾਮ ਸਿਧਾਵੈ।**
**ਹਿਤ ਕਰਮ ਕੇ ਜੀਵ ਸਰੀਰ ਧਰੈ, ਜਿਮ ਜਲਹਿਤ ਬਾਦਰ ਹੈਂ ਨਭਿ ਛਾਵੈਂ।**
**ਭਾਈ ਜੈਤਾ, ਗੁਰ ਕਾ ਸੀਸ ਕਟਾ, ਜਬ ਲੇ ਗੁਰੂ ਗੋਬਿੰਦ ਕੇ ਢਿਗ ਜਾਵੈ।**
**ਲਘੂ ਬਯ, ਗੁਰੂ ਅੰਤਮ ਕਰਮ ਕਰੇ, ਸਭ ਜਗਤ ਕੋ ਭਾਣਾ ਮਾਨਿ ਸਿਖਾਵੈ॥ ੪੭੪॥**

**ਸ਼ਬਦਾਰਥ:** ਨਿਜ ਧਾਮ – ਆਪਣੇ ਨਿੱਜੀ ਘਰ, ਨਭਿ – ਆਕਾਸ਼ ਵਿੱਚ, ਬਾਦਰ – ਬੱਦਲ, ਲਘੂ ਬਯ – ਛੋਟੀ ਉਮਰ।

**ਵਿਆਖਿਆ:** ਇਸ ਸੰਸਾਰ ਦੀ ਅਟੱਲ ਤੇ ਅਗਾਧ ਗਤੀ ਹੈ, ਕੋਈ ਜਨਮਦਾ ਹੈ ਤੇ ਕੋਈ ਨਿਜ ਧਾਮ (ਪਰਲੋਕ) ਜਾ ਰਿਹਾ ਹੈ। ਸਾਰੇ ਜੀਵ ਕਰਮਾਂ ਕਰਕੇ ਹੀ ਸਰੀਰ ਧਾਰਦੇ ਹਨ, ਜਿਵੇਂ ਬੱਦਲ ਮੀਂਹ ਪਾਉਣ ਲਈ ਆਕਾਸ਼ ਵਿੱਚ ਪ੍ਰਗਟ ਹੁੰਦਾ ਹੈ। ਜਦੋਂ ਭਾਈ ਜੈਤਾ ਜੀ, ਸਤਿਗੁਰੂ ਤੇਗ ਬਹਾਦਰ ਜੀ ਦਾ ਕੱਟਿਆ ਸੀਸ ਲੈ ਕੇ ਸ੍ਰੀ ਅਨੰਦਪੁਰ ਸਾਹਿਬ ਪਹੁੰਚਦੇ ਹਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਲ ਤਾਂ ਛੋਟੀ ਉਮਰੇ ਹੀ ਸਤਿਗੁਰੂ ਜੀ ਪਿਤਾ ਗੁਰੂ ਜੀ ਨਮਿੱਤ ਸਾਰੇ ਅੰਤਮ ਕਰਮ ਕਰਦੇ ਹਨ ਤੇ ਸਾਰੇ ਜਗਤ ਨੂੰ ਭਾਣਾ ਮੰਨਣ ਦਾ ਉਪਦੇਸ਼ ਦਿੰਦੇ ਹਨ।

## ਗ੍ਰਹਿਸਤ ਮਹਿਮਾ (ਗੁਰੂ ਜੀ ਦਾ ਮਾਤਾ ਜੀਤੋਂ ਜੀ ਨਾਲ ਵਿਆਹ)

**ਸ੍ਵੈਯਾ:** **ਲਵਪੁਰਿ ਕੋ ਹਰਿਜਸ ਸੁਭਿੱਖੀਆ, ਨਿਜ ਤਨਿਆ ਕੋ ਗੁਰ ਸੰਗ ਸ਼ਗਨਾਵੈ।**
**ਗੁਰੂ ਹੇਤ ਵਿਆਹ, ਲਾਹੌਰ ਰਚਾ, ਬਨਿ ਦੂਲਹਾ, ਤਹਿੰ ਸੰਗ ਜੰਞ ਸਿਧਾਵੈਂ।**
**ਤੇਈ ਹਾੜ੍ਹ ਔ ਸੱਤਰਹ ਸੱਤ ਚੌਂਤੀਹ, ਸ੍ਰੀ ਗੋਬਿੰਦ ਜੀਤੋ ਜੀ ਪਰਨਾਵੈਂ।**
**ਨਿਰਲੇਪ ਗੁਰੂ ਗ੍ਰਿਹਸਤੀ ਬਨਿ ਕੇ, ਜਗ ਭੀਤਰ ਗ੍ਰਿਹਸਤ ਕੀ ਸੋਭ ਵਧਾਵੈਂ॥ ੪੭੫॥**

**ਸ਼ਬਦਾਰਥ:** ਲਵਪੁਰਿ - ਲਾਹੌਰ, ਤਨਿਆਂ - ਪੁੱਤਰੀ, ਪਰਨਾਵੈਂ - ਵਿਆਹੁੰਦੇ ਹਨ।

**ਵਿਆਖਿਆ:** ਲਾਹੌਰ ਨਿਵਾਸੀ ਭਾਈ ਹਰਜਸ ਸੁਭਿੱਖੀਆ ਨੇ ਆਪਣੀ ਪੁੱਤਰੀ ਸ੍ਰੀ ਜੀਤੋ ਜੀ ਦੀ ਸਗਾਈ ਗੁਰੂ ਗੋਬਿੰਦ ਸਿੰਘ ਜੀ ਨਾਲ ਕਰ ਦਿੱਤੀ। ਗੁਰੂ ਜੀ ਨੇ ਰੁਝੇਵਿਆਂ ਕਾਰਨ ਲਾਹੌਰ ਨਾ ਜਾ ਕੇ, ਸਗੋਂ ਸ੍ਰੀ ਅਨੰਦਪੁਰ ਸਾਹਿਬ ਦੇ ਨੇੜੇ ਨਵਾਂ ਗੁਰੂ ਕਾ ਲਾਹੌਰ ਵਸਾ ਦਿੱਤਾ। ਤੇ ਦੂਲਹਾ ਬਣ ਕੇ ਜੰਞ ਨਾਲ ਆਪ ਉਥੇ ਪਹੁੰਚੇ। ਸੰਮਤ 1734, ਤੇਈ ਹਾੜ੍ਹ ਨੂੰ ਗੁਰੂ ਜੀ ਨੇ ਸ੍ਰੀ ਜੀਤੋ ਜੀ ਨੂੰ ਵਿਆਹ ਲਿਆ। ਨਿਰਲੇਪ ਗੁਰੂ ਜੀ ਨੇ ਗ੍ਰਹਿਸਤੀ ਬਣਕੇ ਸੰਸਾਰ ਵਿੱਚ ਗ੍ਰਹਿਸਤ ਦੀ ਸੋਭਾ ਵਧਾਈ।

## ਸਮਰਥ ਸਤਿਗੁਰੂ (ਗੁਰੂ ਕੀ ਲਾਹੌਰ 'ਚ ਨੇਜ਼ੇ ਨਾਲ ਪਾਣੀ ਕੱਢਿਆ)

**ਸ੍ਵੈਯਾ:** **ਗੁਰ ਸ਼ਾਦੀ ਹੇਤ ਲਾਹੌਰ ਗਏ, ਸੰਗ ਖੁਸ਼ੀਆਂ ਕੇ ਗੁਰ ਵਿਆਹ ਨਿਪਟਾਯਾ।**
**ਦਿਨ ਕੇਤਿਕ ਤਹਾਂ ਨਿਵਾਸ ਕੀਆ, ਸਭ ਸਿੱਖਨ ਕੋ ਸਚਿ ਮਗ ਦਿਖਲਾਯਾ।**
**ਇੱਕ ਧੋਬੀ ਆਇਕੇ ਅਰਜ਼ ਕਰੀ, 'ਸ੍ਰੀ ਸਤਿਗੁਰੂ! ਨਹਿੰ ਇਤ ਜਲ ਕਿਤ ਪਾਯਾ।'**
**ਗੁਰੂ ਨੇਜ਼ਾ ਪਕੜ ਜ਼ਮੀਨ ਦੀਆ, ਜਬ ਖੈਂਚਾ, ਤਬ ਸੁਠ ਜਲ ਨਿਕਸਾਯਾ॥ ੪੭੬॥**

**ਸ਼ਬਦਾਰਥ:** ਲਾਹੌਰ - ਗੁਰੂ ਕੀ ਲਾਹੌਰ, ਦਿਨ ਕੇਤਿਕ - ਕੁਝ ਦਿਨ, ਮਗ - ਰਸਤਾ, ਸੁਠ - ਸੁੰਦਰ।

**ਵਿਆਖਿਆ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੀ ਸ਼ਾਦੀ ਸਮੇਂ ਗੁਰੂ ਕੀ ਲਾਹੌਰ ਗਏ ਤੇ ਖੁਸ਼ੀਆਂ ਨਾਲ ਵਿਆਹ ਨਿਪਟਾਇਆ। ਕੁੱਝ ਦਿਨ ਉਥੇ ਨਿਵਾਸ ਕੀਤਾ ਤੇ ਸਾਰੇ ਸਿੱਖਾਂ ਨੂੰ ਸੱਚ ਦਾ ਰਸਤਾ ਦਿਖਾਇਆ। ਇੱਕ ਧੋਬੀ ਨੇ ਆਕੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਇਥੇ ਕਿਤੇ ਪਾਣੀ ਨਹੀਂ ਹੈ। ਗੁਰੂ ਜੀ ਨੇ ਆਪਣਾ ਨੇਜ਼ਾ ਜ਼ਮੀਨ ਵਿੱਚ ਮਾਰਿਆ ਤੇ ਜਦੋਂ ਖਿੱਚਿਆ ਤਾਂ ਨਿਰਮਲ ਜਲ ਦੀ ਸੁੰਦਰ ਧਾਰਾ ਪ੍ਰਗਟ ਹੋ ਗਈ।

## ਅੰਤਰਜਾਮੀ ਸਤਿਗੁਰੂ (ਧਨ ਦੀ ਚੋਰੀ ਹੋਈ ਥੈਲੀ ਦੱਸੀ)

**ਸ੍ਵੈਯਾ:** **ਪੁਰਿ ਮੇਂ ਸ੍ਰੀ ਸਤਿਗੁਰੂ ਰਾਜਤਿ ਭੇ, ਇੱਕ ਬਨੀਆਂ ਆਇ ਢਿਗ ਅਰਜ਼ ਸੁਨਾਵੈ।**
**'ਸਤਿਗੁਰ ਜੀ ਮਮ ਧਨ ਚੋਰੀ ਭਾ' ਸੁਨਿਕੇ ਸ੍ਰੀ ਗੁਰੂ ਤਿਹ ਧੀਰ ਬੰਧਾਵੈ।**
**ਕਿਛੁ ਸਿੱਖਨ ਕੋ ਕਹਿ ਭੇਜ ਦੀਆ, ਕਿ ਅਮਕੇ ਗ੍ਰਹਿ ਤਸਕਰ ਗਹਿ ਲਯਾਵੈ।**
**ਇਮ ਬਨਿਕ ਕਾ ਧਨ ਨਹੀਂ ਜਾਨ ਦੀਆ, ਗੁਰੂ ਅੰਤਰਜਾਮੀ ਤਾਂਹਿ ਕਹਾਵੈ॥ ੪੭੭॥**

**ਸ਼ਬਦਾਰਥ:** ਪੁਰਿ - ਸ੍ਰੀ ਅਨੰਦਪੁਰ ਸਾਹਿਬ, ਬਨੀਆਂ - ਬਾਣੀਆਂ, ਢਿਗ - ਕੋਲ, ਮਮ ਧਨ - ਮੇਰਾ ਧਨ, ਅਮਕੇ - ਫਲਾਣੇ, ਤਸਕਰ - ਚੋਰ।

**ਵਿਆਖਿਆ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਅਨੰਦਪੁਰ ਸਾਹਿਬ 'ਚ ਵਿਰਾਜ ਰਹੇ ਸਨ ਕਿ ਬਾਣੀਏ ਨੇ ਆਕੇ ਅਰਜ਼ ਕੀਤੀ ਕਿ ਹੇ ਸਤਿਗੁਰੂ ਜੀ! ਮੇਰਾ ਧਨ ਚੋਰੀ ਹੋ ਗਿਆ ਹੈ। ਸੁਣਕੇ ਗੁਰੂ ਜੀ ਨੇ ਧੀਰ ਬੰਨ੍ਹਾਇਆ। ਕੁੱਝ ਸਿੱਖਾਂ ਨੂੰ ਭੇਜਿਆ ਕਿ ਫਲਾਣੇ ਘਰ ਵਿੱਚ ਚੋਰ ਹੈ ਤੇ ਪਕੜ ਕੇ ਲਿਆਵੋ। ਇਵੇਂ (ਚੋਰ ਪਕੜਾ ਕੇ)

ਸਤਿਗੁਰੂ ਜੀ ਨੇ ਉਸ ਬਾਣੀਏ ਦਾ ਧਨ ਕਿਧਰੇ ਨਹੀਂ ਜਾਣ ਦਿੱਤਾ। ਇਸ ਕਰਕੇ ਤਾਂ ਸਤਿਗੁਰੂ ਮਹਾਰਾਜ ਜੀ ਅੰਤਰਜਾਮੀ ਕਹਾਉਂਦੇ ਹਨ। ਭਾਵ ਗੁਰੂ ਜੀ ਅੰਦਰ ਦੀ ਵੀ ਜਾਣਦੇ ਹਨ।

## ਸਤਿਗੁਰੂ ਮੁਕਤੀ ਦਾਤਾ ਹੈ

*(ਭਾਈ ਕੀਰਤੀਆ ਦੇ ਪਿਤਾ ਗੁਰਦਾਸ ਦਾ ਰਿੱਛ ਜੂਨੀ ਤੋਂ ਉਧਾਰ)*

**ਸ੍ਵੈਯਾ:** **ਪੁਰਿ ਮੇਂ ਸ੍ਰੀ ਗੁਰ ਜੀ ਸੋਭਿਤ ਥੇ, ਆਇ ਏਕ ਕਲੰਦਰ ਰੀਛ ਦਿਖਾਵੈ।**
**ਤਿਸਕਾ ਨ੍ਰਿਤ ਦੇਖਕੇ ਸਿੱਖ ਹਰਖੈਂ, ਭਾਈ ਕੀਰਤੀਏ ਕੋ ਗੁਰੁ ਸਮਝਾਵੈਂ।**
**ਇਹੁ ਰੀਛ ਤੁਮਾਰਾ ਤਾਤ ਭਲਾ, ਸੁਨਿ ਸਿੱਖ ਨਿਜ ਤਾਤ ਕੀ ਮੋਖ ਜਾਚਾਵੈ।**
**ਸ੍ਰੀ ਗੁਰੁ ਜੀ ਰੀਛ ਕੋ ਮੁਕਤਿ ਦਈ, ਜਬ ਕੁਨਕਾ ਸੀਤ ਪ੍ਰਸਾਦ ਛਕਾਵੈਂ॥ ੪੭੮॥**

**ਸ਼ਬਦਾਰਥ:** ਪੁਰਿ - ਸ੍ਰੀ ਅਨੰਦਪੁਰ ਸਾਹਿਬ, ਨ੍ਰਿਤ - ਨਾਚ, ਤਾਤ - ਪਿਤਾ, ਮੋਖ - ਮੁਕਤੀ।

**ਵਿਆਖਿਆ:** ਸ੍ਰੀ ਅਨੰਦਪੁਰ ਸਾਹਿਬ 'ਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਿਰਾਜ ਰਹੇ ਸਨ ਤਾਂ ਇੱਕ ਦਿਨ ਇੱਕ ਕਲੰਦਰ ਨੇ (ਗੁਰੂ ਜੀ ਦੀ ਆਗਿਆ ਅਨੁਸਾਰ) ਰਿੱਛ ਦਾ ਖੇਲ ਦਿਖਾਇਆ। ਉਸਦਾ ਨਾਚ ਦੇਖਕੇ ਸਿੱਖ ਪ੍ਰਸੰਨ ਹੋ ਰਹੇ ਸਨ ਤਾਂ ਗੁਰੂ ਜੀ ਨੇ ਆਪਣੇ ਸਿੱਖ ਭਾਈ ਕੀਰਤੀਏ ਨੂੰ ਕਿਹਾ ਇਹ ਤੇਰਾ ਪਿਤਾ ਜੀ ਹੈ। (ਸੁਣਕੇ ਸਾਰੇ ਬੜੇ ਹੈਰਾਨ ਹੋਏ) ਤੇ ਭਾਈ ਕੀਰਤੀਏ ਨੇ ਆਪਣੇ ਰਿੱਛ ਬਣੇ ਪਿਤਾ ਦੀ ਮੁਕਤੀ ਮੰਗੀ। ਗੁਰੂ ਜੀ ਨੇ ਉਸ ਰਿੱਛ ਦੇ ਮੁਖ 'ਚ ਕੁਨਕਾ ਪ੍ਰਸਾਦ ਦਾ ਪੁਆਇਆ ਤੇ ਮੁਕਤ ਕੀਤਾ। (ਪੁੱਛਣ 'ਤੇ ਗੁਰੂ ਜੀ ਨੇ ਭੇਦ ਦੱਸਿਆ ਕਿ ਇਹ ਰਿੱਛ ਭਾਈ ਕੀਰਤੀਏ ਦੇ ਪਿਤਾ ਗੁਰਦਾਸ ਸੀ ਤੇ ਇਕ ਵਾਰੀ ਉਸ ਕੜਾਹ ਪ੍ਰਸਾਦ ਵੰਡਦੇ ਨੇ ਇੱਕ ਗੱਡੀਦਾਰ ਸਿੱਖ ਦੇ ਜਲਦੀ 'ਚ ਪ੍ਰਸਾਦ ਮੰਗਣ ਲਈ ਉਸਨੂੰ ਰਿੱਛ ਕਿਹਾ ਤੇ ਉਸ ਸਿੱਖ ਨੇ ਵੀ ਇਸ ਨੂੰ ਕਿਹਾ ਕਿ ਤੂੰ ਰਿੱਛ ਹੋਵੇਂਗਾ। ਇਸ ਕਰਕੇ ਰਿੱਛ ਜੂਨੀ ਪ੍ਰਾਪਤ ਹੋਈ)

## ਗ੍ਰਹਿਸਤ ਮਹਿਮਾ *(ਮਾਤਾ ਸੁੰਦਰੀ ਜੀ ਨਾਲ ਵਿਆਹ)*

**ਸ੍ਵੈਯਾ:** **ਦਿਨ ਏਕ ਦੀਬਾਨ ਮੇਂ ਸੋਭਿਤ ਥੇ, ਬਹੁ ਸੰਗਤ ਦਰਸ਼ਨ ਹਿਤ ਚਲਿ ਆਵੈ।**
**ਲਵਪੁਰਿ ਕੋ ਰਾਮ ਸਰਨ ਖੱਤ੍ਰੀ, ਨਿਜਸੁਤਾ ਜੋ ਸੁੰਦਰੀ, ਡੋਲਾ ਲਿਆਵੈ।**
**'ਨਿਜ ਦਾਸਿ ਕਰੋ' ਇਵ ਅਰਜ਼ ਭਨੀ, ਤਿਸਕੀ ਸਰਧਾ ਪਿਖਿ ਗੁਰੂ ਰਿਝਾਵੈ।**
**ਸੱਤਰਹ ਸਤ ਇਕਤਾਲੀ ਮੇਂ, ਦਿਨ ਸਪਤ ਵਿਸਾਖਿ, ਤਿਹ ਗੁਰੂ ਵਿਆਹਵੈ॥ ੪੭੯॥**

**ਸ਼ਬਦਾਰਥ:** ਲਵਪੁਰਿ - ਲਾਹੌਰ, ਨਿਜਸੁਤਾ - ਆਪਣੀ ਪੁੱਤ੍ਰੀ, ਪਿਖਿ - ਦੇਖਕੇ।

**ਵਿਆਖਿਆ:** ਇਕ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਅਨੰਦਪੁਰ ਸਾਹਿਬ 'ਚ ਦੀਵਾਨ ਵਿਚ ਸ਼ੋਭਨੀਕ ਸਨ ਤਾਂ ਲਾਹੌਰ ਨਿਵਾਸੀ ਰਾਮਸਰਨ ਖੱਤ੍ਰੀ ਆਪਣੀ ਪੁੱਤਰੀ ਸ੍ਰੀ ਸੁੰਦਰੀ ਜੀ ਦਾ ਡੋਲਾ ਲੈਕੇ ਹਾਜ਼ਰ ਹੋਇਆ ਤੇ ਅਰਜ਼ ਕੀਤੀ ਕਿ ਹੇ ਸਤਿਗੁਰੂ ਜੀ ਆਪ ਇਸ ਨੂੰ ਆਪਣੀ ਦਾਸੀ ਬਣਾਵੋ। ਉਸਦੀ ਸ਼ਰਧਾ ਤੇ ਪਰਿਵਾਰ (ਮਾਤਾਵਾਂ) ਦੀ ਮਰਜ਼ੀ ਦੇਖਕੇ ਗੁਰੂ ਜੀ ਨੇ 1741 ਸੰਮਤ ਸੱਤ ਵਿਸਾਖ ਵਾਲੇ ਦਿਨ ਸੁੰਦਰੀ ਜੀ ਨਾਲ ਵਿਆਹ ਕੀਤਾ।

## ਗੁਰੂ ਘਰ ਦੀ ਮਹਿਮਾ *(ਰਾਜਾ ਰਤਨ ਰਾਇ ਦੀਆਂ ਭੇਟਾਵਾਂ)*

**ਸ੍ਵੈਯਾ:** **ਨਿਜ ਸੀਸ ਪੇ ਗੁਰ ਕੀ ਮੁਹਰ ਪਿਖੀ, ਨ੍ਰਿਪਸੁਤ ਦਰਸ਼ਨ ਹਿਤ ਕਰੀ ਤਿਆਰੀ।**
**ਬਡਮੋਲ ਉਪਾਇਨ ਸੰਗ ਲੈ ਕੇ, ਜਨਨੀ ਬਡ ਚਮੂੰ ਭੀ ਸੰਗ ਸਿਧਾਰੀ।**

**ਗਜ, ਚੌਂਕੀ, ਜਾਮ ਕਟੋਰਾ ਲੇ, ਪੰਜਕਲਾ, ਤੁਰੰਗ ਲੈ ਦੌਲਤ ਭਾਰੀ।**
**ਆਇ ਦਰਸ਼ਨ ਕਰਿ ਗੁਰਸਿੱਖ ਬਨਯੋ, ਬਿਸਮਾਦ ਭਯੋ ਲਖਿ ਮਹਿਮਾ ਭਾਰੀ॥ ੪੯੦॥**

**ਸ਼ਬਦਾਰਥ:** ਨਿਜ ਸੀਸ – ਆਪਣੇ ਸਿਰ ਭਾਵ ਮਸਤਕ ਉਪਰ, ਨ੍ਰਿਪਸੁਤ – ਰਾਜਕੁਮਾਰ, ਉਪਾਇਨ – ਭੇਟਾਵਾਂ, ਚਮੂੰ – ਸੈਨਾ, ਗਜ – ਹਾਥੀ, ਤੁਰੰਗ – ਘੋੜੇ।

**ਵਿਆਖਿਆ:** ਜਦੋਂ ਅਸਾਮ ਦੇ ਰਾਜੇ ਰਾਮ ਰਾਇ ਦੇ ਪੁੱਤਰ ਰਤਨ ਰਾਇ ਨੇ ਆਪਣੇ ਮਸਤਕ ਪਰ ਗੁਰੂ ਦੀ ਮੋਹਰ (ਛਾਪ) ਦੇਖੀ (ਤਾਂ ਪੁੱਛਣ ਉਤੇ ਉਸਦੀ ਰਾਣੀ ਮਾਂ ਨੇ ਸਭ ਭੇਦ ਦੱਸਿਆ ਕਿ ਤੂੰ ਗੁਰੂ ਤੇਗ ਬਹਾਦਰ ਸਾਹਿਬ ਦੇ ਬਚਨਾਂ ਨਾਲ ਪੈਦਾ ਹੋਇਆ ਹੈਂ ਇਹ ਉਨ੍ਹਾਂ ਦੀ ਮੋਹਰ ਹੈ) ਤਾਂ ਰਤਨ ਰਾਇ ਵੱਡੀਆਂ ਕੀਮਤੀ ਭੇਟਾਵਾਂ ਲੈਕੇ ਆਪਣੀ ਰਾਣੀ ਮਾਤਾ ਸੂਰਣਮਤੀ ਤੇ ਫੌਜ ਨਾਲ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨ ਲਈ ਅਨੰਦਪੁਰ ਸਾਹਿਬ ਆਇਆ। ਭੇਟਾਵਾਂ ਵਿੱਚ ਇਕ ਪ੍ਰਸਾਦੀ ਹਾਥੀ, ਇੱਕ ਚੰਦਨ ਦੀ ਚੌਂਕੀ, ਇੱਕ ਜਾਮ ਕਟੋਰਾ, ਇਕ ਪੰਜਕਲਾ ਸ਼ਸ਼ਤ੍ਰ ਤੇ ਘੋੜੇ ਤੇ ਹੋਰ ਦੌਲਤ ਆਦਿ ਲੈ ਕੇ ਦਰਸ਼ਨ ਕੀਤੇ ਤੇ ਸਿੱਖ ਬਣਿਆ। ਗੁਰੂ ਘਰ ਦੀ ਮਹਿਮਾ ਦੇਖਕੇ ਹੈਰਾਨ ਹੋਇਆ।

## ਨਿਰਭੈ ਸਤਿਗੁਰੂ (ਰਣਜੀਤ ਨਗਾਰਾ ਬਣਾਉਣਾ)

**ਸ੍ਵੈਯਾ:** **ਗੁਰੂ ਗੋਬਿੰਦ ਜਬ ਬਡ ਸੈਨ ਰਖੀ, ਬਹੁ ਸ਼ਸ਼ਤ੍ਰ ਘੋੜੇ ਸੋਭਾ ਪਾਵੈਂ।**
**ਜਾਇ ਕਾਨਨ ਕਰੈਂ ਆਖੇਰ ਕਬੀ, ਕਬੀ ਸੁਭਟਨ ਸ਼ਸ਼ਤ੍ਰ ਕਲਾ ਸਿਖਾਵੈਂ।**
**ਸੁਠ ਦੁੰਦਭਿ ਏਕ ਤਿਆਰ ਕੀਆ, ਜਬ ਮਨ ਭਾਵੈ ਤਬ ਚੋਟ ਲਗਾਵੈਂ।**
**ਰਣਜੀਤ ਨਗਾਰਾ ਨਾਮ ਧਰਾ, ਨਿਰਭੈ ਸਤਿਗੁਰੂ ਨਿਰਭੈ ਬਿਚਰਾਵੈਂ॥ ੪੯੧॥**

**ਸ਼ਬਦਾਰਥ:** ਕਾਨਨ – ਜੰਗਲ, ਅਖੇਰ – ਸ਼ਿਕਾਰ, ਸੁਭਟਨ – ਸੂਰਮੇ, ਦੁੰਦਭਿ – ਨਗਾਰਾ।

**ਵਿਆਖਿਆ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਬੜੀ ਸੈਨਾ ਰੱਖ ਲਈ ਤੇ ਗੁਰੂ ਘਰ ਵਿੱਚ ਬੜੇ ਘੋੜੇ ਤੇ ਸ਼ਸ਼ਤ੍ਰ ਸੋਭਾ ਪਾ ਰਹੇ ਸਨ। ਕਦੇ ਗੁਰੂ ਜੀ ਜੰਗਲਾਂ 'ਚ ਜਾਕੇ ਸ਼ਿਕਾਰ ਖੇਡਦੇ ਤੇ ਸੂਰਮਿਆਂ ਨੂੰ ਸ਼ਸ਼ਤ੍ਰ ਵਿਦਿਆ ਸਿਖਾਉਂਦੇ। ਗੁਰੂ ਜੀ ਨੇ ਇਕ ਵੱਡਾ ਸੁੰਦਰ ਨਗਾਰਾ ਤਿਆਰ ਕਰਾਇਆ। ਜਦੋਂ ਦਿਲ ਕਰਦਾ ਤਾਂ ਚੋਟ ਲਗਵਾ ਲੈਂਦੇ। ਇਸ ਦਾ ਨਾਂ ਰਣਜੀਤ ਨਗਾਰਾ ਰੱਖਿਆ। ਇਵੇਂ ਨਿਰਭੈ ਸਤਿਗੁਰੂ ਜੀ ਨਿਰਭਉ ਹੋ ਕੇ ਵਿਚਰਦੇ ਸਨ।

## ਮਨਮੁੱਖ ਨੂੰ ਗੁਰੂ ਧਨ ਨਹੀਂ ਸੁਖਾਉਂਦਾ (ਰਾਜਾ ਭੀਮਚੰਦ ਕਹਿਲੂਰੀਆ)

**ਸ੍ਵੈਯਾ:** **ਗੁਰੂ ਗੋਬਿੰਦ ਕੀ ਮਹਿਮਾ ਸੁਨਿਕੇ, ਨ੍ਰਿਪ ਭੀਮਚੰਦ ਕਹਿਲੂਰੀ ਆਯਾ।**
**ਧਰਿ ਭੇਟਾ ਗੁਰੂ ਪਗ ਬੰਦਨ ਕੀ, ਢਿਗ ਬੈਠ ਕੇ ਮਨਿ ਆਨੰਦ ਬਢਾਯਾ।**
**ਗਜ ਚੌਂਕੀ ਪੰਚਕਲਾਦਿ ਪਿਖੇ, ਤਜਿ ਸਰਧਾ, ਤਿਨਿ ਹਿਤ ਮਨਿ ਲਲਚਾਯਾ।**
**ਮਿਸ ਤਾਤ ਵਿਵਾਹ ਕੇ ਮਾਂਗਤ ਹੈ, ਮਨਮੁੱਖ ਕੋ ਗੁਰੁ ਧਨ ਨਹੀਂ ਸੁਖਾਯਾ॥ ੪੯੨॥**

**ਸ਼ਬਦਾਰਥ:** ਨ੍ਰਿਪ – ਰਾਜਾ, ਗਜ – ਹਾਥੀ (ਪ੍ਰਸਾਦੀ ਹਾਥੀ), ਪੰਚਕਲਾਦਿ – ਪੰਜ ਕਲਾ ਸ਼ਸ਼ਤ੍ਰ ਆਦਿ, ਮਿਸ – ਬਹਾਨਾ, ਤਾਤ ਵਿਵਾਹ – ਪੁੱਤਰ ਦਾ ਵਿਆਹ।

**ਵਿਆਖਿਆ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਿਮਾ ਸੁਣਕੇ ਰਾਜਾ ਭੀਮਚੰਦ ਕਹਿਲੂਰੀਆ ਦਰਸ਼ਨ ਕਰਨ ਆਇਆ। ਭੇਟਾ ਧਰਕੇ ਗੁਰੂ ਚਰਨਾਂ 'ਚ ਨਮਸ਼ਕਾਰ ਕੀਤੀ ਅਤੇ ਪਾਸ ਬੈਠ ਕੇ ਮਨ 'ਚ ਅਨੰਦ ਪ੍ਰਾਪਤ ਕੀਤਾ। ਪਰੰਤੂ ਜਦੋਂ ਉਸਨੇ ਗੁਰੂ ਜੀ ਦੇ ਦਰਬਾਰ 'ਚ ਕੀਮਤੀ ਚੰਦਨ ਦੀ ਚੌਂਕੀ, ਪ੍ਰਸਾਦੀ ਹਾਥੀ ਤੇ ਪੰਜ

ਕਲਾ ਸ਼ਸ਼ਤ੍ਰ ਆਦਿ ਦੇਖੇ ਤਾਂ ਸਰਧਾ ਤਿਆਗ ਕੇ ਉਨ੍ਹਾਂ ਵਸਤੂਆਂ ਲਈ ਮਨ ਵਿੱਚ ਲਾਲਚ ਜਾਗ ਆਇਆ। ਫਿਰ ਪੁੱਤਰ ਦੇ ਵਿਆਹ ਦੇ ਬਹਾਨੇ ਮੰਗਦਾ ਹੈ ਬਦਨੀਅਤ ਨਾਲ। ਕਵੀ ਅੰਬਾਲਵੀ ਜੀ ਆਖਦੇ ਹਨ ਕਿ ਮਨਮੁਖ ਨੂੰ ਗੁਰੂ ਧਨ ਨਹੀਂ ਸੁਖਾਇਆ।

## ਨਿਰਭੈ ਸਤਿਗੁਰੂ (ਭੀਮਚੰਦ ਨੂੰ ਚੀਜ਼ਾਂ ਦੇਣ ਨੂੰ ਇਨਕਾਰ)

**ਸ੍ਵੈਯਾ:** **ਭੀਮਚੰਦ ਕੇ ਨਰ ਆਇ ਸਤਿਗੁਰੂ ਢਿਗ, ਨ੍ਰਿਪ ਓਰ ਸੇ ਪੜਿ ਪਾਤੀ ਸੁਨਵਾਈ।**
**'ਤਿੰਨ ਬਾਤਨ ਮੇਂ ਇਕ ਮਾਨ ਲਿਹੁ, ਯਹੀ ਪ੍ਰਥਮ ਕਿ ਬੁਸਤੁਨ ਦਿਹੁ ਮੁਝ ਤਾਂਈ।**
**ਦੁਤੀਆ ਪੁਰਿ ਕੋ ਤਜਿ ਨਿਕਲ ਚਲੋ, ਤ੍ਰਿਤੀ ਮਮ ਸੰਗ ਯੁਧ ਕਰੋ ਮਨਿ ਭਾਈ।'**
**ਸੁਨਿ ਸਤਿਗੁਰੂ ਯੁੱਧ ਸਵੀਕਾਰ ਕੀਆ, ਨਿਰਭੈ ਸਤਿਗੁਰੂ ਕੋ ਭੈ ਨਹੀਂ ਕਾਈ॥ ੪੯੩॥**

**ਸ਼ਬਦਾਰਥ:** ਢਿਗ - ਕੋਲ, ਨ੍ਰਿਪ - ਰਾਜਾ ਭੀਮਚੰਦ, ਪਾਤੀ - ਚਿੱਠੀ, ਪ੍ਰਥਮ - ਪਹਿਲੀ, ਦੁਤੀਆ - ਦੂਜੀ, ਤ੍ਰਿਤੀ - ਤੀਜੀ।

**ਵਿਆਖਿਆ:** ਭੀਮ ਚੰਦ ਕਹਿਲੂਰੀਏ ਦੇ ਬੰਦੇ ਨੇ ਆ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਰਾਜੇ ਦੀ ਭੇਜੀ ਹੋਈ ਚਿੱਠੀ ਪੜ੍ਹ ਕੇ ਸੁਣਾਈ। ਜਿਸ ਵਿੱਚ ਲਿਖਿਆ ਸੀ ਕਿ ਹੇ ਗੁਰੂ ਜੀ! ਤੁਸੀਂ ਮੇਰੀਆਂ ਤਿੰਨ ਗੱਲਾਂ ਚੋਂ ਇੱਕ ਜ਼ਰੂਰ ਮੰਨਣੀ ਹੋਵੇਗੀ। ਪਹਿਲੀ ਗੱਲ ਹੈ ਪ੍ਰਸਾਦੀ ਹਾਥੀ ਆਦਿ ਕੀਮਤੀ ਵਸਤੂਆਂ ਮੈਨੂੰ ਪੁੱਤਰ ਦੇ ਵਿਆਹ ਵਾਸਤੇ ਮੰਗਵੀਆਂ ਦੇ ਦਿਓ। ਦੂਜੀ ਗੱਲ ਜੇ ਨਹੀਂ ਦੇਣੀਆਂ ਤਾਂ ਮੇਰੇ ਇਲਾਕੇ ਭਾਵ ਅਨੰਦਪੁਰ ਸਾਹਿਬ ਛੱਡ ਕੇ ਹੋਰ ਥਾਂ ਚਲੇ ਜਾਵੋ। ਤੀਜੀ ਗੱਲ ਨਹੀਂ ਤਾਂ ਯੁੱਧ ਲਈ ਤਿਆਰ ਹੋ ਜਾਵੋ। ਗੁਰੂ ਜੀ ਨੇ ਯੁੱਧ ਸਵੀਕਾਰ ਕੀਤਾ। ਕਿਉਂਕਿ ਨਿਰਭੈ ਸਤਿਗੁਰੂ ਨੂੰ ਕਿਸੇ ਦਾ ਭੈ ਨਹੀਂ ਹੈ।

## ਸੂਰਬੀਰ ਗੁਰੂ ਨੂੰ ਭਾਉਂਦੇ ਹਨ (ਨੰਦ ਚੰਦ ਮਸੰਦ ਨੂੰ ਦੀਵਾਨ ਬਣਾਉਣਾ)

**ਸ੍ਵੈਯਾ:** **ਹੋਇ ਇਕਠੇ ਸਭ ਮਸੰਦਾਂ ਨੇ, ਯੁੱਧ ਰੋਕਣ ਹੇਤ ਬਹੁ ਕਰੇ ਉਪਾਯੋ।**
**ਕਬੀ ਸਤਿਗੁਰੂ ਕੇ ਢਿਗ ਅਰਜ਼ ਕਰੈਂ, ਕਬੀ ਮਾਤ ਕੋ ਜਾਇ ਉਲਟਾ ਸਿਖਰਾਯੋ।**
**ਨੰਦ ਚੰਦ ਮਸੰਦ ਜੋ ਭੈ ਤਜਿ ਕੇ, ਯੁੱਧ ਲੜਨੇ ਹਿਤ ਗੁਰੂ ਦਿਗ ਅਲਾਯੋ।**
**ਪਿਖਿ ਕੇ ਤਿਸਿ ਸੂਰਤਾ ਸਤਿਗੁਰੂ ਨੇ, ਨੰਦ ਚੰਦ ਕੋ ਨਿਜ ਦੀਵਾਨ ਬਨਾਯੋ॥ ੪੯੪॥**

**ਸ਼ਬਦਾਰਥ:** ਢਿਗ - ਅਰਜ਼, ਅਲਾਯੋ - ਕਿਹਾ, ਪਿਖਿ ਕੇ - ਦੇਖ ਕੇ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਰਾਜਾ ਭੀਮਚੰਦ ਵਿਚਕਾਰ ਯੁੱਧ ਦੇ ਹਾਲਾਤ ਬਣ ਗਏ ਤਾਂ ਸਾਰੇ ਮਸੰਦ ਇੱਕਠੇ ਹੋਕੇ ਯੁੱਧ ਰੋਕਣ ਲਈ ਯਤਨ ਕਰਨ ਲੱਗੇ। ਕਦੇ ਸਤਿਗੁਰਾਂ ਪਾਸ ਆਕੇ ਯੁੱਧ ਨਾ ਕਰਨ ਲਈ ਅਰਜ਼ ਕਰਦੇ ਸਨ ਤੇ ਕਦੇ ਮਾਤਾ ਗੁਜਰੀ ਜੀ ਕੋਲ ਜਾ ਕੇ ਉਨ੍ਹਾਂ ਨੂੰ ਯੁੱਧ ਖਿਲਾਫ ਸਿਖਾਉਣ ਦਾ ਯਤਨ ਕਰਦੇ। ਭਾਈ ਨੰਦ ਚੰਦ ਮਸੰਦ ਨੇ ਭੈ ਤਿਆਗ ਕੇ ਸਤਿਗੁਰਾਂ ਪਾਸ ਬੇਨਤੀ ਕੀਤੀ, ਹੇ ਸਤਿਗੁਰੂ ਜੀ! ਸਾਨੂੰ ਇਹ ਯੁੱਧ ਲੜਨਾ ਹੀ ਚਾਹੀਦਾ ਹੈ। ਉਸਦੀ ਸੂਰਬੀਰਤਾ ਦੇਖਕੇ ਗੁਰੂ ਜੀ ਬਹੁਤ ਪ੍ਰਸੰਨ ਹੋਏ ਤੇ ਉਸ ਨੂੰ ਆਪਣਾ ਦੀਵਾਨ ਬਣਾ ਦਿੱਤਾ।

## ਲੋਭ ਮੁਕਤ ਸਤਿਗੁਰੂ (ਰਾਜਾ ਕੇਸਰੀ ਚੰਦ ਤੇ ਪੰਮੇ ਦਾ ਪ੍ਰਸੰਗ)

**ਸ੍ਵੈਯਾ:** **ਇੱਕ ਪੰਮਾ, ਕੇਸਰੀ ਚੰਦ ਦੁਤੀ, ਗੁਰੁ ਢਿਗ ਕਹਿਲੂਰੀ ਨ੍ਰਿਪ ਪਠਾਏ।**
**ਤਿਨ ਆਇਕੇ ਗੁਰੁ ਸੇ ਮਾਂਗ ਕਰੀ, ਦੁਰਦਾਦਿ ਜੋ ਵਸਤੁਨ ਨ੍ਰਿਪ ਕੋ ਭਾਏ।**

**ਜਬ ਗੁਰ ਨਹਿੰ ਦੀ ਤਬ ਲਾਲਚ ਦੇਇੰ, ਕਹੈਂ 'ਚਾਰ ਹਜ਼ਾਰ ਲੇ ਲਿਹੁ ਰੁਪਾਏ।'**
**ਸੁਨਿ ਕੋਪ ਜਗਾ ਸ੍ਰੀ ਸਤਿਗੁਰ ਕੋ, ਤਿਨ ਪੀਟ ਨਿਰਾਦਰ ਕਰਿ ਨਿਕਲਾਏ॥ ੪੯੫॥**

**ਸ਼ਬਦਾਰਥ:** ਕਹਿਲੂਰੀ ਨ੍ਰਿਪ – ਕਹਿਲੂਰ ਦਾ ਰਾਜਾ, ਭੀਮਚੰਦ, ਦੁਰਦਾਦਿ – ਹਾਥੀ ਆਦਿ ਭਾਵ ਪ੍ਰਸਾਦੀ ਹਾਥੀ ਤੇ ਹੋਰ ਕੀਮਤੀ ਵਸਤਾਂ, ਕੋਪ – ਕ੍ਰੋਧ, ਰੋਸ, ਪੀਟ – ਕੁੱਟਣਾ।

**ਵਿਆਖਿਆ:** ਰਾਜਾ ਭੀਮਚੰਦ ਕਹਿਲੂਰੀਏ ਨੇ ਗੁਰੂ ਜੀ ਵੱਲ ਕੇਸਰੀ ਚੰਦ ਤੇ ਪੰਮਾ ਪ੍ਰੋਹਤ ਭੇਜੇ। (ਉਨ੍ਹਾਂ ਨਾਲ ਸੌ ਕੁ ਸੈਨਿਕ ਵੀ ਭੇਜੇ ਤੇ ਆ ਕੇ ਅਨੰਦਪੁਰ ਸਾਹਿਬ ਦੇ ਬਾਹਰ ਡੇਰਾ ਲਾ ਲਿਆ। ਫਿਰ ਵੀਹ ਕੁ ਬੰਦੇ ਨਾਲ ਲੈ ਕੇ ਦੂਜੇ ਦਿਨ ਗੁਰੂ ਦਰਬਾਰ ਪਹੁੰਚੇ) ਉਨ੍ਹਾਂ ਗੁਰੂ ਜੀ ਤੋਂ ਮੰਗ ਕੀਤੀ ਕਿ ਤੁਹਾਡੇ ਕੋਲ ਜੋ ਪ੍ਰਸਾਦੀ ਹਾਥੀ ਆਦਿ ਕੀਮਤੀ ਵਸਤੂਆਂ ਹਨ ਉਹ ਰਾਜਾ ਭੀਮਚੰਦ ਨੂੰ ਭਾਉਂਦੀਆਂ ਹਨ ਤੇ ਉਨ੍ਹਾਂ ਮੰਗਾਈਆਂ ਹਨ। ਗੁਰੂ ਜੀ ਦੇ ਮਨ੍ਹਾ ਕਰਨ ਉਤੇ ਪੰਮੇ ਨੇ ਗੁਰੂ ਜੀ ਨੂੰ ਚਾਰ ਹਜ਼ਾਰ ਰੁਪਏ ਦਾ ਲਾਲਚ ਦੇਣਾ ਚਾਹਿਆ। ਗੁਰੂ ਜੀ ਨੇ ਰੋਸ 'ਚ ਆਕੇ ਉਸਨੂੰ ਡਾਂਟ ਦਿੱਤਾ। ਕੇਸਰੀ ਚੰਦ ਨੇ ਕੁਝ ਕਠੋਰ ਬੋਲ ਬੋਲੇ ਤਾਂ ਗੁਰੂ ਜੀ ਨੇ ਸਿੱਖਾਂ ਨੂੰ ਆਗਿਆ ਦੇ ਕੇ ਉਨ੍ਹਾਂ ਨੂੰ ਕੁੱਟ ਮਾਰ ਕੇ ਦੀਵਾਨ 'ਚੋਂ ਬਾਹਰ ਕੱਢ ਦਿੱਤਾ।

## *ਪ੍ਰੇਮ-ਵਸੀ ਸਤਿਗੁਰੂ* *(ਗੁਰੂ ਜੀ ਨੇ ਨਾਹਣ ਜਾਣਾ)*

**ਸ੍ਵੈਯਾ:** **ਪ੍ਰੇਮ ਕੀ ਮੂਰਤਿ ਸ੍ਰੀ ਸਤਿਗੁਰੂ ਜੀ, ਪ੍ਰੇਮ ਵਸੀ ਹੋਇ ਨੀਤ ਸੁਹਾਯੋ।**
**ਜਬ ਨਾਹਿਨਪਤਿ ਕੀ ਅਰਜ਼ ਸੁਨੀ, ਤਜਿ ਕੇ ਪੁਰਿ ਕੋ, ਤਿਹ ਨਗਰ ਸਿਧਾਯੋ।**
**ਨ੍ਰਿਪ ਅਦਬ ਸੇ ਆਗੈ ਲੇਨ ਅਯੋ, ਸ੍ਰੀ ਸਤਿਗੁਰੂ ਕੇ ਪਗ ਸੀਸ ਨਿਵਾਯੋ।**
**ਹੈ ਪ੍ਰੇਮ ਕੀ ਖੈਂਚ ਅਜੀਬ ਭਲੀ, ਜਿਨਿ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਯੋ॥ ੪੯੬॥**

**ਸ਼ਬਦਾਰਥ:** ਸੁਹਾਯੋ – ਸੋਭਨੀਕ ਹਨ, ਨਾਹਿਨ ਪਤਿ – ਨਾਹਣ ਦਾ ਰਾਜਾ, ਮੇਦਨੀ ਪ੍ਰਕਾਸ਼।

**ਵਿਆਖਿਆ:** ਸਤਿਗੁਰੂ ਜੀ ਪ੍ਰੇਮ ਦੀ ਮੂਰਤ ਹਨ ਤੇ ਪ੍ਰੇਮ ਅਧੀਨ ਹੋ ਕੇ ਨਿੱਤ ਹੀ ਸੁਭਾਇਮਾਨ ਹਨ। ਜਦੋਂ ਨਾਹਣ ਦੇ ਰਾਜਾ ਮੇਦਨੀ ਪ੍ਰਕਾਸ਼ ਦੀ ਬੇਨਤੀ ਸੁਣੀ ਤਾਂ ਸ੍ਰੀ ਅਨੰਦਪੁਰ ਸਾਹਿਬ ਨੂੰ ਛੱਡ ਕੇ ਉਸਦੇ ਨਗਰ ਨਾਹਣ ਵੱਲ ਰਵਾਨਾ ਹੋ ਗਏ। ਰਾਜਾ ਅਗੋਂ ਲੈਣ ਆਇਆ ਤੇ ਅਦਬ ਨਾਲ ਸਤਿਗੁਰਾਂ ਦੇ ਚਰਨਾਂ 'ਤੇ ਸੀਸ ਨਿਵਾਇਆ। ਕਵੀ ਅੰਬਾਲਵੀ ਜੀ ਆਖਦੇ ਹਨ, ਪ੍ਰੇਮ 'ਚ ਖਿੱਚ ਬੜੀ ਅਜੀਬ ਹੈ। ਜਿਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਕਿਹਾ ਹੈ। ਜਿਨ੍ਹਾਂ ਨੇ ਪ੍ਰੇਮ ਕੀਤਾ ਉਨ੍ਹਾਂ ਨੇ ਪ੍ਰਮਾਤਮਾ ਨੂੰ ਵੀ ਪ੍ਰਾਪਤ ਕਰ ਲਿਆ।

## *ਸੇਵਕ ਦੇ ਰਾਖੇ ਸਤਿਗੁਰੂ* *(ਪਾਂਵਟਾ ਸਾਹਿਬ ਰਚਣਾ)*

**ਸ੍ਵੈਯਾ:** **ਸੁਨਿਕੇ ਬਿਨਤੀ ਨਾਹਿਨਪਤਿ ਕੀ, ਗੁਰੂ ਕਲਗੀਧਰ, ਤਿਹ ਧਾਮ ਸੁਹਾਯੋ।**
**ਪਿਖਿ ਤੀਰ ਕਾਲਿੰਦ੍ਰੀ ਗੁਰ ਹਰਖੇ, ਤਹਿੰ ਪੇ ਸੁਠ ਗਢ ਬਨਵਾਨਾ ਚਾਹਯੋ।**
**ਲਗਿ ਨਰਨ ਹਜ਼ਾਰਨ ਕਾਰ ਕਰੀ, ਦਿਨ ਦੁਆਦਸ ਮੇਂ ਗਢ ਤਿਆਰ ਕਰਾਯੋ।**
**ਪਾਉਂਟਾ ਤਿਸਕਾ ਸ਼ੁਭ ਨਾਮ ਧਰਾ, ਗੁਰੂ ਰਾਜਤਿ ਤਹਿੰ, ਨ੍ਰਿਪ ਚਿੰਤ ਮਿਟਾਯੋ॥ ੪੯੭॥**

**ਸ਼ਬਦਾਰਥ:** ਨਾਹਿਨਪਤਿ – ਨਾਹਣ ਦਾ ਰਾਜਾ, (ਮੇਦਨੀ ਪ੍ਰਕਾਸ਼), ਧਾਮ – ਘਰ, ਤੀਰ ਕਲਿੰਦ੍ਰੀ – ਜਮਨਾ ਦਾ ਕਿਨਾਰਾ, ਦੁਆਦਸ – 12, ਰਾਜਤਿ – ਬਿਰਾਜਮਾਨ।

**ਵਿਆਖਿਆ:** ਨਾਹਣ ਦੇ ਰਾਜੇ ਮੇਦਨੀ ਪ੍ਰਕਾਸ਼ ਦੀ ਬੇਨਤੀ ਸੁਣਕੇ ਸ੍ਰੀ ਗੁਰੂ ਕਲਗੀਧਰ ਜੀ ਨੇ ਉਸਦੇ ਘਰ ਨੂੰ ਸੋਭਨੀਕ ਕੀਤਾ। ਭਾਵ ਚਰਨ ਪਾਏ। ਫਿਰ ਨਾਹਣ ਨੇੜੇ ਜਮਨਾ ਦਾ ਸੁੰਦਰ ਕਿਨਾਰਾ ਦੇਖਕੇ ਪ੍ਰਸੰਨ ਹੋਏ ਤੇ ਉਸ ਪਰ ਇੱਕ ਸੁੰਦਰ ਕਿਲ੍ਹਾ ਬਣਾਉਣਾ ਚਾਹਿਆ। ਹਜ਼ਾਰਾਂ ਲੋਕਾਂ ਨੇ ਲੱਗ ਕੇ ਕਾਰ ਸੇਵਾ ਕੀਤੀ

ਤੇ 12 ਦਿਨਾਂ ਵਿੱਚ ਕੋਟ ਤਿਆਰ ਕਰ ਦਿੱਤਾ। ਉਸ ਜਗ੍ਹਾ ਦਾ ਨਾਂ ਗੁਰੂ ਜੀ ਨੇ ਪਾਉਂਟਾ ਰੱਖਿਆ ਤੇ ਉਥੇ ਨਿਵਾਸ ਕਰਕੇ ਰਾਜੇ ਮੇਦਨੀ ਪ੍ਰਕਾਸ਼ ਦੀ ਚਿੰਤਾ ਦੂਰ ਕੀਤੀ। ਜੋ ਉਸਨੂੰ ਫਤੇਸ਼ਾਹ ਗੜ੍ਹਵਾਲੀਏ ਤੋਂ ਸਤਾ ਰਹੀ ਸੀ।

## ਮੇਲਣਹਾਰ ਸਤਿਗੁਰੂ

*(ਰਾਜਾ ਫਤੇਸ਼ਾਹ ਤੇ ਮੇਦਨੀ ਪ੍ਰਕਾਸ਼ ਦੀ ਸੰਧੀ ਕਰਾਈ)*

**ਸ੍ਵੈਯਾ:** **ਫਤੇਸ਼ਾਹ ਗੜ੍ਹਵਾਲੀ ਭੂਪ ਬਡੋ, ਗੁਰੂ ਦਰਸ਼ਨ ਹਿਤ ਚਲਿ ਪਾਂਵਟੇ ਆਯਾ।**
**ਨੰਦ ਚੰਦ ਦੀਵਾਨ ਕੋ ਭੇਜਿ ਗੁਰੂ, ਨਾਹਨਪਤਿ ਕੋ ਨਿਜ ਢਿਗ ਬੁਲਵਾਯਾ।**
**ਜੁਗ ਨ੍ਰਿਪਨ ਕੇ ਵੈਰ ਕੋ ਦੂਰ ਕੀਆ, ਮਿਲਿ ਕੌਰੀ ਭਰਿ, ਜਿਮ ਗੁਰ ਫੁਰਮਾਯਾ।**
**ਨਰ ਟੂਟੇ ਮੇਲੇਂ ਸਤਿਗੁਰੂ ਜੀ, ਤਾਂਹੀ ਮੇਲਣਹਾਰ ਗੁਰੂ ਕਹਿਲਾਯਾ॥ ੪੯੮॥**

**ਸ਼ਬਦਾਰਥ:** ਭੂਪ – ਰਾਜਾ, ਨਿਜ ਢਿਗ – ਆਪਣੇ ਪਾਸ, ਜੁਗ ਨ੍ਰਿਪਨ – ਦੋਵੇਂ ਰਾਜੇ, ਮਿਲਿ ਕੌਰੀ ਭਰਿ – ਜੱਫੀ ਭਰਕੇ ਮਿਲੇ।

**ਵਿਆਖਿਆ:** ਰਾਜਾ ਫਤੇਸ਼ਾਹ ਗੜ੍ਹਵਾਲੀਆ ਜੋ ਵੱਡਾ ਰਾਜਾ ਸੀ ਤੇ ਇੱਕ ਦਿਨ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨ ਲਈ ਪਾਉਂਟਾ ਸਾਹਿਬ ਆਇਆ। ਗੁਰੂ ਜੀ ਨੇ ਮੌਕਾ ਦੇਖਕੇ ਆਪਣੇ ਦੀਵਾਨ ਨੰਦ ਚੰਦ ਨੂੰ ਭੇਜ ਕੇ ਨਾਹਨ ਦੇ ਰਾਜਾ ਮੇਦਨੀ ਪ੍ਰਕਾਸ਼ ਨੂੰ ਵੀ ਆਪਣੇ ਪਾਸ ਬੁਲਾ ਲਿਆ। ਦੋਵੇਂ ਰਾਜਿਆਂ ਨੂੰ ਸਮਝਾ ਕੇ ਉਨ੍ਹਾਂ ਦੀ ਦੁਸ਼ਮਣੀ ਦੂਰ ਕੀਤੀ ਤੇ ਸੰਧੀ ਕਰਵਾ ਦਿੱਤੀ। ਜਿਵੇਂ ਗੁਰੂ ਜੀ ਨੇ ਰਾਜਿਆਂ ਨੂੰ ਕਿਹਾ ਸੀ ਉਵੇਂ ਉਹ ਇੱਕ ਦੂਜੇ ਨੂੰ ਜੱਫੀ ਭਰਕੇ ਮਿਲੇ। ਸਤਿਗੁਰੂ ਜੀ ਤਾਂ ਟੁੱਟਿਆਂ ਨੂੰ ਮੇਲਣਹਾਰ ਹਨ, ਤਾਂਹੀ ਤਾਂ ਉਨ੍ਹਾਂ ਨੂੰ ਮੇਲਣਹਾਰ ਸਤਿਗੁਰੂ ਕਿਹਾ ਜਾਂਦਾ ਹੈ।

## ਨਿਰਭੈ ਸਤਿਗੁਰੂ

*(ਪਾਂਵਟੇ ਨੇੜੇ ਸ਼ੇਰ ਸ਼ਿਕਾਰ ਕਰਨਾ)*

**ਸ੍ਵੈਯਾ:** **ਜੁਗ ਨ੍ਰਿਪਨ ਕੀ ਸੰਧਿ ਕਰਾਇ ਗੁਰ ਜੀ, ਸੰਗ ਭੂਪਨ ਲੇ ਆਖੇਰ ਸਿਧਾਏ।**
**ਇੱਕ ਕੋਹੀਏ ਨਰ ਪੁਕਾਰ ਕਰੀ, 'ਇਤ ਸ਼ੇਰ ਹੈ ਕੇਹਰੀ, ਜਿਸਿ ਬਹੁ ਖਾਏ।'**
**ਗੁਰੂ ਨ੍ਰਿਪਨ ਕੋ ਹੇਤ ਸ਼ਿਕਾਰ ਕਹਾ, ਦੁਇ ਡਰ ਕਰ ਨਹਿੰ ਸਨਮੁਖ ਤਿਸਿ ਆਏ।**
**ਗੁਰੂ ਤੀਰ ਤੁਫੰਗ ਕੋ ਦੂਰ ਕੀਆ, ਲੇ ਸਿਪਰ ਖੜਗ ਕਰ, ਸ਼ੇਰ ਖਪਾਏ॥ ੪੯੯॥**

**ਸ਼ਬਦਾਰਥ:** ਜੁਗ ਨ੍ਰਿਪਨ – ਦੋਵੇਂ ਰਾਜੇ, ਆਖੇਰ – ਸ਼ਿਕਾਰ, ਕੋਹੀਏ ਨਰ – ਪਹਾੜੀ ਬੰਦਾ, ਤੁਫੰਗ – ਬੰਦੂਕ, ਸਿਪਰ – ਢਾਲ, ਖੜਗ – ਤਲਵਾਰ।

**ਵਿਆਖਿਆ:** ਰਾਜਾ ਮੇਦਨੀ ਪ੍ਰਕਾਸ਼ ਤੇ ਰਾਜਾ ਫਤੇਸ਼ਾਹ ਦੋਵਾਂ ਦੀ ਸੰਧੀ ਕਰਾ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਾਜਿਆਂ ਨੂੰ ਨਾਲ ਲੈ ਕੇ ਸ਼ਿਕਾਰ ਲਈ ਗਏ। ਇੱਕ ਪਹਾੜੀ ਆਦਮੀ ਨੇ ਗੁਰੂ ਜੀ ਕੋਲ ਪਹੁੰਚ ਕੇ ਪੁਕਾਰ ਕੀਤੀ ਕਿ ਹੇ ਸਤਿਗੁਰੂ ਜੀ! ਇੱਧਰ ਜੰਗਲ ਵਿੱਚ ਇੱਕ ਵੱਡਾ ਭਾਰੀ ਕੇਹਰੀ ਸ਼ੇਰ ਹੈ ਜਿਸਨੇ ਬਹੁਤ ਬੰਦਿਆਂ ਤੇ ਜੀਵਾਂ ਨੂੰ ਖਾ ਲਿਆ ਹੈ। ਸਤਿਗੁਰੂ ਜੀ ਨੇ ਦੋਵੇਂ ਰਾਜਿਆਂ ਨੂੰ ਸ਼ੇਰ ਸ਼ਿਕਾਰ ਲਈ ਕਿਹਾ ਪਰ ਡਰਦੇ ਮਾਰੇ ਦੋਵੇਂ ਸਾਹਮਣੇ ਨਾ ਆਏ। ਫਿਰ ਸਤਿਗੁਰੂ ਜੀ ਨੇ ਆਪ ਤੀਰ ਤੇ ਬੰਦੂਕ ਪਰ੍ਹੇ ਰੱਖ ਕੇ ਢਾਲ ਤੇ ਤਲਵਾਰ ਆਪਣੇ ਹੱਥਾਂ 'ਚ ਲੈ ਕੇ ਸ਼ੇਰ ਦਾ ਸ਼ਿਕਾਰ ਕੀਤਾ। ਭਾਵ ਗੁਰੂ ਜੀ ਨੂੰ ਕੋਈ ਭੈ ਨਹੀਂ ਵਿਆਪਦਾ।

## ਪੀਰ ਫਕੀਰ ਗੁਰੂ ਨੂੰ ਸਿਮਰਦੇ ਹਨ

*(ਪੀਰ ਬੁੱਧੂ ਸ਼ਾਹ ਨੇ ਦਰਸ਼ਨਾਂ ਲਈ ਆਉਣਾ)*

**ਸ੍ਵੈਯਾ:** **ਇੱਕ ਪੀਰ ਸਢੌਰੇ ਨਗਰ ਬਸੈ, ਜਿਸਿ ਨਾਮ ਬੁੱਧੂ ਸ਼ਾਹ ਜਗਿ ਬਿਦਤਾਵੈ।**
**ਸੁਨਿ ਕਲਗੀਧਰ ਗੁਰ ਕੇ ਜਸ ਕੋ, ਚਲਿ ਦਰਸ਼ਨ ਕੇ ਹਿਤ ਪਾਂਵਟੇ ਆਵੈ।**
**ਆਨਿ ਪਦ ਪੰਕਜ ਪ੍ਰਣਾਮ ਕਰੀ, ਤਿਸ ਸੰਗਿ ਅਨੇਕ ਮੁਰੀਦ ਨਿਵਾਵੈ।**
**ਗੁਰੂ ਦਰਸ਼ਨ ਕਰਤ ਨਿਹਾਲ ਭਯਾ, ਗੁਰੂ ਪੀਰਨ ਪੀਰ ਤਾਂਹਿ ਸਦਵਾਵੈਂ॥ ੪੯੦॥**

**ਸ਼ਬਦਾਰਥ:** ਪਦਪੰਕਜ - ਚਰਨ ਕਮਲ, ਮੁਰੀਦ - ਚੇਲੇ।

**ਵਿਆਖਿਆ:** ਇੱਕ ਪੀਰ ਸਢੌਰੇ ਨਗਰ ਵਿੱਚ ਵੱਸਦਾ ਸੀ, ਜਿਸਦਾ ਨਾਂ ਪੀਰ ਬੁੱਧੂ ਸ਼ਾਹ ਸੀ। ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਿਮਾ ਸੁਣਕੇ ਦਰਸ਼ਨ ਕਰਨ ਲਈ ਪਾਂਵਟਾ ਸਾਹਿਬ ਆਇਆ। ਆ ਕੇ ਸਤਿਗੁਰਾਂ ਦੇ ਚਰਨ ਕਮਲਾਂ ਉੱਪਰ ਨਮਸ਼ਕਾਰ ਕੀਤੀ ਤੇ ਉਸ ਨਾਲ ਅਨੇਕਾਂ ਮੁਰੀਦਾਂ ਨੇ ਵੀ ਸੀਸ ਨਿਵਾਏ। ਗੁਰੂ ਜੀ ਦੇ ਦਰਸ਼ਨ ਕਰ ਕੇ ਨਿਹਾਲ ਹੋਇਆ। ਤਾਂਹੀ ਤਾਂ ਗੁਰੂ ਜੀ ਨੂੰ ਪੀਰਾਂ ਦੇ ਪੀਰ ਕਰਕੇ ਸੱਦੀਦਾ ਹੈ।

## ਗੁਰੂ ਬਖਸ਼ਣਹਾਰ ਹੈ *(ਰਾਮਰਾਇ ਨੇ ਗੁਰੂ ਜੀ ਦੇ ਦਰਸ਼ਨ ਕੀਤੇ)*

**ਸ੍ਵੈਯਾ:** **ਰਾਮਰਾਇ ਕੋ ਗੁਰੂ ਨਿਕਾਰ ਦੀਆ, ਆਇ ਦੂਨ ਕੇ ਬੀਚ ਸੁ ਧਾਮ ਬਨਾਯੋ।**
**ਨਿੱਜ ਸਿੱਖ ਮਸੰਦ ਹਾਕਾਰ ਕੀਏ, ਨਿਜ ਚਰਨਨ ਕੀ ਨਿੱਤ ਪੂਜ ਕਰਾਯੋ।**
**ਕਲਗੀਧਰ ਕਾ ਪ੍ਰਤਾਪ ਸੁਨਾ, ਡਰਿਕੇ ਗੁਰੂ ਸੰਗ ਮਿਲਾਪ ਸੁ ਚਾਹਯੋ।**
**ਤਿਸਕੀ ਅਰਜ਼ੀ ਸੁਨਿ ਦਰਸ ਦਏ, ਤਾਂਹੀ ਸਤਿਗੁਰੂ ਜੀ ਬਖਸ਼ਿੰਦ ਕਹਾਯੋ॥ ੪੯੧॥**

**ਸ਼ਬਦਾਰਥ:** ਨਿਕਾਰ - ਨਿਕਾਲ, ਧਾਮ - ਘਰ, ਹਾਕਾਰ - ਬੁਲਾ ਕੇ।

**ਵਿਆਖਿਆ:** ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਆਪਣੇ ਪੁੱਤ੍ਰ ਰਾਮਰਾਇ ਨੂੰ (ਗੁਰਬਾਣੀ ਦੀ ਬੇਅਦਬੀ ਤੇ ਕਰਾਮਾਤਾਂ ਦਿਖਾਉਣ ਕਰਕੇ) ਗੁਰੂ ਘਰੋਂ ਨਿਕਾਲ ਦਿੱਤਾ ਸੀ। ਉਸਨੇ (ਔਰੰਗਜ਼ੇਬ ਵੱਲੋਂ ਦਿੱਤੀ ਜਗੀਰ) ਦੂਨ ਦੇ ਇਲਾਕੇ 'ਚ ਆਪਣਾ ਘਰ ਬਣਾਇਆ। ਉਸਨੇ ਆਪਣੇ ਸਿੱਖ ਤੇ ਮਸੰਦ ਬਣਾਏ ਤੇ ਆਪਣੇ ਚਰਨਾਂ ਦੀ ਪੂਜਾ ਕਰਾਉਣ ਲੱਗਾ। ਜਦੋਂ ਪਾਉਂਟਾ ਨਿਵਾਸ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਉਪਮਾ ਸੁਣੀ ਤਾਂ ਡਰ ਕੇ ਗੁਰੂ ਜੀ ਨਾਲ ਮਿਲਾਪ ਕਰਨਾ ਚਾਹਿਆ। ਉਸਦੀ ਬੇਨਤੀ ਸੁਣ ਕੇ ਸਤਿਗੁਰੂ ਜੀ ਨੇ ਉਸਨੂੰ (ਬੇੜੀ ਵਿੱਚ ਹੀ) ਦਰਸ਼ਨ ਦਿੱਤੇ। ਤੇ ਤਾਂਹੀ ਗੁਰੂ ਜੀ ਬਖਸ਼ਿੰਦ ਕਹਾਉਂਦੇ ਹਨ।

## ਨਿਆਸਰਿਆਂ ਦੇ ਆਸਰੇ ਸਤਿਗੁਰੂ *(ਪੰਜ ਸੌ ਪਠਾਣ ਭਰਤੀ ਕੀਤੇ)*

**ਸ੍ਵੈਯਾ:** **ਪੰਜ ਸੈ ਭਟ ਖਾਨ ਲਾਚਾਰ ਭਏ, ਸ਼ਾਹੁ ਭੈ ਸੇ ਤਿਨਿ ਕੋਈ ਕਾਮ ਨਾ ਲਾਵੈ।**
**ਹੋਇ ਦੀਨ ਸਢੌਰੇ ਨਗਰ ਗਏ, ਜਾਇੰ ਬੁੱਧੂ ਸ਼ਾਹ ਢਿਗ ਦੂਖ ਸੁਨਾਵੈ।**
**ਸੰਗਿ ਲੇ ਕਲਗੀਧਰ ਢਿਗ ਪਹੁੰਚਾ, ਗੁਰੂ ਕਰੁਣਾਕਰਿ ਤਿਨ ਕਾਰੇਂ ਲਾਵੈਂ।**
**ਜਗ ਮਹਿੰ ਜਿਨਕੋ ਨਹੀਂ ਓਟ ਕੋਈ, ਤਿਨ ਓਟ ਗੁਰੂ ਇਮ ਬੇਦ ਬਤਾਵੈ॥ ੪੯੨॥**

**ਸ਼ਬਦਾਰਥ:** ਭਟ - ਸੂਰਮੇ, ਢਿਗ - ਕੋਲ, ਕਾਰੇਂ - ਕੰਮ।

**ਵਿਆਖਿਆ:** ਪੰਜ ਸੌ ਪਠਾਣ ਸੂਰਮੇ ਜੋ ਬਾਦਸ਼ਾਹ ਔਰੰਗਜ਼ੇਬ ਦੀ ਸੈਨਾ ਚੋਂ ਕੱਢੇ ਗਏ ਸਨ ਉਹ ਲਾਚਾਰ ਹੋ ਗਏ। ਸ਼ਾਹੀ ਭੈ ਕਾਰਨ ਕੋਈ ਰਾਜਾ ਰਾਣਾ ਉਨ੍ਹਾਂ ਨੂੰ ਕੰਮ ਉਤੇ ਨਹੀਂ ਰੱਖਦਾ ਸੀ। ਗਰੀਬ ਹੋ ਕੇ ਸਢੌਰੇ ਨਗਰ

ਪੀਰ ਬੁੱਧੂ ਸ਼ਾਹ ਪਾਸ ਪਹੁੰਚੇ ਤੇ ਆਪਣਾ ਦੁੱਖ ਦੱਸਿਆ। ਉਹ ਉਨ੍ਹਾਂ ਨੂੰ ਨਾਲ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਪਾਂਵਟੇ ਪਹੁੰਚਿਆ ਤੇ ਉਸਦੀ ਬੇਨਤੀ ਉਤੇ ਸਤਿਗੁਰੂ ਜੀ ਨੇ ਉਨ੍ਹਾਂ ਪਠਾਣਾਂ ਨੂੰ ਰੱਖ ਲਿਆ। ਜਿਨ੍ਹਾਂ ਨੂੰ ਸੰਸਾਰ 'ਚ ਕੋਈ ਢੋਈ ਨਹੀਂ ਉਨ੍ਹਾਂ ਦੀ ਓਟ ਗੁਰੂ ਹੈ, ਇਹ ਗੱਲ ਵੇਦ ਆਦਿਕ ਗ੍ਰੰਥਾਂ ਵਿੱਚ ਵੀ ਕਹੀ ਗਈ ਹੈ।

## ਭਾਗਾਂ ਬਿਨ ਗੁਰੂ ਦਰਸ਼ਨ ਪ੍ਰਾਪਤ ਨਹੀਂ *(ਰਾਮਰਾਇ ਦੇ ਸਿੱਖ ਤੇ ਮਸੰਦ)*

**ਸ੍ਵੈਯਾ:** **ਬਿਨ ਭਾਗ ਨ ਨਰ ਕਿਛੁ ਪਾਵਤ ਹੈ, ਬਿਨ ਭਾਗ ਨ ਗੁਰ ਕਾ ਦਰਸ਼ਨ ਭਾਇ।**
**ਕਲਗੀਧਰ ਜਬ ਰਾਮਰਾਇ ਮਿਲੇ, ਤਿਸਕੇ ਸਿੱਖਨ ਪਿਖਿ ਮੁਖ ਫਿਰਾਇ।**
**ਰਿਸਕੇ ਸਤਿਗੁਰੂ ਤਬ ਬਚਨ ਭਨੈ, 'ਤਵ ਸੰਗਤ ਭੂਤਨ ਕੀ ਰਾਮਰਾਇ!'**
**ਜਿਨ ਕੇ ਮੰਦਭਾਗ ਰਚੇ ਬਿਧਿ ਨੇ, ਤਿਨ ਕੋ ਕਿਮ ਸਤਿਗੁਰੂ ਦਰਸ਼ਨ ਭਾਇ॥ ੪੯੩॥**

**ਸ਼ਬਦਾਰਥ:** ਪਿਖਿ - ਦੇਖਕੇ, ਰਿਸਕੇ - ਕ੍ਰੋਧ ਕਰਕੇ, ਤਵ - ਤੇਰੀ, ਬਿਧਿ - ਬਿਧਾਤਾ।

**ਵਿਆਖਿਆ:** ਬਿਨਾਂ ਭਾਗਾਂ ਤੋਂ ਮਨੁੱਖ ਕੁੱਝ ਵੀ ਪ੍ਰਾਪਤ ਨਹੀਂ ਕਰ ਸਕਦਾ ਤੇ ਬਿਨਾਂ ਭਾਗ ਤਾਂ ਗੁਰੂ ਦਾ ਦਰਸ਼ਨ ਵੀ ਨਹੀਂ ਭਾਉਂਦਾ। ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਰਾਮਰਾਇ ਬੇੜੀਆਂ 'ਚ ਜਮਨਾ ਵਿੱਚ ਮਿਲੇ ਤਾਂ ਰਾਮਰਾਇ ਦੇ ਸਿੱਖਾਂ ਨੇ ਗੁਰੂ ਜੀ ਵੱਲ ਨਾ ਵੇਖਦੇ ਹੋਏ ਮੂੰਹ ਫੇਰ ਲਏ ਭਾਵ ਦਰਸ਼ਨ ਨਾ ਕੀਤੇ। ਨਾਰਾਜ਼ ਹੋ ਕੇ ਗੁਰੂ ਜੀ ਨੇ ਬਚਨ ਆਖੇ ਕਿ ਹੇ ਰਾਮਰਾਇ! ਤੇਰੀ ਸੰਗਤ ਤਾਂ ਭੂਤਨਿਆਂ ਦੀ ਸੰਗਤ ਹੈ। ਕਵੀ ਗੁਰਨਾਮ ਸਿੰਘ ਅੰਬਾਲਵੀ ਆਖਦੇ ਹਨ ਕਿ ਜਿਨ੍ਹਾਂ ਦੇ ਬਿਧਾਤਾ ਨੇ ਹੀ ਮੰਦੇ ਭਾਗ ਰਚੇ ਹਨ ਉਨ੍ਹਾਂ ਨੂੰ ਸਤਿਗੁਰੂ ਜੀ ਦਾ ਦਰਸ਼ਨ ਕਿਵੇਂ ਚੰਗਾ ਲੱਗ ਸਕਦਾ ਹੈ।

## ਪਵਿੱਤ੍ਰਤਾ ਪ੍ਰੇਮੀ ਸਤਿਗੁਰੂ *(ਕਪਾਲ ਮੋਚਨ ਤੀਰਥ ਪ੍ਰਸੰਗ)*

**ਸ੍ਵੈਯਾ:** **ਕਲਗੀਧਰ ਪਾਉਂਟੇ ਸੇ ਚਲਿਕੇ, ਜਾਇ ਮੋਚ ਕਪਾਲ ਕੇ ਤੀਰ ਸੁਭਾਏ।**
**ਨਿਜ ਸਿੱਖਨ ਕੋ ਗੁਰੂ ਹੁਕਮ ਦੀਆ, 'ਜੋ ਨਰ ਸਰ ਤਟਿ ਮਲ ਮੂਤ ਗਿਰਾਏ।**
**ਸਰ ਜਲ ਕੋ ਜੋਇ ਮਲੀਨ ਕਰੇ, ਤਿਸਕੀ ਲਿਹੁ ਸਿਰ ਤੇ ਪਾਗ ਤਰਾਏ।'**
**ਤਿਨ ਸਾਤ ਸੈ ਨਰ ਕੀ ਪਾਗ ਹਰੀ, ਗੁਰੂ ਜਗਤ ਕੋ ਸੁਚ ਕੇ ਅਰਥ ਸਿਖਾਏ॥ ੪੯੪॥**

**ਸ਼ਬਦਾਰਥ:** ਮੋਚ ਕਪਾਲ - ਕਪਾਲ ਮੋਚਨ ਤੀਰਥ, ਸਰ ਤਟਿ - ਸਰੋਵਰ ਦੇ ਕੰਢੇ, ਸਰ ਜਲ - ਸਰੋਵਰ ਦਾ ਪਾਣੀ, ਪਾਗ - ਪਗੜੀ, ਸੁੱਚ - ਪਵਿੱਤ੍ਰਤਾ।

**ਵਿਆਖਿਆ:** ਇੱਕ ਵਾਰ ਮੇਲੇ ਉਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਪਾਲ ਮੋਚਨ ਤੀਰਥ ਪਾਉਂਟੇ ਤੋਂ ਚੱਲਕੇ ਪਹੁੰਚੇ। ਗੁਰੂ ਜੀ ਨੇ ਸੁਬ੍ਹਾ ਹੁਕਮ ਦਿੱਤਾ ਕਿ ਜੋ ਵੀ ਵਿਅਕਤੀ ਇਸ ਸਰੋਵਰ (ਤੀਰਥ) ਕੰਢੇ ਮੱਲ ਮੂਤ੍ਰ ਤਿਆਗਦਾ ਮਿਲੇ ਉਸਦੀ ਪਗੜੀ ਉਤਾਰ ਲਵੋ। ਸਿੱਖਾਂ ਨੇ ਸੱਤ ਸੌ ਬੰਦਿਆਂ ਦੀਆਂ ਪਗੜੀਆਂ ਉਤਾਰੀਆਂ। ਇਸ ਤਰ੍ਹਾਂ ਦੀ ਸਜ਼ਾ ਦੇ ਕੇ ਗੁਰੂ ਜੀ ਨੇ ਲੋਕਾਂ ਨੂੰ ਪਵਿੱਤ੍ਰਤਾ ਦੇ ਅਰਥ ਸਮਝਾਏ।

## ਦੁਸ਼ਟ ਮਸੰਦਾਂ ਨੂੰ ਸਜ਼ਾ

*(ਦੇਹਰਾਦੂਨ 'ਚ ਰਾਮਰਾਇ ਦੇ 1100 ਮਸੰਦਾਂ ਨੂੰ ਸਜ਼ਾ)*

**ਸ੍ਵੈਯਾ:** **ਜਬ ਰਾਮਰਾਇ ਬੈਕੁੰਠ ਗਏ, ਤਿਸਿ ਤ੍ਰਿਯਾ ਗੁਰੂ ਗੋਬਿੰਦ ਸਦਾਏ।**
**ਨਿਜ ਸੁਭਟਨ ਸੰਗ ਗਏ ਗੁਰ ਜੀ, ਤਿਸਨੇ ਰੋਇ ਰੋਇ ਨਿਜ ਦੁੱਖ ਸੁਨਾਏ।**

**ਜਿਮ ਕਾਮ ਕੀ ਪ੍ਰਥਮ ਵਿਉਂਤ ਬਨੀ, ਤਿਸੀ ਕੇ ਅਨੁਸਾਰ ਮਸੰਦ ਬੁਲਾਏ।**
**ਜਿਨਿ ਕਾਮ ਮਸੰਦਨ ਮੰਦ ਕੀਏ, ਗੁਰੂ ਊਸ਼ਨ ਤੇਲ ਕੇ ਸੰਗ ਜਲਾਏ॥ ੪੯੫॥**

**ਸ਼ਬਦਾਰਥ:** ਤਿਸਿ ਤ੍ਰਿਯਾ – ਉਸਦੀ ਪਤਨੀ, (ਮਾਤਾ ਪੰਜਾਬ ਕੌਰ), ਸੁਭਟਨ – ਸੂਰਮੇ, ਪ੍ਰਥਮ – ਪਹਿਲਾਂ ਹੀ, ਊਸ਼ਨ ਤੇਲ – ਗਰਮ ਤੇਲ।

**ਵਿਆਖਿਆ:** ਜਦੋਂ ਰਾਮਰਾਇ ਜੀ ਬੈਕੁੰਠ ਚਲੇ ਗਏ ਤਾਂ (ਉਸਦੇ ਮਸੰਦ ਬੜੇ ਵਿਗੜ ਗਏ ਸਨ) ਦੁਖੀ ਹੋ ਕੇ ਉਨ੍ਹਾਂ ਦੀ ਧਰਮ ਸੁਪਤਨੀ ਪੰਜਾਬ ਕੌਰ ਨੇ ਪਾਉਂਟਾ ਸਾਹਿਬ ਤੋਂ ਗੁਰੂ ਗੋਬਿੰਦ ਸਿੰਘ ਜੀ ਨੂੰ ਬੇਨਤੀ ਕਰਕੇ ਬੁਲਾਇਆ। ਗੁਰੂ ਜੀ ਆਪਣੇ ਸੂਰਮਿਆਂ ਸਮੇਤ ਦੇਹਰਾਦੂਨ ਪਹੁੰਚੇ ਤੇ ਰਾਮਰਾਇ ਦੀ ਪਤਨੀ ਨੇ ਰੋ ਰੋ ਕੇ ਆਪਣੇ ਦੁੱਖ ਦੱਸੇ। ਗੁਰੂ ਜੀ ਨੇ ਜਿਵੇਂ ਪਹਿਲਾਂ ਹੀ ਵਿਉਂਤ ਬਣਾ ਲਈ ਸੀ। ਉਸ ਅਨੁਸਾਰ ਰਾਮਰਾਇ ਦੇ ਮਸੰਦ ਸੱਦੇ (ਕਿ ਤੁਹਾਨੂੰ ਇਨਾਮ ਦੇਣੇ ਹਨ) ਜਿਨ੍ਹਾਂ ਮਸੰਦਾਂ ਨੇ ਮੰਦ ਕਰਮ ਕੀਤੇ ਸਨ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਨੂੰ ਗਰਮ ਤੇਲ ਨਾਲ ਸਾੜ ਕੇ ਮਾਰ ਦਿੱਤਾ ਤੇ ਸਜ਼ਾ ਦਿੱਤੀ।

## ਪ੍ਰੇਮ ਦੇ ਕਦਰਦਾਨ ਸਤਿਗੁਰੂ

*(ਰਾਜਾ ਫਤੇਸ਼ਾਹ ਦੀ ਲੜਕੀ ਦੇ ਵਿਆਹ ਉਤੇ ਤੰਬੋਲ ਭੇਜਣਾ)*

**ਸ੍ਵੈਯਾ:** **ਜਗ ਮਹਿਂ ਗੁਰੂ ਪ੍ਰੇਮ ਵਿਥਾਰਤ ਹੈਂ, ਪਿਖਿ ਦਾਸਨ ਕੇ ਉਰਿ ਪ੍ਰੇਮ, ਰਿਝਾਏ।**
**ਜਿਸਨੇ ਯੁਤ ਪ੍ਰੇਮ ਕੇ ਯਾਦ ਕੀਆ, ਜਾਇਕੇ ਗੁਰੂ ਦਾਸ ਕੋ ਹੋਤ ਸਹਾਏ।**
**ਨਰਪਤਿ ਗੜ੍ਹਵਾਲ ਨੇ ਪ੍ਰੇਮ ਧਰੇ, ਨਿਜ ਸੁਤਾ ਵਿਆਹ ਪੇ ਗੁਰੂ ਬੁਲਾਏ।**
**ਸਵਾ ਲਾਖ ਕੋ ਮੋਲ, ਤੰਬੋਲ ਪਠਾ, ਜਿਂਹ ਕੇ ਸਮ ਨਹਿਂ ਕੋ ਭੂਪ ਲਯਾਏ॥ ੪੯੬॥**

**ਸ਼ਬਦਾਰਥ:** ਪਿਖਿ ਦੇਖਕੇ, ਉਰਿ – ਹਿਰਦੇ ਵਿੱਚ, ਨਰਪਤਿ ਗੜ੍ਹਵਾਲ – ਗੜ੍ਹਵਾਲ ਰਿਆਸਤ ਦਾ ਰਾਜਾ, ਭਾਵ ਫਤੇਸ਼ਾਹ, ਨਿਜ ਸੁਤਾ – ਆਪਣੀ ਪੁੱਤਰੀ।

**ਵਿਆਖਿਆ:** ਜਗਤ ਵਿੱਚ ਗੁਰੂ ਜੀ ਪ੍ਰੇਮ ਹੀ ਵਿਖੇਰਦੇ ਹਨ ਤੇ ਆਪਣੇ ਦਾਸਾਂ ਦੇ ਹਿਰਦਿਆਂ ਵਿੱਚ ਪ੍ਰੇਮ ਦੇਖ ਕੇ ਪ੍ਰਸੰਨ ਹੁੰਦੇ ਹਨ। ਜਿਸਨੇ ਵੀ ਪ੍ਰੇਮ ਸਹਿਤ ਸਤਿਗੁਰਾਂ ਨੂੰ ਯਾਦ ਕੀਤਾ ਗੁਰੂ ਜੀ ਉਥੇ ਹੀ ਜਾ ਕੇ ਉਸਨੂੰ ਸਹਾਈ ਹੋਏ। ਰਾਜਾ ਫਤੇਸ਼ਾਹ ਗੜ੍ਹਵਾਲੀਏ ਨੇ ਪ੍ਰੇਮ ਸਹਿਤ ਆਪਣੀ ਪੁੱਤਰੀ ਦੇ ਵਿਆਹ 'ਤੇ ਗੁਰੂ ਜੀ ਨੂੰ ਸੱਦਿਆ। ਗੁਰੂ ਜੀ ਨੇ ਉਸਦੇ ਪ੍ਰੇਮ ਦੀ ਕਦਰ ਕਰਦੇ ਹੋਏ ਦੀਵਾਨ ਨੰਦ ਚੰਦ ਆਦਿ ਸਿੱਖਾਂ ਕੋਲ ਸਵਾ ਲੱਖ ਦੀ ਕੀਮਤ ਦਾ ਤੰਬੋਲ ਭੇਜਿਆ ਜਿਸਦੇ ਬਰਾਬਰ ਕੋਈ ਹੋਰ ਰਾਜਾ ਵੀ ਸੁਗਾਤ ਨਹੀਂ ਲੈਕੇ ਆਇਆ।

## ਗੁਰੂ ਨੂੰ ਹੰਕਾਰ ਨਹੀਂ ਭਾਉਂਦਾ *(ਭੀਮਚੰਦ ਆਦਿ ਤੇ ਬਰਾਤ ਨੂੰ ਰੋਕਣਾ)*

**ਸ੍ਵੈਯਾ:** **ਗੁਰੂ ਕੋ ਹੰਕਾਰ ਨਾ ਭਾਵਤ ਹੈ, ਇਮ ਬੇਦ ਕਤੇਬਨ ਸੰਤਨ ਗਾਯੋ।**
**ਨਰਪਤਿ ਕਹਿਲੂਰੀ ਰਿਸ ਧਰਿਕੇ, ਨਿਜ ਸੁਤ ਕੀ ਜੰਞਿ ਬਹੁ ਭੂਪ ਸਦਾਯੋ।**
**ਜਬ ਪਾਂਵਟੇ ਢਿਗ ਬਰਾਤ ਗਈ, ਗੁਰੂ ਮਗ ਨਹਿਂ ਦੇ, ਨ੍ਰਿਪ ਅਹੰ ਧਿਖਾਯੋ।**
**ਨ੍ਰਿਪਸੁਤ ਔ ਸਚਿਵ ਨਿਕਾਲ ਦਏ, ਸਭ ਸ਼ੇਸ਼ਨ ਕੋ ਬੀਆ ਮਗ ਦਿਖਲਾਯੋ॥ ੪੯੭॥**

**ਸ਼ਬਦਾਰਥ:** ਨਰਪਤਿ ਕਹਿਲੂਰੀ – ਕਹਿਲੂਰ ਦਾ ਰਾਜਾ ਭਾਵ ਭੀਮਚੰਦ, ਸੁਤ – ਪੁੱਤਰ, ਭੂਪ – ਰਾਜੇ, ਸਚਿਵ – ਮੰਤਰੀ, ਸ਼ੇਸ਼ਨ – ਬਾਕੀ, ਬੀਆ – ਹੋਰ।

**ਵਿਆਖਿਆ:** ਸਤਿਗੁਰੂ ਜੀ ਨੂੰ ਹੰਕਾਰ ਨਹੀਂ ਭਾਉਂਦਾ। ਇਹ ਗੱਲ ਬੇਦਾਂ, ਕਤੇਬਾਂ ਤੇ ਸੰਤਾਂ ਨੇ ਆਖੀ ਹੈ। ਰਾਜਾ

ਭੀਮਚੰਦ ਕਹਿਲੂਰੀਏ ਨੇ ਕ੍ਰੋਧ ਧਾਰਕੇ ਆਪਣੇ ਪੁੱਤਰ ਦੀ ਜੰਞ ਵਿੱਚ ਬਹੁਤ ਸਾਰੇ ਰਾਜੇ ਬੁਲਾਏ। ਜਦੋਂ ਬਰਾਤ ਪਾਉਂਟਾ ਸਾਹਿਬ ਦੇ ਨੇੜੇ ਗਈ ਤਾਂ ਭੀਮਚੰਦ ਨੇ ਰਾਜਿਆਂ ਦੀ ਸ਼ਹਿ ਪਰ ਬੜਾ ਹੰਕਾਰ ਦਿਖਾਇਆ। ਜਿਸ ਕਾਰਨ ਗੁਰੂ ਜੀ ਨੇ ਆਪਣੇ ਇਲਾਕੇ ਵਿਚੋਂ ਬਰਾਤ ਨੂੰ ਰਸਤਾ ਦੇਣ ਤੋਂ ਮਨ੍ਹਾਂ ਕਰ ਦਿੱਤਾ। ਗੁਰੂ ਜੀ ਨੇ ਰਾਜੇ ਭੀਮਚੰਦ ਦਾ ਪੁੱਤਰ (ਲਾੜਾ) ਅਤੇ ਮੰਤਰੀ ਆਦਿ ਕੁੱਝ ਬੰਦੇ ਕੱਢ ਦਿੱਤੇ (ਤਾਂ ਜੋ ਸਮੇਂ ਸਿਰ ਵਿਆਹ ਹੋ ਸਕੇ) ਪਰ ਹੋਰ ਰਾਜਿਆਂ ਆਦਿ ਨੂੰ ਦੂਸਰਾ ਰਸਤਾ ਦਿਖਾਇਆ। ਕਿਉਂਕਿ ਗੁਰੂ ਜੀ ਨੂੰ ਹੰਕਾਰ ਨਹੀਂ ਭਾਉਂਦਾ।

## ਗੁਰੂ ਧਨ ਦੀ ਸੰਭਾਲ *(ਦੀਵਾਨ ਨੰਦ ਚੰਦ ਨੇ ਤੰਬੋਲ ਵਾਪਸ ਲਿਆਉਣਾ)*

**ਸ੍ਵੈਯਾ:** **ਨੰਦ ਚੰਦ ਨੇ ਜਬੈ ਹਾਲਾਤ ਪਿਖੈ, ਮਨ ਮੇਂ ਕੋਹੀਅਨ ਕੀ ਨੀਤ ਬਿਚਾਰੀ।**
**ਗੁਰ ਕੇ ਬਿਪਰੀਤ ਸਭ ਨ੍ਰਿਪ ਪਿਖੈ, ਗੁਰ ਕੇ ਸਭ ਧਨ ਕੋ ਕੀਨ ਸੰਭਾਰੀ।**
**ਲੇ ਗੁਰੂ ਧਨ ਗੁਰ ਕੀ ਓਰ ਚਲੇ, ਕਿਛੁ ਜੌਹਰ ਦਿਖਾਇ ਕਰ ਯੁੱਧ ਮਝਾਰੀ।**
**ਆਇ ਗੁਰ ਢਿਗ ਸਭ ਸੁਧ ਦੇਤ ਭਏ, ਗੁਰੂ ਧਨ, ਗੁਰੂ ਘਰ ਮੇਂ ਲੀਨ ਸੰਭਾਰੀ॥ ੪੯੮॥**

**ਸ਼ਬਦਾਰਥ:** ਕੋਹੀਅਨ ਕੀ - ਪਹਾੜੀਆਂ ਦੀ, ਸਭ ਨ੍ਰਿਪ - ਸਾਰੇ ਰਾਜੇ, ਢਿਗ - ਕੋਲ, ਸੁਧ - ਖਬਰ।

**ਵਿਆਖਿਆ:** ਜਦੋਂ ਰਾਜਾ ਫਤੇਸ਼ਾਹ ਦੀ ਲੜਕੀ ਦੇ ਵਿਆਹ ਉਤੇ ਸਵਾ ਲੱਖ ਦਾ ਤੰਬੋਲ ਗੁਰੂ ਜੀ ਵੱਲੋਂ ਲੈ ਕੇ ਨੰਦ ਚੰਦ ਦੀਵਾਨ ਕੁੱਝ ਸਿੱਖਾਂ ਨਾਲ ਗੜ੍ਹਵਾਲ ਪਹੁੰਚਿਆ ਤੇ ਹਾਲਤ ਦੇਖੇ ਕਿ ਸਾਰੇ ਪਹਾੜੀ ਰਾਜੇ ਗੁਰੂ ਜੀ ਦੇ ਵਿਰੁੱਧ ਹਨ ਤੇ ਇਨ੍ਹਾਂ ਦੀ ਖੋਟੀ ਨੀਅਤ ਉਤੇ ਵਿਚਾਰ ਕਰਕੇ ਗੁਰੂ ਧਨ ਭਾਵ ਤੰਬੋਲ ਸੰਭਾਲ ਲਿਆ ਤੇ ਗੁਰੂ ਜੀ ਵੱਲ ਵਾਪਸ ਚੱਲ ਪਏ। ਕੁਝ ਝਗੜਾ ਵੀ ਹੋਇਆ ਜਿਸਤੇ ਕੁੱਝ ਜੰਗੀ ਜੌਹਰ ਵੀ ਸਿੱਖਾਂ ਨੇ ਦਿਖਾਏ। ਤੰਬੋਲ ਵਾਪਸ ਲਿਆ ਕੇ ਗੁਰੂ ਗੋਬਿੰਦ ਸਿੰਘ ਜੀ ਨੂੰ ਸਾਰੀ ਖਬਰ ਦਿੱਤੀ ਤੇ ਗੁਰੂ ਧਨ ਦੀ ਗੁਰੂ ਘਰ ਵਿੱਚ ਸੰਭਾਲ ਕੀਤੀ।

## ਸੁਆਰਥੀ ਦੁਨੀਆਂ *(ਫਤੇਸ਼ਾਹ ਗੁਰੂ ਜੀ ਵਿਰੋਧੀ ਬਣਿਆ)*

**ਸ੍ਵੈਯਾ:** **ਬਿਧਿ ਨੇ ਜਗ ਮੇਂ ਨਰ ਢੀਠ ਰਚੈ, ਜੋ ਨਿਜ ਮਤਲਬ ਕੋ ਕਹਿਤੇ ਤੇਰਾ।**
**ਜਬ ਪਰਖ ਕੇ ਪਲ ਸਿਰਿ ਆਨ ਪਰੈਂ, ਤਬ ਛੋਡਿ ਚਲੈਂ ਨਿਜ ਮੀਤ ਕਾ ਡੇਰਾ।**
**ਨਿਜ ਕੋ ਗੁਰ ਕਾ ਨ੍ਰਿਪ ਦਾਸ ਭਨੈਂ, ਨਿਜਿ ਸੁਆਰਥ ਪਿਖਿ ਭਯੋ ਸਮਧੀ ਕੇਰਾ।**
**ਗੁਰੁ ਕੇ ਵਿਪਰੀਤ ਹੋਇ ਯੁੱਧ ਰਚਾ, ਫਤੇਸ਼ਾਹ ਗੜ੍ਹਵਾਲੀ ਨੇ ਮਨ ਫੇਰਾ॥ ੪੯੯॥**

**ਸ਼ਬਦਾਰਥ:** ਬਿਧਿ - ਬਿਧਾਤਾ, ਨ੍ਰਿਪ - ਰਾਜਾ, ਸਮਧੀ - ਕੁੜਮ, ਵਿਪਰੀਤ - ਉਲਟ।

**ਵਿਆਖਿਆ:** ਬਿਧਾਤਾ ਨੇ ਜਗਤ ਵਿੱਚ ਢੀਠ ਮਨੁੱਖ ਵੀ ਰਚੇ ਹਨ ਜੋ ਆਪਣੇ ਸੁਆਰਥ ਲਈ ਹੀ ਤੇਰਾ-ਤੇਰਾ ਆਖਦੇ ਹਨ। ਪਰੰਤੂ ਜਦੋਂ ਸਿਰ ਉਤੇ ਪਰਖ ਦੇ ਪਲ ਆ ਪੈਂਦੇ ਹਨ ਤਾਂ ਉਹ ਆਪਣੇ ਮਿੱਤਰ ਦਾ ਡੇਰਾ ਛੱਡ ਜਾਂਦੇ ਹਨ। ਰਾਜਾ ਫਤੇਸ਼ਾਹ ਗੜ੍ਹਵਾਲੀਆ ਆਪਣੇ ਆਪ ਨੂੰ ਗੁਰੂ ਦਾ ਦਾਸ ਕਹਾਉਂਦਾ ਸੀ। ਪਰੰਤੂ ਫਿਰ ਸੁਆਰਥੀ ਹੋ ਕੇ ਆਪਣੇ ਕੁੜਮ (ਭੀਮਚੰਦ ਕਹਿਲੂਰੀਆ) ਦਾ ਹੋ ਗਿਆ ਤੇ ਗੁਰੂ ਵੱਲੋਂ ਉਸਨੇ ਮਨ ਫੇਰ ਕੇ ਸਗੋਂ ਗੁਰੂ ਗੋਬਿੰਦ ਸਿੰਘ ਜੀ ਵਿਰੁੱਧ ਹੀ ਯੁੱਧ ਰਚ ਦਿੱਤਾ। ਭਾਵ ਭੰਗਾਣੀ ਦੇ ਯੁੱਧ ਤੋਂ ਹੈ)

## ਮਨੁੱਖਤਾ ਦੇ ਰਾਖੇ ਸਤਿਗੁਰੂ *(ਪਾਂਵਟੇ ਤੋਂ 6 ਕੋਹ ਦੂਰ ਭੰਗਾਣੀ ਯੁੱਧ ਕੀਤਾ)*

**ਸ੍ਵੈਯਾ:** **ਹਿਤ ਮਾਨਵਤਾ ਅਵਤਾਰ ਧਰੇ, ਮਾਨਵਤਾ ਪਰ ਉਪਕਾਰ ਕਮਾਏ।**
**ਜਬ ਮਾਨਵਤਾ ਪਰ ਬਿਪਤ ਪਰੀ, ਹਿਤ ਮਾਨਵਤਾ ਗੁਰੁ ਯੁੱਧ ਰਚਾਏ।**

**ਜਬ ਗੁਰੂ ਨੇ ਯੁੱਧ ਹਾਲਾਤ ਪਿਖੇ, ਤਜਿ ਕੇ ਪੁਰਿ, ਢਿਗ ਭੰਗਾਣੀ ਆਏ।**
**ਨਹਿੰ ਮਾਨਵਤਾ ਕੋ ਦੂਖ ਮਿਲੈਂ, ਜੋ ਲੜਨ ਚਹੈਂ, ਤਿਨਿ ਸੰਗ ਲੜਿ ਪਾਏ॥ ੫੦੦॥**

**ਸ਼ਬਦਾਰਥ:** ਮਾਨਵਤਾ – ਮਨੁੱਖਤਾ, ਉਪਕਾਰ – ਭਲਾ, ਪੁਰਿ – ਭਾਵ ਪਾਉਂਟਾ ਸਾਹਿਬ ਤੋਂ।

**ਵਿਆਖਿਆ:** ਗੁਰੂ ਜੀ ਨੇ ਮਾਨਵਤਾ ਲਈ ਹੀ ਅਵਤਾਰ ਧਾਰਿਆ ਹੈ ਤੇ ਮਾਨਵਤਾ ਉੱਪਰ ਹੀ ਉਪਕਾਰ ਕਮਾਏ ਹਨ। ਜਦੋਂ ਮਾਨਵਤਾ ਉੱਪਰ ਬਿਪਤਾ ਪਈ ਤਾਂ ਮਾਨਵਤਾ ਲਈ ਗੁਰੂ ਜੀ ਨੇ ਯੁੱਧ ਵੀ ਕੀਤੇ। ਜਦੋਂ ਗੁਰੂ ਜੀ ਨੇ ਪਹਾੜੀਆਂ ਦੀ ਨੀਅਤ ਭਾਂਪ ਕੇ ਯੁੱਧ ਦੇ ਹਾਲਾਤ ਦੇਖੇ ਤਾਂ ਪਾਉਂਟਾ ਸਾਹਿਬ ਨੂੰ ਛੱਡ ਕੇ ਨੇੜੇ ਭੰਗਾਣੀ ਦੇ ਸਥਾਨ 'ਤੇ ਆ ਗਏ, ਤਾਂਕਿ ਸਾਧਾਰਣ ਮਨੁੱਖਤਾ ਨੂੰ ਦੁੱਖ ਨਾ ਮਿਲੇ। ਜੋ ਲੜਨਾ ਚਾਹੁੰਦਾ ਹੈ ਉਸੇ ਦੇ ਨਾਲ ਡਟ ਕੇ ਯੁੱਧ ਕੀਤਾ ਜਾਵੇ।

## ਸੂਰਬੀਰ ਗੁਰੂ

*(ਭੰਗਾਣੀ ਦਾ ਯੁੱਧ)*

**ਸ੍ਵੈਯਾ:** **ਜਬ ਯੁੱਧ ਭੰਗਾਣੀ ਆਨਿ ਟਿਕਾ, ਫਤੇਸ਼ਾਹ ਔ ਖਾਨ ਗੁਰ ਸਾਹਵੇਂ ਆਇ।**
**ਹਯਾਤ ਔ ਭੀਖਨ ਖਾਨ ਜੋਇ, ਸੰਗ ਤ੍ਰਿਤੀ ਨਜ਼ਾਬਤ ਮਾਰਿ ਗਿਰਾਇ।**
**ਹਰੀਚੰਦ ਕੋ ਗੁਰ ਜੀ ਮਾਰ ਲੀਆ, ਸੰਗੋ ਜਿਤਮਲ ਬੈਕੁੰਠ ਸਿਧਾਇ।**
**ਜੁਗ ਬੁੱਧੂ ਸੁਤ ਸ਼ਹੀਦ ਭਏ, ਇਮ ਸ੍ਰੀ ਗੁਰੁ ਜੀ ਯੁੱਧ ਜੀਤ ਕੇ ਆਇ॥ ੫੦੧॥**

**ਸ਼ਬਦਾਰਥ:** ਆਨਿ – ਆ ਕੇ, ਤ੍ਰਿਤੀ – ਤੀਜਾ, ਜਿਤਮਲ – ਜੀਤਮੱਲ ਜੀ, ਜੁਗ – ਦੋ, ਬੁੱਧੂ ਸੁਤ – ਪੀਰ ਬੁੱਧੂ ਸ਼ਾਹ ਦੇ ਪੁੱਤਰ।

**ਵਿਆਖਿਆ:** ਜਦੋਂ ਭੰਗਾਣੀ ਆ ਕੇ ਯੁੱਧ ਬੱਝ ਗਿਆ ਤਾਂ ਫਤੇਸ਼ਾਹ ਤੇ ਖਾਨ ਗੁਰੂ ਜੀ ਦੇ ਸਾਹਮਣੇ ਯੁੱਧ ਲਈ ਆਏ। ਗੁਰੂ ਜੀ ਵੱਲੋਂ ਹਯਾਤ ਖਾਂ, ਭੀਖਨ ਖਾਂ ਤੇ ਤੀਜਾ ਨਜ਼ਾਬਤ ਖਾਨ ਆਦਿ ਨੂੰ ਮਾਰ ਦਿੱਤਾ ਗਿਆ। ਰਾਜਾ ਹਰੀਚੰਦ ਹੰਡੂਰੀਆ ਵੀ ਗੁਰੂ ਜੀ ਹੱਥੋਂ ਮਾਰਿਆ ਗਿਆ। ਗੁਰੂ ਜੀ ਦੀ ਭੂਆ ਬੀਬੀ ਵੀਰੋ ਜੀ ਦੇ ਸਪੁੱਤਰ ਭਾਈ ਸੰਗੋ ਜੀ ਤੇ ਜੀਤਮੱਲ ਜੀ ਵੀ ਇਸ ਯੁੱਧ ਵਿੱਚ ਸ਼ਹੀਦ ਹੋ ਗਏ। ਸੱਚਖੰਡ ਜਾ ਵਿਰਾਜੇ। ਪੀਰ ਬੁੱਧੂ ਸ਼ਾਹ ਦੇ ਵੀ ਦੋ ਬੇਟੇ ਸ਼ਹੀਦ ਹੋ ਗਏ। ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਯੁੱਧ ਜਿੱਤ ਕੇ ਵਾਪਸ ਆ ਗਏ।

## ਸਤਿਗੁਰੂ ਬਖਸ਼ਿਸ਼ਾਂ ਦਾ ਘਰ ਹੈ

*(ਪੀਰ ਬੁੱਧੂ ਸ਼ਾਹ ਨੂੰ ਕਟਾਰ ਤੇ ਕੰਘੇ ਕੇਸਾਂ ਦੀ ਬਖਸ਼ਿਸ਼)*

**ਸ੍ਵੈਯਾ:** **ਜਬ ਯੁੱਧ ਭੰਗਾਣੀ ਜੀਤ ਮੁੜੇ, ਪੁਰਿ ਮੇਂ ਪ੍ਰਵਿਸ਼ੇ ਸ਼ੁਭ ਮੰਗਲ ਹੋਏ।**
**ਗੁਰੁ ਬੀਚ ਦੀਬਾਨ ਸ਼ੁਸ਼ੋਭਿਤ ਭੇ, ਗੁਰਸਿੱਖਨ ਕੋ ਦੇਇ ਖੁਸ਼ੀਅਨ ਢੋਏ।**
**ਗੁਰੁ ਸੁਭਟਨ ਕਾ ਸਨਮਾਨ ਕੀਆ, ਤਬ ਬੁੱਧੂ ਕੀ ਦਿਸ਼ਿ ਨੇਤ੍ਰ ਹੋਏ।**
**ਕੰਘਾ ਯੁਤ ਕੇਸ, ਕਟਾਰ ਦਏ, ਗੁਰੂ ਪੀਰ ਕੋ ਬਖਸ਼ਿਸ਼, ਬੰਧਨ ਖੋਏ॥ ੫੦੨॥**

**ਸ਼ਬਦਾਰਥ:** ਪੁਰਿ – ਭਾਵ, ਸੁਭਟਨ – ਸੂਰਮੇ, ਯੁਤ – ਸਮੇਤ।

**ਵਿਆਖਿਆ:** ਜਦੋਂ ਗੁਰੂ ਜੀ ਭੰਗਾਣੀ ਦਾ ਯੁੱਧ ਜਿੱਤ ਕੇ ਵਾਪਸ ਪਾਉਂਟੇ ਆਏ ਤੇ ਨਗਰ 'ਚ ਪ੍ਰਵੇਸ਼ ਸਮੇਂ ਸ਼ੁਭ ਮੰਗਲ ਹੋਏ। ਫਿਰ ਗੁਰੂ ਜੀ ਦੀਵਾਨ 'ਚ ਸ਼ੁਸ਼ੋਭਿਤ ਹੋਏ ਤੇ ਗੁਰਸਿੱਖਾਂ ਨੂੰ ਖੁਸ਼ੀਆਂ ਦੇ ਢੋਏ ਬਖਸ਼ਣ ਲੱਗੇ। ਗੁਰੂ ਗੋਬਿੰਦ ਸਿੰਘ ਜੀ ਨੇ ਸੂਰਮਿਆਂ ਦਾ ਸਨਮਾਨ ਕੀਤਾ। ਤਦ ਆਪ ਜੀ ਦੇ ਨੇਤ੍ਰ ਪੀਰ ਬੁੱਧੂ ਸ਼ਾਹ ਜੀ ਵੱਲ ਹੋਏ (ਜਿਸਦੇ ਦੋ ਪੁੱਤਰ ਸ਼ਹੀਦ ਹੋ ਚੁੱਕੇ ਸਨ)। ਗੁਰੂ ਜੀ ਨੇ ਇੱਕ ਕਟਾਰ ਤੇ ਕੇਸਾਂ ਸਮੇਤ ਕੰਘਾ ਪੀਰ ਜੀ

ਨੂੰ ਬਖਸ਼ਿਸ਼ ਕੀਤੇ ਤੇ ਉਨ੍ਹਾਂ ਦੇ ਸਾਰੇ ਬੰਧਨ ਨਾਸ ਕਰ ਦਿੱਤੇ।

## ਸਤਿਗੁਰੂ ਬਖਸ਼ਿਸ਼ਾਂ ਦਾ ਘਰ ਹੈ

*(ਰਾਇਪੁਰ ਰਾਣੀ ਦੇ ਪੁੱਤਰ ਨੂੰ ਢਾਲ ਤਲਵਾਰ ਬਖਸ਼ਣੇ)*

**ਸ੍ਵੈਯਾ: ਜਬ ਪੁਰਿ ਕੋ ਆਵਤ ਥੇ ਗੁਰ ਜੀ, ਮਗ ਮੇਂ ਰਾਨੀ ਕਾ ਰਾਇਪੁਰ ਆਯਾ।**
**ਨਿਜ ਸੁਤ ਕੋ ਸੰਗ ਲੇ ਸੇਵ ਕਰੀ, ਇਮ ਰਾਨੀ ਨੇ ਸਤਿਗੁਰੁ ਕੁ ਰਿਝਾਯਾ।**
**ਗੁਰ ਜੀ ਤੁਸਿ ਕੇ ਤਿਸਿ ਬਖਸ਼ ਕਰੀ, ਨਿਜ ਅਸਿ ਔ ਢਾਲ ਦੇਇ ਹਰਖਾਯਾ।**
**ਲੇ ਬਖਸ਼ਿਸ਼ ਅਦਬ ਕੇ ਸੰਗ ਰੱਖੀ, ਜਿਨੀ ਸੇਵ ਕਰੀ, ਗੁਰੂ ਬਖਸ਼ਿਸ਼ ਪਾਯਾ॥ ੫੦੩॥**

**ਸ਼ਬਦਾਰਥ:** ਮਗ – ਰਸਤਾ, ਨਿਜ ਸੁਤ – ਆਪਣੇ ਪੁੱਤਰ, ਰਿਝਾਯਾ – ਪ੍ਰਸੰਨ ਕੀਤਾ, ਅਸਿ – ਕ੍ਰਿਪਾਨ।

**ਵਿਆਖਿਆ:** ਜਦੋਂ ਪਾਉਂਟਾ ਸਾਹਿਬ ਤੋਂ ਗੁਰੂ ਗੋਬਿੰਦ ਸਿੰਘ ਜੀ ਵਾਪਸ ਸ੍ਰੀ ਅਨੰਦਪੁਰ ਸਾਹਿਬ ਵੱਲ ਚਲੇ ਤਾਂ ਰਸਤੇ ਵਿੱਚ ਰਾਣੀ ਦਾ ਰਾਇਪੁਰ ਆਇਆ। ਰਾਣੀ ਨੇ ਆਪਣੇ ਪੁੱਤਰ ਨੂੰ ਨਾਲ ਲੈਕੇ ਦਰਸ਼ਨ ਕੀਤੇ ਤੇ ਗੁਰੂ ਜੀ ਨੂੰ ਕਿਲ੍ਹੇ 'ਚ ਠਹਿਰਾ ਕੇ ਸੇਵਾ ਕੀਤੀ ਤੇ ਪ੍ਰਸੰਨ ਕੀਤੇ। ਗੁਰੂ ਜੀ ਨੇ ਪ੍ਰਸੰਨ ਹੋ ਕੇ ਬਖਸ਼ਿਸ਼ ਕੀਤੀ। ਆਪਣੀ ਇਕ ਤਲਵਾਰ ਤੇ ਢਾਲ ਰਾਣੀ ਦੇ ਪੁੱਤਰ ਨੂੰ ਬਖਸ਼ੇ ਤੇ ਕੇਸ ਰੱਖਣ ਲਈ ਕਿਹਾ। ਉਨ੍ਹਾਂ ਗੁਰੂ ਜੀ ਦੀ ਬਖਸ਼ਿਸ਼ ਲੈ ਕੇ ਅਦਬ ਨਾਲ ਰੱਖੀ। ਜਿਨ੍ਹਾਂ ਨੇ ਗੁਰੂ ਜੀ ਦੀ ਸੇਵਾ ਕੀਤੀ ਉਨ੍ਹਾਂ ਬਖਸ਼ਿਸ਼ਾਂ ਪਾਈਆਂ। ਇਥੇ ਕਿਲ੍ਹੇ ਵਿੱਚ ਗੁਰਦੁਆਰਾ ਸਾਹਿਬ ਬਣਿਆ ਹੈ।

## ਸਰਣਾਗਤ ਦੀ ਲਾਜ

*(ਸ਼ਰਨ ਆਉਣ ਤੇ ਭੀਮਚੰਦ ਦੀ ਮੱਦਦ)*

**ਸ੍ਵੈਯਾ: ਯਦਪਿ ਰਿਪੁ ਸਤਿਗੁਰੂ ਸਰਣ ਗਹੈ, ਗੁਰੂ ਲਾਜ ਕੋ ਰਾਖ ਔ ਕੰਠ ਲਗਾਹਿੰ।**
**ਭੀਮਚੰਦ ਨੇ ਆਇ ਗੁਰੂ ਸਰਣ ਗਹੀ, ਗੁਰ ਜੀ ਤਿਸ ਭੁਜਾ ਗਹੀ ਯੁੱਧ ਮਾਂਹਿ।**
**ਜਬ ਭਾ ਸੰਗ੍ਰਾਮ ਨਾਦੌਣ ਬਿਖੈ, ਗੁਰੂ ਮੱਦਦ ਸੇ, ਨ੍ਰਿਪ ਜੀਤ ਕੋ ਪਾਹਿ।**
**ਮਨ ਮੂੜ੍ਹ ਰੇ! ਗੁਰ ਕੀ ਸਰਣ ਗਹੋ, ਜਿਹ ਤੇ ਜਸ ਹੋਇ, ਜੁਗ ਲੋਗਨ ਮਾਹਿ॥ ੫੦੪॥**

**ਸ਼ਬਦਾਰਥ:** ਯਦਪਿ – ਭਾਵੇਂ, ਰਿਪੁ – ਦੁਸ਼ਮਣ, ਭੁਜਾ ਗਹੀ – ਬਾਂਹ ਫੜੀ, ਸੰਗ੍ਰਾਮ – ਯੁੱਧ।

**ਵਿਆਖਿਆ:** ਭਾਵੇਂ ਦੁਸ਼ਮਣ ਵੀ ਸਤਿਗੁਰੂ ਜੀ ਦੀ ਸ਼ਰਨ ਲੈਣ ਤਦ ਵੀ ਗੁਰੂ ਜੀ ਲਾਜ ਰੱਖਦੇ ਹਨ ਤੇ ਗਲੇ ਲਗਾਉਂਦੇ ਹਨ। ਭੀਮਚੰਦ ਨੇ ਆਇ ਕੇ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਲਈ ਤਾਂ ਯੁੱਧ ਵਿੱਚ ਗੁਰੂ ਜੀ ਨੇ ਉਸਦੀ ਬਾਂਹ ਫੜੀ ਭਾਵ ਮੱਦਦ ਕੀਤੀ। ਜਦੋਂ ਨਾਦੌਣ ਦਾ ਯੁੱਧ ਹੋਇਆ ਤਾਂ ਗੁਰੂ ਜੀ ਦੀ ਮੱਦਦ ਦਾ ਸਦਕਾ ਰਾਜਾ ਭੀਮਚੰਦ ਜਿੱਤ ਗਿਆ। ਹੇ ਮਨ ਮੂਰਖ! ਗੁਰੂ ਦੀ ਸ਼ਰਨ ਲਓ, ਜਿਸ ਨਾਲ ਦੋਹਾਂ ਜਹਾਨਾਂ ਵਿੱਚ ਜਸ ਹੁੰਦਾ ਹੈ। ਭਾਵ ਲੋਕ ਪਰਲੋਕ ਸਿਮਰ ਜਾਂਦਾ ਹੈ।

## ਮਹਾਨ ਯੋਧਾ ਸਤਿਗੁਰੂ

*(ਨਾਦੌਣ ਦਾ ਯੁੱਧ)*

**ਸ੍ਵੈਯਾ: ਮੀਆਂ ਖਾਂ ਜਰਨੈਲ ਨੇ ਅਲਫ ਪਠਾ, ਆਇ ਖਾਨਿ, ਪਹਾਰੀ ਨ੍ਰਿਪ ਸਤਾਏ।**
**ਕ੍ਰਿਪਾਲ ਦਯਾਲ ਤਿਹ ਸੰਗ ਭਏ, ਭੀਮਚੰਦ ਵਿਰੁੱਧ ਸੁ ਯੁੱਧ ਮਚਾਏ।**
**ਗੁਰੂ ਭੀਮਚੰਦ ਕਾ ਪਖਸ਼ ਲੀਆ, ਨ੍ਰਿਪ ਦਯਾਲ ਕੋ ਗੋਲੀ ਮਾਰਿ ਗਿਰਾਏ।**
**ਸੱਤ ਤੀਰਨ ਸੰਗ ਗੁਰੂ ਜੀਤ ਲਈ, ਰਿਪੁ ਭਾਗ ਗਏ, ਤਜਿ ਕਾਠ ਵਾੜਾਏ॥ ੫੦੫॥**

**ਸ਼ਬਦਾਰਥ:** ਪਹਾਰੀ ਨ੍ਰਿਪ – ਪਹਾੜੀ ਰਾਜੇ, ਰਿਪੁ – ਦੁਸ਼ਮਣ।

**ਵਿਆਖਿਆ:** ਮੀਆਂ ਖਾਂ ਜਰਨੈਲ ਨੇ ਪਹਾੜੀ ਰਾਜਿਆਂ ਵਿਰੁੱਧ ਅਲਫ ਖਾਂ ਨੂੰ ਭੇਜਿਆ ਤੇ ਉਸਨੇ ਆ ਕੇ ਪਹਾੜੀ ਰਾਜੇ ਸਤਾਏ। ਕ੍ਰਿਪਾਲ ਚੰਦ ਕਟੋਚੀਆ ਤੇ ਦਯਾਲ ਬਿੱਝੜਵਾਲੀਏ ਆਦਿ ਉਸਦੇ ਨਾਲ ਮਿਲ ਗਏ। ਤੇ ਭੀਮਚੰਦ ਕਹਿਲੂਰੀਏ ਵਿਰੁੱਧ ਯੁੱਧ ਮੰਡ ਲਿਆ। (ਇਹ ਨਾਦੌਣ ਦਾ ਯੁੱਧ ਸੀ) ਗੁਰੂ ਜੀ ਨੇ ਭੀਮਚੰਦ ਦੀ ਬੇਨਤੀ ਮੰਨਕੇ ਉਸਦਾ ਸਾਥ ਦਿੱਤਾ ਤੇ ਦਯਾਲ ਬਿੱਝੜਵਾਲੀਏ ਨੂੰ ਗੋਲੀ ਨਾਲ ਮਾਰ ਗਿਰਾਇਆ। ਇਸ ਯੁੱਧ 'ਚ ਗੁਰੂ ਜੀ ਨੇ ਸੱਤ ਤੀਰ ਚਲਾਏ ਤੇ ਜਿੱਤ ਪ੍ਰਾਪਤ ਕੀਤੀ। ਦੁਸ਼ਮਣ ਭੱਜ ਗਏ। ਕਾਠ ਦਾ ਵਾੜਾ ਭਾਵ ਕਿਲ੍ਹਾ ਛੱਡ ਗਏ।

## ਅੰਤਰਜਾਮੀ ਸਤਿਗੁਰੂ *(ਮੇਲੇ ਵਿੱਚ ਚੋਰ ਫੜਨਾ)*

**ਸ੍ਵੈਯਾ:** **ਪੁਰਿ ਮੇਂ ਸ੍ਰੀ ਗੁਰ ਜੀ ਰਾਜਤਿ ਭੇ, ਬਡੁ ਮੇਲਾ ਸੰਗਤ ਕਾ ਕਰਵਾਯਾ।**
**ਇੱਕ ਚੋਰ ਨੇ ਮੇਲੇ ਮੇਂ ਘੁਮਿਕੇ, ਗੁਰਸਿੱਖਨ ਕਾ ਬਹੁ ਦਰਬ ਚੁਰਾਯਾ।**
**ਜਬ ਸਿੱਖਨ ਆਇ ਪੁਕਾਰ ਕਰੀ, ਗੁਰੂ ਲੱਛਨ ਕਹਿ, ਤਸਕਰ ਪਕਰਾਯਾ।**
**ਸਭ ਸੰਗਤ ਜੈ ਜੈ ਕਾਰ ਕਰੇ, ਗੁਰੂ ਅੰਤਰਜਾਮੀ ਹੈ ਸਭ ਗਾਯਾ॥ ੫੦੬॥**

**ਸ਼ਬਦਾਰਥ:** ਪੁਰਿ – ਸ੍ਰੀ ਅਨੰਦਪੁਰ ਸਾਹਿਬ, ਦਰਬ – ਧਨ, ਤਸਕਰ – ਚੋਰ।

**ਵਿਆਖਿਆ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਅਨੰਦਪੁਰ ਸਾਹਿਬ 'ਚ ਵਿਰਾਜ ਰਹੇ ਸਨ ਤੇ ਇਕ ਵਾਰੀ ਸੰਗਤ ਦਾ ਵੱਡਾ ਜੋੜ ਮੇਲਾ ਕਰਾਇਆ। ਇੱਕ ਚੋਰ ਨੇ ਮੇਲੇ ਵਿੱਚ ਵੜਕੇ ਗੁਰਸਿੱਖਾਂ ਦਾ ਬਹੁਤ ਸਾਰਾ ਧਨ ਚੁਰਾ ਲਿਆ। ਜਦੋਂ ਸਿੱਖਾਂ ਨੇ ਆ ਕੇ ਸਤਿਗੁਰੂ ਜੀ ਕੋਲ ਪੁਕਾਰ ਕੀਤੀ ਤਾਂ ਗੁਰੂ ਜੀ ਨੇ ਚੋਰ ਦੀਆਂ ਨਿਸ਼ਾਨੀਆਂ ਦੱਸ ਕੇ ਚੋਰ ਫੜਾ ਦਿੱਤਾ। (ਤੇ ਸਿੱਖਾਂ ਦਾ ਧਨ ਵਾਪਸ ਕਰਾਇਆ) ਇਹ ਦੇਖਕੇ ਸਾਰੀ ਸੰਗਤ ਗੁਰੂ ਦੀ ਜੈ ਜੈਕਾਰ ਕਰਨ ਲੱਗੀ ਤੇ ਸਭ ਕਹਿਣ ਲੱਗੇ ਕਿ ਸਤਿਗੁਰੂ ਜੀ ਅੰਤਰਜਾਮੀ ਹਨ।

## ਪੁੱਤ੍ਰਾਂ ਦੇ ਜਨਮ ਦੀ ਖੁਸ਼ੀ *(ਸਾਹਿਬਜ਼ਾਦਿਆਂ ਦੇ ਜਨਮਾਂ ਸਮੇਂ ਖੁਸ਼ੀਆਂ)*

**ਸ੍ਵੈਯਾ:** **ਜਗ ਮੇਂ ਸੁਤ ਜੇਡ ਨ ਬਸਤੁ ਕੋਈ, ਸਭ ਗਿਰਹੀ ਪੂਤ ਕੀ ਦਾਤ ਕੋ ਚਾਇੰ।**
**ਬਿਨ ਸੂਰ ਕੇ ਦਿਨ ਜਿਮ ਭਾਵਤ ਨਹਿੰ, ਤਿਮ ਨੰਦ ਬਿਨਾ ਨਹੀਂ ਕੁਲ ਕੋ ਭਾਇ।**
**ਜਬ ਜਬ ਗੁਰ ਜੀ ਗ੍ਰਿਹਿ ਸੁਤ ਜਨਮੇਂ, ਗੁਰੂ ਗੋਬਿੰਦ ਸਿੰਘ ਉਰਿ ਹਰਖ ਬਢਾਇ।**
**ਅਜੀਤ, ਜੁਝਾਰ, ਜੋਰਾਵਰ ਜੀ, ਸਭਿ ਸਿੰਘ ਕਹੈ, ਫਤਿਹ ਸਿੰਘ ਸੁਹਾਇ॥ ੫੦੭॥**

**ਸ਼ਬਦਾਰਥ:** ਸੁਤ – ਪੁੱਤਰ, ਗਿਰਹੀ – ਗ੍ਰਹਿਸਤੀ, ਸੂਰ – ਸੂਰਜ, ਨੰਦ – ਪੁੱਤਰ, ਹਰਖ – ਖੁਸ਼ੀ।

**ਵਿਆਖਿਆ:** ਜਗਤ ਵਿੱਚ ਪੁੱਤਰ ਵਰਗੀ ਹੋਰ ਵਸਤੂ ਕੋਈ ਨਹੀਂ ਹੈ। ਸਾਰੇ ਗ੍ਰਹਿਸਤੀ ਪੁੱਤਰ ਦੀ ਦਾਤ ਚਾਹੁੰਦੇ ਹਨ। ਜਿਸ ਤਰ੍ਹਾਂ ਸੂਰਜ ਤੋਂ ਬਿਨਾਂ ਦਿਨ ਚੰਗਾ ਨਹੀਂ ਲੱਗਦਾ ਉਸੇ ਤਰ੍ਹਾਂ ਪੁੱਤਰ ਤੋਂ ਬਿਨਾਂ ਕੁਲ ਚੰਗੀ ਨਹੀਂ ਲੱਗਦੀ। ਜਦੋਂ ਜਦੋਂ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗ੍ਰਹਿ ਸਾਹਿਬਜ਼ਾਦਿਆਂ ਦੇ ਜਨਮ ਹੋਏ ਤਾਂ ਗੁਰੂ ਜੀ ਵੀ ਮਨ 'ਚ ਪ੍ਰਸੰਨ ਹੋਏ। ਸਾਹਿਬਜ਼ਾਦਾ ਅਜੀਤ ਸਿੰਘ ਜੀ, ਸਾਹਿਬਜ਼ਾਦਾ ਜੁਝਾਰ ਸਿੰਘ ਜੀ, ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਤੇ ਸਾਹਿਬਜ਼ਾਦਾ ਫਤਿਹ ਸਿੰਘ ਜੀ ਗੁਰੂ ਗ੍ਰਹਿ ਵਿਖੇ ਸੋਭਨੀਕ ਹੋਏ।

## ਸੰਗਤ ਦੇ ਦੋਖੀ ਗੁਰੂ ਨੂੰ ਨਹੀਂ ਭਾਉਂਦੇ *(ਆਲਸੂਨ ਦੀ ਲੁੱਟ)*

**ਸ੍ਵੈਯਾ:** **ਗਿਰ ਮੇਂ ਆਲਸੂਨ ਗ੍ਰਾਮ ਬਸੈ, ਤਹਿੰ ਖਾਨਨ ਗ੍ਰਿਹਿ ਬਹੁ ਗਿਨਤੀ ਮਾਹੀ।**
**ਜਬ ਸੰਗਤ ਤਿਨ ਢਿਗ ਸੇ ਗੁਜਰੇ, ਗੁਰੂ ਸੰਗਤ ਕੀ ਤਿਨ ਲੂਟ ਮਚਾਹੀ।**

**ਜਬ ਗੁਰ ਜੀ ਤਿਸ ਗਾਉਂ ਸੇ ਨਿਕਲੇ, ਨਾ ਅਦਬ ਕੀਓ ਨਾ ਭੇਟ ਟਿਕਾਹੀ।**
**ਗੁਰੂ ਆਇਸ ਸੇ ਸਿੱਖਨ ਲੂਟ ਲਏ, ਗੁਰੂ ਸੰਗਤ ਦੋਖੀ ਨਹਿੰ ਗੁਰੂ ਭਾਹੀ॥ ੫੦੮॥**

**ਸ਼ਬਦਾਰਥ:** ਗਿਰ ਮੇਂ – ਪਹਾੜੀਆਂ 'ਚ, ਖਾਨਨ ਗ੍ਰਿਹਿ – ਪਠਾਣਾਂ ਦੇ ਘਰ, ਢਿਗ – ਕੋਲ, ਆਇਸ – ਆਗਿਆ।

**ਵਿਆਖਿਆ:** ਪਹਾੜੀ ਇਲਾਕੇ 'ਚ ਆਲਸੂਨ ਪਿੰਡ ਵੱਸਦਾ ਹੈ, ਉਥੇ ਪਠਾਣਾਂ ਦੇ ਘਰ ਬਹੁਤ ਗਿਣਤੀ ਵਿੱਚ ਸਨ। ਜਦੋਂ ਵੀ ਸਿੱਖ ਸੰਗਤਾਂ ਇਨ੍ਹਾਂ ਕੋਲੋਂ ਦੀ ਗੁਜ਼ਰਦੀਆਂ ਤਾਂ ਇਹ ਸੰਗਤਾਂ ਨੂੰ ਲੁੱਟ ਲੈਂਦੇ। ਜਦੋਂ ਇੱਕ ਵਾਰ ਗੁਰੂ ਗੋਬਿੰਦ ਸਿੰਘ ਜੀ ਇਥੋਂ ਦੀ ਗੁਜ਼ਰ ਰਹੇ ਸਨ ਇਨ੍ਹਾਂ ਪਠਾਣਾਂ ਨੇ ਨਾ ਗੁਰੂ ਜੀ ਦਾ ਅਦਬ ਕੀਤਾ ਤੇ ਨਾ ਹੀ ਕੋਈ ਸਤਿਕਾਰ ਭੇਟ ਰੱਖੀ। ਇਨ੍ਹਾਂ ਦਾ ਹੰਕਾਰ ਦੇਖਕੇ ਗੁਰੂ ਜੀ ਦੀ ਆਗਿਆ ਅਨੁਸਾਰ ਸਿੱਖਾਂ ਨੇ ਇਨ੍ਹਾਂ ਨੂੰ ਲੁੱਟ ਲਿਆ, ਕਿਉਂਕਿ ਗੁਰੂ ਸੰਗਤਾਂ ਦੇ ਦੋਖੀ ਗੁਰੂ ਨੂੰ ਨਹੀਂ ਭਾਉਂਦੇ।

## ਸੂਰਬੀਰ ਸਤਿਗੁਰੂ

*(ਹੁਸੈਨੀ ਯੁੱਧ)*

**ਸ੍ਵੈਯਾ:** **ਖਾਨ ਦਿਲਾਵਰ ਨੇ ਨਿਜ ਸੁਤ ਕੋ, ਸ੍ਰੀ ਗੁਰੁ ਕੋ ਪਕੜਨ ਹਿਤ ਘਾਲਾ।**
**ਖਾਨ ਖਾਇਕੇ ਮਾਰ ਭਗਾ ਜਬਹੀ, ਇੱਕ ਦਾਸ ਹੁਸੈਨੀ ਫਿਰ ਚਢਿ ਚਾਲਾ।**
**ਤਿਸਿ ਕਿਛੁਕ ਪਹਾਰੀਏ ਸੰਗ ਕੀਏ, ਸ੍ਰੀ ਸਤਿਗੁਰੁ ਕੇ ਸੰਗ ਯੁੱਧ ਰਚਾਲਾ।**
**ਬਿਚ ਯੁੱਧ ਹੁਸੈਨੀ ਪ੍ਰਾਨ ਗਏ, ਇਮ ਗੁਰ ਦੋਖੀ ਦਾ ਅੰਤ ਕੁਢਾਲਾ॥ ੫੦੯॥**

**ਸ਼ਬਦਾਰਥ:** ਨਿਜ ਸੁਤ ਕੋ – ਆਪਣੇ ਪੁੱਤਰ ਨੂੰ, ਪਹਾਰੀਏ – ਪਹਾੜੀਏ, ਰਚਾਲਾ – ਰਚਾਇਆ।

**ਵਿਆਖਿਆ:** ਦਿਲਾਵਰ ਖਾਨ ਨੇ ਆਪਣੇ ਪੁੱਤਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਫੜਨ ਲਈ ਚੜ੍ਹਾ ਕੇ ਭੇਜਿਆ (ਉਹ ਇੱਕ ਹਜ਼ਾਰ ਸੈਨਾ ਲੈ ਕੇ ਆਇਆ) ਪਰ ਗੁਰੂ ਜੀ ਕੋਲੋਂ ਮਾਰ ਖਾ ਕੇ ਭੱਜ ਗਿਆ। ਫਿਰ ਉਸਦਾ ਇਕ ਦਾਸ ਹੁਸੈਨੀ ਚੜ੍ਹ ਕੇ ਆਇਆ ਤੇ ਉਸਨੇ ਕੁੱਝ ਕੁ ਪਹਾੜੀਏ ਆਪਣੇ ਨਾਲ ਮਿਲਾ ਕੇ ਗੁਰੂ ਜੀ ਦੇ ਵਿਰੁੱਧ ਯੁੱਧ ਰਚਾ ਲਿਆ। ਇਸ ਯੁੱਧ ਵਿੱਚ ਹੁਸੈਨੀ ਮਾਰਿਆ ਗਿਆ (ਤੇ ਗੁਰੂ ਜੀ ਦੀ ਜੈ ਜੈਕਾਰ ਹੋਈ) ਇਸ ਤਰ੍ਹਾਂ ਗੁਰੂ ਦੋਖੀ ਦਾ ਅੰਤ ਕੁਢਾਲਾ ਹੀ ਹੁੰਦਾ ਹੈ।

## ਕਵੀਆਂ ਤੇ ਵਿਦਵਾਨਾਂ ਦੇ ਕਦਰਦਾਨ ਸਤਿਗੁਰੂ

*(52 ਕਵੀ ਗੁਰੂ ਦਰਬਾਰ 'ਚ)*

**ਸ੍ਵੈਯਾ:** **ਸ੍ਰੀ ਗੁਰੁ ਢਿਗ ਗਿਰਾ ਉਚਾਰਤ ਜੋ, ਗੁਰੂ ਕਵੀਅਨ ਕੋ ਸਨਮਾਨ ਕਰੇਵੈਂ।**
**ਗੁਰੂ ਆਪਿ ਇਕਾਂਤਿ ਗਿਰਾ ਰਚਿਤੇ, ਸੁਨਿ ਅਵਰਨ ਕੀ ਅਤਿ ਹੀ ਤੁਸਿ ਹੋਵੈਂ।**
**ਹਿਤ ਕਬਿਤਾ ਬਾਵਨ ਕਵੀਅਨ ਕੋ, ਨਿਜ ਸਾਥ ਰਖਾ, ਤਿਨਿ ਰੋਜ਼ੀ ਦੇਵੈਂ।**
**ਕੀਓ ਅਨਿਕ ਗ੍ਰੰਥਨ ਭਾਖਾ ਮੇਂ, ਭਾਸ਼ਾ ਮੇਂ ਖੁਦ ਗੁਰ ਗਿਰਾ ਰਚੇਵੈਂ॥ ੫੧੦॥**

**ਸ਼ਬਦਾਰਥ:** ਗਿਰਾ – ਬਾਣੀ, ਅਵਰਨ ਕੀ – ਦੂਜਿਆਂ ਦੀ, ਤੁਸਿ – ਪ੍ਰਸੰਨ।

**ਵਿਆਖਿਆ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿੱਚ ਜੋ ਕਵੀ ਬਾਣੀ (ਕਵਿਤਾ) ਉਚਾਰਦੇ ਸਨ, ਗੁਰੂ ਜੀ ਉਨ੍ਹਾਂ ਦਾ ਬੜਾ ਸਨਮਾਨ ਕਰਦੇ। ਗੁਰੂ ਜੀ ਆਪ ਵੀ ਇਕਾਂਤ 'ਚ ਬੈਠਕੇ ਬਾਣੀ ਦੀ ਰਚਨਾ ਕਰਦੇ ਅਤੇ ਦੂਜੇ ਕਵੀਆਂ ਦੀ ਬਾਣੀ ਸੁਣਕੇ ਬਹੁਤ ਪ੍ਰਸੰਨ ਹੁੰਦੇ। ਗੁਰੂ ਜੀ ਨੇ ਕਵਿਤਾ ਵਾਸਤੇ ਆਪਣੇ ਦਰਬਾਰ 'ਚ 52 ਕਵੀਆਂ ਨੂੰ ਰੱਖਕੇ ਉਨ੍ਹਾਂ ਨੂੰ ਰੋਜ਼ੀ ਰੋਟੀ ਵੀ ਦੇ ਰੱਖੀ ਸੀ। ਉਨ੍ਹਾਂ ਨੇ ਅਨੇਕ ਸੰਸਕ੍ਰਿਤ ਦੇ ਗ੍ਰੰਥਾਂ ਨੂੰ ਭਾਖਾ ਵਿੱਚ ਕੀਤਾ। ਤੇ ਗੁਰੂ ਜੀ ਨੇ ਆਪ ਵੀ ਭਾਸ਼ਾ 'ਚ ਬਹੁਤ ਸਾਰੀ ਬਾਣੀ ਉਚਾਰਨ ਕੀਤੀ।

## ਹੋਲੀ ਖੇਡਣੀ *(ਸ੍ਰੀ ਅਨੰਦਪੁਰ ਸਾਹਿਬ 'ਚ ਹੋਲੀ)*

**ਸ੍ਵੈਯਾ:** **ਬਿਤਗੀ ਰੁੱਤ ਸਰਦ ਔ ਰਵਿ ਚਮਕੇ, ਸ਼ੁਭ ਫਾਗ ਕੇ ਦਿਨ ਬਹੁ ਭਲੇ ਸੁਹਾਏ।**
**ਸ੍ਰੀ ਗੁਰ ਜੀ ਸਿੱਖਨ ਹੁਕਮ ਦੀਆ, ਬਹੁ ਲਾਲ ਗੁਲਾਲ ਅਲਿਤਾ ਮੰਗਵਾਏ।**
**ਨਿਜ ਸਿਵਕਨ ਸੰਗ ਬਹੁ ਖੇਲ ਰਚਾ, ਭਰਿ ਭਰਿ ਪਿਚਕਾਰੀ ਰੰਗ ਵਗਾਏ।**
**ਨਭਿ ਬਾਦਰ ਵਤ ਗੁਲਾਲ ਉਡੇ, ਪਿਖਿ ਕੇ ਕਵੀ ਜਨ ਗੁਰੂ ਉਪਮਾ ਗਾਏ॥ ੫੧੧॥**

**ਸ਼ਬਦਾਰਥ:** ਬਿਤਗੀ – ਬੀਤ ਗਈ, ਰਵਿ – ਸੂਰਜ, ਫਾਗ – ਫਾਗੁਨ, ਹੋਲੀ, ਅਲਿਤਾ ਲਾਖ ਤੋਂ ਬਣਿਆ ਬਾਰੀਕ ਗੁਲਾਲ, ਨਭਿ – ਆਕਾਸ਼ ਵਿੱਚ।

**ਵਿਆਖਿਆ:** ਸਰਦ ਰੁੱਤ ਬੀਤ ਚੁੱਕੀ ਹੈ ਤੇ ਅਸਮਾਨ ਵਿੱਚ ਸੂਰਜ ਤੇਜ ਸਹਿਤ ਚਮਕਣ ਲੱਗਾ ਹੈ ਤੇ ਫਾਗਣ ਦੇ ਭਲੇ ਦਿਨ ਆਏ ਹਨ। ਹੋਲੀ ਦੇ ਦਿਨ ਦੇਖਕੇ ਗੁਰੂ ਜੀ ਨੇ ਸਿੱਖਾਂ ਨੂੰ ਹੁਕਮ ਦੇ ਕੇ ਬਹੁਤ ਸਾਰਾ ਲਾਲ ਗੁਲਾਲ ਤੇ ਅਲਿਤਾ ਆਦਿ ਮੰਗਵਾਇਆ ਹੈ। ਆਪਣੇ ਸੇਵਕਾਂ ਨਾਲ ਹੋਲੀ ਦੇ ਦਿਨ ਹੋਲੀ ਖੇਡਣ ਦਾ ਖੇਲ ਰਚਿਆ ਹੈ। ਤੇ ਭਰਿ ਭਰ ਕੇ ਪਿਚਕਾਰੀ ਮਾਰਦੇ ਹਨ। ਆਕਾਸ਼ ਵਿੱਚ ਬੱਦਲਾਂ ਵਾਂਗ ਗੁਲਾਲ ਪਿਆ ਉਡਦਾ ਹੈ ਤੇ ਗੁਰੂ ਦੇ ਕਵੀ ਜਨ ਇਹ ਲੀਲ੍ਹਾ ਵੇਖਕੇ ਗੁਰੂ ਜੀ ਦੀ ਉਪਮਾ ਗਾ ਰਹੇ ਹਨ।

## ਹੋਲਾ ਮਹੱਲਾ *(ਸ੍ਰੀ ਅਨੰਦਪੁਰ ਸਾਹਿਬ 'ਚ)*

**ਸ੍ਵੈਯਾ:** **ਦਿਨ ਫਾਗ ਕੇ ਸੰਗਤ ਆਨਿ ਜੁੜੀ, ਕਲਗੀਧਰ ਪਿਖਿ ਉਤਸਾਹ ਹੁਲਸਾਏ।**
**ਸਿੱਖ ਸੈਨਾ ਕੇ ਦੁਇ ਭਾਗ ਕੀਏ, ਇਕ ਕਾਬਜ, ਦੁਇ ਹਮਲਾ ਕਰਵਾਏ।**
**ਇਮ ਯੁੱਧ ਅਭਿਆਸ ਕੇ ਹੇਤ ਗੁਰੁ, ਰੀਤ ਹੋਲ-ਮਹੱਲੇ ਕੀ ਚਲਵਾਏ।**
**'ਜਗਿ ਹੋਲੀ ਮਮ ਹੋਲਾ' ਭਨਿਓ, ਨਰ ਅਯੁਧ ਸਿਖੈਂ, ਗਢ ਹੋਲ ਬਨਾਏ॥ ੫੧੨॥**

**ਸ਼ਬਦਾਰਥ:** ਫਾਗ – ਫੱਗਣ ਦੇ, ਹੋਲੀ ਦੇ, ਮਮ – ਮੇਰਾ, ਅਯੁਧ – ਸ਼ਸ਼ਤ੍ਰ, ਗਢ ਹੋਲ – ਹੋਲਗੜ੍ਹ।

**ਵਿਆਖਿਆ:** ਫੱਗਣ 'ਚ ਹੋਲੀ ਦੇ ਦਿਨ ਆ ਗਏ ਤੇ ਸੰਗਤ ਆ ਕੇ ਸ੍ਰੀ ਅਨੰਦਪੁਰ ਸਾਹਿਬ 'ਚ ਜੁੜ ਗਈ ਹੈ। ਗੁਰੂ ਜੀ ਨੇ ਸਿੱਖ ਸੈਨਾ ਨੂੰ ਦੋ ਭਾਗਾਂ 'ਚ ਵੰਡਿਆ ਹੈ, ਇਕ ਜਥੇ ਨੇ ਇਕ ਜਗ੍ਹਾ ਪਰ ਕਬਜ਼ਾ ਕੀਤਾ ਹੈ ਤੇ ਦੂਜੇ ਜਥੇ ਤੋਂ ਹੱਲਾ ਕਰਵਾਉਂਦੇ ਹਨ। ਇਸ ਤਰ੍ਹਾਂ ਸਿੱਖਾਂ 'ਚ ਯੁੱਧ ਅਭਿਆਸ ਲਈ ਗੁਰੂ ਜੀ ਨੇ ਹੋਲੇ-ਮਹੱਲੇ ਦੀ ਪਵਿੱਤ੍ਰ ਰੀਤ ਚਾਲੂ ਕੀਤੀ ਹੈ। ਤੇ ਆਪ ਜੀ ਨੇ ਬਚਨ ਆਖੇ ਸਨ ਕਿ ਜਗਤ ਦੀ ਹੋਲੀ ਹੈ ਤੇ ਮੇਰਾ ਹੋਲਾ ਹੈ। ਮਨੁੱਖ ਇਸ ਤਰ੍ਹਾਂ ਸ਼ਸ਼ਤ੍ਰ ਵਿਦਿਆ ਸਿੱਖਦੇ ਸਨ। ਗੁਰੂ ਜੀ ਨੇ ਹੋਲਗੜ੍ਹ ਸਾਹਿਬ ਦੀ ਸਥਾਪਨਾ ਕਰਵਾਈ।

## ਸ਼ਸ਼ਤ੍ਰ ਮਹਿਮਾ *(ਹਿੰਦੂ ਤੁਰਕਾਂ ਵੱਲੋਂ ਸਿੱਖਾਂ ਨੂੰ ਮਖੌਲ)*

**ਸ੍ਵੈਯਾ:** **ਕਿਛੁ ਸਿੱਖਨ ਗੁਰ ਢਿਗ ਅਰਜ਼ ਕਰੀ, 'ਸ੍ਰੀ ਗੁਰ ਜੀ! ਬਾਟ ਮੇਂ ਲੋਕ ਡਰਾਵੈਂ।**
**ਰਲਿ ਤੁਰਕ ਔ ਹਿੰਦੂ ਤਰਕ ਕਰੈਂ, ਸਿੱਖ ਬਨਨੇ ਕਾ ਮਜ਼ਾਕ ਉਡਾਵੈਂ।'**
**ਸੁਨਿ ਸਤਿਗੁਰੁ ਸਭ ਕੋ ਹੁਕਮ ਦੀਆ, ਨਿਜ ਸ਼ਸ਼ਤ੍ਰ ਅੰਗਨ ਸੰਗ ਸਜਾਵੈਂ।**
**ਜਬ ਸ਼ਸ਼ਤ੍ਰ ਪਹਿਰ ਚਲੇ ਸਭਹੀ, ਕੋ ਦੁਸ਼ਟ ਨ ਆਂਖ ਕੋ ਉਚ ਉਠਾਵੈਂ॥ ੫੧੩॥**

**ਸ਼ਬਦਾਰਥ:** ਬਾਟ ਮੇਂ – ਰਸਤੇ ਵਿੱਚ, ਅੰਗਨ ਸੰਗ – ਅੰਗਾਂ ਨਾਲ, ਪਹਿਰ – ਪਹਿਨ ਕੇ।

**ਵਿਆਖਿਆ:** ਇਕ ਦਿਨ ਕੁੱਝ ਸਿੱਖਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਲ ਅਰਜ਼ ਕੀਤੀ ਕਿ ਹੇ ਗੁਰੂ ਜੀ! (ਜਦੋਂ ਅਸੀਂ

ਆਪ ਜੀ ਦੇ ਦਰਸ਼ਨਾਂ ਲਈ ਆਉਂਦੇ ਹਾਂ) ਤਾਂ ਸਾਨੂੰ ਰਸਤੇ ਵਿੱਚ ਲੋਕ ਡਰਾਉਣ ਦੀ ਕੋਸ਼ਿਸ਼ ਕਰਦੇ ਹਨ। ਹਿੰਦੂ ਤੇ ਤੁਰਕ ਰਲ ਕੇ ਸਾਨੂੰ ਤਰਕ ਕਰਕੇ ਮਜ਼ਾਕ ਕਰਦੇ ਹਨ ਕਿ ਤੁਸੀਂ ਸਿੱਖ ਬਣਕੇ ਕੀ ਖੱਟ ਲਿਆ। ਸੁਣ ਕੇ ਸਤਿਗੁਰੂ ਜੀ ਨੇ ਸਭ ਨੂੰ ਹੁਕਮ ਦਿੱਤਾ ਕਿ ਜਦੋਂ ਵੀ ਤੁਸੀਂ ਚੱਲੋ ਤਾਂ ਸ਼ਸ਼ਤ੍ਰ ਆਪਣੇ ਸਰੀਰ ਉਤੇ ਸਜਾ ਕੇ ਚੱਲੋ। ਜਦੋਂ ਸ਼ਸ਼ਤ੍ਰ ਧਾਰ ਕੇ ਸਭ ਚੱਲਣ ਲੱਗੇ ਤਾਂ ਡਰਦਾ ਕੋਈ ਦੁਸ਼ਟ ਅੱਖ ਉੱਚੀ ਨਹੀਂ ਕਰਦਾ ਸੀ।

## ਕ੍ਰਿਪਾਨ ਮਹਿਮਾ *(ਦੇਵੀ ਪਰਗਟ ਕਰਨ ਦਾ ਪ੍ਰਸੰਗ)*

**ਸ੍ਵੈਯਾ:** **ਕ੍ਰਿਪਾਨ ਕੀ ਉਪਮਾ ਬਿਦਤਾਨੇ, ਹਿਤ ਸ੍ਰੀ ਗੁਰ ਲੀਲਾ ਨਰ ਰਚਾਈ।**
**ਦਿਜ ਕੇਸਵਦਾਸ ਬੁਲਾਇ ਲੀਓ, ਹਿਤ ਦੇਵੀ ਪਰਗਟ ਕਰਨ ਅਲਾਈ।**
**ਬਡੁ ਹਵਨ ਹੂਆ, ਨਹਿੰ ਦੇਵਿ ਅਈ, ਬਿਪੁ ਭਾਗ ਗਯੋ, ਜਗਿ ਲਾਜ ਮਰਾਈ।**
**ਤਬ ਸਤਿਗੁਰੂ ਕਰ ਕ੍ਰਿਪਾਨ ਗਹੀ, ਕਹਾ, 'ਯਹੀ ਚੰਡਿਕਾ' ਸੁਨਹੁ ਲੁਕਾਈ॥ ੫੧੪॥**

**ਸ਼ਬਦਾਰਥ:** ਬਿਦਤਾਨੇ - ਪ੍ਰਗਟ ਕਰਨ ਲਈ, ਦਿਜ - ਬ੍ਰਾਹਮਣ, ਅਲਾਈ - ਆਖਿਆ, ਕਰ - ਹੱਥ।

**ਵਿਆਖਿਆ:** ਕ੍ਰਿਪਾਨ ਦੀ ਉਪਮਾ ਜਗਤ ਵਿੱਚ ਪ੍ਰਗਟ ਕਰਨ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨਰ ਲੀਲ੍ਹਾ ਰਚੀ। ਕੇਸ਼ਵਦਾਸ ਨਾਂ ਦੇ ਬ੍ਰਾਹਮਣ ਨੂੰ ਬੁਲਾ ਕੇ (ਨੈਣਾਂ ਦੇਵੀ ਦੇ ਟਿੱਲੇ ਉਤੇ) ਦੇਵੀ ਪ੍ਰਗਟ ਕਰਨ ਲਈ ਆਖਿਆ। ਉਸਨੇ ਬੜਾ ਹਵਨ ਕੀਤਾ ਪਰ ਦੇਵੀ ਪ੍ਰਗਟ ਨਾ ਹੋਈ। ਜਗਤ ਲਾਜ ਦਾ ਮਾਰਿਆ ਬ੍ਰਾਹਮਣ ਹਵਨ ਸਥਲ ਛੱਡ ਕੇ ਦੌੜ ਗਿਆ ਤੇ (ਗੁਰੂ ਜੀ ਨੇ ਸਾਰੀ ਸਮੱਗਰੀ ਹਵਨ ਕੁੰਡ 'ਚ ਪਾ ਕੇ ਬੜੀ ਜਵਾਲਾ ਮਚਾਈ ਤੇ ਲੋਕ ਇਕੱਤਰ ਹੋ ਗਏ, ਬ੍ਰਾਹਮਣ ਵੀ ਮੁੜ ਆਇਆ) ਉਦੋਂ ਗੁਰੂ ਜੀ ਨੇ ਆਪਣੇ ਹੱਥ ਵਿੱਚ ਨੰਗੀ ਕ੍ਰਿਪਾਨ ਫੜ ਕੇ ਸਭ ਨੂੰ ਆਖਿਆ ਕਿ ਇਹੋ ਹੀ ਚੰਡਿਕਾ ਹੈ। ਭਾਵ ਕ੍ਰਿਪਾਨ ਨੂੰ ਹੀ ਰੱਖਿਆ ਕਰਨ ਵਾਲੀ ਦੇਵੀ ਕਿਹਾ।

## ਸੁਭਾਸੁਭ ਆਚਾਰ *(ਮਸੰਦਾਂ ਨੂੰ ਸਜ਼ਾ)*

**ਸ੍ਵੈਯਾ:** **ਗੁਰੂ ਅਮਰਦਾਸ ਜੁ ਮਸੰਦ ਕੀਏ, ਤਿਨਿ ਭਲੇ ਹੁਇਕੇ ਬਹੁ ਸੇਵ ਕਮਾਈ।**
**ਜਬ ਦਸਮਗੁਰੂ, ਕੁਕਰਮਿ ਪਿਖੈ, ਤਿਨ ਕੋ ਸ੍ਰੀ ਗੁਰ ਜੀ ਦਈ ਸਜਾਈ।**
**ਇਕ ਚੇਤੇ ਕੋ ਗੁੜਿ ਡਾਲ ਮਾਰਾ, ਗਹਿ ਚੱਯੇ ਮੱਯੇ ਪੁਠਿ ਲਟਕਾਈ।**
**ਜਿਸ ਜਿਸ ਨੇ ਦੁਰ ਆਚਾਰ ਕੀਏ, ਸਭ ਦੁਸ਼ਟ ਮਸੰਦਨ ਸਜਾ ਹੈ ਪਾਈ॥ ੫੧੫॥**

**ਸ਼ਬਦਾਰਥ:** ਕੁਕਰਮਿ ਪਿਖੈ - ਕੁਕਰਮੀ ਦੇਖੇ, ਦੁਰ ਅਚਾਰ - ਬੁਰੇ ਆਚਾਰ।

**ਵਿਆਖਿਆ:** ਸ੍ਰੀ ਗੁਰੂ ਅਮਰਦਾਸ ਜੀ ਨੇ ਜੋ ਮਸੰਦ ਪ੍ਰਥਾ ਤੋਰੀ ਸੀ ਉਨ੍ਹਾਂ ਨੇ ਭਲੇ ਹੋ ਕੇ ਬੜੀ ਸੇਵਾ ਕੀਤੀ। ਜਦੋਂ ਦਸਮੇਂ ਗੁਰੂ ਜੀ ਨੇ ਮਸੰਦਾਂ ਨੂੰ ਕੁਕਰਮੀ ਹੋਇਆਂ ਦੇਖਿਆ ਤਾਂ ਇਨ੍ਹਾਂ ਨੂੰ ਸਜ਼ਾ ਦਿੱਤੀ ਗਈ। ਚੇਤੇ ਮਸੰਦ ਨੂੰ ਗੁੜ ਦੇ ਗਰਮ ਲਾਲੇ ਨਾਲ ਮਾਰਿਆ ਗਿਆ। ਚੱਯੇ ਤੇ ਮੱਯੇ ਮਸੰਦ ਪੁੱਠੇ ਲਟਕਾ ਕੇ ਮਾਰੇ ਗਏ। ਜਿਸ ਜਿਸ ਨੇ ਵੀ ਬੁਰੇ ਆਚਾਰ ਕੀਤੇ ਸਾਰੇ ਮਸੰਦਾਂ ਨੇ ਗੁਰੂ ਜੀ ਕੋਲੋਂ ਸਜ਼ਾ ਪਾਈ।

## ਸ਼ਰਨ ਆਏ ਦੀ ਲਾਜ *(ਭਾਈ ਨੰਦ ਲਾਲ ਜੀ)*

**ਸ੍ਵੈਯਾ:** **ਨੰਦ ਲਾਲ ਬਹਾਦਰ ਸ਼ਾਹ ਢਿਗ ਰਹਿ, ਸੁਠ ਮਾਇਨੇ ਕਰਿ ਕੁਰਆਨ ਸੁਨਾਵੈ।**
**ਪਿਖਿ ਔਰੰਗਜ਼ੇਬ ਬੀਚਾਰ ਕਰੀ, ਤਿਸਕੋ ਚਹੈ ਦੀਨ ਕੇ ਬੀਚ ਲਿਆਵੈ।**

**ਸ਼ਾਹਿਜ਼ਾਦੇ ਨੇ ਕਹਿ ਕਾਢ ਦੀਆ, ਚਲਿਕੇ ਗੁਰੂ ਗੋਬਿੰਦ ਕੇ ਢਿਗ ਆਵੈ।**
**ਜਬ ਸ਼ਰਨ ਗਹੀ ਤਬ ਲਾਜ ਰਖੀ, ਲੇ ਸਿੱਖੀ ਗੁਰ ਕੀ ਸੇਵ ਕਮਾਵੈ॥ ੫੧੬॥**

**ਸ਼ਬਦਾਰਥ:** ਸੁਠ ਮਾਇਨੇ – ਸੋਹਣੇ ਅਰਥ, ਕੁਰਆਨ – ਕੁਰਾਨ ਸ਼ਰੀਫ, ਢਿਗ – ਕੋਲ।

**ਵਿਆਖਿਆ:** ਭਾਈ ਨੰਦ ਲਾਲ ਜੀ (ਜੋ ਫ਼ਾਰਸੀ ਦਾ ਮਹਾਨ ਵਿਦਵਾਨ ਤੇ ਕਵੀ ਸੀ) ਬਹਾਦਰ ਸ਼ਾਹ ਕੋਲ ਰਹਿਕੇ ਉਸਨੂੰ ਕੁਰਆਨ ਸ਼ਰੀਫ ਦੇ ਸੋਹਣੇ ਅਰਥ ਕਰਕੇ ਸਮਝਾਉਂਦਾ ਸੀ। ਉਸਦੀ ਵਿਦਵਤਾ ਦੇਖਕੇ ਔਰੰਗਜ਼ੇਬ ਨੇ ਮਨ 'ਚ ਵੀਚਾਰ ਕੀਤੀ ਕਿ ਐਸੇ ਫ਼ਾਰਸੀ ਦੇ ਵਿਦਵਾਨ ਨੂੰ ਦੀਨ ਵਿੱਚ ਲਿਆਉਣਾ ਚਾਹੀਦਾ ਹੈ ਭਾਵ ਮੁਸਲਮਾਨ ਬਣਾਉਣਾ ਚਾਹੀਦਾ ਹੈ। ਇਸ ਗੱਲ ਤੋਂ ਜਾਣੂ ਹੋ ਕੇ ਸ਼ਹਿਜ਼ਾਦੇ ਬਹਾਦਰ ਸ਼ਾਹ ਨੇ ਭਾਈ ਨੰਦ ਲਾਲ ਨੂੰ ਦੱਸ ਸਮਝਾ ਕੇ ਉਥੋਂ ਭਜਾ ਦਿੱਤਾ ਤੇ ਉਹ ਚੱਲ ਕੇ ਅਨੰਦਪੁਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਵਿੱਚ ਆ ਗਿਆ। ਜਦੋਂ ਉਸਨੇ ਗੁਰੂ ਜੀ ਦੀ ਸ਼ਰਨ ਫੜੀ ਤਾਂ ਸਤਿਗੁਰਾਂ ਲਾਜ ਰੱਖੀ। ਉਸਨੇ ਸਿੱਖੀ ਲੈ ਕੇ ਗੁਰ ਘਰ ਦੀ ਸੇਵਾ ਕਮਾਈ।

## *ਖਾਲਸਾ ਸਿਰਜਣਾ ਤੇ ਲੋਕਰਾਜ ਦੀ ਨੀਂਹ* *(ਸ੍ਰੀ ਅਨੰਦਪੁਰ ਸਾਹਿਬ 'ਚ)*

**ਸ੍ਵੈਯਾ:** **ਸ੍ਰੀ ਗੁਰੂ ਜਬ ਹਿੰਦੂ ਨਿਬਲ ਪਿਖੈ, ਹਿਤ ਲੋਕਰਾਜ ਗੁਰੂ ਚਲਿਤ ਰਚਾਯਾ।**
**ਅਸਿ ਕੋ ਕਰ ਗਹਿ ਸਿਰ ਪਾਂਚ ਮੰਗੇ, ਕ੍ਰਮ ਕ੍ਰਮ ਸਿੱਖਨ ਗੁਰੂ ਬਚਨ ਕਮਾਯਾ।**
**ਦਯਾ, ਧਰਮ ਔ ਹਿੰਮਤ ਸਿੰਘ ਕੀਏ, ਮੁਹਕਮ ਔ ਸਾਹਿਬ ਸਿੰਘ ਬਨਾਯਾ।**
**ਖੰਡ ਪਾਹੁਲ ਔ ਪਾਂਚ ਕਕਾਰ ਦੀਏ, ਕਹੀ ਰਹਿਤ ਔ ਖਾਲਸਾ ਪੰਥ ਸਜਾਂਯਾ॥ ੫੧੭॥**

**ਸ਼ਬਦਾਰਥ:** ਨਿਬਲ – ਕਮਜ਼ੋਰ, ਚਲਿਤ – ਕੌਤਕ, ਅਸਿ – ਕ੍ਰਿਪਾਨ, ਕਰ – ਹੱਥ, ਗਹਿ – ਫੜਕੇ।

**ਵਿਆਖਿਆ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਦੇਖਿਆ ਕਿ ਹਿੰਦੂ ਲੋਕ ਬੜੇ ਕਮਜ਼ੋਰ ਹੋ ਚੁੱਕੇ ਹਨ। (ਤੇ ਇਹ ਗੁਲਾਮੀ ਨੂੰ ਆਪਣਾ ਨਸੀਬ ਸਮਝਣ ਲੱਗ ਪਏ ਹਨ) ਤਾਂ ਲੋਕਰਾਜ ਦੀ ਨੀਂਹ ਰੱਖਣ ਲਈ ਗੁਰੂ ਜੀ ਨੇ ਕੌਤਕ ਰਚਿਆ। (1699 ਦੀ ਵਿਸਾਖੀ ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ) ਗੁਰੂ ਜੀ ਨੇ ਆਪਣੇ ਹੱਥ 'ਚ ਨੰਗੀ ਤਰਵਾਰ ਲੈ ਕੇ ਭਰੇ ਦੀਵਾਨ 'ਚ ਇੱਕ-ਇੱਕ ਕਰਕੇ ਪੰਜ ਸਿਰ ਮੰਗੇ। ਵਾਰੋਵਾਰੀ ਸਿੱਖਾਂ ਨੇ ਸਿਰ ਦੇ ਕੇ ਗੁਰੂ ਬਚਨ ਕਮਾਇਆ। ਭਾਈ ਦਯਾ ਰਾਮ, ਧਰਮ ਚੰਦ, ਹਿੰਮਤ ਰਾਇ, ਮੁਹਕਮ ਚੰਦ ਤੇ ਸਾਹਿਬ ਚੰਦ ਨੇ ਸਿਰ ਭੇਟ ਕੀਤੇ ਤੇ ਗੁਰੂ ਜੀ ਨੇ ਇਨ੍ਹਾਂ ਪੰਜਾਂ ਨੂੰ ਅੰਮ੍ਰਿਤ ਦੀ ਦਾਤ ਦੇ ਕੇ, ਪੰਜ ਕਕਾਰ ਪਹਿਨਾ ਕੇ ਸਿੰਘ ਸਜਾ ਦਿੱਤਾ ਤੇ ਸਾਰੀ ਰਹਿਤ-ਬਹਿਤ ਦੱਸੀ। ਇਸ ਤਰ੍ਹਾਂ ਖਾਲਸਾ ਪੰਥ ਦੀ ਸਿਰਜਣਾ ਕੀਤੀ ਗਈ।

## *ਖਾਲਸਈ ਬਾਣੇ ਦੀ ਮਹਿਮਾ* *(ਸ਼ੇਰ ਦੀ ਖੱਲ 'ਚ ਗਧਾ)*

**ਸ੍ਵੈਯਾ:** **ਉਦੇ ਸਿੰਘ ਨੇ ਸਿੰਘ ਸ਼ਿਕਾਰ ਕੀਆ, ਗੁਰੂ ਕਹਿ ਤਿਸਕੀ ਖੱਲ ਸਗਲ ਤਰਾਈ।**
**ਗਹਿਕੇ ਇਕ ਖਰ ਕੋ ਪਹਿਨ ਦਈ, ਪਿਖਿ ਪਿਖਿ ਕੇ ਡਰਤੀ ਸਗਲ ਲੁਕਾਈ।**
**ਕੋ ਨੇਰ ਨ ਜਾਵੈ, ਡਰਨ ਲਗੈ, ਤਿਸ ਨੇ ਕਿਛੁ ਦਿਨ ਬਹੁ ਧੁਮ ਮਚਾਈ।**
**ਜਬ ਖਰਨ ਮੇਂ ਜਾਇਕੈ ਹਿਣਕ ਕਰੀ, ਗਹਿ ਕਰਿ ਕੁਲਾਲ ਪਿਟਿ ਗੂਣ ਲੱਦਾਈ॥ ੫੧੮॥**

**ਸ਼ਬਦਾਰਥ:** ਸਿੰਘ ਸ਼ਿਕਾਰ – ਸ਼ੇਰ ਦਾ ਸ਼ਿਕਾਰ, ਖਰ – ਗਧਾ, ਕੁਲਾਲ – ਕੁਮਿਆਰ, ਪਿਟਿ – ਪਿੱਟਦੇ ਭਾਵ ਕੁੱਟ ਕੇ।

**ਵਿਆਖਿਆ:** ਇੱਕ ਦਿਨ ਭਾਈ ਉਦੇ ਸਿੰਘ ਜੀ ਨੇ ਇੱਕ ਸ਼ੇਰ ਦਾ ਸ਼ਿਕਾਰ ਕੀਤਾ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਨੇ ਕਹਿਕੇ ਉਸਦੀ ਸਾਰੀ ਖੱਲ ਉਤਰਵਾ ਲਈ। ਘੁਮਿਆਰ ਦਾ ਇੱਕ ਗਧਾ ਫੜਕੇ ਉਸ ਉੱਪਰ ਸ਼ੇਰ ਦੀ ਖੱਲ ਪਹਿਨਾ ਦਿੱਤੀ ਗਈ ਜਿਸਨੂੰ ਦੇਖਕੇ ਸਾਰੇ ਲੋਕ ਡਰਨ ਲਗੇ। ਕੋਈ ਬੰਦਾ ਉਸਦੇ ਨੇੜੇ ਨਹੀਂ ਜਾਂਦਾ ਸੀ ਤੇ ਕਈ ਦਿਨਾਂ ਤੱਕ ਉਸਨੇ ਸ੍ਰੀ ਅਨੰਦਪੁਰ ਸਾਹਿਬ 'ਚ ਧੂਮ ਮਚਾ ਕੇ ਰੱਖੀ। ਇਕ ਦਿਨ ਜਦੋਂ ਉਹ ਘੁਮਿਆਰ ਦੇ ਗਧਿਆਂ 'ਚ ਜਾ ਕੇ ਹਿਣਕਣ ਲੱਗਾ ਤਾਂ ਉਸਨੇ ਪਛਾਣ ਕੇ ਬੰਨ੍ਹ ਲਿਆ ਤੇ ਉਸਦੀ ਚੰਗੀ ਕੁਟਾਈ ਕੀਤੀ, ਫਿਰ ਗਧੇ ਵਾਲੀ ਗੂਣ ਲੱਦ ਦਿੱਤੀ ਗਈ।

## ਸੰਗਤ ਦੇ ਰਖਵਾਲੇ ਸਤਿਗੁਰੂ (ਨੂੰਹ ਗ੍ਰਾਮ ਨੂੰ ਦੰਡ)

**ਸ੍ਵੈਯਾ:** **ਨੂੰਹ ਗ੍ਰਾਮ ਮੇਂ ਰੰਘੜ ਗੁੱਜਰ ਜੋ ਬਸਤੇ ਤਿਨਿ ਸੰਗਤ ਕੋ ਲੁੱਟ ਖਾਯਾ।**
**ਦਿਨ ਏਕ ਗੁਰੂ ਤਿਹ ਗ੍ਰਾਮ ਗਏ, ਸੰਗਿ ਸਿੰਘਨ ਕੋ ਨਿਜ ਹੁਕਮ ਸੁਣਾਯਾ।**
**'ਗੁਰ ਸੰਗਤ ਦੋਖੀ ਪਕਰਿ ਮਾਰੋ,' ਸੁਨਿ ਸਿੰਘਨ ਤਿਨ ਕੋ ਸਬਕ ਸਿਖਾਯਾ।**
**ਜੋ ਸੰਗਤ ਕੋ ਦੁਖ ਦੇਵਤ ਹੈ, ਗੁਰੂ ਨਹਿਂ ਬਖਸੇ, ਇਹ ਬਿਦਤ ਕਰਾਯਾ॥ ੫੧੯॥**

**ਸ਼ਬਦਾਰਥ:** ਗ੍ਰਾਮ – ਪਿੰਡ, ਬਿਦਤ – ਜਾਣੂ, ਪ੍ਰਗਟ।

**ਵਿਆਖਿਆ:** ਨੂੰਹ ਪਿੰਡ ਵਿੱਚ ਜੋ ਰੰਘੜ ਤੇ ਗੁੱਜਰ ਵੱਸਦੇ ਸਨ ਉਨ੍ਹਾਂ ਕਈ ਵਾਰੀ ਸਿੱਖ ਸੰਗਤਾਂ ਨੂੰ ਲੁੱਟਿਆ ਸੀ। ਇਕ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਸ ਪਿੰਡ 'ਚ ਗਏ ਤੇ ਆਪਣੇ ਸਾਥੀ ਸਿੰਘਾਂ ਨੂੰ ਹੁਕਮ ਦਿੱਤਾ ਕਿ ਗੁਰੂ ਸੰਗਤ ਦੇ ਦੋਖੀਆਂ ਨੂੰ ਫੜ ਫੜ ਕੇ ਮਾਰੋ। ਗੁਰੂ ਜੀ ਦਾ ਹੁਕਮ ਸੁਣ ਕੇ ਸਿੰਘਾਂ ਨੇ ਨੂੰਹ ਗ੍ਰਾਮ ਦੇ ਦੋਸ਼ੀ ਰੰਘੜਾਂ ਤੇ ਗੁੱਜਰਾਂ ਨੂੰ ਚੰਗਾ ਸਬਕ ਸਿਖਾਇਆ। ਕਵੀ ਅੰਬਾਲਵੀ ਜੀ ਆਖਦੇ ਹਨ ਕਿ ਜੋ ਵੀ ਕੋਈ ਦੋਖੀ ਗੁਰੂ ਦੀ ਸੰਗਤ ਨੂੰ ਦੁੱਖ ਦਿੰਦਾ ਹੈ ਸਤਿਗੁਰੂ ਜੀ ਉਸਨੂੰ ਬਖਸ਼ਦੇ ਨਹੀਂ ਹਨ। ਇਹ ਗੱਲ ਗੁਰੂ ਜੀ ਨੇ ਪ੍ਰਗਟ ਕੀਤੀ ਹੈ।

## ਮਸੰਦਾਂ ਦੀ ਆਚਰਣਹੀਣਤਾ (ਭੰਡਾਂ ਨੇ ਨਕਲ ਉਤਾਰੀ)

**ਸ੍ਵੈਯਾ:** **ਆਇ ਭਾਂਡਨ ਗੁਰੁ ਕੀ ਆਇਸ ਪਾਇ, ਗੁਰੂ ਸਭਾ ਮੇਂ ਨਕਲ ਮਸੰਦ ਬਨਾਈ।**
**ਲੇ ਬਾਰ ਬਧੂ ਸਿੱਖ-ਧਾਮ ਗਯਾ, ਸੰਗ ਜ਼ੋਰ ਕੇ ਮਾਸ ਔ ਸੁਰਾ ਮੰਗਾਈ।**
**ਗੁਰਸਿੱਖ ਕੋ ਗਾਲੀ ਬਹੁਤ ਦਈ, ਸਿੱਖ ਨੇ ਹਿਤ ਧਨ, ਤ੍ਰਿਯਾ ਨੱਥ ਬੇਚਾਈ।**
**ਫਿਰਿ ਭੀ ਨਹੀਂ ਤੁੱਸ ਮਸੰਦ ਹੂਆ, ਇਮ ਭਾਂਡਨ ਇਨ ਕਰਤੂਤ ਦਿਖਾਈ॥ ੫੨੦॥**

**ਸ਼ਬਦਾਰਥ:** ਭਾਂਡਨ – ਭੰਡਾਂ ਨੇ, ਆਇਸ – ਆਗਿਆ, ਨਕਲ – ਸਾਂਗ, ਬਾਰ ਬਧੂ – ਵੇਸਵਾ, ਸਿੱਖ ਧਾਮ ਗਯਾ – ਸਿੱਖ ਦੇ ਘਰ ਗਿਆ, ਸੁਰਾ – ਸ਼ਰਾਬ।

**ਵਿਆਖਿਆ:** ਇੱਕ ਦਿਨ ਕੁੱਝ ਭੰਡ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ 'ਚ ਆਏ ਤੇ ਗੁਰੂ ਜੀ ਦੀ ਆਗਿਆ ਪਾ ਕੇ ਨਕਲ ਦਿਖਾਈ। ਨਕਲ ਵਿੱਚ ਉਨ੍ਹਾਂ ਦਿਖਾਇਆ ਕਿ ਇਕ ਮਸੰਦ ਕਿਵੇਂ ਇੱਕ ਵੇਸਵਾ ਨੂੰ ਲੈਕੇ ਇਕ ਸਿੱਖ ਦੇ ਘਰ ਗਿਆ ਤੇ ਜ਼ੋਰ ਜ਼ਬਰ ਨਾਲ ਉਸਨੇ ਸਿੱਖ ਕੋਲੋਂ ਸ਼ਰਾਬ ਤੇ ਮਾਸ ਮੰਗਾਏ। ਗੁਰਸਿੱਖ ਨੂੰ ਗਾਲ੍ਹਾਂ ਵੀ ਕੱਢੀਆਂ। ਸਿੱਖ ਨੇ ਉਸਨੂੰ ਧਨ ਦੇਣ ਲਈ ਆਪਣੀ ਪਤਨੀ ਦੀ ਨੱਥ ਵੀ ਵੇਚ ਦਿੱਤੀ ਪਰ ਮਸੰਦ ਫਿਰ ਵੀ ਖੁਸ਼ ਨਾ ਹੋ ਸਕਿਆ। ਇਸ ਤਰ੍ਹਾਂ ਭੰਡਾਂ ਨੇ ਨਕਲ ਦੁਆਰਾ ਗੁਰੂ ਜੀ ਨੂੰ ਮਸੰਦਾਂ ਦੀ ਆਚਰਣਹੀਣਤਾ ਦਿਖਾਈ।

## ਗੁਰੂ ਤੋਂ ਬੇਮੁੱਖਤਾ ਦਾ ਫਲ

*(ਦੀਵਾਨ ਨੰਦ ਚੰਦ ਨੇ ਗੁਰੂ ਗ੍ਰੰਥ ਸਾਹਿਬ ਲੈ ਕੇ ਨੱਸਣਾ)*

**ਸ੍ਵੈਯਾ:** **ਇੱਕ ਸੰਤ ਨੇ ਗੁਰੁ ਗ੍ਰੰਥ ਲਿਖਾ, ਗੁਰ ਕੇ ਦਸੁਖਤ ਹਿਤ ਪੁਰਿ ਮੇਂ ਆਯੋ।**
**ਨੰਦ ਚੰਦ ਕੋ ਆਇ ਗ੍ਰੰਥ ਦੀਓ, ਹਿਤ ਦਸਖਤ, ਤਿਸਿ ਢਿਗ ਬਿਨੈ ਅਲਾਯੋ।**
**ਪਿਖਿ ਕੇ ਮਨ ਮੇਂ ਬਹੁ ਲੋਭ ਜਗਾ, ਲੇ ਭਾਗ ਕੇ, ਪੁਰਿ ਕਰਤਾਰ ਸਿਧਾਯੋ।**
**ਤਹਿੰ ਧੀਰਮੱਲ ਨੇ ਮਾਰ ਦੀਆ, ਛੱਤ ਪਾੜਿਕੇ ਸਿਰ ਪੇ ਤੁਬਕ ਚਲਾਯੋ॥ ੫੨੧॥**

**ਸ਼ਬਦਾਰਥ:** ਪੁਰਿ - ਅਨੰਦਪੁਰ ਸਾਹਿਬ, ਅਲਾਯੋ - ਆਖੀ, ਪਿਖਿ ਕੇ - ਦੇਖਕੇ, ਸਿਧਾਯੋ - ਚਲਾ ਗਿਆ।

**ਵਿਆਖਿਆ:** ਇੱਕ ਸੰਤ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਉਤਾਰਾ ਲਿਖਿਆ ਤੇ ਦਸਤਖਤ ਕਰਾਉਣ ਲਈ ਅਨੰਦਪੁਰ ਸਾਹਿਬ 'ਚ ਗੁਰੂ ਗੋਬਿੰਦ ਸਿੰਘ ਜੀ ਪਾਸ ਆਇਆ। ਉਸਨੇ ਦੀਵਾਨ ਨੰਦ ਚੰਦ ਨੂੰ ਇਹ ਗ੍ਰੰਥ ਸਾਹਿਬ ਦੇ ਕੇ ਗੁਰੂ ਜੀ ਦੇ ਦਸਤਖਤ ਕਰਾਉਣ ਲਈ ਬੇਨਤੀ ਕੀਤੀ। ਨੰਦ ਚੰਦ ਦੇ ਮਨ ਵਿੱਚ ਗ੍ਰੰਥ ਦੇਖਕੇ ਲਾਲਚ ਜਾਗ ਪਿਆ ਤੇ ਉਹ ਗ੍ਰੰਥ ਸਾਹਿਬ ਨੂੰ ਲੈ ਕੇ ਭੱਜ ਗਿਆ ਤੇ ਸ੍ਰੀ ਕਰਤਾਰਪੁਰ ਸਾਹਿਬ ਚਲਾ ਗਿਆ। ਉਥੇ ਧੀਰਮੱਲ ਨੂੰ ਪਤਾ ਲੱਗਿਆ ਤਾਂ ਉਸਨੇ ਛੱਤ ਪਾੜਕੇ ਨੰਦ ਚੰਦ ਦੇ ਸਿਰ ਵਿੱਚ ਗੋਲੀ ਮਾਰ ਕੇ ਨੰਦ ਚੰਦ ਨੂੰ ਮਾਰ ਦਿੱਤਾ।

## ਗੁਰੂ ਜੀ ਇਨਸਾਫ ਦੀ ਮੂਰਤਿ *(ਗੁਰਦਾਸ ਮਸੰਦ ਨੂੰ ਆਪਣੇ ਪਾਸ ਰੱਖਣਾ)*

**ਸ੍ਵੈਯਾ:** **ਪਿਖਿ ਮੰਦ ਆਚਾਰ ਮਸੰਦਨ ਕਾ, ਸ੍ਰੀ ਗੁਰ ਜੀ ਤਿਨਕੋ ਦੰਡ ਦਿਵਾਯਾ।**
**ਕਿਹ ਕੋ ਨਿਜ ਪੁਰਿ ਸੇ ਬਾਹਰ ਕੀਆ, ਕਿਹ ਕੋ ਹੱਕ ਛੀਨ ਨੀਹੱਕ ਕਰਾਯਾ।**
**ਪਿਖਿ ਕੇ ਗੁਰਦਾਸ ਕੇ ਕਰਮ ਭਲੇ, ਤਿਸਕੋ ਨਿਜ ਦਰ ਪੇ ਤਿਊਂ ਰਖਵਾਯਾ।**
**ਸ੍ਰੀ ਗੁਰ ਜੀ ਸੁਠ ਇਨਸਾਫ ਕੀਆ, ਦੰਡ ਪਾਪੀ ਦੇ, ਪੁੰਨੀ ਪੁਜਵਾਯਾ॥ ੫੨੨॥**

**ਸ਼ਬਦਾਰਥ:** ਪਿਖਿ - ਦੇਖਕੇ, ਪੁਰਿ ਸੇ - ਸ੍ਰੀ ਅਨੰਦਪੁਰ ਸਾਹਿਬ ਤੋਂ, ਨਿਜ - ਆਪਣਾ।

**ਵਿਆਖਿਆ:** ਮਸੰਦਾਂ ਦਾ ਮੰਦ ਆਚਰਣ ਦੇਖਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਨੂੰ ਦੰਡ ਦਿੱਤਾ। ਕਿਸੇ ਮਸੰਦ ਨੂੰ ਸ੍ਰੀ ਅਨੰਦਪੁਰ ਸਾਹਿਬ ਤੋਂ ਬਾਹਰ ਕੱਢ ਦਿੱਤਾ ਗਿਆ ਤੇ ਕਿਸੇ ਦੇ ਅਧਿਕਾਰ ਖੋਹ ਕੇ ਨਿਹੱਕ ਕਰ ਦਿੱਤਾ। ਪਰੰਤੂ ਗੁਰਦਾਸ ਮਸੰਦ ਦੇ ਚੰਗੇ ਕਰਮ ਦੇਖਕੇ ਗੁਰੂ ਜੀ ਨੇ ਉਸਨੂੰ ਆਪਣੇ ਦਰ ਪਰ ਜਿਉਂ ਦੇ ਤਿਉਂ ਸੇਵਾ 'ਚ ਲਾਈ ਰੱਖਿਆ। ਇਸ ਤਰ੍ਹਾਂ ਗੁਰੂ ਜੀ ਨੇ ਵਧੀਆ ਇਨਸਾਫ ਕਰਕੇ, ਪਾਪੀਆਂ ਨੂੰ ਦੰਡ ਦਿੱਤੇ ਤੇ ਪੁੰਨੀਆਂ ਨੂੰ ਸਨਮਾਨ ਦਿੱਤਾ।

## ਸੰਗਤਾਂ ਦੇ ਦੋਖੀ ਗੁਰੂ ਨੂੰ ਨਹੀਂ ਭਾਉਂਦੇ

*(ਬਜਰੂੜ ਦੇ ਰੰਘੜਾਂ ਤੇ ਗੁੱਜਰਾਂ ਨੂੰ ਸਜ਼ਾ)*

**ਸ੍ਵੈਯਾ:** **ਬਜਰੂੜ ਕੇ ਰੰਘੜਾਂ ਗੁੱਜਰਾਂ ਨੇ, ਗੁਰੁ ਸੰਗਤ ਕੋ ਲੁੱਟ ਕਸ਼ਟ ਪੁਚਾਯਾ।**
**ਜਬ ਸੰਗਤ ਜਾਇ ਪੁਕਾਰ ਕਰੀ, ਸ੍ਰੀ ਗੁਰੁ ਨੇ ਖਾਲਸਾ ਦਲ ਚੜ੍ਹਵਾਯਾ।**
**ਆਇ ਸਿੰਘਨ ਤਿਨਿ ਬਹੁ ਮਾਰ ਕਰੀ, ਨਿਜ ਕਰਣੀ ਕਾ ਫਲ ਦੁਸ਼ਟਨ ਪਾਯਾ।**
**ਗੁਰੁ ਸੰਗਤ ਦੋਖੀ ਭਾਵਤ ਨਹਿੰ, ਇਹ ਬਿਰਦ ਸੁਨਾਤਨ ਬੇਦਨ ਗਾਯਾ॥ ੫੨੩॥**

**ਸ਼ਬਦਾਰਥ:** ਨਿਜ ਕਰਣੀ - ਆਪਣੀ ਕਰਨੀ, ਭਾਵਤ ਨਹਿੰ - ਭਾਉਂਦੇ ਨਹੀਂ ਹਨ।

**ਵਿਆਖਿਆ:** ਬਜਰੂੜ ਪਿੰਡ ਦੇ ਰੰਘੜਾਂ ਤੇ ਗੁੱਜਰਾਂ ਨੇ ਸੰਗਤਾਂ ਨੂੰ ਲੁੱਟਕੇ ਬੜਾ ਕਸ਼ਟ ਪਹੁੰਚਾਇਆ। ਜਦੋਂ ਸੰਗਤਾਂ ਨੇ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਕੇ ਗੁਰੂ ਗੋਬਿੰਦ ਸਿੰਘ ਜੀ ਪਾਸ ਪੁਕਾਰ ਕੀਤੀ ਤਾਂ ਗੁਰੂ ਜੀ ਨੇ ਖਾਲਸਾ ਦਲ ਚੜ੍ਹਾਇਆ। ਬਜਰੂੜ ਪਹੁੰਚ ਕੇ ਸਿੰਘਾਂ ਨੇ ਉਨ੍ਹਾਂ ਦੁਸ਼ਟਾਂ ਨੂੰ ਚੰਗਾ ਮਾਰਿਆ ਤੇ ਉਨ੍ਹਾਂ ਆਪਣੀ ਕਰਨੀ ਦਾ ਫਲ ਪਾਇਆ। ਕਵੀ ਗੁਰਨਾਮ ਸਿੰਘ ਅੰਬਾਲਵੀ ਆਖਦੇ ਹਨ ਕਿ ਗੁਰੂ ਸੰਗਤਾਂ ਦੇ ਦੋਖੀ ਗੁਰੂ ਜੀ ਨੂੰ ਨਹੀਂ ਭਾਉਂਦੇ। ਇਹ ਗੁਰੂ ਦਾ ਬਿਰਦ ਸਨਾਤਨ ਹੈ ਜੋ ਬੇਦਾਂ 'ਚ ਗਾਇਆ ਗਿਆ ਹੈ।

## ਪਾਠ, ਕੀਰਤਨ ਤੇ ਕਥਾ ਮਹਿਮਾ *(ਚਬੀਣੀ, ਭੋਜਨ ਤੇ ਪਕਵਾਨ)*

**ਸ੍ਵੈਯਾ:** **ਸੁਨਿਕੇ ਗੁਰਸਿੱਖ ਕੀ ਅਰਜ਼ ਭਲੀ, ਸ੍ਰੀ ਗੁਰ ਨਿਜ ਮੁਖ ਸੇ ਬਚ ਫੁਰਮਾਯਾ।**
**'ਮਨ ਮੇਂ ਨਹਿੰ ਸਿੱਖ ਜੀ ਰੋਸ ਕਰੋ, ਪਠਨੇ ਸੇ ਕੀਰਤਨ ਅਧਿਕ ਸੁਹਾਯਾ।**
**ਗੁਰਬਾਣੀ ਕਾ ਜੋ ਪਾਠ ਕਰੇ, ਇਹੁ ਅਹੈ ਚਬੀਣੀ, ਭੁੱਖ ਨਹਿੰ ਜਾਯਾ।**
**ਕਿਰਤਨ ਕੋ ਭੋਜਨ ਮਾਨਿ ਚਲੋ, ਪਕਵਾਨ ਕੇ ਸਮ ਗੁਰੂ ਕਥਾ ਹੈ ਭਾਯਾ॥ ੫੨੪॥**

**ਸ਼ਬਦਾਰਥ:** ਬਚ - ਬਚਨ, ਪਠਨੇ ਸੇ - ਪੜ੍ਹਨ ਤੋਂ, ਅਹੈ - ਹੈ।

**ਵਿਆਖਿਆ:** (ਇੱਕ ਸਿੱਖ ਸੁਖਮਨੀ ਸਾਹਿਬ ਦਾ ਪਾਠ ਕਰਦਾ ਸੀ ਤੇ ਇੱਕ ਅਸਟਪਦੀ ਬਾਕੀ ਸੀ। ਸਮੇਂ ਨਾਲ ਰਾਗੀ ਸਿੰਘਾਂ ਆ ਕੇ ਕੀਰਤਨ ਸ਼ੁਰੂ ਕਰ ਦਿੱਤਾ ਤਾਂ ਸਿੱਖ ਨੇ ਗੁਰੂ ਜੀ ਪਾਸ ਸ਼ਿਕਾਇਤ ਕੀਤੀ) ਗੁਰਸਿੱਖ ਦੀ ਅਰਜ਼ ਸੁਣ ਕੇ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਆਖਿਆ ਕਿ ਹੇ ਸਿੱਖਾ! ਮਨ ਵਿੱਚ ਰੋਸ ਨਾ ਕਰ। ਕਿਉਂਕਿ ਗੁਰਬਾਣੀ ਪੜ੍ਹਨ ਨਾਲੋਂ ਗੁਰਬਾਣੀ ਗਾਉਣਾ ਅਧਿਕ ਲਾਭਦਾਇਕ ਹੈ। ਜੋ ਗੁਰਬਾਣੀ ਦਾ ਪਾਠ ਕਰਨਾ ਹੈ, ਉਸਨੂੰ ਚਬੀਣੀ ਸਮਝੋ ਭਾਵ ਨਾਸ਼ਤਾ ਆਦਿ। ਜੋ ਕੀਰਤਨ ਹੈ ਇਸ ਨੂੰ ਭੋਜਨ ਮਾਨੋ ਤੇ ਗੁਰਬਾਣੀ ਦੀ ਕਥਾ ਵੀਚਾਰ ਸਨਿਗਧ ਪਕਵਾਨ ਸਮਝੋ। ਇਹ ਸਾਰੇ ਸਾਧਨ ਗੁਰੂ ਨੂੰ ਭਾਉਂਦੇ ਹਨ।

## ਸ਼ੁੱਧ ਗੁਰਬਾਣੀ ਪੜ੍ਹਨ ਦਾ ਉਪਦੇਸ਼ *(ਗੁਰਸਿੱਖ ਨੂੰ ਤਾੜਨਾ)*

**ਸ੍ਵੈਯਾ:** **ਆਨੰਦਪੁਰਿ ਮੇਂ ਸਿੱਖ ਪਾਠ ਕਰੇ, 'ਕੈ' ਕੋ 'ਕੇ' ਕਹੇ, ਸ੍ਰੀ ਗੁਰ ਸਮਝਾਯਾ।**
**ਫਿਰ ਭੀ ਨਹਿੰ ਸਮਝ ਵੀਚਾਰ ਕਰੀ, ਸ੍ਰੀ ਗੁਰ ਕਹਿ ਤਿਸ ਸਿੱਖ ਕੋ ਪਿਟਵਾਯਾ।**
**'ਜੋ ਸ਼ੁੱਧ ਗੁਰਬਾਣੀ ਪਾਠ ਕਰੇ, ਤਿਨ ਕੋ ਬਹੁ ਪੁੰਨ' ਗੁਰੂ ਫੁਰਮਾਯਾ।**
**'ਜੋ ਪਾਠ ਅਸ਼ੁੱਧ ਨਹਿੰ ਸੋਧ ਕਰੇ, ਸੇ ਗੁਰ ਕੇ ਦੋਖੀ, ਗੁਰੂ ਨ ਭਾਯਾ'॥ ੫੨੫॥**

**ਸ਼ਬਦਾਰਥ:** ਕੈ - ਜਾਂ, ਅਥਵਾ, ਕੇ - ਕਿਆ, ਭਾਵ ਕੁੱਝ ਵੀ ਨਹੀਂ।

**ਵਿਆਖਿਆ:** ਸ੍ਰੀ ਅਨੰਦਪੁਰ ਸਾਹਿਬ 'ਚ ਗੁਰੂ ਦੀਵਾਨ 'ਚ ਬੈਠਾ ਸਿੱਖ 'ਓਅੰਕਾਰ' ਬਾਣੀ ਦਾ ਪਾਠ ਕਰ ਰਿਹਾ ਸੀ। ਗੁਰਬਾਣੀ ਦੀ ਟੁਕ 'ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ॥' (ਪੰਨਾ ੯੩੦) ਵਿੱਚ ਸਿੱਖ ਨੇ 'ਕੈ' ਨੂੰ 'ਕੇ' ਪੜ੍ਹ ਦਿੱਤਾ ਤੇ ਸਮਝਾਵਣ 'ਤੇ ਵੀ ਗਲਤ ਹੀ ਪੜ੍ਹਿਆ। ਗੁਰੂ ਜੀ ਨੇ ਹੁਕਮ ਦੇ ਕੇ ਉਸਦੇ ਡੰਡਾ ਮਰਵਾਇਆ। ਜਦੋਂ ਸ਼ੰਕਾ ਕਰਕੇ ਸਿੱਖਾਂ ਪੁੱਛਿਆ ਤਾਂ ਗੁਰੂ ਜੀ ਕਹਿਣ ਲੱਗੇ ਕਿ ਭਾਈ! ਜੋ ਵੀ ਗੁਰਬਾਣੀ ਦਾ ਸ਼ੁੱਧ ਪਾਠ ਕਰਦਾ ਹੈ ਉਸਦਾ ਬੜਾ ਪੁੰਨ ਹੈ। ਪਰ ਜੋ ਅਸ਼ੁੱਧ ਪੜ੍ਹਨਾ ਹੈ ਉਹ ਪਾਪ ਹੈ ਤੇ ਐਸਾ ਸਿੱਖ ਗੁਰੂ ਦੋਖੀ ਹੈ ਜੋ ਗੁਰੂ ਨੂੰ ਨਹੀਂ ਭਾਉਂਦਾ। ਇਸਨੇ 'ਕੈ' ਨੂੰ 'ਕੇ' ਪੜ੍ਹਿਆ ਹੈ । 'ਕੈ' ਦਾ ਅਰਥ ਹੈ 'ਅਥਵਾ' ਤੇ 'ਕੇ' ਦਾ ਅਰਥ ਹੈ 'ਕਿਆ'। ਇਸ ਨਾਲ ਗੁਰੂ ਦੀ ਤੌਹੀਨ ਹੋਈ ਹੈ।

## ਪੰਜ ਪ੍ਰਕਾਰ ਦੀ ਸਿੱਖੀ (ਗੁਰੂ ਸਾਹਿਬ ਨੇ ਸਿੱਖਾਂ ਨੂੰ ਦੱਸੀ)

**ਸ੍ਵੈਯਾ:** **ਗੁਰੂ ਕਲਗੀਧਰ ਬਿਚ ਸੰਗਤ ਕੇ, ਕਹਿ ਸਿੱਖੀ ਪੰਜ ਪ੍ਰਕਾਰ ਸੁਨਾਈ।**
**ਇਕ ਧੰਦੇ ਕੇ ਹਿਤ ਸਿੱਖ ਬਨੇ, ਦੁਤੀਏ ਸਿੱਖ ਦੇਖਾ ਦੇਖੀ ਗਾਈ।**
**ਹਿਰਸੀ ਤ੍ਰੈ, ਚਉਥੀ ਸਿਦਕ ਅਹੈ, ਸਿੱਖੀ ਪੰਚਮ ਭਾਵ ਕੀ ਕਹਿ ਸਮਝਾਈ।**
**ਜਿਨਕੇ ਬਡਭਾਗ ਜਗੈਂ ਜਗ ਮਹਿੰ, ਤਿਨਿ ਸਿਦਕ ਔ ਭਾਵ ਕੀ ਭਲੀ ਕਮਾਈ॥ ੫੨੬॥**

**ਸ਼ਬਦਾਰਥ:** ਦੁਤੀਏ - ਦੂਜੇ, ਹਿਰਸੀ ਤ੍ਰੈ - ਤੀਜੀ-ਹਿਰਸ ਦੀ, ਪੰਚਮ ਭਾਵ ਕੀ - ਪੰਜਵੀਂ ਪ੍ਰੇਮ ਦੀ।

**ਵਿਆਖਿਆ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਗਤ ਵਿੱਚ ਪੰਜ ਪ੍ਰਕਾਰ ਦੀ ਸਿੱਖੀ ਦੱਸੀ। ਇੱਕ ਸਿੱਖੀ ਧੰਦੇ ਦੀ ਹੈ, ਦੂਜੀ ਦੇਖਾ-ਦੇਖੀ ਦੀ ਹੈ, ਤੀਜੀ ਸਿੱਖੀ ਹਿਰਸ ਦੀ, ਚੌਥੀ ਸਿਦਕ ਦੀ ਅਤੇ ਪੰਜਵੀਂ ਕਿਸਮ ਦੀ ਸਿੱਖੀ ਹੈ ਪ੍ਰੇਮ ਦੀ। ਜਿਨ੍ਹਾਂ ਦੇ ਜਗਤ ਵਿੱਚ ਵੱਡੇ ਭਾਗ ਜਾਗਦੇ ਹਨ ਉਹ ਸਿਦਕ ਤੇ ਪ੍ਰੇਮ ਦੀ ਸਿੱਖੀ ਕਮਾਉਂਦੇ ਹਨ।

## ਕਥਨੀ ਤੋਂ ਕਰਣੀ ਪਰਧਾਨ (ਕਹੀ ਲੁਕਾਈ ਦਾ ਪ੍ਰਸੰਗ)

**ਸ੍ਵੈਯਾ:** **ਸੁਠ ਕੀਰਤਿ ਰਾਗੀ ਗਾਵਤ ਥੇ, ਗੁਰਸਿੱਖਨ ਤਿਨ ਕੀ ਮਹਿਮਾ ਗਾਈ।**
**ਸੁਨਿਕੇ ਸ੍ਰੀ ਗੁਰ ਨੇ ਬਚਨ ਭਨੈ, 'ਕਹੀ ਕਹੀ ਕਹੀ' ਨਿਜ ਘਰੇ ਛੁਪਾਈ।**
**ਜਬ ਖੋਲ੍ਹਕੇ ਗੁਰ ਪ੍ਰਸੰਗ ਕਹਾ, ਸਭ ਰਾਗੀ ਸਿੰਘਨ ਨੀਵੀਂ ਪਾਈ।**
**'ਕਰਨੀ ਪਰਧਾਨ ਹੈ ਕਥਨੀ ਸੇ', ਸ੍ਰੀ ਗੁਰ ਜੀ ਸੰਗਤ ਕੋ ਸਮਝਾਈ॥ ੫੨੭॥**

**ਸ਼ਬਦਾਰਥ:** ਸੁਠ ਕੀਰਤਿ - ਸੋਹਣਾ ਜਸ, ਨਿਜ ਘਰੇ - ਆਪਣੇ ਘਰ ਵਿੱਚ।

**ਵਿਆਖਿਆ:** ਇਕ ਦਿਨ ਬਿਲਾਵਲ ਦੀ ਚੌਂਕੀ ਸਮੇਂ ਗੁਰੂ ਦਰਬਾਰ 'ਚ ਰਾਗੀਆਂ ਨੇ ਬੜਾ ਵਧੀਆ ਕੀਰਤਨ ਕੀਤਾ ਤੇ ਗੁਰਸਿੱਖ ਉਨ੍ਹਾਂ ਦੀ ਉਪਮਾ ਕਰਨ ਲੱਗੇ। ਸੁਣਕੇ ਗੁਰੂ ਜੀ ਨੇ 'ਕਹੀ ਕਹੀ ਕਹੀ' ਕਹਿਕੇ ਘਰ 'ਚ ਹੀ ਛੁਪਾਉਣ ਦੀ ਰਮਜ਼ ਆਖੀ। ਗੁਰਸਿੱਖਾਂ ਦੇ ਬੇਨਤੀ ਕਰਨ 'ਤੇ ਕਹੀ ਛੁਪਾਈ ਦਾ ਪ੍ਰਸੰਗ ਖੋਲ੍ਹ ਕੇ ਸੁਣਾਇਆ ਕਿ (ਇੱਕ ਚੌਧਰੀ ਦੀ ਕਹੀ ਖੇਤ ਤੋਂ ਗੁੰਮ ਗਈ। ਉਸਨੇ ਪਿੰਡ ਦੇ ਭਿਰਾਈ ਤੋਂ ਪਿੰਡ 'ਚ ਡੌਂਡੀ ਫਿਰਵਾਈ। ਉਹ ਸਾਰੇ ਪਿੰਡ 'ਚ ਢੋਲ ਵਜਾ ਕੇ ਕਹੀ ਦੀ ਡੌਂਡੀ ਫੇਰ ਰਿਹਾ ਸੀ। ਪਰ ਅੰਤ ਵਿਚ ਚੋਰ ਆਪ ਹੀ ਨਿਕਲਿਆ ਤੇ ਕਹੀ ਤਲਾਸ਼ੀ ਸਮੇਂ ਉਸੇ ਦੇ ਘਰੋਂ ਮਿਲੀ) ਇਹ ਸੁਣਕੇ ਰਾਗੀਆਂ ਨੇ ਨੀਵੀਂ ਪਾ ਲਈ। ਗੁਰੂ ਜੀ ਨੇ ਕਿਹਾ ਕਿ ਹੇ ਸਿੱਖੋ! ਕਥਨੀ ਨਾਲੋਂ ਕਰਣੀ ਪਰਧਾਨ ਹੈ।

## ਲੰਗਰ ਦੀ ਮਹਿਮਾ (ਕਾਲ ਪੈਣ ਸਮੇਂ ਮਾਤਾ ਜੀ ਨਾਲ ਨਾਰਾਜ਼ਗੀ)

**ਸ੍ਵੈਯਾ:** **ਇੱਕ ਕਾਲ ਅਕਾਲ ਪੜਾ ਪੁਰਿ ਮੇਂ, ਨਹਿੰ ਅੰਨ ਕਹੂੰ ਤੇ ਪਾਵਤ ਕੋਈ।**
**ਸਗਰੇ ਨਰ ਗੁਰ ਕੀ ਦੇਗ ਛਕੈਂ, ਪਿਖਿ ਕੇ ਮਾਂ ਗੁਰ ਜੀ ਚਿੰਤੁਤ ਹੋਈ।**
**ਕਹਿ ਦੇਗ ਕੋ ਏਕ ਹੀ ਬਾਰ ਕੀਆ, ਜਬ ਸ੍ਰੀ ਗੁਰ ਜੀ ਇਹੁ ਖਬਰ ਸੁਨੋਈ।**
**ਮਾਂ ਕਰਨੀ ਉਪਰ ਨਰਾਜ਼ ਹੋਏ, 'ਕਹਾ ਲੰਗਰ ਜੁਗ ਹੀ ਕਾਲ ਚੱਲੋਈ'॥ ੫੨੮॥**

**ਸ਼ਬਦਾਰਥ:** ਅਕਾਲ - ਦੁਰਪਿੱਖ, ਕਾਲ, ਸਗਰੇ ਨਰ - ਸਾਰੇ ਬੰਦੇ, ਦੇਗ - ਲੰਗਰ, ਜੁਗ - ਦੋਵੇਂ॥

**ਵਿਆਖਿਆ:** ਇਕ ਸਮੇਂ ਇਲਾਕੇ 'ਚ ਕਾਲ ਪੈ ਗਿਆ। ਕੋਈ ਕਿਸੀ ਥਾਂ ਤੋਂ ਅੰਨ ਪ੍ਰਾਪਤ ਨਾ ਕਰ ਸਕੇ। ਨਗਰ ਦੇ ਸਾਰੇ ਵਸਨੀਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲੰਗਰ ਵਿਚੋਂ ਹੀ ਲੰਗਰ ਛਕਣ ਲੱਗੇ। ਇਹ ਵੇਖਕੇ

ਮਾਤਾ ਗੁਜਰੀ ਜੀ ਬੜੇ ਚਿੰਤਤ ਹੋਏ (ਕਿ ਕਿਤੇ ਰਸਦਾਂ ਖਤਮ ਨਾ ਹੋ ਜਾਣ)। ਇਹ ਸੋਚ ਕੇ ਮਾਤਾ ਜੀ ਨੇ ਲੰਗਰ ਇਕੋ ਸਮੇਂ ਕਰ ਦਿੱਤਾ। ਪਰੰਤੂ ਜਦੋਂ ਇਹ ਸੂਚਨਾ ਗੁਰੂ ਜੀ ਨੂੰ ਮਿਲੀ ਉਹ ਮਾਤਾ ਜੀ ਦੇ ਇਸ ਫੈਸਲੇ ਉੱਪਰ ਨਰਾਜ਼ ਹੋਏ ਤੇ ਵਾਪਸ ਲੰਗਰ ਦੋਵੇਂ ਸਮੇਂ ਚਾਲੂ ਕਰਵਾਇਆ।

## ਚੋਰੀ ਐਬ ਹੈ

*(ਸੁਨਿਆਰਾ ਲੜਕਾ)*

**ਸ੍ਵੈਯਾ:** **ਇੱਕ ਸਿੱਖ ਸੁਨਿਆਰਾ ਕਾਮ ਕਰੇ, ਸ੍ਰੀ ਕਲਗੀਧਰ ਤਿਸਿ ਕਾਮ ਲਗਾਯਾ।**
**ਗੁਰੂ ਪੂਛੈਂ ਤਿਹ ਜਵਾਬ ਦੀਓ, 'ਸ੍ਰੀ ਗੁਰੂ ਜੀ! ਮੁਹਿ ਮਨਿ ਐਬ ਨ ਭਾਯਾ।'**
**ਜਬ ਖੋਜ ਕਰੀ ਸੁਨਿਆਰੇ ਕੀ, ਪਕੜੀ ਤਿਹ ਚੋਰੀ, ਹੇਮ ਚੁਰਾਯਾ।**
**ਸ੍ਰੀ ਗੁਰੂ ਕਹਾ, 'ਇਹੁ ਤੋਂ ਐਬ ਬਡੋ,' ਸੁਨਿਕੇ ਸੁਨਿਆਰੇ ਸੀਸ ਨਿਵਾਯਾ॥ ੫੨੯॥**

**ਸ਼ਬਦਾਰਥ:** ਤਿਸਿ – ਤੁਹਾਨੂੰ, ਹੇਮ – ਸੋਨਾ।

**ਵਿਆਖਿਆ:** ਇਕ ਸੁਨਿਆਰਾ ਸਿੱਖ ਲੜਕਾ ਗੁਰੂ ਕਲਗੀਧਰ ਜੀ ਨੇ ਆਪਣੇ ਦਰ ਉਤੇ ਕੰਮ ਵਿੱਚ ਲਾ ਲਿਆ। (ਇੱਕ ਦਿਨ ਉਸਨੂੰ ਪੁੱਛਿਆ ਕਿ ਤੇਰੇ ਵਿੱਚ ਕੋਈ ਐਬ ਤਾਂ ਨਹੀਂ ਹੈ?) ਤਾਂ ਗੁਰੂ ਜੀ ਦੇ ਪੁੱਛਣ ਤੇ ਉਸਨੇ ਕਿਹਾ ਕਿ ਹੇ ਸਤਿਗੁਰੂ ਜੀ! ਮੇਰੇ ਮਨ ਨੂੰ ਕੋਈ ਵੀ ਐਬ ਚੰਗਾ ਨਹੀਂ ਲੱਗਦਾ। ਜਦੋਂ ਉਸਦੀ ਖੋਜ ਕੀਤੀ ਗਈ ਤਾਂ ਉਸ ਦੇ ਸੋਨਾ ਚੁਰਾਉਣ ਦੀ ਚੋਰੀ ਪਕੜੀ ਗਈ। ਤਦ ਗੁਰੂ ਜੀ ਨੇ ਕਿਹਾ ਕਿ ਹੇ ਭਾਈ! ਚੋਰੀ ਕਰਨਾ ਤਾਂ ਸਭ ਤੋਂ ਵੱਡਾ ਐਬ ਹੈ। ਇਹ ਸੁਣਕੇ ਸੁਨਿਆਰੇ ਲੜਕੇ ਨੇ ਗੁਰੂ ਜੀ ਦੇ ਸਨਮੁਖ ਸੀਸ ਨਿਵਾ ਕੇ ਖਿਮਾਂ ਮੰਗੀ।

## ਸ਼ਹੀਦਾਂ ਦੀ ਮਹਿਮਾ

*(ਗੁਰੂ ਜੀ ਨੇ ਸਿੰਘਾਂ ਨੂੰ ਸੁਣਾਈ)*

**ਸ੍ਵੈਯਾ:** **ਇੱਕ ਦਿਨ ਸ੍ਰੀ ਗੁਰ ਜੀ ਸੋਭਿਤ ਥੇ, ਸਭ ਸੰਗਤ ਬੀਚ ਦੀਵਾਨ ਸੁਹਾਈ।**
**ਸ੍ਰੀ ਗੁਰ ਜੀ ਸਿੱਖ ਕੇ ਬੂਝਨ ਸੇ, ਮਹਿਮਾ ਨਿਜ ਮੁਖੋਂ, ਸ਼ਹੀਦਨ ਗਾਈ।**
**'ਜੋ ਧਰਮ ਕਾ ਯੁੱਧ ਹੈ ਸੂਰ ਕਰੈਂ, ਜੁਗ ਲੋਕ ਕੇ ਸੁਖ ਹੈਂ ਤਿਨ ਕਰ ਮਾਂਹੀ।**
**ਹੈਂ ਲੋਕ ਪ੍ਰਲੋਕ ਸ਼ਹੀਦ ਬਡੇ, ਇਸ ਮੇਂ ਨਹਿੰ ਰੰਚਕ ਕੂੜ ਕਹਾਂਹੀ॥ ੫੩੦॥**

**ਸ਼ਬਦਾਰਥ:** ਬੂਝਨ ਸੇ – ਪੁੱਛਣ ਤੋਂ, ਸੂਰ – ਸੂਰਬੀਰ, ਜੁਗ – ਦੋਵੇਂ, ਕਰ – ਹੱਥ।

**ਵਿਆਖਿਆ:** ਇਕ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਵਾਨ ਵਿੱਚ ਸੁਸ਼ੋਭਿਤ ਸਨ ਤਾਂ ਇੱਕ ਸਿੱਖ ਦੇ ਪੁੱਛਣ 'ਤੇ ਗੁਰੂ ਜੀ ਨੇ ਆਪਣੇ ਮੁਖਾਰਬਿੰਦ ਤੋਂ ਸ਼ਹੀਦਾਂ ਦੀ ਮਹਿਮਾ ਆਖੀ ਕਿ ਜੋ ਵੀ ਸੂਰਬੀਰ ਧਰਮ ਯੁੱਧ ਕਰਦਾ ਹੈ ਤਾਂ ਦੋਵੇਂ ਲੋਕ ਉਸਦੇ ਹੱਥ ਵਿੱਚ ਹੁੰਦੇ ਹਨ। ਇਸ ਲਈ ਸ਼ਹੀਦ ਲੋਕ ਪ੍ਰਲੋਕ 'ਚ ਵੱਡੇ ਹਨ। ਇਸ ਵਿੱਚ ਰੰਚਕ ਮਾਤ੍ਰ ਵੀ ਝੂਠ ਨਹੀਂ ਹੈ। ਭਾਵ ਇਸ ਲੋਕ 'ਚ ਜਸ ਹੁੰਦਾ ਹੈ ਤੇ ਪ੍ਰਲੋਕ 'ਚ ਪਰਵਾਣ ਹੁੰਦੇ ਹਨ।

## ਪੜ੍ਹਨਾ ਅਤੇ ਅਮਲ

*(ਇੱਕ ਅਨਪੜ੍ਹ ਸਿੱਖ ਦਾ ਪ੍ਰਸੰਗ)*

**ਸ੍ਵੈਯਾ:** **ਮੰਨਿ ਗੁਰ ਕਾ ਬਚ ਸਿੱਖ ਪੜ੍ਹਨ ਲੱਗਾ, ਸ੍ਰੀ ਆਨੰਦ ਕੀ ਇਕ ਟੂਕ ਪੜ੍ਹਿਆਈ।**
**ਜਬ ਗੁਰ ਕੋ ਮਿਲਿ ਆਨੰਦ ਭਯਾ,– ਮਨ ਮੇਂ ਚਿਤਵੈ, ਦੁਈ ਬਸਤੁ ਨ ਕਾਈ।**
**ਸਿੱਖ ਨੇ ਪੜ੍ਹਨਾ ਸਭ ਬੰਦ ਕੀਆ, ਜਬ ਗੁਰ ਜੀ ਪੂਛਾ ਕਹੈ ਸੁਨਾਈ।**
**ਸੁਨਿ ਸਤਿਗੁਰੂ ਬਹੁ ਪ੍ਰਸੰਨ ਭਏ, ਕਿਹਾ, 'ਇਲਮ ਸੇ ਅਮਲ ਬਡੋ ਅਧਿਕਾਈ'॥ ੫੩੧॥**

**ਸ਼ਬਦਾਰਥ:** ਬਚੁ - ਬਚਨ, ਇਲਮ - ਗਿਆਨ, ਅਮਲ - ਕਰਨੀ।

**ਵਿਆਖਿਆ:** ਇੱਕ ਅਨਪੜ੍ਹ ਸਿੱਖ ਗੁਰੂ ਜੀ ਦੇ ਸਮਝਾਉਣ ਤੇ ਪੜ੍ਹਨ ਲੱਗ ਪਿਆ। ਗ੍ਰੰਥੀ ਸਿੰਘ ਨੇ ਗੁਰਮੁਖੀ ਪੜ੍ਹਾ ਕੇ ਅਨੰਦ ਸਾਹਿਬ ਜਦੋਂ ਪੜ੍ਹਾਉਣਾ ਸ਼ੁਰੂ ਕੀਤਾ ਤਾਂ ਅਨੰਦ ਸਾਹਿਬ ਦੀ ਪਹਿਲੀ ਪੰਗਤੀ **'ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥'** ਪੜ੍ਹਕੇ ਦੁਬਾਰਾ ਪੜ੍ਹਨ ਨਹੀਂ ਆਇਆ। ਮਨ ਵਿੱਚ ਵਿਚਾਰ ਕੀਤਾ ਕਿ ਜਦੋਂ ਮੈਨੂੰ ਸਤਿਗੁਰੂ ਮਿਲ ਹੀ ਗਿਆ ਹੈ ਹੋਰ ਹੁਣ ਕੀ ਚਾਹੀਦਾ ਹੈ। ਉਸਨੇ ਪੜ੍ਹਨਾ ਬੰਦ ਕਰ ਦਿੱਤਾ। ਸਤਿਗੁਰੂ ਜੀ ਦੇ ਪੁੱਛਣ ਤੇ ਆਪਣੇ ਮਨ ਦੀ ਗੱਲ ਕਹਿ ਸੁਣਾਈ। ਸੁਣਕੇ ਸਤਿਗੁਰੂ ਜੀ ਪ੍ਰਸੰਨ ਹੋਏ ਤੇ ਕਿਹਾ ਭਾਈ ਇਹ ਠੀਕ ਹੈ, ਕਿਉਂਕਿ ਇਲਮ ਤੋਂ ਅਮਲ ਵੱਡਾ ਹੈ।

## ਲੰਗਰ ਦੀ ਮਹਿਮਾ

*(ਇੱਕ ਸਿੱਖਣੀ ਦਾ ਪ੍ਰਸੰਗ)*

**ਸ੍ਵੈਯਾ:** **ਸ੍ਰੀ ਗੁਰ ਕੇ ਦਰਸ਼ਨ ਕਰਨੇ ਕੋ, ਇਕ ਸਿੱਖਣੀ ਚਲਿ ਕੇ ਗੁਰ ਢਿਗ ਆਈ।**
**ਪਿਖਿ ਭੀੜ ਅਧੀਰ ਹੁਇ ਪਰਤ ਚਲੀ, ਸ੍ਰੀ ਗੁਰੂ, ਸਿਖ ਪਠਿ ਕੇ ਢਿਗ ਬੁਲਾਈ।**
**ਗੁਰੂ ਪੂਛਨ ਸੇ ਵੋਹ ਕਹਿਨ ਲੱਗੀ, 'ਮੋ ਘਰ ਮੇਂ ਲੰਗਰ ਹੋਤ ਸਦਾਈ।'**
**ਸ੍ਰੀ ਗੁਰ ਜੀ ਸੁਨਿ ਪ੍ਰਸੰਨ ਭਏ, 'ਤੂੰ ਧੰਨ ਹੈਂ ਸਿੱਖਣੀ, ਧੰਨ ਕਮਾਈ॥ ੪੩੨॥**

**ਸ਼ਬਦਾਰਥ:** ਢਿਗ - ਕੋਲ, ਪਿਖਿ - ਦੇਖਕੇ, ਪਠਿ ਕੇ - ਭੇਜ ਕੇ, ਮੋ ਘਰ ਮੇਂ - ਮੇਰੇ ਘਰ ਵਿੱਚ।

**ਵਿਆਖਿਆ:** ਇੱਕ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨ ਲਈ ਇੱਕ ਸਿੱਖਣੀ ਚੱਲ ਕੇ ਆਈ। ਜ਼ਿਆਦਾ ਭੀੜ ਦੇਖਕੇ ਅਧੀਰ ਹੋ ਕੇ ਵਾਪਸ ਚੱਲੀ ਤਾਂ ਸਤਿਗੁਰਾਂ ਨੇ ਸਿੱਖ ਭੇਜ ਕੇ ਪਾਸ ਬੁਲਾ ਲਈ। ਗੁਰੂ ਜੀ ਨੇ ਉਸਦੇ ਜਲਦੀ ਮੁੜ ਜਾਣ ਦਾ ਕਾਰਨ ਪੁੱਛਿਆ ਤਾਂ ਕਹਿਣ ਲੱਗੀ ਕਿ ਹੇ ਗੁਰੂ ਜੀ! (ਆਪ ਦੀ ਕਿਰਪਾ ਸਦਕਾ) ਮੇਰੇ ਘਰ ਵਿੱਚ ਹਰ ਰੋਜ਼ ਲੰਗਰ ਬਣਦਾ ਹੈ, ਮੈਨੂੰ ਲੰਗਰ ਕਰਕੇ ਜਲਦੀ ਹੈ। ਸੁਣ ਕੇ ਸਤਿਗੁਰੂ ਜੀ ਪ੍ਰਸੰਨ ਹੋਏ ਤੇ ਆਖਿਆ ਕਿ ਹੇ ਸਿੱਖਣੀ! ਤੂੰ ਧੰਨ ਹੈਂ ਤੇ ਤੇਰੀ ਕਮਾਈ ਵੀ ਧੰਨ ਹੈ।

## ਗ੍ਰਹਿਸਤ ਮਹਿਮਾ

*(ਭਾਈ ਅਨੰਦ ਸਿੰਘ ਨੂੰ ਉਪਦੇਸ਼ ਕਬੂਤਰਾਂ ਦੇ ਪ੍ਰਸੰਗ ਦੁਆਰਾ)*

**ਸ੍ਵੈਯਾ:** **ਭਾਈ ਅਨੰਦ ਕੋ ਉਪਦੇਸ਼ ਦੀਆ, ਹੈ ਗ੍ਰਿਸਤ ਬਡੋ, ਇਕ ਕਥਾ ਸੁਨਾਈ।**
**'ਇੱਕ ਤਰਿ ਦੰਪਤਿ ਕਪੋਤ ਰਹੇ, ਇਕ ਬਧਿਕ ਨੇ ਆਇ ਤਰੇ, ਨਿਸਾ ਬਤਾਈ।**
**ਤਿਹ ਹਿਤ ਜੁਗ ਜਲਿਕੇ ਭੋਜ ਬਨੇ, ਅਪੁਨੇ ਤਨ ਲਾਇ, ਨਿਜ ਫਰਜ਼ ਨਿਭਾਈ।**
**ਹੈ ਯਹੀ ਗ੍ਰਹਿਸਤੀ ਧਰਮ ਬਡੋ, ਜੋ ਆਇ ਅਤਿਥਿ ਕੀ ਸੇਵ ਕਮਾਈ॥ ੫੩੩॥**

**ਸ਼ਬਦਾਰਥ:** ਤਰਿ - ਦਰੱਖਤ ਉਤੇ, ਦੰਪਤਿ - ਜੋੜਾ, ਕਪੋਤ - ਕਬੂਤਰ, ਬਧਿਕ - ਸ਼ਿਕਾਰੀ, ਤਰੇ - ਹੇਠਾਂ, ਨਿਸਾ - ਰਾਤ।

**ਵਿਆਖਿਆ:** ਭਾਈ ਅਨੰਦ ਸਿੰਘ ਦੇ ਪੁੱਛਣ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਪਦੇਸ਼ ਦਿੱਤਾ ਕਿ ਸਾਰੇ ਆਸ਼ਰਮਾਂ ਵਿਚੋਂ ਗ੍ਰਹਿਸਤ ਆਸ਼ਰਮ ਮਹਾਨ ਹੈ। ਇਸ ਗੱਲ ਨੂੰ ਸਮਝਾਉਣ ਲਈ ਇਕ ਕਥਾ ਸੁਣਾਈ ਕਿ ਇੱਕ ਦਰੱਖਤ ਉੱਪਰ ਇੱਕ ਕਬੂਤਰ ਕਬੂਤਰੀ ਦਾ ਜੋੜਾ ਰਹਿੰਦਾ ਸੀ। ਇੱਕ ਰਾਤ ਨੂੰ ਸ਼ਿਕਾਰੀ ਆਇਆ ਤੇ ਉਸਨੇ ਉਸ ਦਰੱਖਤ ਹੇਠਾਂ ਰਾਤ ਕੱਟੀ। (ਕਬੂਤਰ ਕਬੂਤਰੀ ਨੇ ਉਸਨੂੰ ਆਪਣਾ ਅਤਿਥੀ ਸਮਝ ਕੇ ਉਸਦੇ ਭੋਜਨ ਦੀ ਜ਼ਿੰਮੇਵਾਰੀ ਆਪਣੀ ਸਮਝੀ) ਇਸੇ ਕਾਰਨ ਉਹ ਦੋਵੇਂ ਅੱਗ 'ਚ ਸੜ ਕੇ ਭੋਜਨ ਬਣ ਗਏ ਤੇ ਆਪਣੇ ਸਰੀਰ ਵਾਰ ਕੇ ਆਪਣਾ ਮੇਜ਼ਬਾਨੀ ਫਰਜ਼ ਨਿਭਾਇਆ। ਗੁਰੂ ਜੀ ਨੇ ਕਿਹਾ ਕਿ ਭਾਈ ਗ੍ਰਹਿਸਤ ਧਰਮ ਇਸ ਕਰਕੇ ਵੱਡਾ ਹੈ ਕਿ ਗ੍ਰਹਿਸਤੀ ਆਏ ਅਤਿਥੀ ਦੀ ਸੇਵਾ ਤਨ, ਮਨ, ਧਨ ਨਾਲ

ਕਰਦੇ ਹਨ।

## ਬਿਰੱਕਤਪੁਣਾ (ਭਾਈ ਅਨੰਦ ਸਿੰਘ ਨੂੰ ਉਪਦੇਸ਼)

**ਸ੍ਵੈਯਾ:** **ਏਕ ਸੰਤ ਜੁ ਨ੍ਰਿਪ ਕੇ ਸਦਨ ਗਯਾ, ਨ੍ਰਿਪ ਨੇ ਨਹੀਂ ਸੰਤ ਕੀ ਸੇਵ ਕਮਾਈ।**
**ਆਇ ਦੇਵਨ ਸੰਤ ਕੋ ਅਰਜ ਕਰੀ, 'ਲਿਹੁ ਭੂਪ ਸੇ ਪਲਟਾ, ਦਿਹੁ ਜਲਾਈ।'**
**ਸੁਨਿ ਸੰਤ ਕ੍ਰੁਪਾ ਤਿਨਿ ਦੇਵਨ ਪੇ, ਕਿਹਾ, 'ਤੁਮ ਕਿਆ ਲੇਨ ਆਇ ਮੁਝ ਪਾਈ।'**
**ਇਹੋ ਧਰਮ ਬਿਰੱਕਤੀ ਕਾ ਗੁਨਿਓਂ, ਕਰੇ ਭਲਾ ਬੁਰਾਈ ਜਿਨਹੂੰ ਕਮਾਈ॥ ੫੩੪॥**

**ਸ਼ਬਦਾਰਥ:** ਨ੍ਰਿਪ - ਰਾਜਾ, ਸਦਨ - ਘਰ, ਪਲਟਾ - ਬਦਲਾ, ਭੂਪ - ਰਾਜਾ, ਕ੍ਰੁਪਾ - ਕ੍ਰੋਧਿਤ ਹੋਇਆ।

**ਵਿਆਖਿਆ:** ਭਾਈ ਅਨੰਦ ਸਿੰਘ ਨੂੰ ਬਿਰੱਕਤਪੁਣੇ ਬਾਰੇ ਸਮਝਾਉਂਦੇ ਹੋਏ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਹਿਣ ਲੱਗੇ ਕਿ ਇੱਕ ਸੰਤ ਇਕ ਵਾਰ ਇੱਕ ਰਾਜੇ ਦੇ ਘਰ ਗਿਆ ਤੇ ਸੰਤ ਦੀ ਰਾਜੇ ਨੇ ਕੋਈ ਸੇਵਾ ਤੇ ਸਨਮਾਨ ਨਾ ਕੀਤਾ। (ਦੇਵਤਿਆਂ ਤੋਂ ਇਹ ਬਰਦਾਸ਼ਤ ਨਾ ਹੋਇਆ) ਦੇਵਤਿਆਂ ਨੇ ਸੰਤ ਪਾਸ ਆ ਕੇ ਕਿਹਾ ਕਿ ਦੈਵੀ ਸ਼ਕਤੀ ਨਾਲ ਇਸ ਰਾਜੇ ਦਾ ਸਭ ਕੁਝ ਜਲਾ ਕੇ ਬਦਲਾ ਲੈਣਾ ਚਾਹੀਦਾ ਹੈ। ਇਹ ਸੁਣਕੇ ਸੰਤ ਬੜਾ ਨਰਾਜ਼ ਹੋਇਆ ਤੇ ਦੇਵਤਿਆਂ ਨੂੰ ਕਿਹਾ ਕਿ ਇਹ ਸਾਡਾ ਮਸਲਾ ਹੈ ਤੁਸੀਂ ਇਥੇ ਕੀ ਲੈਣ ਆਏ ਹੋ। ਗੁਰੂ ਜੀ ਨੇ ਭਾਈ ਅਨੰਦ ਸਿੰਘ ਨੂੰ ਕਿਹਾ ਕਿ ਬਿਰੱਕਤੀ ਧਰਮ ਇਹੋ ਜਿਹਾ ਹੋਣਾ ਚਾਹੀਦਾ ਹੈ ਕਿ ਜੋ ਬੁਰਾਈ ਵੀ ਕਰੇ ਉਸਦਾ ਵੀ ਬਿਰੱਕਤ ਭਲਾ ਸੋਚੇ।

## ਜੂਠਾ ਖਾਣਾ ਬਿਬਰਜਿਤ ਹੈ (ਸਿੱਖਣੀ ਮੋਮਨੀ ਦੇ ਵੱਸ)

**ਸ੍ਵੈਯਾ:** **ਇੱਕ ਸਿੱਖ ਵਣਜਾਰੇ ਅਰਜ਼ ਕਰੀ, 'ਸ੍ਰੀ ਗੁਰ ਜੀ! ਸਿੱਖਣੀ ਭਾਣਜੀ ਮੇਰੀ।**
**ਇਕ ਮੁਸਲੀ ਨੇ ਨਿਜ ਵਸਿ ਕਰਿਕੇ, ਰਾਖੀ ਤਿਹਨੇ ਢਿਗ ਕਰਿਕੇ ਚੇਰੀ।'**
**ਸ੍ਰੀ ਸਤਿਗੁਰੂ ਜੀ ਸੁਨਿ ਬਚਨ ਕਹੇ, 'ਸਿੱਖਣੀ ਨੇ ਖਾਈ ਹੈ ਜੂਠ ਤਿਸੇਰੀ।**
**ਜੋ ਜੂਠਾ ਜਿਸਕਾ ਖਾਵਤ ਹੈ, ਤਿਹ ਹੋਤ ਅਧੀਨ, ਸੁਨਹੁ ਸਿਖਿ ਮੇਰੀ॥ ੫੩੫॥**

**ਸ਼ਬਦਾਰਥ:** ਮੁਸਲੀ - ਮੁਸਲਮਾਨ ਔਰਤ, ਢਿਗ - ਪਾਸ, ਚੇਰੀ - ਚੇਲੀ, ਦਾਸੀ।

**ਵਿਆਖਿਆ:** ਇੱਕ ਵਣਜਾਰੇ ਸਿੱਖ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਅਰਜ਼ ਕੀਤੀ ਕਿ ਹੇ ਗੁਰੂ ਜੀ! ਮੇਰੀ ਇੱਕ ਭਾਣਜੀ ਸਿੱਖਣੀ ਹੈ। ਪਰ ਉਸਨੂੰ ਇੱਕ ਮੁਸਲੀ ਨੇ ਆਪਣੇ ਅਧੀਨ ਕਰਕੇ ਆਪਣੀ ਦਾਸੀ ਬਣਾ ਕੇ ਰੱਖਿਆ ਹੋਇਆ ਹੈ। ਸ੍ਰੀ ਗੁਰੂ ਜੀ ਸੁਣਕੇ ਕਹਿਣ ਲੱਗੇ ਕਿ ਹੇ ਭਾਈ! ਉਸ ਸਿੱਖਣੀ ਨੇ ਉਸ ਮੁਸਲਮਾਨੀ ਦੀ ਜੂਠ ਖਾ ਲਈ ਹੈ। ਜੋ ਵੀ ਜਿਸਦਾ ਜੂਠਾ ਖਾਂਦਾ ਹੈ ਉਹ ਉਸੇ ਦੇ ਅਧੀਨ ਹੋ ਜਾਂਦਾ ਹੈ। ਇਹ ਮੇਰੀ ਸਿੱਖਿਆ ਹੈ ਯਾਦ ਰੱਖੋ। ਕਿਸੇ ਦਾ ਜੂਠਾ ਨਹੀਂ ਖਾਣਾ ਚਾਹੀਦਾ।

## ਗੁਰੂ ਨੂੰ ਨਮਸਕਾਰ ਕਰਨ ਦਾ ਫਲ (ਕਾਜੀ ਸਲਾਰਦੀਨ ਦਾ ਸ਼ੰਕਾ)

**ਸ੍ਵੈਯਾ:** **ਇੱਕ ਦਿਨ ਸਤਿਗੁਰੂ ਢਿਗ ਅਰਜ਼ ਕਰੀ, ਜੋ ਕਾਜੀ ਦੀਨ ਸਲਾਰ ਸਦਾਏ।**
**'ਸ੍ਰੀ ਗੁਰ ਜੀ! ਜਬ ਨਿਜ ਕਰਮਨ ਕੇ, ਦੁੱਖ ਸੁਖ ਪਾਵਤ ਹੈਂ ਨਰ ਸਮੁਦਾਏ।**
**ਤਬ ਆਪ ਕੇ ਪਾਦਨ ਪਰਸਨ ਕਾ, ਹੋਇ ਕਿਆ ਫਲ? ਕਹੁ ਮੁਝ ਕੋ ਸਮੁਝਾਏ।'**
**ਕਹੈਂ, 'ਮੁਹਰ ਕੇ ਸਮ ਜੋ ਲੇਖ ਊਂਧੇ, ਗੁਰੂ ਚਰਨ ਸਪਰਸ਼ ਸੀਧੇ ਹੁਇ ਜਾਏ'॥ ੫੩੬॥**

**ਸ਼ਬਦਾਰਥ:** ਢਿਗ – ਕੋਲ, ਨਿਜ – ਆਪਣੇ, ਪਾਦਨ – ਚਰਨ।

**ਵਿਆਖਿਆ:** ਇੱਕ ਦਿਨ ਕਾਜ਼ੀ ਸਲਾਰਦੀਨ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਅਰਜ਼ ਕੀਤੀ ਕਿ ਹੇ ਗੁਰੂ ਜੀ! ਜਦੋਂ ਬੰਦੇ ਆਪਣੇ ਕਰਮਾਂ ਅਨੁਸਾਰ ਦੁੱਖ ਸੁਖ ਪਾਉਂਦੇ ਹਨ ਤਾਂ ਫਿਰ ਆਪ ਜੀ ਦੇ ਚਰਨ ਸਪਰਸ਼ ਕਰਨ ਦਾ ਕਿਆ ਫਲ ਹੋਇਆ? ਆਪ ਜੀ ਮੈਨੂੰ ਇਹ ਗੱਲ ਸਮਝਾਓ। ਗੁਰੂ ਜੀ ਉੱਤਰ 'ਚ ਕਹਿਣ ਲੱਗੇ ਕਿ ਹੇ ਭਾਈ! ਇੱਕ ਮੁਹਰ ਦੇ ਅੱਖਰਾਂ ਵਾਂਗ ਜੋ ਜੀਵ ਦੇ ਕਰਮਾਂ ਦੇ ਉਲਟੇ ਲੇਖ ਹੁੰਦੇ ਹਨ ਉਹੋ ਗੁਰੂ ਚਰਨਾਂ ਨਾਲ ਲੱਗ ਕੇ ਸਿੱਧੇ ਹੋ ਜਾਂਦੇ ਹਨ। ਇਹ ਫਲ ਗੁਰੂ ਚਰਨਾਂ ਦੇ ਸਪਰਸ਼ ਦਾ ਹੈ।

## *ਗੁਰੂ ਨੂੰ ਧਨ ਦਾ ਲਾਲਚ ਨਹੀਂ*

*(ਨਗਾਹੀਏ ਮੁਰੀਦ ਦੀ 2000 ਭੇਟਾ ਵਾਪਸ ਕਰਨੀ)*

**ਸ੍ਵੈਯਾ:** **ਕਰੇ ਵਣਜ, ਗੁਰੁ ਕਾ ਧਿਆਨ ਕਰੇ, ਇੱਕ ਚੇਲਾ ਪੀਰ ਨਗਾਹੀਏ ਵਾਲਾ।**
**ਗੁਰੁ ਜੀ ਤਿਸਕੀ ਇੱਛ ਪੂਰਿ ਕਰੀ, ਲੈ ਦੁਇ ਹਜ਼ਾਰ ਰਜਤਪਣ ਚਾਲਾ।**
**ਆਇ ਗੁਰ ਕੋ ਮੁਹਰ ਉਪਾਇਨ ਧਰੀ, ਗੁਰੁ ਬਚਨ ਕਹਾ 'ਗਊ ਖੇਤੀ ਵਾਲਾ।'**
**ਇਹ ਕਹਿਕੇ ਭੇਟਾ ਮੋੜ ਦਈ, ਧਨ ਲੋਭ ਸੇ ਸਤਿਗੁਰੁ ਅਹੈ ਨਿਰਾਲਾ॥ ੫੩੭॥**

**ਸ਼ਬਦਾਰਥ:** ਉਪਾਇਨ – ਭੇਟਾ, ਅਹੈ – ਹੈ।

**ਵਿਆਖਿਆ:** ਇਕ ਨਗਾਹੀਏ ਪੀਰ ਦਾ ਮੁਰੀਦ ਮੁਲਤਾਨ ਨਿਵਾਸੀ ਵਣਜਾਰੇ ਵਣਜ ਦੇ ਕੰਮ 'ਚ ਗੁਰੂ ਜੀ ਦਾ ਧਿਆਨ ਕੀਤਾ (ਤੇ ਵਣਜ ਦੀ ਕਾਮਯਾਬੀ ਲਈ ਸੁੱਖਣਾ ਸੁੱਖੀ) ਗੁਰੂ ਜੀ ਨੇ ਉਸਦੀ ਇੱਛਾ ਪੂਰੀ ਕੀਤੀ ਤੇ ਉਹ ਦਸਵੰਧ ਦੀ ਰਕਮ ਦੋ ਹਜ਼ਾਰ ਰੁਪਏ ਲੈਕੇ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ 'ਚ ਹਾਜ਼ਰ ਹੋਇਆ। ਆਇਕੇ ਨਮਸ਼ਕਾਰ ਕੀਤੀ ਤੇ 2000 ਰੁਪਏ ਭੇਟਾ ਰੱਖੀ। ਪਰ ਗੁਰੂ ਜੀ ਨੇ ਉਸਨੂੰ ਸਮਝਾਉਂਦਿਆਂ ਇੱਕ ਦ੍ਰਿਸ਼ਟਾਂਤ ਦਿੱਤਾ ਕਿ ਹੇ ਭਾਈ ਜੇਕਰ ਕੋਈ ਵਿਅਕਤੀ ਕਿਸੇ ਦੀ ਖੇਤੀ ਚੋਂ ਗਊਆਂ ਬਾਹਰ ਕੱਢ ਦੇਵੇ ਤਾ ਉਹ ਖੇਤੀ ਦਾ ਦਾਵੇਦਾਰ ਤਾਂ ਨਹੀਂ ਹੋ ਜਾਂਦਾ। ਇਹ ਕਹਿਕੇ ਭੇਟਾ ਮੋੜ ਦਿੱਤੀ। ਕਿਉਂਕਿ ਗੁਰੂ ਜੀ ਧਨ ਦੇ ਲੋਭ ਤੋਂ ਮੁਕਤ ਹਨ। ਫਿਰ ਉਹ ਵਣਜਾਰਾ ਗੁਰੂ ਦਾ ਹੀ ਸਿੱਖ ਬਣ ਗਿਆ ਤੇ ਤਦ ਭੇਟਾ ਕਬੂਲ ਲਈ ਗਈ।

## *ਸਤਿਗੁਰੂ ਸਭ ਦੇ ਸਾਂਝੇ ਹਨ* *(ਵਣਜਾਰਾ ਮੁਰੀਦ ਗੁਰਸਿੱਖ ਬਣਿਆ)*

**ਸ੍ਵੈਯਾ:** **ਜਬ ਗੁਰ ਜੀ ਭੇਟਾ ਮੋੜ ਦਈ, ਤਿਸਿ ਰੋਇਕੈ ਗੁਰ ਕੀ ਦਈ ਦੁਹਾਈ।**
**'ਸ੍ਰੀ ਗੁਰ ਜੀ ਮੈਂ ਤੁਮਰਾ ਬਨਿਓ, ਕਰਿ ਕਿਰਪਾ ਮੋਹਿ ਬਿਸਾਰਹੁ ਨਾਂਹੀ।'**
**ਪਿਖਿ ਪ੍ਰੇਮ ਔ ਸਰਧਾ ਸਿੱਖ ਕੀਆ, ਸਭਿ ਛੂਟੀ ਪੂਜ ਨਗਾਹੀਏ ਕਾਈ।**
**ਸ੍ਰੀ ਸਤਿਗੁਰੁ ਸਭ ਕੇ ਸਾਂਝੇ ਹੈਂ, ਜੋ ਪ੍ਰੇਮ ਕਰੇ ਸੋਊ ਲਏ ਰਿਝਾਈ॥ ੫੩੮॥**

**ਸ਼ਬਦਾਰਥ:** ਪਿਖਿ – ਦੇਖਕੇ, ਲਏ ਰਿਝਾਈ – ਪ੍ਰਸੰਨ ਕਰ ਲੈਂਦਾ ਹੈ।

**ਵਿਆਖਿਆ:** ਜਦੋਂ ਵਣਜਾਰੇ ਮੁਰੀਦ ਦੀ ਭੇਟਾ (2000 ਰੁਪਏ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵਾਪਸ ਮੋੜ ਦਿੱਤੀ (ਤੇ ਗਊ ਖੇਤੀ ਵਾਲਾ ਦ੍ਰਿਸ਼ਟਾਂਤ ਕਿਹਾ) ਤਾਂ ਉਸਨੇ ਰੋ ਰੋ ਕੇ ਗੁਰੂ ਦੀ ਦੁਹਾਈ ਦੇਂਦਿਆਂ ਕਿਹਾ ਕਿ ਹੇ ਗੁਰੂ ਜੀ! ਮੈਂ ਹੁਣ ਤੁਹਾਡਾ ਬਣ ਗਿਆ। ਕਿਰਪਾ ਕਰਕੇ ਮੈਨੂੰ ਬਿਸਾਰਹੁ ਨਾ। ਉਸਦਾ ਪ੍ਰੇਮ ਤੇ ਸ਼ਰਧਾ ਦੇਖਕੇ ਗੁਰੂ ਜੀ ਨੇ ਉਸਨੂੰ ਆਪਣਾ ਸਿੱਖ ਬਣਾਇਆ ਤੇ ਸਾਰੀ ਨਗਾਹੀਏ ਪੀਰ ਵਾਲੀ ਪੂਜਾ ਛੁੱਟ ਗਈ। ਕਵੀ ਅੰਬਾਲਵੀ ਜੀ ਕਹਿੰਦੇ ਹਨ ਕਿ ਹੇ ਭਾਈ! ਸਤਿਗੁਰੂ ਜੀ ਸਭ ਦੇ ਸਾਂਝੇ ਹਨ, ਜੋ ਵੀ ਪ੍ਰੇਮ ਕਰਦਾ ਹੈ ਉਹੋ ਪ੍ਰਸੰਨ ਕਰ ਲੈਂਦਾ ਹੈ।

## ਮਰਦ ਦਾ ਮੂੰਹ ਨਹੀਂ ਫਿਟਕਾਰਨਾ (ਬੀਬੀ ਭਾਗਣ ਦਾ ਪ੍ਰਸੰਗ)

**ਸ੍ਵੈਯਾ:** **ਸ੍ਰੀ ਗੁਰ ਜੀ ਸੰਗਤ ਸੇ ਪੂਛਤਿ 'ਕੋਊ ਅਸ ਤ੍ਰਿਯਾ, ਤੋ ਮੋਹਿ ਬਤਾਵੈ।**
**ਜਿਸ ਮਰਦ ਕਾ ਮੂੰਹ ਨਹੀਂ ਫਿਟਕਾਰਾ,' ਸੁਨਿ ਭਾਗਣ ਗੁਰੁ ਕੋ ਹਾਲ ਸੁਨਾਵੈ।**
**ਸ੍ਰੀ ਗੁਰ ਜੀ ਸੁਨਿ ਪ੍ਰਸੰਨ ਭਏ, 'ਤੂੰ ਭਾਗਣ! ਭਾਗਣ, ਮੋਹਿ ਕੋ ਭਾਵੈ।**
**ਸੋ ਧੰਨ ਤ੍ਰਿਯਾ ਇਸ ਜਗਤ ਬਿਖੈ, ਜੋ ਮਰਦ ਕਾ ਮੂੰਹ ਫਿਟਕਾਰ ਨ ਪਾਵੈ॥ ੫੩੯॥**

**ਸ਼ਬਦਾਰਥ:** ਅਸ – ਐਸੀ, ਤ੍ਰਿਯਾ – ਇਸਤ੍ਰੀ।

**ਵਿਆਖਿਆ:** ਇੱਕ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਗਤ ਵਿੱਚ ਪੁੱਛਿਆ ਕਿ ਕੋਈ ਅਜਿਹੀ ਇਸਤ੍ਰੀ ਹੈ ਜਿਸਨੇ ਕਦੇ ਮਰਦ ਦਾ ਮੂੰਹ ਨਾ ਫਿਟਕਾਰਿਆ ਹੋਵੇ। ਇਹ ਸੁਣਕੇ ਇੱਕ ਭਾਗਣ ਨਾਂ ਦੀ ਇਸਤ੍ਰੀ ਖੜ੍ਹੀ ਹੋਈ ਤੇ ਉਸਨੇ ਗੁਰੂ ਜੀ ਦੇ ਪੁੱਛਣ ਤੇ ਆਪਣੀ ਸਾਰੀ ਗੱਲ ਸੁਣਾਈ (ਕਿ ਮੇਰਾ ਪਿਤਾ ਆਗਰੇ 'ਚ ਬਾਦਸ਼ਾਹ ਦਾ ਦੀਵਾਨ ਸੀ) ਅਸੀਂ ਸੱਤ ਭੈਣਾਂ ਸਾਂ ਤੇ ਅੱਠਵਾਂ ਬੱਚਾ ਮਾਤਾ ਦੇ ਗਰਭ ਵਿੱਚ ਸੀ। ਉਦੋਂ ਸਾਡੇ ਪਿਤਾ ਦੀ ਮੌਤ ਹੋ ਗਈ। ਕੋਈ ਮਰਦ ਵਾਰਸ ਨਾ ਹੋਣ ਕਰਕੇ ਸਾਡੇ ਘਰ ਚੌਂਕੀ ਬਿਠਾ ਦਿੱਤੀ ਗਈ ਕਿ ਜੇਕਰ ਲੜਕੀ ਜੰਮੀ ਤਾਂ ਸਭ ਕੁਝ ਜ਼ਬਤ ਕਰ ਲਿਆ ਜਾਵੇਗਾ। ਪਰ ਸਾਡੇ ਭਰਾ ਜੰਮਿਆ ਤਾਂ ਸਾਡਾ ਘਰ ਆਦਿ ਮੁਕਤ ਹੋਇਆ। ਮੈਂ ਉਦੋਂ ਤੋਂ ਮਰਦ ਦੀ ਅਹਿਮੀਅਤ ਸਮਝ ਕੇ ਕਦੇ ਕਿਸੇ ਮਰਦ ਦਾ ਮੂੰਹ ਨਹੀਂ ਫਿਟਕਾਰਿਆ) ਗੁਰੂ ਜੀ ਇਹ ਸੁਣਕੇ ਪ੍ਰਸੰਨ ਹੋਏ ਤੇ ਕਿਹਾ ਕਿ ਹੇ ਭਾਗਣ! ਤੂੰ ਭਾਗਾਂ ਵਾਲੀ ਹੈਂ। ਉਹ ਇਸਤ੍ਰੀ ਸੰਸਾਰ 'ਚ ਧੰਨ ਹੈ ਜਿਸਨੇ ਕਦੇ ਕਿਸੇ ਮਰਦ ਦਾ ਮੂੰਹ ਨਹੀਂ ਫਿਟਕਾਰਿਆ।

## ਸੇਵਾ ਅਤੇ ਧਰਮ ਕ੍ਰਿਤ (ਕੋਮਲ ਹੱਥਾਂ ਵਾਲੇ ਲੜਕੇ ਨੂੰ ਉਪਦੇਸ਼)

**ਸ੍ਵੈਯਾ:** **ਗੁਰੂ ਕਲਗੀਧਰ ਜੀ ਰਾਜਤਿ ਥੇ, ਕਹਿ ਸੀਤਲ ਜਲ ਕਾ ਕੌਲ ਮੰਗਾਇਆ।**
**ਇਕ ਸੁੰਦਰ ਲੜਕੇ ਬਚਨ ਮੰਨਾ, ਕਰ ਕੋਮਲ ਸੇ, ਗੁਰੂ ਕੋ ਪਕੜਾਇਆ।**
**ਗੁਰੂ ਬੂਝਨ ਤੇ ਤਿਸਨੇ ਭਨਿਓਂ, 'ਸ੍ਰੀ ਗੁਰ! ਮੈਂ ਕਭੀ ਨਾ ਕਾਰ ਕਮਾਇਆ।'**
**ਸੁਨਿ ਨੀਰ ਕਾ ਕੌਲ ਗਿਰਾਇ ਦੀਆ, 'ਧ੍ਰਿਗ ਹਾਥਨ ਤੇਰੋ' ਗੁਰ ਫੁਰਮਾਯਾ॥ ੫੪੦॥**

**ਸ਼ਬਦਾਰਥ:** ਰਾਜਤਿ ਥੇ – ਬਿਰਾਜ ਰਹੇ ਸਨ, ਕਰ ਕੋਮਲ ਸੇ – ਕੋਮਲ ਹੱਥਾਂ ਨਾਲ, ਨੀਰ – ਜਲ, ਗਿਰਾਇ ਦੀਆ – ਡੋਲ੍ਹ ਦਿੱਤਾ।

**ਵਿਆਖਿਆ:** ਸ੍ਰੀ ਕਲਗੀਧਰ ਜੀ ਅਨੰਦਪੁਰ ਸਾਹਿਬ 'ਚ ਵਿਰਾਜ ਰਹੇ ਸਨ ਤੇ ਇਕ ਦਿਨ ਗੁਰੂ ਜੀ ਨੇ ਕਿਹਾ ਕਿ ਕੋਈ ਸਿੱਖ ਸੀਤਲ ਜਲ ਦਾ ਕੌਲ ਲਿਆ ਕੇ ਛਕਾਵੇ। ਤਦ ਇੱਕ ਸੁੰਦਰ ਲੜਕੇ ਨੇ ਬਚਨ ਮੰਨ ਕੇ ਬੜੇ ਕੋਮਲ ਹੱਥਾਂ ਨਾਲ ਜਲ ਗੁਰੂ ਜੀ ਨੂੰ ਫੜਾਇਆ। ਗੁਰੂ ਜੀ ਦੇ ਪੁੱਛਣ ਤੇ ਉਸਨੇ ਆਖਿਆ ਕਿ ਹੇ ਗੁਰੂ ਜੀ! ਮੈਂ ਕਦੇ ਵੀ ਕੋਈ ਕੰਮ-ਕਾਜ ਨਹੀਂ ਕੀਤਾ। (ਇਸ ਕਰਕੇ ਮੇਰੇ ਹੱਥ ਕੋਮਲ ਹਨ) ਇਹ ਸੁਣਕੇ ਗੁਰੂ ਜੀ ਨੇ ਜਲ ਦਾ ਕੌਲ ਡੋਲ੍ਹ ਦਿੱਤਾ ਤੇ ਕਿਹਾ ਤੇਰੇ ਅਜਿਹੇ ਹੱਥਾਂ ਨੂੰ ਧ੍ਰਿਕਾਰ ਹੈ। ਭਾਵ ਸੇਵਾ ਅਤੇ ਧਰਮ ਕ੍ਰਿਤ ਦਾ ਉਪਦੇਸ਼ ਦਿੱਤਾ।

## ਬੇਮੁੱਖਤਾ ਦਾ ਫਲ (ਦੁਨੀਚੰਦ ਦੀ ਸੱਪ ਲੜ ਕੇ ਮੌਤ ਹੋਈ)

**ਸ੍ਵੈਯਾ:** **ਗਿਰਿ ਭੂਪਨ ਨੇ ਜਬ ਗਜ ਪਠਿਓ, ਗੁਰੂ ਬਚਨ ਸੁਨੇ, ਦੁਨੀਚੰਦ ਡਰਾਯੋ।**
**ਗਾਢਭੀਤ ਕੋ ਫਾਂਧ ਕੇ ਭਾਗ ਚਲਾ, ਗਿਰਿ ਜਾਂਘ ਟੁੱਟੀ, ਨਿਜ ਗ੍ਰਹਿ ਮੇਂ ਆਯੋ।**

**ਜਬ ਪਲੰਘ ਸੇ ਨੀਚੇ ਪਾਂਵ ਧਰਾ, ਕਟਿ ਕਾਰੇ ਪੰਨਗ ਨਰਕ ਪੁਚਾਯੋ।**
**ਬੇਮੁਖ ਹੋਇ ਅਪਜਸ ਲੇ ਚਲਿਆ, ਇਹ ਲੋਕ ਗਇਓ, ਪਰਲੋਕ ਗਵਾਯੋ॥ ੫੪੧॥**

**ਸ਼ਬਦਾਰਥ:** ਗਿਰਿ ਭੂਪਨ – ਪਹਾੜੀ ਰਾਜੇ, ਗਜ – ਹਾਥੀ, ਪਠਿਓ – ਭੇਜਿਆ, ਗੜ੍ਹਭੀਤ – ਕਿਲ੍ਹੇ ਦੀ ਦੀਵਾਰ, ਜਾਂਘ – ਲੱਤ, ਕਾਰੇ ਪੰਨਗ – ਕਾਲੇ ਸੱਪ ਨੇ।

**ਵਿਆਖਿਆ:** ਪਹਾੜੀ ਰਾਜਿਆਂ ਨੇ ਜਦੋਂ (ਲੋਹਗੜ੍ਹ ਦਾ ਦਰਵਾਜ਼ਾ ਤੋੜਨ ਲਈ) ਮਸਤ ਹਾਥੀ ਭੇਜਿਆ ਤਾਂ ਗੁਰੂ ਜੀ ਨੇ ਭਾਈ ਦੁਨੀਚੰਦ ਨੂੰ ਲੜਨ ਦਾ ਇਸ਼ਾਰਾ ਕੀਤਾ। ਉਹ ਗੁਰੂ ਦੇ ਬਚਨ ਸੁਣ ਕੇ ਬਹੁਤ ਡਰ ਗਿਆ। ਰਾਤ ਸਮੇਂ ਕਿਲ੍ਹੇ ਦੀ ਕੰਧ ਟੱਪ ਕੇ ਭੱਜ ਚੱਲਿਆ। ਡਿੱਗ ਕੇ ਲੱਤ ਟੁੱਟ ਗਈ। ਤੇ ਬੰਦਿਆਂ ਦੇ ਸਹਾਰੇ ਆਪਣੇ ਘਰ ਪਹੁੰਚ ਗਿਆ। ਜਦੋਂ ਪਲੰਘ ਤੋਂ ਹੇਠਾਂ ਪੈਰ ਰੱਖਿਆ ਤਾਂ ਇਕ ਕਾਲੇ ਸੱਪ ਨੇ ਡਸ ਕੇ ਮਾਰ ਦਿੱਤਾ। ਇਸ ਤਰ੍ਹਾ ਉਹ ਗੁਰੂ ਤੋਂ ਬੇਮੁਖ ਹੋ ਕੇ ਅਪਜਸ ਲੈ ਕੇ ਸੰਸਾਰ ਤੋਂ ਚਲਿਆ। ਇਹ ਲੋਕ ਵੀ ਗਿਆ ਤੇ ਪਰਲੋਕ ਵੀ ਗਵਾ ਲਿਆ।

## ਗੁਰੂ ਬਚਨ ਪਰ ਵਿਸ਼ਵਾਸ *(ਭਾਈ ਬਚਿੱਤਰ ਸਿੰਘ ਨੇ ਹਾਥੀ ਨਾਲ ਲੜਨਾ)*

**ਸ੍ਵੈਯਾ:** **ਗੁਰੂ ਹੁਕਮ ਕੋ ਮਾਨਿ ਤਯਾਰ ਭਯੋ, ਸਿੱਖ ਨਾਮ ਬਚਿੱਤ੍ਰ ਸਿੰਘ ਕਹਾਯੋ।**
**ਜਬ ਗੜ੍ਹ ਕੇ ਸਨਮੁਖ ਗਜ ਆਇਓ, ਸਿੰਘ ਮਾਰੀ ਨਾਗਨਿ, ਗਜ ਡਰਿ ਧਾਯੋ।**
**ਨਿਜ ਹੀ ਕੀ ਚਮੂੰ ਲਿਤਾੜ ਦਈ, ਨਿਜ ਕਰ ਕੀ ਸੈਫ ਸੇ ਕਾਟਿ ਗਿਰਾਯੋ।**
**ਸਿੰਘ ਜੀ ਜਗ ਮੇਂ ਜੈਕਾਰ ਹੋਈ, ਗੁਰੂ ਬਚਨ ਕੋ ਮਾਨਿ ਗਜੇ ਲੜਿ ਪਾਯੋ॥ ੫੪੨॥**

**ਸ਼ਬਦਾਰਥ:** ਗੜ੍ਹ – ਕਿਲ੍ਹਾ, ਗਜ – ਹਾਥੀ, ਧਾਯੋ – ਦੌੜਿਆ, ਚਮੂੰ – ਸੈਨਾ, ਕਰ – ਸੁੰਡ, ਸੈਫ – ਇਕ ਕਿਸਮ ਦੀ ਤਲਵਾਰ।

**ਵਿਆਖਿਆ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਨੂੰ ਮੰਨ ਕੇ ਭਾਈ ਬਚਿੱਤਰ ਸਿੰਘ ਜੀ ਤਿਆਰ ਹੋ ਗਏ। ਜਦੋਂ ਕਿਲ੍ਹੇ ਦੇ ਸਨਮੁਖ ਮਸਤ ਹਾਥੀ ਆਇਆ ਤਾਂ ਘੋੜੇ 'ਤੇ ਸਵਾਰ ਭਾਈ ਬਚਿੱਤਰ ਸਿੰਘ ਨੇ ਹਾਥੀ ਦੇ ਮੱਥੇ ਵਿੱਚ ਨਾਗਣੀ ਮਾਰੀ (ਜੋ ਸੱਤਾਂ ਤਵੀਆਂ ਨੂੰ ਪਾਰ ਕਰਕੇ ਹਾਥੀ ਦੇ ਮੱਥੇ 'ਚ ਲੱਗੀ) ਹਾਥੀ ਡਰਕੇ ਚੀਕਦਾ ਹੋਇਆ ਦੌੜ ਗਿਆ। ਉਸਨੇ ਆਪਣੀ ਹੀ ਸੈਨਾ ਲਿਤਾੜ ਦਿੱਤੀ ਅਤੇ ਆਪਣੀ ਸੁੰਡ ਨਾਲ ਬੰਨ੍ਹੀ ਹੋਈ ਸੈਫ ਨਾਲ ਆਪਣੀ ਹੀ ਸੈਨਾ ਕੱਟ ਗਿਰਾਈ। ਭਾਈ ਬਚਿੱਤਰ ਸਿੰਘ ਦੀ ਜੈ ਜੈ ਕਾਰ ਹੋਈ ਕਿਉਂਕਿ ਉਹ ਗੁਰੂ ਬਚਨ ਨੂੰ ਮੰਨ ਕੇ ਹਾਥੀ ਨਾਲ ਲੜ ਪਾਇਆ।

## ਗੁਰੂ ਅਤੇ ਸਿੱਖ ਦਾ ਰਿਸ਼ਤਾ *(ਭਾਈ ਜੋਗਾ ਸਿੰਘ)*

**ਸ੍ਵੈਯਾ:** **ਸੁਠ ਨਗਰ ਪਿਸ਼ੌਰ ਕੇ ਬੀਚ ਬਸੈ, ਸਿੰਘ ਜੋਗਾ, ਗੁਰ ਕੋ ਸੇਵਕ ਭਾਰੀ।**
**ਜਬ ਲਾਵਾ ਫੇਰੇ ਲੇਨ ਲਗਾ, ਮੰਨਿ ਗੁਰ ਕਾ ਹੁਕਮ, ਤਜਾ ਮੱਧਕਾਰੀ।**
**ਮਗ ਮੇਂ ਮਨ ਬਾਰ ਬਧੂ ਮੋਹਿਓ, ਜਬ ਪੁਰਿ ਹੁਸ਼ਿਆਰ ਕੀ ਨਗਰਿ ਨਿਹਾਰੀ।**
**ਗੁਰੂ ਪਹਿਰੂ ਹੋਇ ਸਿੱਖ ਰਾਖ ਲੀਆ, ਗੁਰ ਜੀ ਸਿੱਖ ਸੰਗ ਪ੍ਰੀਤਿ ਦਿਖਾਰੀ॥ ੫੪੩॥**

**ਸ਼ਬਦਾਰਥ:** ਸੁਠ – ਸੁੰਦਰ, ਮੱਧਕਾਰੀ – ਵਿਚਕਾਰ ਹੀ, ਮਗ ਮੇਂ – ਰਸਤੇ ਵਿੱਚ, ਬਾਰ ਬਧੂ – ਵੇਸਵਾ, ਨਿਹਾਰੀ – ਦੇਖੀ।

**ਵਿਆਖਿਆ:** ਸੋਹਣੇ ਨਗਰ ਪਸ਼ੌਰ ਵਿੱਚ ਗੁਰੂ ਜੀ ਦਾ ਭਾਰੀ ਸੇਵਕ ਭਾਈ ਜੋਗਾ ਸਿੰਘ ਵੱਸਦਾ ਸੀ। ਜਦੋਂ ਉਹ ਆਪਣੇ ਵਿਆਹ ਸਮੇਂ ਲਾਵਾਂ ਫੇਰੇ ਲੈ ਰਿਹਾ ਸੀ ਤਾਂ ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਪੁੱਜਾ (ਕਿ

ਸੁਨੇਹਾ ਸੁਣਦੇ ਸਾਰ ਆ ਜਾਣਾ) ਤਾਂ ਹੁਕਮ ਮੰਨ ਕੇ ਦੋ ਲਾਵਾਂ ਵਿਚਕਾਰ ਹੀ ਛੱਡ ਕੇ ਗੁਰੂ ਜੀ ਵੱਲ ਚੱਲ ਪਿਆ। ਜਦੋਂ ਰਸਤੇ ਵਿੱਚ ਹੁਸ਼ਿਆਰਪੁਰ ਵਿਚੋਂ ਲੰਘ ਰਿਹਾ ਸੀ ਤਾਂ ਇੱਕ ਸੁੰਦਰ ਵੇਸਵਾ ਨੇ ਉਸਦਾ ਮਨ ਮੋਹ ਲਿਆ। ਗੁਰੂ ਜੀ ਨੇ ਆਪ ਪਹਿਰੇਦਾਰ ਹੋ ਕੇ ਉਸਨੂੰ ਸੰਭਾਲਿਆ ਤੇ ਗੁਰੂ ਨੇ ਸਿੱਖਾਂ ਪ੍ਰਤੀ ਆਪਣੀ ਪ੍ਰੀਤਿ ਦਿਖਾਈ।

## ਪ੍ਰੇਮ ਵਸੀ ਸਤਿਗੁਰੂ

*(ਬਿਸਾਲੀ ਤੇ ਬਿਭੌਰ ਰਾਜਿਆਂ ਗ੍ਰਹਿ ਚਰਨ ਪਾਏ)*

**ਸ੍ਵੈਯਾ:** **ਜਬ ਪੁਰਿ ਕੋ ਤਜਿ ਨਿਕਲੇ ਗੁਰ ਜੀ, ਸੰਗ ਮੁਗਲਨ ਕੇ ਬਡ ਭਈ ਲੜਾਈ।**
**ਨ੍ਰਿਪ ਨਗਰ ਬਿਸਾਲੀ ਕੀ ਬਿਨਤੀ, ਸੁਨਿ ਗੁਰ ਜੀ ਤਿਸਕੇ ਗ੍ਰਹਿ ਸੁਭਤਾਈ।**
**ਨ੍ਰਿਪ ਸੇਵ ਸੇ ਸਤਿਗੁਰੂ ਜੀ ਹਰਖੇ, ਫਿਰ ਨ੍ਰਿਪ ਬਿਭੌਰ ਕੀ ਆਸ ਪੁਜਾਈ।**
**ਤਿਸਕੇ ਢਿਗ ਜਾਇ ਕਿਛੁ ਦਿਨ ਠਹਿਰੇ, ਗੁਰੂ ਪ੍ਰੇਮ ਵਸੀ, ਕਰਿ ਰੀਤ ਦਿਖਾਈ॥ ੫੪੪ ॥**

**ਸ਼ਬਦਾਰਥ:** ਨ੍ਰਿਪ – ਰਾਜਾ, ਹਰਖੇ – ਪ੍ਰਸੰਨ ਹੋਏ, ਢਿਗ – ਕੋਲ।

**ਵਿਆਖਿਆ:** ਜਦੋਂ ਮੁਗਲ ਸੈਨਾ ਵਿਰੁੱਧ ਵੱਡੀ ਲੜਾਈ ਹੋਈ ਤਾਂ ਗੁਰੂ ਜੀ ਨੇ ਅਨੰਦਪੁਰ ਸਾਹਿਬ ਤੋਂ ਨਿਕਲ ਕੇ ਬਿਸਾਲੀ ਦੇ ਰਾਜੇ ਦੀ ਬੇਨਤੀ ਸੁਣ ਕੇ ਉਸਦੇ ਘਰ ਦੀ ਸੋਭਾ ਵਧਾਈ। ਰਾਜੇ ਵੱਲੋਂ ਕੀਤੀ ਸੇਵਾ ਤੋਂ ਗੁਰੂ ਜੀ ਪ੍ਰਸੰਨ ਹੋਏ ਤੇ ਫਿਰ ਬਿਭੌਰ ਦੇ ਰਾਜੇ ਦੀ ਵੀ ਆਸਾ ਪੂਰੀ ਕੀਤੀ ਤੇ ਕੁੱਝ ਦਿਨ ਉਸ ਕੋਲ ਰਹੇ। ਗੁਰੂ ਪ੍ਰੇਮ ਵਸੀ ਹੈ ਇਹ ਰੀਤਿ ਪਰਗਟ ਕਰ ਦਿਖਾਈ। ਭਾਵ ਜੋ ਵੀ ਪ੍ਰੇਮ ਨਾਲ ਯਾਦ ਕਰਦਾ ਹੈ ਗੁਰੂ ਜੀ ਉਸਦੀ ਇੱਛਾ ਪੂਰੀ ਕਰਦੇ ਹਨ।

## ਸਹੁੰ ਪਾਲਣਾ *(ਆਟੇ ਦੀ ਗਊ ਦੀ ਸਹੁੰ 'ਤੇ ਅਨੰਦਪੁਰ ਸਾਹਿਬ ਛੱਡਣਾ)*

**ਸ੍ਵੈਯਾ:** **ਜਬ ਸੈਲਪਤੀ ਲੜਿ ਹਾਰਿ ਥਕੇ, ਗੁਰ ਕੇ ਸੰਗ ਨਹਿੰ ਕੋਈ ਚਲਤਾ ਚਾਰਾ।**
**ਤਬ ਨੀਚਤਾ ਪੇ ਵਹੁ ਉਤਰਿ ਪਰੇ, ਸਭਿ ਸੂਰਨ ਕੋ ਮਗ, ਦੂਰ ਬਿਸਾਰਾ।**
**ਲੇ ਚੂੰਨ ਕੀ ਧੇਨੁ ਸਹੁੰ ਖਾਤ ਭਏ, ਮੰਨਿਕੇ ਗੁਰੂ ਨਗਰਿ ਸੇ ਕੀਆ ਤਯਾਰਾ।**
**ਗੁਰੂ ਜਾਨਤ ਭੀ, ਸਹੁੰ ਪਾਲ ਕਰੈਂ, ਨਿਜ ਪੁਰਿ ਕੋ ਤਜਿ, ਕਰਿ ਪਰਖ ਦਿਖਾਰਾ॥ ੫੪੫ ॥**

**ਸ਼ਬਦਾਰਥ:** ਸੈਲਪਤੀ – ਪਹਾੜੀ ਰਾਜੇ, ਸੂਰਨ ਕੋ ਮਗ – ਸੂਰਬੀਰਾਂ ਦਾ ਰਸਤਾ, ਚੂੰਨ – ਆਟਾ, ਧੇਨੁ – ਗਊ, ਨਿਜ ਪੁਰਿ – ਆਪਣੀ ਨਗਰੀ ਭਾਵ ਅਨੰਦਪੁਰ ਸਾਹਿਬ।

**ਵਿਆਖਿਆ:** ਜਦੋਂ ਪਹਾੜੀ ਰਾਜੇ ਗੁਰੂ ਗੋਬਿੰਦ ਸਿੰਘ ਜੀ ਨਾਲ ਲੜਦੇ ਥੱਕ ਗਏ ਤੇ ਕੋਈ ਚਾਰਾ ਚੱਲਦਾ ਨਾ ਦੇਖਿਆ, ਤਾਂ ਉਹ ਨੀਚਤਾ ਪਰ ਉਤਰ ਆਏ ਤੇ ਸੂਰਬੀਰਾਂ ਵਾਲਾ ਰਸਤਾ ਤਿਆਗ ਦਿੱਤਾ। ਉਨ੍ਹਾਂ ਨੇ ਧੋਖਾ ਦੇਣ ਲਈ ਆਟੇ ਦੀ ਗਊ ਬਣਾ ਕੇ ਸਹੁੰ ਖਾਧੀ ਤੇ ਗੁਰੂ ਜੀ ਨੇ ਉਸ ਅਨੁਸਾਰ ਸ੍ਰੀ ਅਨੰਦਪੁਰ ਸਾਹਿਬ ਛੱਡਣ ਦੀ ਤਿਆਰੀ ਕਰ ਲਈ। ਸਤਿਗੁਰੂ ਜੀ ਨੇ ਉਨ੍ਹਾਂ ਦੀ ਬੇਈਮਾਨੀ ਜਾਣਦੇ ਹੋਏ ਵੀ ਸਹੁੰ ਦਾ ਪਾਲਣ ਕੀਤਾ ਤੇ ਸ੍ਰੀ ਅਨੰਦਪੁਰ ਸਾਹਿਬ ਨੂੰ ਛੱਡ ਕੇ ਪਰਖ ਕਰਕੇ ਦਿਖਾਈ।

## ਨਾਮ ਬਾਣੀ ਦੀ ਮਹਿਮਾ *(ਨਾਰਦ ਵਾਲੇ ਖੰਭਾਂ ਤੋਂ ਉਪਦੇਸ਼)*

**ਸ੍ਵੈਯਾ:** **ਸ੍ਰੀ ਗੁਰ ਜੀ ਪੁਰਿ ਮੇਂ ਰਾਜਤਿ ਥੇ, ਨਿੱਜ ਸਿੱਖਨ ਕੇ ਮੱਧ ਸੋਭਾ ਪਾਏ।**
**ਆਇ ਸਾਧੂ ਭੇਖ ਮੇਂ ਨਾਰਦ ਨੇ, ਕਿਛੁ ਪੰਖ ਹੁਮਾਊਂ ਕੇ ਅਰਪਾਏ।**

**ਗੁਰ ਤੀਰਨ ਸੰਗ ਜੜਾ ਕਰਿਕੇ, ਜਬ ਤੀਰ ਤਜੈ, ਨਹਿੰ ਕਿਸ ਦ੍ਰਿਸ਼ਟਾਏ।**
**ਨਿੱਜ ਸਿੱਖਨ ਕੋ ਉਪਦੇਸ਼ ਦੀਆ, 'ਇਮ ਗੁਰਬਾਣੀ ਨਿਜ ਧਾਮ ਲੇ ਜਾਏ'॥ ੫੪੬॥**

**ਸ਼ਬਦਾਰਥ:** ਪੁਰਿ – ਸ੍ਰੀ ਅਨੰਦਪੁਰ ਸਾਹਿਬ, ਰਾਜਤਿ – ਬਿਰਾਜਮਾਨ, ਹੁਮਾਊਂ – ਇੱਕ ਪੰਛੀ।

**ਵਿਆਖਿਆ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਅਨੰਦਪੁਰ ਸਾਹਿਬ 'ਚ ਵਿਰਾਜ ਰਹੇ ਸਨ ਤੇ ਆਪਣੇ ਸਿੱਖਾਂ ਵਿਚਕਾਰ ਸੋਭਾ ਪਾ ਰਹੇ ਸਨ। ਉਦੋਂ ਸਾਧੂ ਭੇਖ 'ਚ ਨਾਰਦ ਮੁਨੀ ਨੇ ਆਕੇ ਹੁਮਾਊਂ ਪੰਛੀ ਦੇ ਕੁੱਝ ਖੰਭ ਸਤਿਗੁਰਾਂ ਨੂੰ ਭੇਟ ਕੀਤੇ। ਸਤਿਗੁਰਾਂ ਨੇ ਉਨ੍ਹਾਂ ਖੰਭਾਂ ਨੂੰ ਤੀਰਾਂ ਨਾਲ ਜੁੜਵਾ ਕੇ ਜਦੋਂ ਤੀਰ ਛੱਡੇ ਤਾਂ ਉਹ ਧਰਤੀ ਉਤੇ ਵਾਪਸ ਆਉਂਦੇ ਕਿਸੇ ਨਾ ਦੇਖੇ। ਪੁੱਛਣ ਉਤੇ ਗੁਰੂ ਜੀ ਨੇ ਸਿੱਖਾਂ ਨੂੰ ਉਪਦੇਸ਼ ਦਿੱਤਾ ਕਿ (ਜਿਸ ਦੇਸ਼ ਦੇ ਖੰਭ ਸਨ ਉਹ ਤੀਰਾਂ ਨੂੰ ਉਥੇ ਹੀ ਲੈ ਗਏ) ਇਸੇ ਤਰ੍ਹਾਂ ਗੁਰਬਾਣੀ ਵੀ ਸਿੱਖ ਨੂੰ ਆਪਣੇ ਪਾਸ ਭਾਵ ਸੱਚਖੰਡ ਲੈ ਜਾਂਦੀ ਹੈ)।

## ਦੁਸ਼ਮਣਾਂ ਦਾ ਵੀ ਉਧਾਰਕ ਸਤਿਗੁਰੂ *(ਰਵਾਲਸਰ ਦਾ ਪ੍ਰਸੰਗ)*

**ਸ੍ਵੈਯਾ:** **ਜੋ ਸੈਲਪਤੀ ਸਭਿ ਮਤਸਰ ਕੇ ਯੁਤ, ਸ੍ਰੀ ਗੁਰ ਕੋ, ਨਿੱਤ ਦੇਖਨ ਵਾਰੇ।**
**ਸ੍ਰੀ ਗੁਰ ਜੀ ਤਿਨਿ ਸਮਝਾਵਨ ਕੋ, ਤਟ ਸਰ ਰਵਾਲ ਕੇ ਨਿਕਟ ਹਕਾਰੇ।**
**ਸਭ ਕੋ ਸੁਭ ਸੀਖ ਦਈ ਗੁਰ ਨੇ, ਭਵ ਸਾਗਰ ਤੇ ਚਹੈਂ ਪਾਰ ਉਤਾਰੇ।**
**ਗੁਰ ਕੋ ਨਹੀਂ ਸੱਤ੍ਰ ਔ ਮਿੱਤ੍ਰ ਕੋਊ, ਸਭ ਜਗ ਕੀ ਚਹੈਂ ਕਲਿਆਣ ਉਦਾਰੇ॥ ੫੪੭॥**

**ਸ਼ਬਦਾਰਥ:** ਸੈਲਪਤੀ – ਪਹਾੜੀ ਰਾਜੇ, ਮਤਸਰ – ਈਰਖਾ, ਯੁਤ – ਸਮੇਤ, ਸਰ ਰਵਾਲ – ਰਵਾਲਸਰ, ਸੀਖ – ਸਿੱਖਿਆ।

**ਵਿਆਖਿਆ:** ਜੋ ਪਹਾੜੀ ਰਾਜੇ ਸਾਰੇ ਹੀ ਈਰਖਾ ਨਾਲ ਗੁਰੂ ਜੀ ਨੂੰ ਦੇਖਣ ਵਾਲੇ ਸਨ, ਸ੍ਰੀ ਗੁਰੂ ਜੀ ਨੇ ਉਨ੍ਹਾਂ ਨੂੰ ਸਮਝਾਉਣ ਲਈ ਰਵਾਲਸਰ ਦੇ ਕਿਨਾਰੇ ਸੱਦਿਆ। ਸਾਰਿਆਂ ਨੂੰ ਗੁਰੂ ਜੀ ਨੇ ਭਲੀ ਸਿੱਖਿਆ ਦਿੱਤੀ ਅਤੇ ਭਵਸਾਗਰ ਤੋਂ ਪਾਰ ਕਰਨੇ ਚਾਹੇ। ਕਵੀ ਅੰਬਾਲਵੀ ਜੀ ਆਖਦੇ ਹਨ ਕਿ ਗੁਰੂ ਜੀ ਦਾ ਕੋਈ ਸ਼ੱਤ੍ਰੂ ਜਾਂ ਮਿੱਤ੍ਰ ਨਹੀਂ ਹੈ। ਉਹ ਤਾਂ ਸਭ ਦੀ ਕਲਿਆਣ ਚਾਹੁੰਦੇ ਹਨ ਉਦਾਰ ਚਿੱਤ ਹੋ ਕਰਕੇ।

## ਗੁਰੂ ਨੂੰ ਹੰਕਾਰ ਨਹੀਂ ਭਾਉਂਦਾ *(ਭਾਈ ਲਾਲ ਸਿੰਘ ਦੀ ਢਾਲ ਪ੍ਰੀਖਿਆ)*

**ਸ੍ਵੈਯਾ:** **ਭਾਈ ਲਾਲ ਸਿੰਘ ਸਿੱਖ ਸਤਿਗੁਰੂ ਕਾ, ਤਿਸਨੇ ਸ੍ਰੀ ਗੁਰ ਕੋ ਸਿਪਰ ਚੜ੍ਹਾਈ।**
**ਮਨਿ ਗਰਬ ਕਰੇ, ਅਰੁ ਬੈਨ ਕਹੇ, 'ਨਹੀਂ ਗੋਰੀ ਇਸ ਕੋ ਬੇਧਨ ਪਾਈ।'**
**ਸ੍ਰੀ ਗੁਰ ਕੇ ਸਿੱਖਨ ਪਰਖ ਕਰੀ, ਨਹੀਂ ਗੋਲੀ ਤਿਸਕੇ ਪਾਰ ਲੰਘਾਈ।**
**ਜਬ ਸਤਿਗੁਰੂ ਨਿਜ ਕਰਿ ਤੁਬਕ ਗਹੀ, ਤਬ ਚਰਨ ਗਹੇ, ਉਰਿ ਸੁਮਤਿ ਹੈ ਪਾਈ॥ ੫੪੮॥**

**ਸ਼ਬਦਾਰਥ:** ਸਿਪਰ – ਢਾਲ, ਗਰਬ – ਹੰਕਾਰ, ਬੈਨ – ਬਚਨ, ਗੋਰੀ – ਗੋਲੀ, ਨਿਜ ਕਰਿ – ਆਪਣੇ ਹੱਥ ਵਿੱਚ, ਤੁਬਕ – ਬੰਦੂਕ।

**ਵਿਆਖਿਆ:** ਪੂਰਬ ਇਲਾਕੇ ਦੇ ਨਿਵਾਸੀ ਗੁਰਸਿੱਖ ਭਾਈ ਲਾਲ ਸਿੰਘ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਇਕ ਢਾਲ ਭੇਟ ਕੀਤੀ। ਮਨ ਵਿੱਚ ਹੰਕਾਰ ਧਾਰ ਕੇ ਕਿਹਾ ਕਿ ਗੁਰੂ ਜੀ! ਇਸ ਨੂੰ ਗੋਲੀ ਭੰਨ ਨਹੀਂ ਸਕਦੀ। ਜਦੋਂ ਗੁਰੂ ਜੀ ਦੇ ਕਹਿਣ ਤੇ ਭਾਈ ਆਲਮ ਸਿੰਘ ਨੇ ਨਿਸ਼ਾਨਾ ਸਾਧਿਆ ਤਾਂ ਤਿੰਨ ਵਾਰੀ ਚੁੱਕ ਗਿਆ। (ਕਿਉਂਕਿ ਲਾਲ ਸਿੰਘ ਨੇ ਆਪਣੇ ਹੰਕਾਰ ਦੀ ਗਲਤੀ ਮਹਿਸੂਸ ਕਰਕੇ ਰਾਤੋ-ਰਾਤ ਸਿੱਖਾਂ ਨੂੰ ਪ੍ਰਸ਼ਾਦ ਛਕਾਉਣਾ ਕਰਕੇ ਗੁਰੂ ਦੀ ਓਟ ਲੈ ਲਈ ਸੀ) ਜਦੋਂ ਸਤਿਗੁਰੂ ਜੀ ਨੇ ਆਪਣੇ ਹੱਥ 'ਚ ਬੰਦੂਕ ਫੜੀ ਤਾਂ ਲਾਲ ਸਿੰਘ ਨੇ ਦੌੜ ਕੇ ਚਰਨ ਫੜ ਕੇ ਮੁਆਫੀ ਮੰਗੀ ਤੇ ਲਾਜ ਰੱਖਣ ਦੀ ਬੇਨਤੀ ਕੀਤੀ।

## ਗੁਰੂ ਬਚਨ ਅਮੋਲਕ ਹੈ

*(ਹਰਿਗੋਪਾਲ ਉਜੈਨੀ ਤੇ ਭੋਜੇ ਮਾਜਰੀਆ ਧਿਆਨ ਸਿੰਘ)*

**ਸ੍ਵੈਯਾ:** **ਸਿੱਖ ਹਰੀ ਗੋਪਾਲ ਉਜੈਨੀ ਨੇ, ਕਰਿ ਸੇਵ ਬਡੀ ਗੁਰ ਕਾ ਬਚੁ ਪਾਯੋ।**
**ਮਗਿ ਆਵਤ ਮਨ ਮੇਂ ਸੋਚਤਿ ਹੈ, ਦੇ ਛੇ ਸੌ ਧਨ ਮੇਂ ਘਾਟਾ ਖਾਯੋ।**
**ਸਿੱਖ ਧਿਆਨ ਸਿੰਘ ਬਚੁ ਖਰੀਦ ਲੀਆ, ਰਹੈ ਭੋਜ ਮਾਜਰੇ ਗੁਰੂ ਧਿਆਯੋ।**
**ਸਭ ਨਸ਼ਟ ਹੂਆ ਉਜੈਨੀ ਕਾ, ਆਇਕੈ ਗੁਰ ਢਿਗ ਨਿਜ ਭੁਲ ਬਖਸ਼ਾਯੋ॥ ੫੪੯॥**

**ਸ਼ਬਦਾਰਥ:** ਬਚੁ - ਬਚਨ, ਮਗਿ - ਰਸਤੇ ਵਿੱਚ, ਢਿਗ - ਕੋਲ।

**ਵਿਆਖਿਆ:** ਇੱਕ ਸਿੱਖ ਹਰਿਗੋਪਾਲ ਉਜੈਨੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਵੱਡੀ ਸੇਵਾ ਕੀਤੀ ਤੇ ਸਤਿਗੁਰੂ ਦਾ ਬਚਨ ਪ੍ਰਾਪਤ ਕੀਤਾ। ਵਾਪਸੀ ਸਮੇਂ ਰਸਤੇ 'ਚ ਆਉਂਦਾ ਸੋਚਣ ਲੱਗਾ ਕਿ ਮੈ 6 ਸੌ ਰੁਪਏ ਬਦਲੇ ਗੁਰੂ ਦਾ ਬਚਨ ਲਿਆ ਹੈ। ਇਹ ਬੜਾ ਘਾਟਾ ਖਾਧਾ ਹੈ। ਭੋਜੇ ਮਾਜਰੇ ਨਿਵਾਸੀ ਭਾਈ ਧਿਆਨ ਸਿੰਘ ਕੋਲ ਇਸਨੇ ਗੁਰੂ ਦਾ ਬਚਨ ਵੇਚ ਦਿੱਤਾ। (ਰਸਤੇ ਵਿੱਚ ਪਾਲੀ ਵਿੱਚ ਹੀਰੇ ਪੰਨੇ ਦਾ ਵਪਾਰ ਕਰਕੇ 3000 ਰੁਪਏ ਕਮਾ ਕੇ ਘਰ ਪੁੱਜਾ)। ਆਪਣੇ ਪਿਤਾ ਬਿਸੰਭਰ ਦਾਸ ਪਰ ਨਰਾਜ਼ ਹੋਇਆ ਕਿ ਉਸਨੂੰ ਮਾਸ ਖਾਣ ਵਾਲੇ ਗੁਰੂ ਕੋਲ ਕਿਉਂ ਭੇਜਿਆ) ਹਰਿਗੋਪਾਲ ਦਾ ਸਾਰਾ ਧਨ ਵਣਜ 'ਚ ਨਸ਼ਟ ਹੋ ਗਿਆ। ਤੇ ਫਿਰ ਸਮਝ ਆਈ ਤੇ ਪਿਤਾ ਸਮੇਤ ਧਿਆਨ ਸਿੰਘ ਨੂੰ ਨਾਲ ਲੈਕੇ ਗੁਰੂ ਜੀ ਤੋਂ ਭੁੱਲ ਬਖਸ਼ਾਈ।

## ਗੁਰੂ ਲੋਭ ਮੁਕਤ ਹੈ *(ਸੋਨਾ ਇਕੱਤਰ ਕਰਕੇ ਸਤਲੁਜ ਵਿੱਚ ਸੁਟਵਾਇਆ)*

**ਸ੍ਵੈਯਾ:** **ਦੇ ਹੁਕਮ ਸ੍ਰੀ ਕਲਗੀਧਰ ਜੀ, ਸਭ ਸੰਗਤ ਤੇ ਸੋਨਾ ਮੰਗਵਾਯੋ।**
**ਗੁਰੁ ਹੁਕਮ ਕੋ ਮਾਨਿ ਕੇ ਸਿੱਖਨ ਨੇ, ਬਹੁ ਕੰਚਨ ਸ੍ਰੀ ਗੁਰ ਕੋ ਅਰਪਾਯੋ।**
**ਫਿਰ ਆਇਸ ਦੇ, ਕਰਿ ਸਿੰਘਨ ਕੋ, ਸ੍ਰੀ ਗੁਰ ਜੀ ਬਿਚ ਦਰਿਆ ਗਿਰਵਾਯੋ।**
**ਸ੍ਰੀ ਗੁਰ ਕੀ ਲੀਲਾ ਕੌਨ ਗਨੈ, ਗੁਰ ਕੇ ਉਰ ਲੋਭ ਨ ਜਗਿ ਬਿਦਤਾਯੋ॥ ੫੫੦॥**

**ਸ਼ਬਦਾਰਥ:** ਕੰਚਨ - ਸੋਨਾ, ਆਇਸ - ਆਗਿਆ।

**ਵਿਆਖਿਆ:** ਇੱਕ ਵਾਰ ਗੁਰੂ ਕਲਗੀਧਰ ਜੀ ਨੇ ਹੁਕਮ ਦੇ ਕੇ ਸਾਰੀ ਨਗਰ ਨਿਵਾਸੀ ਸੰਗਤ ਤੋਂ ਸੋਨਾ ਮੰਗਾਇਆ। ਗੁਰੂ ਦੇ ਹੁਕਮ ਅਨੁਸਾਰ ਸਿੱਖ ਸੰਗਤਾਂ ਨੇ ਬਹੁਤ ਸਾਰਾ ਸੋਨਾ ਲਿਆ ਕੇ ਗੁਰੂ ਜੀ ਨੂੰ ਭੇਟ ਕੀਤਾ। ਫਿਰ ਗੁਰੂ ਜੀ ਨੇ ਸਿੰਘਾਂ ਨੂੰ ਆਗਿਆ ਦੇ ਕੇ ਉਹ ਸੋਨਾ ਸਤਲੁਜ ਵਿੱਚ ਸੁਟਵਾ ਦਿੱਤਾ। ਸ੍ਰੀ ਗੁਰੂ ਜੀ ਦੀ ਲੀਲ੍ਹਾ ਨੂੰ ਕੌਣ ਸਮਝ ਸਕਦਾ ਹੈ। ਗੁਰੂ ਜੀ ਦੇ ਹਿਰਦੇ ਵਿੱਚ ਕੋਈ ਧਨ ਦਾ ਲੋਭ ਨਹੀਂ ਹੈ। ਇਹ ਜੱਗ ਵਿੱਚ ਪ੍ਰਗਟ ਕਰ ਦਿੱਤਾ।

## ਗੁਣੀਆਂ ਦੇ ਕਦਰਦਾਨ ਸਤਿਗੁਰੂ *(ਕਵੀਆਂ ਦਾ ਪ੍ਰਸੰਗ)*

**ਸ੍ਵੈਯਾ:** **ਗੁਰੁ ਗੁਨੀਅਨ ਕੀ ਬਹੁ ਕਦਰ ਕਰੀ, ਦੇ ਦਰਬ ਔ ਮੁਕਤੀ ਕਵੀ ਉਧਾਰੇ।**
**ਜੋ ਜੋ ਜਿਸ ਕਿਸ ਨੇ ਇੱਛ ਕਰੀ, ਗੁਰੁ ਪੂਰਨ ਕਰਿ, ਸਭ ਕੇ ਮਨ ਠਾਰੇ।**
**ਬਿਤ ਕੰਚਨ ਅਸ੍ਵ ਔ ਹਸਤਿ ਦੀਏ, ਜੋ ਨਿਰਧਨ, ਗੁਰ ਜੀ ਧਨਿ ਕਰਿ ਤਾਰੇ।**
**ਸ੍ਰੀ ਗੁਰ ਕੀ ਮਹਿਮਾ ਕੌਨ ਭਨੈ, ਕੋ ਗੁਨੀਅਨ ਕੀ ਕਰਿ ਕਦਰ ਦਿਖਾਰੇ॥ ੫੫੧॥**

**ਸ਼ਬਦਾਰਥ:** ਦਰਬ - ਧਨ, ਬਿਤ - ਧਨ, ਕੰਚਨ - ਸੋਨਾ, ਅਸ੍ਵ - ਘੋੜੇ, ਹਸਤਿ - ਹਾਥੀ।

**ਵਿਆਖਿਆ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਣੀਜਨਾਂ ਦੀ ਬੜੀ ਕਦਰ ਕੀਤੀ। ਧਨ ਅਤੇ ਮੁਕਤੀ ਕਵੀਆਂ ਨੂੰ ਬਖਸ਼ੇ। ਜੋ-ਜੋ ਜਿਸ-ਕਿਸ ਵਿਦਵਾਨ ਨੇ ਇੱਛਾ ਕੀਤੀ ਸਤਿਗੁਰਾਂ ਨੇ ਸਭ ਦੀ ਪੂਰੀ ਕਰਕੇ ਸਭ ਦੇ ਮਨ ਠਾਰ ਦਿੱਤੇ। ਧਨ, ਸੋਨਾ, ਘੋੜੇ ਤੇ ਹਾਥੀ ਆਦਿ ਦਾਨ ਦੇ ਕੇ ਨਿਰਧਨਾਂ ਨੂੰ ਧਨੀ ਬਣਾ ਦਿੱਤਾ। ਸ੍ਰੀ ਗੁਰੂ ਜੀ ਦੀ ਮਹਿਮਾ ਕੌਣ ਕਹਿ ਸਕਦਾ ਹੈ ਤੇ ਹੋਰ ਕੌਣ ਗੁਰੂ ਜੀ ਸਮਾਨ ਗੁਣੀਆਂ ਦੀ ਕਦਰ ਕਰ ਸਕਦਾ ਹੈ।

## ਤੰਬਾਕੂ ਨਿਸ਼ੇਧ *(ਅਜਮੇਰ ਦੀ ਰਾਜਕੁਮਾਰੀ ਦਾ ਪ੍ਰਸੰਗ)*

**ਸ੍ਵੈਯਾ:** **ਗੁਰੂ ਕਹੀ ਅਜਮੇਰ ਕੁਮਾਰਿ ਕਥਾ, 'ਜਿਸਨੇ ਅਪਨਾ ਬਰ ਆਪ ਹੀ ਚੁਨਿਆ।**
**ਇਕ ਬਿਪ੍ਰ ਤਪੱਸਵੀ ਪੇਖਿ ਲੁਭੀ, ਤਿਸਕੇ ਸੰਗ ਫੇਰੇ ਲੇ ਪਤਿ ਮੰਨਿਆ।**
**ਮੁਨਿ ਅਪੁਨਾ ਧਰਮ ਬਚਾਵਨ ਕੋ, ਪਢਿ ਮੰਤ੍ਰ ਕੋਟ ਲੋਹੇ ਕਾ ਬੁਨਿਆ।**
**ਜਬ ਭੂਪ ਤਿਸੇ ਜਗ੍ਰਜੂਠ ਦੀਆ, ਤਿਸਕਾ ਫਿਰ ਮੰਤ੍ਰ ਕੋਇ ਨ ਗੁਨਿਆ॥ ੫੫੨॥**

**ਸ਼ਬਦਾਰਥ:** ਕੁਮਾਰਿ - ਕੁਮਾਰੀ, ਬਿਪ੍ਰ - ਬ੍ਰਾਹਮਣ, ਕੋਟ - ਕਿਲ੍ਹਾ, ਦੀਵਾਰ, ਭੂਪ - ਰਾਜਾ, ਜਗ੍ਰਜੂਠ - ਤੰਬਾਕੂ।

**ਵਿਆਖਿਆ:** ਤੰਬਾਕੂ ਨਿਸ਼ੇਧ ਕਰਦੇ ਗੁਰੂ ਗੋਬਿੰਦ ਸਿੰਘ ਜੀ ਨੇ ਅਜਮੇਰ ਦੀ ਰਾਜਕੁਮਾਰੀ ਦੀ ਕਥਾ ਆਖੀ ਜਿਸਨੇ ਆਪਣਾ ਵਰ ਆਪ ਹੀ ਚੁਣਿਆ ਸੀ। ਉਹ ਇੱਕ ਬ੍ਰਾਹਮਣ ਤਪੱਸਵੀ ਉੱਤੇ ਲੁਭਾਇਮਾਨ ਹੋ ਗਈ ਤੇ ਉਸਦੇ ਨਾਲ ਫੇਰੇ ਲੈਕੇ ਉਸਨੂੰ ਆਪਣਾ ਪਤੀ ਮੰਨ ਲਿਆ। ਉਸ ਤਪੱਸਵੀ ਨੇ ਆਪਣਾ ਧਰਮ (ਜਤ) ਬਚਾਵਣ ਲਈ ਮੰਤ੍ਰ ਪੜ੍ਹ ਕੇ ਆਪਣੇ ਦੁਆਲੇ ਲੋਹੇ ਦਾ ਕੋਟ ਉਸਾਰ ਲਿਆ। ਤੇ ਰਾਜਕੁਮਾਰੀ ਉਸ ਕੋਲ ਨਹੀਂ ਪਹੁੰਚ ਸਕਦੀ ਸੀ। (ਪੁੱਤਰੀ ਦਾ ਦੁੱਖ ਦੇਖਕੇ) ਰਾਜੇ ਨੇ ਉਸ ਬ੍ਰਾਹਮਣ ਨੂੰ ਤੰਬਾਕੂ ਦੇ ਦਿੱਤਾ ਜਿਸ ਤੋਂ ਉਸਦਾ ਮੰਤ੍ਰ ਨਿਸਫਲ ਹੋ ਗਿਆ। ਤੇ ਫਿਰ ਕੋਈ ਨਾ ਚੱਲ ਸਕਿਆ। ਭਾਵ ਥੋੜਾ ਜਿਹਾ ਤੰਬਾਕੂ ਸਾਰੇ ਮੰਤ੍ਰਾਂ ਨੂੰ ਨਿਸਫਲ ਕਰ ਦਿੰਦਾ ਹੈ।

## ਤੰਬਾਕੂ ਨਿਸ਼ੇਧ *(ਗੁਰੂ ਜੀ ਦਾ ਘੋੜਾ ਰੁਕਿਆ)*

**ਸ੍ਵੈਯਾ:** **ਗੁਰੂ ਕਲਗੀਧਰ ਮਗ ਜਾਵਤ ਥੇ, ਤਬ ਗੁਰ ਕਾ ਅਸ੍ਵ ਅਚਿੰਤੇ ਰੁਕਿਆ।**
**ਬਹੁ ਯਤਨ ਕੀਏ ਨਹਿੰ ਅਸ੍ਵ ਚਲੇ, ਇਕ ਸੇਵਕ ਗੁਰ ਕੀ ਆਇਸ ਢੁਕਿਆ।**
**ਜਬ ਪੇਖਾ ਖੇਤ ਤੰਬਾਕੂ ਕਾ, ਸ੍ਰੀ ਗੁਰ ਜੀ ਸਿੰਘਨ ਕੋ ਦਈ ਸਿਖਿਆ।**
**'ਪਸ਼ੂ ਭੀ ਜਿਹ ਤੇ ਨਫਰਤ ਕਰਿਹੈਂ, ਮਨਿ ਸੋਚ ਕਿ ਹੋਤ ਤਿਸੇ ਮੂੰਹਿ ਚੱਖਿਆ'॥ ੫੫੩॥**

**ਸ਼ਬਦਾਰਥ:** ਮਗ - ਰਸਤਾ, ਅਸ੍ਵ - ਘੋੜਾ, ਆਇਸ - ਆਗਿਆ।

**ਵਿਆਖਿਆ:** ਸ੍ਰੀ ਕਲਗੀਧਰ ਜੀ ਰਸਤੇ ਵਿੱਚ ਜਾ ਰਹੇ ਸਨ ਕਿ ਅਚਾਨਕ ਗੁਰੂ ਜੀ ਦਾ ਘੋੜਾ ਰੁਕ ਗਿਆ। ਬਹੁਤ ਯਤਨ ਕੀਤੇ ਪਰ ਘੋੜਾ ਨਾ ਚੱਲਿਆ ਤੇ ਗੁਰੂ ਜੀ ਦੀ ਆਗਿਆ ਪਾ ਕੇ ਇੱਕ ਸੇਵਕ ਅੱਗੇ ਢੁਕਿਆ। ਜਦੋਂ ਉਸਨੇ ਦੇਖਿਆ ਤਾਂ ਅੱਗੇ ਤੰਬਾਕੂ ਦਾ ਖੇਤ ਸੀ। ਸ੍ਰੀ ਗੁਰੂ ਜੀ ਨੇ ਸਿੰਘਾਂ ਨੂੰ ਸਿੱਖਿਆ ਦਿੱਤੀ ਕਿ ਜਿਸ ਚੀਜ਼ ਤੋਂ ਪਸ਼ੂ ਭੀ ਨਫਰਤ ਕਰਦੇ ਹਨ ਤਾਂ ਮਨ ਵਿੱਚ ਸੋਚੋ ਕਿ ਅਜਿਹੀ ਚੀਜ਼ ਨੂੰ ਮੂੰਹ ਨਾਲ ਚੱਖਣ ਤੇ ਕਿਆ ਹਾਲ ਹੁੰਦਾ ਹੋਵੇਗਾ।

## ਮੁੰਡਨ ਦਾ ਖੰਡਨ *(ਨੰਦ ਵੰਸ਼ੀ ਰਾਜੇ ਦੀ ਕਥਾ)*

**ਸ੍ਵੈਯਾ:** **ਗੁਰੂ ਨੰਦ ਨਰੇਸ਼ਨ ਕਥਾ ਕਹੀ, ਤਿਨ ਮਹਿਂ ਇਕ ਅਧਿਕ ਬਲੀ ਹੁਇ ਆਯਾ।**
**ਸਭਿ ਭ੍ਰਾਤਨ ਕੋ ਨਿਕਾਰ ਦੀਆ, ਫਿਰ ਬਿਪ੍ਰਨ ਸੇ ਉਰਿ ਡਰ ਠਹਰਾਯਾ।**

**–ਕਹੀਂ ਮੰਤ੍ਰ ਪਢਿ ਨ ਨਸ਼ਟ ਕਰੈਂ,– ਇਹ ਸੋਚ ਕਿ ਸਭ ਕੋ ਪਕੜਿ ਮੁੰਡਾਯਾ।**
**ਸਭ ਹੀ ਦਿਜ ਸਜਾ ਸੇ ਲੱਜਤਿ ਭੇ, ਤਿਨਿ ਮੂੰਡਨ ਦਾ ਇਹ ਹੁਕਮ ਸੁਨਾਯਾ॥ ੫੫੪॥**

**ਸ਼ਬਦਾਰਥ:** ਨਰੇਸ਼ਨ – ਰਾਜੇ, ਭ੍ਰਾਂਤਨ [illegible], ਬਿਪ੍ਰਨ – ਬ੍ਰਾਹਮਣ।

**ਵਿਆਖਿਆ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ [illegible] ਵੰਸੀ ਰਾਜਿਆਂ ਦੀ ਕਥਾ ਸੰਗਤਾਂ 'ਚ ਆਖੀ ਕਿ ਉਨ੍ਹਾਂ ਵਿੱਚ ਇੱਕ ਰਾਜਾ ਬੜਾ ਬਲੀ ਹੋ ਗਿਆ। ਉਸਨੇ ਆਪਣੇ ਸਾਰੇ ਭਰਾਵਾਂ ਨੂੰ ਆਪਣੇ ਰਾਜ 'ਚੋਂ ਕੱਢ ਦਿੱਤਾ। ਤੇ ਫਿਰ ਬ੍ਰਾਹਮਣਾਂ ਤੋਂ ਡਰਨ ਲੱਗਾ ਕਿ ਕਿਤੇ ਇਹ ਮੰਤ੍ਰ ਪੜ੍ਹ ਕੇ ਮੈਨੂੰ ਨਸ਼ਟ ਨਾ ਕਰ ਦੇਣ। ਤੇ ਵਾਪਸ ਆਪੋ ਆਪਣੇ ਰਾਜ ਰਾਜੇ ਪ੍ਰਾਪਤ ਨਾ ਕਰ ਲੈਣ ਜਿਨਾਂ ਦੇ ਮੈਂ ਖੋਹੇ ਹਨ। (ਇਹ ਸੋਚ ਕੇ ਮੰਤ੍ਰੀਆਂ ਦੀ ਸਲਾਹ ਲਈ ਤੇ ਉਨ੍ਹਾਂ ਕਿਹਾ ਕਿ ਹੇ ਰਾਜਨ ਸਾਰੇ ਬ੍ਰਾਹਮਣਾਂ ਦੇ ਸਿਰ ਮੁੰਨ ਦਿੱਤੇ ਜਾਣ, ਫਿਰ ਇਨ੍ਹਾਂ ਦੇ ਮੰਤ੍ਰ ਸਫਲ ਨਹੀਂ ਹੋ ਸਕਣਗੇ) ਰਾਜੇ ਨੇ ਸਭ ਬ੍ਰਾਹਮਣਾਂ ਦੇ ਫੜ-ਫੜ ਸਿਰ ਮੁੰਨਵਾ ਦਿੱਤੇ। ਉਹ ਸ਼ਰਮ ਦੇ ਮਾਰੇ ਲੋਕਾਂ 'ਚ ਕਹਿਣ ਲੱਗੇ ਕਿ ਨਵੀ ਮੁੰਡਨ ਦੀ ਰਸਮ ਦਾ ਹੁਕਮ ਪ੍ਰਭੂ ਵੱਲੋਂ ਹੋਇਆ ਹੈ। ਇਸ ਤਰ੍ਹਾਂ ਮੁੰਡਨ ਦੀ ਰਸਮ ਪ੍ਰਚੱਲਿਤ ਹੋ ਗਈ। (ਪਾਂਡਵਾਂ ਤੋਂ ਬਾਅਦ ਨੰਦ ਵੰਸੀ ਰਾਜਿਆਂ ਨੇ ਡੇਢ ਹਜ਼ਾਰ ਸਾਲ ਤੱਕ ਰਾਜ ਕੀਤਾ)

## ਗੁਰੂ ਪ੍ਰੇਮ ਦੇ ਵਸੀਕਰਣ ਹੈ *(ਮਾਈ ਕੋਲੋਂ ਦੁੱਧ ਪੀਤਾ)*

**ਸ੍ਵੈਯਾ:** **ਗੁਰੁ ਆਵਲ ਖੇੜੀ ਗ੍ਰਾਮ ਗਏ, ਤਹਿੰ ਕੀ ਬ੍ਰਿਧਾ ਮਨਿ ਸਰਧਾ ਠਾਨੀ।**
**ਸ੍ਰੀ ਗੁਰੂ ਢਿਗ ਬਿਨੈ ਗੁਜਾਰ ਕਰੀ, 'ਸ੍ਰੀ ਗੁਰ ਜੀ ਛਕੋ ਪ੍ਰਸਾਦ ਰੁਪਾਨੀ।**
**ਤਿਹ ਕੇ ਗ੍ਰਿਹਿ ਸ੍ਰੀ ਗੁਰੂ ਦੂਧ ਪੀਆ, ਸਭ ਸੰਗਤ ਕੀ ਮਾਈ ਸੇਵ ਕਮਾਨੀ।**
**ਗੁਰੂ ਪ੍ਰੇਮ ਕੇ ਵਸਿ ਇਹ ਬੇਦ ਕਹੇ, ਸ੍ਰੀ ਗੁਰ ਜੀ ਸਭ ਜਗ ਮੇਂ ਬਿਦਤਾਨੀ॥ ੫੫੫॥**

**ਸ਼ਬਦਾਰਥ:** ਗ੍ਰਾਮ – ਪਿੰਡ, ਬ੍ਰਿਧਾ – ਬੁੱਢੀ ਔਰਤ।

**ਵਿਆਖਿਆ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇੱਕ ਵਾਰ ਆਵਲ ਖੇੜੀ ਪਿੰਡ 'ਚ ਗਏ ਤੇ ਉਥੋਂ ਦੀ ਇੱਕ ਬਿਰਧ ਮਾਤਾ ਨੇ ਮਨ 'ਚ ਸ਼ਰਧਾ ਧਾਰ ਕੇ ਸਤਿਗੁਰਾਂ ਪਾਸ ਬੇਨਤੀ ਕੀਤੀ ਕਿ ਆਪ ਮੇਰੇ ਗ੍ਰਿਹਿ ਚਰਨ ਪਾ ਕੇ ਪ੍ਰਸ਼ਾਦਾ ਪਾਣੀ ਛਕੋ। ਸਤਿਗੁਰਾਂ ਨੇ ਉਸਦੇ ਘਰ ਜਾ ਕੇ ਦੁੱਧ ਛਕਿਆ ਤੇ ਮਾਤਾ ਨੇ ਸਾਰੀ ਸੰਗਤ ਦੀ ਸੇਵਾ ਕਮਾਈ। ਗੁਰੂ ਜੀ ਪ੍ਰੇਮ ਅਧੀਨ ਹਨ। ਇਹ ਗੱਲ ਤਾਂ ਬੇਦ ਨੇ ਵੀ ਆਖੀ ਹੈ। ਤੇ ਗੁਰੂ ਜੀ ਨੇ ਸਾਰੇ ਜਗ 'ਚ ਪ੍ਰਗਟ ਕਰ ਦਿੱਤਾ।

## ਗੁਰੂ ਦੇ ਰਮਜ਼-ਭਰੇ ਬਚਨ *(ਧਨ ਦੇਵਾਂਗੇ, ਮਰਵਾਵਾਂਗੇ)*

**ਸ੍ਵੈਯਾ:** **ਸਭ ਸੰਗਤ ਇਕਠੀ ਹੋ ਕਰਕੇ, ਗੁਰ ਕੇ ਢਿਗ ਨਗਰ ਪਿਸ਼ੌਰੋਂ ਆਈ।**
**ਸਭ ਮੇਂ ਸਤਿਗੁਰੂ ਜੀ ਬਚਨ ਭਨੈਂ, 'ਧਨ ਦੇਵੈਂ ਅਰ ਮਰਵਾਵੈਂ ਭਾਈ।'**
**ਸਭ ਡਰਿਕੇ ਬਿਨਤੀ ਕਰਨ ਲੱਗੈ, ਫਿਰ ਸਤਿਗੁਰੂ ਅਪਨੀ ਰਮਜ਼ ਬਤਾਈ।**
**'ਧਨ ਨਾਮ ਕਾ ਦੇਇ ਵਿਕਾਰ ਮਾਰੈਂ,' ਸੁਨਿ ਕੇ ਸਭ ਸੰਗਤ ਮੇਂ ਖੁਸਿ ਆਈ॥ ੫੫੬॥**

**ਸ਼ਬਦਾਰਥ:** ਢਿਗ – ਕੋਲ, ਭਨੈ – ਆਖੇ।

**ਵਿਆਖਿਆ:** ਇੱਕ ਵਾਰ ਪਿਸ਼ੌਰ ਦੀ ਸੰਗਤ ਇਕੱਠੀ ਹੋ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨਾਂ ਨੂੰ ਆਈ। ਸਾਰਿਆਂ ਵਿੱਚ ਸਤਿਗੁਰਾਂ ਨੇ ਬਚਨ ਆਖੇ ਕਿ 'ਧਨ ਦੇਵਾਂਗੇ ਤੇ ਮਰਵਾਵਾਂਗੇ।' ਇਹ ਬਚਨ ਸੁਣਕੇ ਸਾਰੀ ਸੰਗਤ ਡਰ ਗਈ ਤੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਆਪ ਕਿਰਪਾ ਕਰਕੇ ਇਸ ਬਾਰੇ ਦੱਸੋ ਤਾਂ ਗੁਰੂ

ਜੀ ਨੇ ਆਪਣੀ ਰਮਜ਼ ਦੱਸੀ ਕਿ ਅਸੀਂ ਸੰਗਤਾਂ ਨੂੰ ਨਾਮ ਰੂਪੀ ਧਨ ਦੇ ਕੇ ਵਿਕਾਰ ਮਾਰਾਂਗੇ। ਇਹ ਸੁਣਕੇ ਸਭ ਸੰਗਤਾਂ ਵਿੱਚ ਖੁਸ਼ੀ ਛਾ ਗਈ।

## ਗੁਰੂ ਦੀ ਕਿਰਪਾ-ਦ੍ਰਿਸ਼ਟੀ (ਸੈਦਾ ਬੇਗ ਸ਼ਰਨ ਆਇਆ)

**ਸ੍ਵੈਯਾ:** **ਜਬ ਸੈਲ ਪਤਿਨ ਕੀ ਅਰਜ਼ ਸੁਨੀ, ਚੱਲੇ ਦਿੱਲੀ ਦੋ ਉਮਰਾਵ ਸਿਧਾਏ।**
**ਖਾਂ ਅਲਫ ਔ ਸੈਦਾ ਬੇਗ ਆਏ, ਸੰਗ ਦਸ ਕੁ ਹਜ਼ਾਰ ਕੀ ਸੈਨ ਲਿਆਏ।**
**ਜਬ ਸੈਦੇ ਪਰ ਗੁਰ ਦ੍ਰਿਸ਼ਟਿ ਕਰੀ, ਤਿਸਕੇ ਮਨ ਕੇ ਗੁਰੂ ਪਾਪ ਨਾਸਾਏ।**
**ਵੋ ਅਲਫ ਖਾਨ ਕੇ ਸੰਗ ਲੜਿਓ, ਕਰਿ ਗੁਰ ਕੀ ਸੇਵ ਔ ਖੁਸ਼ੀਅਨ ਪਾਏ॥ ੫੫੭॥**

**ਸ਼ਬਦਾਰਥ:** ਸੈਲ ਪਤਿਨ ਕੀ - ਪਹਾੜੀ ਰਾਜਿਆਂ ਦੀ, ਸੈਨ - ਸੈਨਾ।

**ਵਿਆਖਿਆ:** ਦੋ ਲਾਹੌਰ ਦੇ ਉਮਰਾਵ ਅਲਫ ਖਾਂ ਤੇ ਸੈਦਾ ਬੇਗ ਦਿੱਲੀ ਨੂੰ ਦਸ ਕੁ ਹਜ਼ਾਰ ਦੀ ਸੈਨਾ ਨਾਲ ਜਾ ਰਹੇ ਸਨ। (ਮੌਕਾ ਪਾਕੇ ਭੀਮਚੰਦ ਕਹਿਲੂਰੀਏ ਤੇ ਭੂਪਚੰਦ ਹੰਡੂਰੀਏ ਨੇ ਉਨ੍ਹਾਂ ਕੋਲ ਗੁਰੂ ਜੀ ਵਿਰੁੱਧ ਅਰਜ਼ ਕੀਤੀ। ਉਦੋਂ ਗੁਰੂ ਜੀ ਚਮਕੌਰ ਦੇ ਇਲਾਕੇ ਵੱਲ ਗਏ ਹੋਏ ਸਨ) ਰਾਜਿਆਂ ਦੇ ਕਹਿਣ ਤੇ ਦੋਵੇਂ ਮੁਗਲ ਉਮਰਾਵਾਂ ਨੇ ਜੰਗ ਰਚਾ ਲਿਆ। ਸੈਦਾ ਬੇਗ ਸਾਹਮਣੇ ਆਇਆ ਤੇ ਸਤਿਗੁਰਾਂ ਨੇ ਉਸ ਵੱਲ ਕ੍ਰਿਪਾ-ਦ੍ਰਿਸ਼ਟੀ ਨਾਲ ਦੇਖਿਆ ਤਾਂ ਸੁਮੱਤਿ ਆ ਗਈ ਤੇ ਮਨ ਦੇ ਪਾਪ ਨਾਸ ਹੋ ਗਏ। ਉਹ ਬਦਲ ਕੇ ਉਲਟਾ ਅਲਫ ਖਾਨ ਨਾਲ ਲੜਿਆ। ਅਲਫ ਖਾਨ ਵੀ ਹਾਲਾਤ ਦੇਖਕੇ ਭੱਜ ਗਿਆ। ਤੇ ਗੁਰੂ ਦੀ ਫਤੇ ਹੋਈ। ਸੈਦਾ ਬੇਗ ਨੇ ਗੁਰੂ ਸੇਵਾ ਕਮਾ ਕੇ ਖੁਸ਼ੀਆਂ ਪ੍ਰਾਪਤ ਕੀਤੀਆਂ।

## ਨਾਰੀ ਰੱਖਿਅਕ ਗੁਰੂ (ਬ੍ਰਾਹਮਣ ਦੀ ਇਸਤ੍ਰੀ ਦਿਵਾਈ)

**ਸ੍ਵੈਯਾ:** **ਇਕ ਬਿਪ ਕੀ ਨਾਰਿ ਪਠਾਨ ਖੋਹੀ, ਵੋ ਰੋਵਤ ਸ੍ਰੀ ਗੁਰ ਕੇ ਢਿਗ ਆਯਾ।**
**ਸਤਿਗੁਰੂ ਜੀ ਤਿਸਿ ਫਰਿਆਦ ਸੁਨੀ, ਦੇਇ ਪਾਂਚ ਸੌ ਸਿੰਘ, ਬਡ ਪੁੱਤ੍ਰ ਪਠਾਯਾ।**
**ਤਿਨ ਆਇ ਬਸੀ ਕੋ ਘੇਰ ਲੀਆ, ਲੇ ਪਕੜ ਪਠਾਨ ਔ ਨਾਰਿ ਲਿਆਯਾ।**
**ਤਿਸ ਕੋ ਗੁਰੁ ਮੌਤ ਕੀ ਸਜਾ ਦਈ, ਦਿਜ ਕੋ ਤਿਸਿ ਨਾਰਿ ਦੇ ਦੂਖ ਮਿਟਾਯਾ॥ ੫੫੮॥**

**ਸ਼ਬਦਾਰਥ:** ਬਿਪ - ਬ੍ਰਾਹਮਣ, ਢਿਗ - ਕੋਲ।

**ਵਿਆਖਿਆ:** ਬਸੀ ਦੇ ਇੱਕ ਪਠਾਣ ਨੇ ਇੱਕ ਬ੍ਰਾਹਮਣ ਦੀ ਇਸਤ੍ਰੀ ਖੋਹ ਕੇ ਆਪਣੀ ਹਵੇਲੀ 'ਚ ਲੈ ਆਂਦੀ। ਤੇ ਰੋਂਦੇ ਹੋਏ ਬ੍ਰਾਹਮਣ ਨੇ ਗੁਰੂ ਗੋਬਿੰਦ ਸਿੰਘ ਜੀ ਕੋਲ ਆ ਕੇ ਅਰਜ਼ ਕੀਤੀ। ਸਤਿਗੁਰਾਂ ਨੇ ਉਸਦੀ ਫਰਿਆਦ ਸੁਣ ਕੇ ਆਪਣੇ ਵੱਡੇ ਸਾਹਿਬਜ਼ਾਦੇ ਅਜੀਤ ਸਿੰਘ ਜੀ ਨੂੰ ਪੰਜ ਸੌ ਸਿੰਘ ਦੇ ਕੇ ਭੇਜਿਆ। ਉਨ੍ਹਾਂ ਆਕੇ ਬਸੀ ਨੂੰ ਘੇਰਾ ਪਾ ਲਿਆ। ਯੁੱਧ ਕਰਕੇ ਪਠਾਣ ਫੜ ਕੇ ਬੰਨ੍ਹ ਲਿਆ ਤੇ ਉਸਨੂੰ ਬ੍ਰਾਹਮਣ ਇਸਤ੍ਰੀ ਸਮੇਤ ਵਾਪਸ ਲਿਆਏ। ਸਤਿਗੁਰਾਂ ਨੇ ਦੁਸ਼ਟ ਪਠਾਣ ਨੂੰ ਮੌਤ ਦੀ ਸਜ਼ਾ ਦਿੱਤੀ ਤੇ ਬ੍ਰਾਹਮਣ ਨੂੰ ਉਸਦੀ ਇਸਤ੍ਰੀ ਲੌਟਾ ਕੇ ਉਸਦਾ ਦੁੱਖ ਦੂਰ ਕੀਤਾ।

## ਨਦਰੀਂ ਨਿਹਾਲ (ਸੈਦ ਖਾਨ ਸਾਦਕ ਬਣਿਆ)

**ਸ੍ਵੈਯਾ:** **ਸਭਿ ਸੈਲ ਪਤਿਨ ਕੀ ਅਰਜ਼ ਸੁਨੀ, ਤਬ ਔਰੰਗ, ਸੈਦਾ ਖਾਨ ਚੜ੍ਹਾਯਾ।**
**ਇਕ ਲਾਖ ਪੱਚੀਸ ਹਜਾਰ ਚਮੂੰ, ਹਿਤ ਲੜਨੇ ਚਲਿ ਗੁਰ ਪੁਰਿ ਮੇਂ ਆਯਾ।**

**ਸ੍ਰੀ ਸਤਿਗੁਰੂ ਪਾਨ ਕਮਾਨ ਗਹੀ, ਹਿਤ ਯੁੱਧ ਕੇ ਆਇ ਦੀਦਾਰ ਦਿਖਾਯਾ।**
**ਜਬ ਗੁਰ ਕੀ ਨਜਰ ਸੇ ਨਜਰ ਮਿਲੀ, ਰਖਿ ਅਯੁੱਧ ਧਰੇ, ਖਾਂ ਸਰਨਿ ਸਿਧਾਯਾ॥ ੫੫੯॥**

**ਸ਼ਬਦਾਰਥ:** ਸੈਲਪਤਿਨ - ਪਹਾੜੀ ਰਾਜੇ, ਚਮੂੰ - ਸੈਨਾ, ਪਾਨ - ਹੱਥ, ਅਯੁੱਧ - ਸ਼ਸ਼ਤ੍ਰ।

**ਵਿਆਖਿਆ:** ਪਹਾੜੀ ਰਾਜਿਆਂ ਦੀ ਬੇਨਤੀ ਸੁਣਕੇ ਔਰੰਗਜ਼ੇਬ ਨੇ ਆਪਣਾ ਜਰਨੈਲ ਸੈਦ ਖਾਨ ਚੜ੍ਹਾਇਆ। ਉਹ ਇੱਕ ਲੱਖ ਪੱਚੀ ਹਜ਼ਾਰ ਸੈਨਾ ਲੈਕੇ ਲੜਨ ਵਾਸਤੇ ਗੁਰੂ ਕੀ ਨਗਰੀ ਸ੍ਰੀ ਅਨੰਦਪੁਰ ਸਾਹਿਬ ਵੱਲ ਚੱਲਿਆ। (ਰਸਤੇ ਵਿੱਚ ਸਢੌਰੇ 'ਚ ਇਸਦੀ ਭੈਣ ਨਸੀਰਾ ਨੇ ਇਸ ਨੂੰ ਸਮਝਾ ਕੇ ਮੋੜਨ ਦੀ ਕੋਸ਼ਿਸ਼ ਕੀਤੀ ਪਰ ਇਹ ਨਾ ਮੰਨਿਆ, ਕਿਉਂਕਿ ਨਸੀਰਾ ਬੁੱਧੂ ਸ਼ਾਹ ਦੁਆਰਾ ਸਤਿਗੁਰੂ ਦੀ ਸ਼ਰਧਾਲੂ ਸੀ। ਉਸਨੇ ਸਤਿਗੁਰਾਂ ਦਾ ਧਿਆਨ ਧਰਕੇ ਇਸਨੂੰ ਬਖਸ਼ਣ ਲਈ ਅਰਦਾਸ ਕੀਤੀ) ਇਹ ਅਨੰਦਪੁਰ ਸਾਹਿਬ ਪਹੁੰਚ ਕੇ ਗੁਰਾਂ ਦੇ ਸਾਹਮਣੇ ਯੁੱਧ 'ਚ ਆਇਆ ਤਾਂ ਸਤਿਗੁਰਾਂ ਦੇ ਦਰਸ਼ਨ ਕਰਦਾ ਹੀ ਨਿਹਾਲ ਹੋ ਗਿਆ। ਗੁਰੂ ਨੇ ਨਦਰੀ ਨਦਰਿ ਨਿਹਾਲ ਕਰ ਦਿੱਤਾ। ਸੈਦ ਖਾਨ ਨੇ ਆਪਣੇ ਸ਼ਸ਼ਤ੍ਰ ਧਰਤੀ ਉਤੇ ਰੱਖ ਕੇ ਗੁਰੂ ਜੀ ਦੀ ਸ਼ਰਨ ਲੈ ਲਈ ਤੇ ਨਮਸ਼ਕਾਰ ਕੀਤੀ, ਫਿਰ ਉਹ ਫਕੀਰ ਬਣ ਗਿਆ।

## ਨਾ ਕੋ ਬੈਰੀ ਨਹੀ ਬਿਗਾਨਾ (ਭਾਈ ਕਨ੍ਹਈਆ ਜੀ)

**ਸ੍ਵੈਯਾ:** **ਗੁਰ ਕੀ ਪੁਰਿ ਮੇਂ ਸੰਗ੍ਰਾਮ ਮਚਾ, ਮਿਲਿ ਤੁਰਕ ਪਹਾੜੀ ਲੜਨੇ ਧਾਇ।**
**ਸਿੱਖ ਏਕ ਕਨ੍ਹਈਆ ਸੇਵ ਕਰੇ, ਸਭ ਸੂਰਨ ਕੋ ਜਲ ਪਾਨ ਕਰਾਇ।**
**ਗੁਰੂ ਬੂਝਨ ਤੇ ਤਿਸਿ ਅਰਜ਼ ਕਰੀ, 'ਕੋ ਨਹੀਂ ਬੇਗਾਨਾ, ਬੈਰਿ ਨਾ ਕਾਇ।**
**ਸਭ ਰੂਪ ਤੁਮਾਰਾ ਸਤਿਗੁਰੂ ਜੀ, ਸੁਨਿ ਤੁਠੇ ਮੱਲ੍ਹਮ ਪੱਟਿ ਪਕਰਾਇ॥ ੫੬੦॥**

**ਸ਼ਬਦਾਰਥ:** ਸੰਗ੍ਰਾਮ - ਯੁੱਧ, ਧਾਇ - ਆਇ, ਸੂਰਨ - ਸੂਰਬੀਰ, ਤੁਠੇ - ਪ੍ਰਸੰਨ ਹੋਏ।

**ਵਿਆਖਿਆ:** ਸ੍ਰੀ ਅਨੰਦਪੁਰ ਸਾਹਿਬ 'ਚ ਯੁੱਧ ਹੋ ਰਿਹਾ ਸੀ। ਤੁਰਕ ਤੇ ਪਹਾੜੀਏ ਮਿਲ ਕੇ ਗੁਰੂ ਜੀ ਨਾਲ ਲੜ ਰਹੇ ਸਨ। ਇਕ ਸਿੱਖ ਭਾਈ ਕਨ੍ਹਈਆ ਜੀ ਮੈਦਾਨੇ-ਜੰਗ ਵਿੱਚ ਸੂਰਬੀਰਾਂ ਨੂੰ ਜਲ ਛਕਾ ਰਿਹਾ ਸੀ। (ਤੇ ਉਹ ਬਿਨਾਂ ਕਿਸੇ ਭੇਦ-ਭਾਵ ਤੋਂ ਸਾਰਿਆਂ ਨੂੰ ਹੀ ਦੁਸ਼ਮਣਾਂ ਸਮੇਤ ਜਲ ਛਕਾ ਰਿਹਾ ਸੀ) ਸਿੰਘਾਂ ਨੇ ਉਸ ਦੀ ਸ਼ਿਕਾਇਤ ਸਤਿਗੁਰਾਂ ਪਾਸ ਕੀਤੀ ਤੇ ਗੁਰੂ ਜੀ ਦੇ ਪੁੱਛਣ ਤੇ ਉਸ ਆਖਿਆ ਕਿ ਹੇ ਸਤਿਗੁਰੂ ਜੀ ਨਾ ਕੋਈ ਬੈਰੀ ਹੈ ਤੇ ਨਾ ਹੀ ਬੇਗਾਨਾ ਹੈ। ਮੈਂ ਤਾਂ ਜਿਸਨੂੰ ਵੀ ਜਲ ਛਕਾਉਂਦਾ ਹਾਂ ਸਭ ਤੁਹਾਡਾ ਹੀ ਰੂਪ ਨਜ਼ਰ ਆ ਰਿਹਾ ਹੈ। ਗੁਰੂ ਜੀ ਇਹ ਸੁਣਕੇ ਪ੍ਰਸੰਨ ਹੋਏ ਤੇ ਭਾਈ ਕਨ੍ਹਈਏ ਨੂੰ ਮੱਲ੍ਹਮ-ਪੱਟੀ ਵੀ ਦੇ ਦਿੱਤੀ ਕਿ ਫੱਟੜਾਂ ਦੀ ਹੋਰ ਵੀ ਚੰਗੀ ਤਰ੍ਹਾਂ ਸੰਭਾਲ ਕਰਿਆ ਕਰੇ।

## ਪੂਜਾ ਦਾ ਧਾਨ ਜ਼ਹਿਰ ਹੈ (ਗੁਰੂ ਜੀ ਤੇ ਮਾਤਾ ਗੁਜਰੀ ਜੀ)

**ਸ੍ਵੈਯਾ:** **ਕਰਿ ਇਕਠੇ ਸੋਨੇ ਰੁਪੇ ਕੋ, ਸ੍ਰੀ ਗੁਰ ਜੀ ਸਤਲੁਜ ਬੀਚ ਗਿਰਾਯਾ।**
**ਮਾਂ ਗੁਜਰੀ ਗੁਰ ਕੋ ਬੂਝਤਿ ਹੈ, 'ਕਿਉਂ ਧਨ ਨਹੀਂ ਸਿੱਖਨ ਕੋ ਬੰਟਵਾਯਾ?'**
**ਸੁਨਿ ਕੇ ਗੁਰੂ ਜੀ ਬਚੁ ਕਹਿਨ ਲਗੇ, 'ਇਹ ਪੂਜ ਕੁ ਧਾਨ ਜ਼ਹਿਰ ਹੈ ਮਾਯਾ।**
**ਸਮ ਸੁਤਨ ਪਿਆਰੇ ਸਿੱਖ ਮੁਝ ਕੋ, ਕੋ ਪਿਤਾ? ਜਿਂਹ ਸੁਤ ਕੋ ਜ਼ਹਿਰ ਖੁਆਯਾ' ॥ ੫੬੧॥**

**ਸ਼ਬਦਾਰਥ:** ਰੁਪੇ ਕੋ - ਚਾਂਦੀ ਨੂੰ, ਸਮ ਸੁਤਨ ਪਿਆਰੇ - ਪੁੱਤਰਾਂ ਸਮਾਨ ਪਿਆਰੇ।

**ਵਿਆਖਿਆ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਰਾ ਸੋਨਾ ਚਾਂਦੀ ਇਕੱਠਾ ਕਰਕੇ ਸਤਲੁਜ ਵਿਚ ਗਿਰਵਾ ਦਿੱਤਾ। ਮਾਤਾ ਗੁਜਰੀ ਜੀ ਨੇ ਪੁੱਛਿਆ ਕਿ ਤੁਸੀਂ ਇਹ ਧਨ ਆਪਣੇ ਸਿੱਖਾਂ ਵਿੱਚ ਕਿਉਂ ਨਹੀਂ ਵੰਡ ਦਿੱਤਾ?

ਮਾਤਾ ਜੀ ਦੀ ਗੱਲ ਸੁਣਕੇ ਗੁਰੂ ਜੀ ਕਹਿਣ ਲੱਗੇ ਕਿ ਹੇ ਮਾਤਾ ਜੀ! ਇਹ ਪੂਜਾ ਦਾ ਧਾਨ ਜ਼ਹਿਰ ਸਮਾਨ ਹੈ ਤੇ ਸਿੰਘ ਮੈਨੂੰ ਪੁੱਤਰਾਂ ਸਮਾਨ ਪਿਆਰੇ ਹਨ। ਸੰਸਾਰ 'ਚ ਐਸਾ ਕੌਣ ਪਿਤਾ ਹੈ ਜਿਸਨੇ ਆਪਣੇ ਪੁੱਤਰਾਂ ਨੂੰ ਜ਼ਹਿਰ ਖੁਆਇਆ ਹੋਵੇ।

## ਸਾਰੀ ਦੌਲਤ ਸਤਿਗੁਰੂ ਦੀ ਹੀ ਹੈ (ਪਾਰਸ ਪ੍ਰਸੰਗ)

**ਸ੍ਵੈਯਾ:** **ਇੱਕ ਸਿੱਖ ਨੇ ਗੁਰ ਕੋ ਭੇਟ ਦਈ, ਇੱਕ ਪਾਰਸ ਪੱਥਰ ਚਰਨਿ ਟਿਕਾਯਾ।**
**ਗੁਰੂ ਤਿਸਕੇ ਉਰਿ ਹੰਕਾਰ ਪਿਖਾ, ਤਿਸ ਤੋੜਨ ਹਿਤ, ਜਲ ਬੀਚ ਗਿਰਾਯਾ।**
**ਜਬ ਸਿੱਖ ਨੇ ਮਨ ਮੇਂ ਰੋਸ ਕੀਆ, ਗੁਰ ਜੀ ਕਹਿ ਜਲ ਕੇ ਬੀਚ ਦਿਖਾਯਾ।**
**ਜਿਹ ਜਿਹ ਪਾਹਨ ਕਰ ਪਾਵਤ ਹੈ, ਸੋਈ ਪਾਰਸ ਤਿਸਕੋ ਨਦਰੀ ਆਯਾ॥ ੫੬੨॥**

**ਸ਼ਬਦਾਰਥ:** ਉਰਿ – ਹਿਰਦੇ ਵਿੱਚ, ਪਿਖਾ – ਦੇਖਿਆ, ਪਾਹਨ – ਪੱਥਰ।

**ਵਿਆਖਿਆ:** ਇੱਕ ਸਿੱਖ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਇੱਕ ਪਾਰਸ ਪੱਥਰ ਭੇਟ ਕੀਤਾ। ਗੁਰੂ ਜੀ ਨੇ ਉਸਦੇ ਹਿਰਦੇ 'ਚ ਹੰਕਾਰ ਦੇਖਕੇ ਤੇ ਉਸਨੂੰ ਤੋੜਨ ਲਈ ਉਹ ਪਾਰਸ ਪੱਥਰ ਸਤਲੁਜ ਵਿੱਚ ਸੁੱਟ ਦਿੱਤਾ। ਇਹ ਦੇਖਕੇ ਸਿੱਖ ਨੇ ਮਨ ਵਿੱਚ ਰੋਸ ਕੀਤਾ (ਕਿ ਗੁਰੂ ਜੀ ਨੇ ਕੀਮਤੀ ਪਾਰਸ ਦੀ ਕਦਰ ਨਹੀਂ ਪਾਈ) ਸਿੱਖ ਨੂੰ ਗੁਰੂ ਜੀ ਨੇ ਪਾਨੀ ਵਿੱਚ ਲੱਭਣ ਲਈ ਆਖਿਆ। ਉਹ ਜਿਸ ਵੀ ਪੱਥਰ ਨੂੰ ਹੱਥ ਪਾਵੇ ਉਹੋ ਉਸਨੂੰ ਪਾਰਸ ਨਜ਼ਰੀ ਆ ਰਿਹਾ ਸੀ। ਭਾਵ ਸਾਰੀ ਹੀ ਦੌਲਤ ਦੇ ਮਾਲਕ ਸਤਿਗੁਰੂ ਜੀ ਹਨ।

## ਭੁੱਖ ਬੁਰੀ ਹੈ (40 ਸਿੰਘਾਂ ਦਾ ਬੇਦਾਵਾ)

**ਸ੍ਵੈਯਾ:** **ਭੁੱਖ ਮੌਤ ਸੇ ਬਦ ਇਮ ਲੋਕ ਕਹੈਂ, ਭੁੱਖ ਬੁਰੀ, ਚੰਡਾਲ ਕੀ ਨਾਰਿ ਕਹਾਯੋ।**
**ਭੁੱਖ ਨੇ ਸੁਰ ਮੁਨਿ ਜਨ ਕਾਇਲ ਕਰੇ, ਭੁੱਖ ਨਰ ਕੋ ਦੇਸ਼ ਵਿਦੇਸ਼ ਫਿਰਾਯੋ।**
**ਭੁੱਖ ਕੇ ਮਾਰੇ ਖਗ ਭਟਕਤ ਹੈਂ, ਬਨਚਾਰੀ ਬਨ ਕੇ ਬੀਚ ਭ੍ਰਮਾਯੋ।**
**ਭੁੱਖ ਪੇਟ ਨੇ ਨਾ ਜਬ ਸਹਿਨ ਕਰੀ, ਲਿਖਿ ਬੇਦਾਵਾ ਸਿੰਘ ਗੁਰ ਤਜਿ ਜਾਯੋ॥ ੫੬੩॥**

**ਸ਼ਬਦਾਰਥ:** ਸੁਰ – ਦੇਵਤੇ, ਖਗ – ਪੰਛੀ, ਬਨਚਾਰੀ – ਮ੍ਰਿਗ ਆਦਿਕ।

**ਵਿਆਖਿਆ:** ਭੁੱਖ ਮੌਤ ਤੋਂ ਭੀ ਬੁਰੀ ਹੈ ਇਵੇਂ ਸਿਆਣੇ ਲੋਕ ਆਖਦੇ ਹਨ। ਤੇ ਭੁੱਖ ਨੂੰ ਚੰਡਾਲ ਦੀ ਨਾਰ ਆਖਿਆ ਹੈ। ਇਸ ਭੁੱਖ ਨੇ ਦੇਵਤੇ ਤੇ ਮੁਨੀ ਜਨ ਵੀ ਕਾਇਲ ਕਰ ਰੱਖੇ ਹਨ ਤੇ ਭੁੱਖ ਨੇ ਮਨੁੱਖ ਨੂੰ ਦੇਸ਼ਾਂ ਵਿਦੇਸ਼ਾਂ 'ਚ ਫੇਰਿਆ ਹੈ। ਭੁੱਖ ਦੇ ਮਾਰੇ ਪੰਛੀ ਵੀ ਭਟਕਦੇ ਹਨ ਤੇ ਬਨਚਾਰੀ ਮ੍ਰਿਗ ਆਦਿਕ ਜੰਗਲਾਂ 'ਚ ਭਟਕਦੇ ਫਿਰਦੇ ਹਨ। ਜਦੋਂ ਅਨੰਦਪੁਰ ਸਾਹਿਬ ਦੇ ਯੁੱਧ 'ਚ ਘੇਰੇ ਸਮੇਂ ਸਿੰਘਾਂ ਦੇ ਪੇਟਾਂ ਨੇ ਭੁਖ ਨਾ ਸਹਿਨ ਕੀਤੀ ਤਾਂ ਭੁੱਖ ਦੇ ਸਤਾਏ ਸਿੰਘ ਮਝੈਲ ਮਹਾਂ ਸਿੰਘ ਦੀ ਅਗਵਾਈ 'ਚ ਗੁਰੂ ਗੋਬਿੰਦ ਸਿੰਘ ਜੀ ਨੂੰ ਬੇਦਾਵਾ ਲਿਖਕੇ ਦੇ ਗਏ।

## ਨਿੱਤਨੇਮ-ਪ੍ਰੇਮ (ਯੁੱਧ ਸਮੇਂ ਤੜਕੇ ਆਸਾ ਦੀ ਵਾਰ ਤੇ ਨਿੱਤਨੇਮ)

**ਸ੍ਵੈਯਾ:** **ਜਬ ਪੁਰਿ ਕੋ ਤਜਿ ਨਿਕਲੇ ਗੁਰ ਜੀ, ਅਰਿ ਟੂਟ ਪਰੇ, ਨਿਜ ਕਸਮ ਭੁਲਾਵੈਂ।**
**ਸਰਸਾ ਤਟਿ ਯੁੱਧ ਘਮਸਾਨ ਮਚਾ, ਸਿੰਘ ਆਗੇ ਬਢਤੇ, ਅਰਿ ਦਲ ਘਾਵੈਂ।**
**ਜਬ ਅੰਮ੍ਰਿਤ ਵੇਲਾ ਆਨ ਭਯਾ, ਕਿਛੁ ਸਿੰਘਨ ਲੇ ਗੁਰੂ ਨੇਮ ਕਰਾਵੈਂ।**
**ਬਿਨ ਸਾਜਨ ਆਸਾ ਵਾਰ ਗਾਈ, ਗੁਰੂ ਢਾਲ ਕੜੇ ਸੇ ਤਾਲ ਪੂਰਾਵੈਂ॥ ੫੬੪॥**

**ਸ਼ਬਦਾਰਥ:** ਪੁਰਿ – ਸ੍ਰੀ ਅਨੰਦਪੁਰ ਸਾਹਿਬ, ਅਰਿ – ਦੁਸ਼ਮਣ, ਤਟਿ – ਕਿਨਾਰੇ, ਅਰਿ ਦਲ – ਦੁਸ਼ਮਣ ਦਾ ਦਲ, ਬਿਨ ਸਾਜਨ – ਬਿਨਾਂ ਸਾਜਾਂ ਤੋਂ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਅਨੰਦਪੁਰ ਸਾਹਿਬ ਨੂੰ ਛੱਡ ਕੇ ਕਿਲ੍ਹੇ 'ਚੋਂ ਨਿਕਲੇ ਤਾਂ ਦੁਸ਼ਮਣਾਂ ਨੇ ਆਪਣੀਆਂ ਕਸਮਾਂ ਭੁਲਾ ਕੇ ਗੁਰੂ ਜੀ ਦੇ ਵਹੀਰ ਉੱਪਰ ਹੱਲਾ ਬੋਲ ਦਿੱਤਾ। ਸਰਸਾ ਨਦੀ ਕਿਨਾਰੇ ਘਮਾਸਾਨ ਯੁੱਧ ਹੋਇਆ। ਸਿੰਘ ਦੁਸ਼ਮਣ ਦਲ ਨੂੰ ਮਾਰਦੇ ਹੋਏ ਅੱਗੇ ਵੱਧ ਰਹੇ ਸਨ। ਜਦੋਂ ਅੰਮ੍ਰਿਤ ਵੇਲਾ ਹੋ ਆਇਆ ਤਾਂ ਗੁਰੂ ਜੀ ਨੇ ਕੁਝ ਸਿੰਘਾਂ ਨੂੰ ਲੈਕੇ ਨਿਤਨੇਮ ਕਰਾਇਆ ਤੇ ਬਿਨਾਂ ਸਾਜਾਂ ਤੋਂ ਆਸਾ ਦੀ ਵਾਰ ਦਾ ਕੀਰਤਨ ਕੀਤਾ ਗਿਆ। ਸਤਿਗੁਰਾਂ ਨੇ ਆਪਣੀ ਢਾਲ ਉੱਪਰ ਆਪਣੇ ਹੱਥ ਦਾ ਕੜਾ ਮਾਰ ਮਾਰ ਕੇ ਤਾਲ ਪੂਰਿਆ। ਪਰ ਨਿਤਨੇਮ ਜ਼ਰੂਰ ਕੀਤਾ ਗਿਆ।

## ਸਾਹਿਤਕ ਨੁਕਸਾਨ *(ਸਰਸਾ ਨਦੀ ਦੀ ਭੇਟ ਸਾਹਿਤ ਹੋਣਾ)*

**ਸ੍ਵੈਯਾ:** **ਸਰਸਾ ਕੇ ਤਟਿ ਜਬ ਯੁੱਧ ਹੂਆ, ਗੁਰ ਕਾ ਪਰਵਾਰ ਤਹਿੰ ਵਿਛੁੜ ਗਯੋ ਹੈ।**
**ਬਹੁ ਯੁੱਧ ਮੇਂ ਸਿੰਘ ਸ਼ਹੀਦ ਭਏ, ਉਦੈ ਸਿੰਘ ਭੀ ਬੀਰ ਗਤੀ ਕੁ ਭਯੋ ਹੈ।**
**ਜਬ ਗੁਰ ਜੀ ਸਰਸਾ ਪਾਰ ਕਰੀ, ਸਰਿਤਾ ਪ੍ਰਵਾਹ ਮੇਂ ਸਾਹਿਤ ਬਹਯੋ ਹੈ।**
**ਜੋ ਰਚਨਾ ਬਾਵਨ ਕਵੀਆਂ ਕੀ, ਤਹਿੰ ਨੀਰਿ ਬਹੀ, ਬਹੁ ਘਾਟ ਪਰਯੋ ਹੈ॥ ੫੬੫॥**

**ਸ਼ਬਦਾਰਥ:** ਤਟਿ – ਕਿਨਾਰੇ, ਸਰਿਤਾ – ਨਦੀ, ਨੀਰਿ – ਪਾਣੀ ਵਿੱਚ।

**ਵਿਆਖਿਆ:** ਜਦੋਂ ਸਰਸਾ ਨਦੀ ਦੇ ਕੰਢੇ ਯੁੱਧ ਹੋਇਆ ਤਾਂ ਗੁਰੂ ਗੋਬਿੰਦ ਸਿੰਘ ਜੀ ਦਾ ਪਰਵਾਰ ਵਿਛੁੜ ਗਿਆ। ਬਹੁਤ ਸਾਰੇ ਸਿੰਘ ਯੁੱਧ 'ਚ ਸ਼ਹੀਦ ਹੋ ਗਏ ਤੇ ਭਾਈ ਉਦੈ ਸਿੰਘ ਨੇ ਵੀ ਇਥੇ ਬੀਰਗਤੀ ਪ੍ਰਾਪਤ ਕੀਤੀ। ਜਦੋਂ ਗੁਰੂ ਜੀ ਨੇ ਸਿੰਘਾਂ ਨਾਲ ਸਰਸਾ ਨਦੀ ਪਾਰ ਕੀਤੀ ਤਾਂ ਬਹੁਤ ਸਾਰਾ ਸਾਹਿਤ ਨਦੀ ਦੇ ਪ੍ਰਵਾਹ ਵਿੱਚ ਬਹਿ ਗਿਆ। ਜੋ ਬਵੰਜਾ ਕਵੀਆਂ ਦੀਆਂ ਰਚਨਾਵਾਂ ਦਾ ਕੀਮਤੀ ਸਾਹਿਤਕ ਖਜ਼ਾਨਾ ਸੀ ਉਹ ਪਾਣੀ 'ਚ ਬਹਿ ਗਿਆ ਤੇ ਕੌਮ ਨੂੰ ਬਹੁਤ ਘਾਟਾ ਪਿਆ।

## ਪਰਿਵਾਰ-ਵਿਛੋੜਾ *(ਸਰਸਾ ਕੰਢੇ)*

**ਸ੍ਵੈਯਾ:** **ਸਰਸਾ ਕੇ ਤਟਿ ਜਬ ਯੁੱਧ ਹੂਆ, ਗੁਰ ਕਾ ਪਰਵਾਰ ਤਹਿੰ ਵਿਛੁੜ ਗਯੋ ਹੈ।**
**ਮਾਂ ਗੁਜਰੀ ਲਘੁ ਸੁਤ ਏਕ ਦਿਸ਼ਾ, ਸੰਗਿ ਗੰਗੂ ਚੱਲਿਕੇ ਬੰਦਿ ਭਯੋ ਹੈ।**
**ਜੁਗ ਮਹਿਲ ਮਨੀ ਸਿੰਘ ਸਾਥ ਚਲੇ, ਆਇ ਦਿੱਲੀ ਬੀਚ ਨਿਵਾਸ ਲਯੋ ਹੈ।**
**ਬਡ ਸੁਤ ਜੁਗ, ਸਿੰਘਨ ਸੰਗ ਗੁਰੂ, ਆਇ ਗੜ੍ਹਿ ਚਮਕੌਰ ਮੇਂ, ਯੁੱਧ ਮਚਯੋ ਹੈ॥ ੫੬੬॥**

**ਸ਼ਬਦਾਰਥ:** ਲਘੁ ਸੁਤ – ਛੋਟੇ ਪੁੱਤਰ ਭਾਵ ਛੋਟੇ ਸਾਹਿਬਜ਼ਾਦੇ, ਬੰਦਿ ਭਯੋ ਹੈ – ਕੈਦੀ ਹੋ ਗਏ, ਜੁਗ ਮਹਿਲ – ਦੋਵੇਂ ਮਹਿਲ ਭਾਵ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ।

**ਵਿਆਖਿਆ:** ਜਦੋਂ ਸਰਸਾ ਨਦੀ ਕਿਨਾਰੇ ਯੁੱਧ ਹੋਇਆ ਤਾਂ ਇਥੇ ਗੁਰੂ ਗੋਬਿੰਦ ਸਿੰਘ ਜੀ ਦਾ ਪੂਰਾ ਪਰਵਾਰ ਵਿਛੁੜ ਗਿਆ। ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦੇ (ਬਾਬਾ ਜ਼ੋਰਾਵਰ ਸਿੰਘ ਜੀ ਤੇ ਬਾਬਾ ਫਤਹਿ ਸਿੰਘ ਜੀ) ਇਕ ਪਾਸੇ ਅਲੱਗ ਹੋ ਗਏ ਤੇ ਉਹ ਗੰਗੂ ਬ੍ਰਾਹਮਣ ਨਾਲ ਚੱਲਕੇ ਉਸਦੇ ਪਿੰਡ ਸਹੇੜੀ (ਖੇੜੀ) ਬੰਦੀ ਬਣ ਗਏ। ਗੁਰੂ ਜੀ ਦੇ ਦੋਵੇਂ ਮਹਿਲ (ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ) ਭਾਈ ਮਨੀ ਸਿੰਘ ਆਦਿ ਨਾਲ ਦਿੱਲੀ ਪਹੁੰਚੇ ਤੇ ਜਵਾਹਰ ਸਿੰਘ ਦੇ ਘਰ ਨਿਵਾਸ ਕੀਤਾ। ਗੁਰੂ ਜੀ ਦੇ ਵੱਡੇ ਸਾਹਿਬਜ਼ਾਦੇ (ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਜੀ) ਤੇ ਕੁੱਝ ਸਿੰਘਾਂ ਨਾਲ ਗੁਰੂ ਜੀ ਆਪ ਚਮਕੌਰ ਗੜ੍ਹੀ ਆ ਮੱਲਦੇ ਹਨ ਤੇ ਇਥੇ ਵੱਡਾ ਭਿਆਨਕ ਤੇ ਲਾਸਾਨੀ ਯੁੱਧ ਹੋਇਆ। ਇਵੇਂ ਗੁਰੂ ਜੀ

ਦਾ ਸਾਰਾ ਪਰਵਾਰ ਸਰਸਾ ਕੰਢੇ ਵਿਛੜ ਗਿਆ। ਇਥੇ ਗੁਰਦੁਆਰਾ ਪਰਵਾਰ ਵਿਛੋੜਾ ਹੈ।

## ਬਚਨ ਦੀ ਲਾਜ *(ਕੋਟਲਾ ਨਿਹੰਗ ਖਾਂ ਪ੍ਰਸੰਗ)*

**ਸ੍ਵੈਯਾ: ਗੁਰੂ ਸੇਵਕ ਖਾਨ ਨਿਹੰਗ ਜੈਨਾ, ਦੰਪਤਿ ਗਾਉਂ ਕੋਟਲੇ ਬੀਚ ਰਹਾਵੈਂ।
ਜਬ ਸਿੰਘ ਬਚਿੱਤ੍ਰ ਘਾਇਲ ਹੂਆ, ਗੁਰ ਜੀ ਤਿਸ ਕੋ ਤਿਨਿ ਪਾਸ ਰਖਾਵੈਂ।
ਜਬ ਸੈਨ ਤਲਾਸ਼ੀ ਲੇਨ ਲਗੀ, ਖਾਂ ਸਿੰਘ ਕੋ ਅਪੁਨ ਜਮਾਈ ਬਤਾਵੈ।
ਨਿਜ ਤਾਤ ਕੇ ਬਚੁ ਕੀ ਲਾਜ ਰੱਖੀ, ਮੁਮਤਾਜ ਸੁਤਾ ਨਹਿਂ ਵਿਆਹ ਕਰਵਾਵੈ॥ ੫੬੭॥**

**ਸ਼ਬਦਾਰਥ:** ਦੰਪਤਿ - ਗ੍ਰਹਿਸਤੀ ਜੋੜਾ, ਜਮਾਈ - ਜਵਾਈ, ਨਿਜ ਤਾਤ ਕੇ ਬਚ ਕੀ - ਆਪਣੇ ਪਿਤਾ ਦੇ ਬਚਨ ਦੀ, ਸੁਤਾ - ਪੁੱਤਰੀ।

**ਵਿਆਖਿਆ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੇਵਕ ਨਿਹੰਗ ਖਾਨ ਤੇ ਉਸਦੀ ਪਤਨੀ ਜੈਨਾ ਆਪਣੇ ਪਰਵਾਰ ਨਾਲ ਕੋਟਲੇ ਪਿੰਡ 'ਚ ਵੱਸਦੇ ਸਨ। ਜਦੋਂ ਸਰਸਾ ਦੇ ਯੁੱਧ 'ਚ ਭਾਈ ਬਚਿੱਤਰ ਸਿੰਘ ਬੁਰੀ ਤਰ੍ਹਾਂ ਘਾਇਲ ਹੋ ਗਏ ਤਾਂ ਸਤਿਗੁਰੂ ਜੀ ਨੇ ਸਿੰਘ ਨੂੰ ਨਿਹੰਗ ਖਾਂ ਦੇ ਘਰ ਛੱਡਿਆ। (ਤੇ ਉਨ੍ਹਾਂ ਸੇਵਾ ਸੰਭਾਲ ਕੀਤੀ) ਜਦੋਂ ਸ਼ਾਹੀ ਸੈਨਾ ਤਲਾਸ਼ੀ ਲੈਣ ਆਈ ਤਾਂ ਨਿਹੰਗ ਖਾਂ ਨੇ ਭਾਈ ਬਚਿੱਤਰ ਸਿੰਘ ਨੂੰ ਆਪਣਾ ਜਵਾਈ ਆਖ ਕੇ ਸੈਨਾ ਨੂੰ ਟਾਲ ਦਿੱਤਾ। ਉਸਦੀ ਪੁੱਤਰੀ ਮੁਮਤਾਜ ਨੇ ਆਪਣੇ ਪਿਤਾ ਦੇ ਬਚਨ ਸੁਣ ਕੇ ਭਾਈ ਬਚਿੱਤਰ ਸਿੰਘ ਦੇ ਚਰਨਾਂ ਤੇ ਮੱਥਾ ਟੇਕ ਕੇ ਪਤੀ ਮੰਨ ਲਿਆ। ਸਿੰਘ ਉਸੇ ਰਾਤ ਸਰੀਰ ਤਿਆਗ ਗਿਆ। ਪਰ ਮੁਮਤਾਜ ਨੇ ਸਾਰੀ ਜ਼ਿੰਦਗੀ ਵਿਆਹ ਨਹੀਂ ਕਰਾ ਕੇ ਸਿੰਘ ਦੇ ਸ਼ਸ਼ਤ੍ਰਾਂ ਦੀ ਸੇਵਾ ਕੀਤੀ।

## ਬੇਮਿਸਾਲ ਯੁੱਧ *(10 ਲੱਖ ਨਾਲ 40 ਸਿੰਘਾਂ ਦਾ ਚਮਕੌਰ ਯੁੱਧ)*

**ਸ੍ਵੈਯਾ: ਗੁਰ ਜੀ ਚਮਕੌਰ ਗੜ੍ਹੀ ਪਹੁੰਚੇ, ਮਗਰੇ ਚਲਿ ਮੁਗਲਨ ਸੈਨਾ ਆਈ।
ਬਡ ਲਸ਼ਕਰ ਦਸ ਲਖ ਕਾ ਚਢਿਓ, ਸਿੰਘ ਭੂਖੇ ਚਾਲੀ ਧੂਮ ਮਚਾਈ।
ਇੱਕ ਇੱਕ ਨੇ ਕਈ ਹਜ਼ਾਰ ਕੱਟੇ, ਬੀਰਗਤੀ ਅਜੀਤ ਜੁਝਾਰ ਨੇ ਪਾਈ।
ਭਏ ਸਿੰਘ ਸ਼ਹੀਦ ਗੁਰੂ ਨਿਕਸੇ, ਰਿਪੁ ਹਾਰਿ ਥਕੇ, ਨਹਿਂ ਭੀ ਮਨਿ ਭਾਈ॥ ੫੬੮॥**

**ਸ਼ਬਦਾਰਥ:** ਲਸ਼ਕਰ - ਫੌਜ, ਗੁਰੂ ਨਿਕਸੇ - ਗੁਰੂ ਜੀ ਉਥੋਂ ਨਿਕਲ ਗਏ, ਰਿਪੁ - ਦੁਸ਼ਮਣ।

**ਵਿਆਖਿਆ:** ਜਦੋਂ ਸਰਸਾ ਪਾਰ ਕਰਕੇ ਗੁਰੂ ਜੀ ਕੁੱਝ ਸਿੰਘਾਂ ਤੇ ਦੋ ਵੱਡੇ ਸਾਹਿਬਜ਼ਾਦਿਆਂ ਸਮੇਤ ਚਮਕੌਰ ਗੜ੍ਹੀ ਪਹੁੰਚੇ ਤਾਂ ਮਗਰ ਹੀ ਮੁਗਲ ਸੈਨਾ ਚਲੀ ਆਈ। ਵੱਡਾ ਲਸ਼ਕਰ ਦਸ ਲੱਖ ਦਾ ਚੜ੍ਹ ਕੇ ਆਇਆ ਤੇ ਸਿੰਘ ਭੁੱਖਣ-ਭਾਣੇ ਚਾਲੀ ਕੁ ਸਨ। ਯੁੱਧ ਸ਼ੁਰੂ ਹੋ ਗਿਆ ਤੇ ਸਿੰਘਾਂ ਨੇ ਜੰਗ 'ਚ ਚੰਗੀ ਧੂਮ ਮਚਾਈ। ਇੱਕ ਇੱਕ ਸਿੰਘ ਨੇ ਹਜ਼ਾਰਾਂ ਦੁਸ਼ਮਣ ਮਾਰੇ। ਇਸ ਯੁੱਧ ਵਿੱਚ ਗੁਰੂ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਜੀ ਵੀ ਸ਼ਹੀਦ ਹੋ ਗਏ। 40 ਦੇ ਕਰੀਬ ਸਿੰਘ ਸ਼ਹੀਦ ਹੋ ਗਏ ਤੇ ਸਿੰਘਾਂ ਦਾ ਹੁਕਮ ਮੰਨਕੇ ਗੁਰੂ ਜੀ ਗੜ੍ਹੀ ਵਿਚੋਂ ਨਿਕਲਣ ਵਿੱਚ ਸਫਲ ਹੋ ਗਏ। ਇਸ ਯੁੱਧ ਵਰਗਾ ਹੋਰ ਕੋਈ ਲਾਸਾਨੀ ਯੁੱਧ ਇਤਿਹਾਸ 'ਚ ਨਹੀਂ ਮਿਲਦਾ।

## ਆਪੇ ਗੁਰ ਚੇਲਾ *(ਪੰਜ ਸਿੰਘਾਂ ਦਾ ਹੁਕਮ ਮੰਨ ਕੇ ਗੜ੍ਹੀ ਛੱਡਣੀ)*

**ਸ੍ਵੈਯਾ: ਜਬ ਪਾਂਚ ਕੁ ਸਿੰਘ ਰਹੇ ਗਢਿ ਮੇਂ, ਤਿਨ ਅਰਜ਼ ਕਰੀ, 'ਗੁਰੁ ਜੀ ਚਲਿ ਜਾਵੋ।'
ਗੁਰੂ ਨਹਿਂ ਮਾਨੇ ਤਬ ਹੁਕਮ ਦੀਆ, 'ਪ੍ਰਭੁ! ਆਪ ਗਢੀ ਕੋ ਛਾਡਿ ਸਿਧਾਵੋ।'**

**ਨਿਜ ਸਿੰਘਨ ਆਗੇ ਸੀਸ ਝੁਕਾ, ਗਢੀ ਛਾਡਿ ਚਲੇ ਗੁਰ ਤਾੜੀ ਲਾਵੋਂ।**
**ਇਮ ਪਾਂਚਨ ਕੋ ਬਡੁ ਮਾਣ ਦੀਆ, ਆਪੇ ਗੁਰ ਚੇਲਾ ਜਗਿ ਬਿਦਤਾਵੋਂ॥ ੫੬੯॥**

**ਸ਼ਬਦਾਰਥ:** ਗਢਿ – ਗੜ੍ਹੀ, ਸਿਧਾਵੋਂ – ਜਾਵੋ।

**ਵਿਆਖਿਆ:** ਜਦੋਂ ਗੜ੍ਹੀ ਵਿੱਚ ਪੰਜ ਕੁ ਸਿੰਘ ਹੀ ਰਹਿ ਗਏ ਤਾਂ ਉਨ੍ਹਾਂ ਗੁਰੂ ਜੀ ਨੂੰ ਅਰਜ਼ ਕੀਤੀ ਕਿ ਹੇ ਸਤਿਗੁਰੂ ਜੀ! ਤੁਸੀਂ ਗੜ੍ਹੀ ਛੱਡ ਕੇ ਨਿਕਲ ਜਾਵੋ। ਪਰ ਗੁਰੂ ਜੀ ਨਾ ਮੰਨੇ। ਫਿਰ ਪੰਜ ਸਿੰਘਾਂ ਨੇ ਹੁਕਮ ਦਿੱਤਾ ਕਿ ਆਪ ਸਾਡੇ ਹੁਕਮ ਅਨੁਸਾਰ ਗੜ੍ਹੀ ਛੱਡ ਕੇ ਚਲੇ ਜਾਵੋ। ਆਪਣੇ ਸਿੰਘਾਂ ਅੱਗੇ ਗੁਰੂ ਜੀ ਨੇ ਸੀਸ ਝੁਕਾ ਕੇ ਹੁਕਮ ਮੰਨ ਲਿਆ। ਤੇ ਗੜ੍ਹੀ ਛੱਡ ਦਿੱਤੀ ਤੇ ਤਾੜੀ ਮਾਰ ਕੇ ਨਿਕਲੇ ਤੇ (ਕਿਹਾ ਕਿ ਗੁਰੂ ਚੱਲਿਆ ਹੈ ਜੇ ਕੋਈ ਫੜ ਸਕਦਾ ਹੈ ਤਾਂ ਫੜ ਲਵੇ) ਇਸ ਤਰ੍ਹਾਂ ਪੰਜ ਸਿੰਘਾਂ ਨੂੰ ਬੜਾ ਮਾਣ ਦਿੱਤਾ ਤੇ ਗੁਰੂ ਜੀ ਨੇ 'ਆਪੇ ਗੁਰ ਚੇਲਾ' ਦੀ ਗੱਲ ਜਗਤ ਨੂੰ ਜਣਾ ਦਿੱਤੀ।

## ਮੂਰਖ ਨੂੰ ਗੁਰੂ ਬਖਸ਼ਿਸ਼ ਨਹੀਂ ਭਾਉਂਦੀ

*(ਮੱਝਾਂ ਦੇ ਪਾਲੀ ਨੂੰ ਚਪੇੜ ਨਾਲ ਗੂੰਗਾ ਕੀਤਾ)*

**ਸ੍ਵੈਯਾ:** **ਸ੍ਰੀ ਗੁਰ ਜਬ ਜੰਗਲ ਮੇਂ ਗੁਜਰੇ, ਇੱਕ ਪਾਲੀ ਨੇ ਪਿਖਿ ਸ਼ੋਰ ਮਚਾਯਾ।**
**ਗੁਰੂ ਤਿਸਕੋ ਦਈ ਕਟਾਰ ਭਲੀ, ਅਰੁ ਚੁੱਪ ਰਹਿਨ ਕੇ ਹਿਤ ਸਮਝਾਯਾ।**
**ਜਢ ਲਾਲਚ ਕਰਿ ਫਿਰ ਬਕਨ ਲੱਗਾ, ਦਈ ਏਕ ਚਪੇੜ, ਤਿਸਿ ਮੁਖ ਮੁਰਝਾਯਾ।**
**ਗੁਰੂ ਨਿਜ ਕਟਾਰ ਸੰਭਾਲ ਲਈ, ਭਯਾ ਗੂੰਗਾ ਗੁਰ ਕੀ ਬਖਸ਼ ਨ ਭਾਯਾ॥ ੫੭੦॥**

**ਸ਼ਬਦਾਰਥ:** ਪਾਲੀ – ਮੱਝਾਂ ਚਰਾਉਣ ਵਾਲਾ, ਜਢ – ਮੂਰਖ।

**ਵਿਆਖਿਆ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਦੋਂ ਚਮਕੌਰ ਦੀ ਗੜ੍ਹੀ ਛੱਡ ਕੇ ਮਾਛੀਵਾੜੇ ਵੱਲ ਜੰਗਲਾਂ 'ਚ ਗਏ ਤਾਂ ਮੱਝਾਂ ਦੇ ਪਾਲੀ ਨੇ ਦੇਖਕੇ ਸ਼ੋਰ ਮਚਾ ਦਿੱਤਾ। ਗੁਰੂ ਜੀ ਨੇ ਉਸਨੂੰ ਆਪਣੀ ਇੱਕ ਕਟਾਰ ਬਖਸ਼ਿਸ਼ ਕਰਕੇ ਚੁੱਪ ਰਹਿਣ ਵਾਸਤੇ ਸਮਝਾਇਆ। ਪਰੰਤੂ ਮੂਰਖ ਲਾਲਚ ਕਰਕੇ ਫਿਰ ਬਕਣ ਲੱਗ ਪਿਆ। ਫਿਰ ਰੋਸ ਵਿੱਚ ਆਕੇ ਸਤਿਗੁਰਾਂ ਇਕ ਚਪੇੜ ਮਾਰੀ ਜਿਸ ਨਾਲ ਹੀ ਉਸਦਾ ਮੁੱਖ ਮੁਰਝਾ ਗਿਆ। ਗੁਰੂ ਜੀ ਨੇ ਆਪਣੀ ਕਟਾਰ ਵੀ ਵਾਪਸ ਲੈ ਲਈ ਤੇ ਉਹ ਸਦਾ ਲਈ ਗੂੰਗਾ ਹੋ ਗਿਆ। ਮੂਰਖ ਨੂੰ ਗੁਰੂ ਦੀ ਬਖਸ਼ਿਸ਼ ਨਹੀਂ ਭਾਈ।

## ਬਾਦਸ਼ਾਹ ਦਰਵੇਸ਼ ਗੁਰੂ

*(ਮਾਛੀਵਾੜੇ ਦੇ ਜੰਗਲਾਂ ਵਿੱਚ ਡੇਰਾ)*

**ਸ੍ਵੈਯਾ:** **ਗੁਰ ਮਾਛੀਵਾੜੇ ਜਾਵਤ ਭੇ, ਸੁਠ ਤਰਵਰ ਪਿਖਿ ਤਰੇ ਆਸਣ ਲਾਯਾ।**
**ਨਿਜ ਕੰਧ ਕਾ ਬਸਤ੍ਰ ਭੂਮਿ ਰਖਾ, ਇਕ ਟੀਂਡ ਕਾ ਗੁਰੂ ਸਿਰ੍ਹਾਨਾ ਪਾਯਾ।**
**ਫਿਰ ਵੀ ਮੁਖ ਪੇ ਬਹੁ ਨੂਰ ਪਿਖੇ, ਨਿਜ ਧੁਨਿ ਮੇਂ ਮਿੱਤ੍ਰ ਪਿਆਰਾ ਗਾਯਾ।**
**ਇਕ ਬਾਦਸ਼ਾਹ ਅੱਜ ਦਰਵੇਸ਼ ਭਯਾ, ਤਾਂਹੀ ਕਵੀਅਨ ਨੇ ਗੁਰ ਕਾ ਜਸ ਗਾਯਾ॥ ੫੭੧॥**

**ਸ਼ਬਦਾਰਥ:** ਸੁਠ – ਸੋਹਣਾ, ਤਰਵਰ – ਦਰੱਖਤ, ਪਿਖਿ – ਦੇਖਕੇ, ਤਰੇ – ਹੇਠਾਂ, ਕੰਧ – ਮੋਢਾ।

**ਵਿਆਖਿਆ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਦੋਂ ਮਾਛੀਵਾੜੇ ਦੇ ਜੰਗਲਾਂ 'ਚ ਗਏ ਤਾਂ ਇੱਕ ਸੋਹਣਾ ਦਰੱਖਤ ਦੇਖਕੇ ਉਸ ਥੱਲੇ ਵਿਰਾਜਮਾਨ ਹੋਏ। ਆਪਣੇ ਮੋਢੇ ਦੇ ਬਸਤ੍ਰ ਨੂੰ ਜ਼ਮੀਨ ਤੇ ਵਿਛਾਇਆ ਤੇ ਇਕ ਟਿੰਡ ਦਾ ਸਿਰ੍ਹਾਨਾ ਲਾ ਕੇ ਵਿਰਾਜ ਗਏ। ਫਿਰ ਵੀ ਆਪ ਦੇ ਚਿਹਰੇ ਉੱਪਰ ਕੋਈ ਸ਼ਿਕਵਾ ਨਹੀ ਬਲਕਿ ਨੂਰ ਝਲਕ ਰਿਹਾ ਸੀ। ਤੇ ਆਪਣੀ ਧੁਨਿ ਵਿੱਚ ਮਗਨ ਹੋ ਕੇ 'ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ

ਕਹਿਣਾ॥' ਸ਼ਬਦ ਗਾਇਆ। ਇਕ ਬਾਦਸ਼ਾਹ ਅੱਜ ਦਰਵੇਸ਼ ਬਣਿਆ ਹੈ। ਤਾਂਹਿ ਤਾਂ ਕਵੀਆਂ ਨੇ ਬਾਦਸ਼ਾਹ ਦਰਵੇਸ਼ ਕਹਿੰਕੇ ਆਪ ਦਾ ਸੋਹਣਾ ਜਸ ਗਾਇਆ ਹੈ।

## ਗੁਰੂ ਚਰਨਾਂ ਦੀ ਸਿੱਕ (ਗੁਲਾਬਾ ਮਸੰਦ)

**ਸ੍ਵੈਯਾ:** **ਨਿਜ ਧਾਮ ਗੁਲਾਬੇ ਤਿਆਰ ਕੀਆ, ਮਨਿ ਇੱਛ ਘਨੀ ਗੁਰੂ ਚਰਨ ਟਿਕਾਵੈਂ।**
**ਜਬ ਗਢਿ ਕੋ ਤਜਿ ਗੁਰ ਜੀ ਨਿਕਲੇ, ਚਲਿ ਤਿਸਕੇ ਬਾਗ ਮੇਂ ਡੇਰਾ ਲਾਵੈਂ।**
**ਨਿਜ ਦਾਸ ਸੇ ਸੁਨਿ ਆਇ ਅਰਜ਼ ਕਰੀ, ਸ੍ਰੀ ਗੁਰ ਜੀ ਤਿਸ ਗ੍ਰਹਿ ਮੇਂ ਪਗ ਪਾਵੈਂ॥**
**ਇਸ ਹਾਲ ਮੇਂ ਦਾਸ ਕੀ ਇੱਛ ਪੁੰਨੀ, ਸੰਗ ਪ੍ਰੇਮ ਗੁਲਾਬਾ ਸੇਵ ਕਮਾਵੈ॥ ੫੭੨॥**

**ਸ਼ਬਦਾਰਥ:** ਧਾਮ - ਘਰ, ਗਢਿ - ਗੜ੍ਹੀ, ਪਗ - ਚਰਨ।

**ਵਿਆਖਿਆ:** ਗੁਲਾਬੇ ਮਸੰਦ ਨੇ ਆਪਣਾ ਘਰ ਤਿਆਰ ਕਰਾਇਆ ਤੇ ਮਨ ਵਿੱਚ ਬੜੀ ਇੱਛਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆ ਕੇ ਇਸ ਗ੍ਰਹਿ ਵਿਖੇ ਚਰਨ ਪਾਵਣ। ਜਦੋਂ ਗੁਰੂ ਜੀ ਚਮਕੌਰ ਗੜ੍ਹੀ 'ਚੋਂ ਨਿਕਲੇ ਤਾਂ ਮਾਛੀਵਾੜੇ ਦੇ ਜੰਗਲਾਂ 'ਚ ਵਿਚਰਦੇ ਉਸਦੇ ਖੂਹ ਉਤੇ ਬਾਗ ਵਿੱਚ ਆ ਕੇ ਵਿਰਾਜਮਾਨ ਹੋਏ। (ਗੁਲਾਬੇ ਦੇ ਨੌਕਰ ਨੇ ਗੁਰੂ ਜੀ ਨੂੰ ਦੇਖਕੇ ਉਨ੍ਹਾਂ ਬਾਰੇ ਗੁਲਾਬੇ ਨੂੰ ਦੱਸਿਆ ਤੇ) ਦਾਸ ਤੋਂ ਸੁਣ ਕੇ ਗੁਲਾਬੇ ਨੇ ਆਕੇ ਦਰਸ਼ਨ ਕੀਤੇ ਤੇ ਅਰਜ਼ ਕੀਤੀ ਘਰ ਚੱਲਣ ਦੀ। ਗੁਰੂ ਜੀ ਨੇ ਉਸਦੇ ਗ੍ਰਹਿ ਨੂੰ ਪਵਿੱਤ੍ਰ ਕੀਤਾ। ਅਜਿਹੇ ਹਾਲ ਵਿੱਚ ਵੀ ਗੁਰੂ ਜੀ ਨੇ ਦਾਸ ਦੀ ਇੱਛਾ ਪੂਰੀ ਕੀਤੀ ਤੇ ਪ੍ਰੇਮ ਨਾਲ ਗੁਲਾਬੇ ਨੇ ਸੇਵਾ ਕਮਾਈ।

## ਗੁਰੂ ਬਚਨ ਨਾ ਮੰਨਣ ਦਾ ਫਲ (ਫੱਤੇ ਦਾ ਪ੍ਰਸੰਗ)

**ਸ੍ਵੈਯਾ:** **ਜਬ ਗੁਰ ਜੀ ਗ੍ਰਾਮ ਕਨੇਚ ਗਏ, ਤਹਿੰ ਫੱਤੇ ਜੱਟ ਸੇ ਘੋੜੀ ਮੰਗੀ।**
**ਲੇ ਇਕ ਟਟਵਾਣੀ ਪੇਸ਼ ਕਰੀ, ਗੁਰ ਜੀ ਫਿਰ ਆਖਿਆ, 'ਦੇਵਹੁ ਚੰਗੀ।'**
**ਕਹੈ, 'ਮੋਰ ਜਮਾਤਾ ਲੈ ਟੁਰਿਓ,' ਇਮ ਝੂਠ ਬਕੈ, ਬੁਧਿ ਹੋਈ ਮੰਦੀ।**
**ਗੁਰੂ ਕ੍ਰੋਪ ਸੇ ਫੜਵਾ ਔ ਫੱਤਾ, ਮਰੈ ਸਰਪ ਲੜੇ, ਬਨੇ ਜੋਨਿਨ ਬੰਦੀ॥ ੫੭੩॥**

**ਸ਼ਬਦਾਰਥ:** ਗ੍ਰਾਮ - ਪਿੰਡ, ਮੋਰ ਜਮਾਤਾ - ਮੇਰਾ ਜਵਾਈ, ਬੜਵਾ - ਘੋੜੀ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਨੇਚਾਂ ਗਏ ਉਥੇ ਫੱਤੇ ਜੱਟ ਤੋਂ ਗੁਰੂ ਜੀ ਨੇ ਘੋੜੀ ਮੰਗੀ। ਉਸਨੇ ਇਕ ਟਟਵਾਣੀ ਜਿਹੀ ਲਿਆ ਕੇ ਹਾਜ਼ਰ ਕੀਤੀ ਤਾਂ ਸਤਿਗੁਰੂ ਜੀ ਨੇ ਚੰਗੀ ਘੋੜੀ ਦੇਣ ਲਈ ਕਿਹਾ। ਉਸਨੇ ਝੂਠ ਬੋਲਿਆ ਕਿ ਚੰਗੀ ਘੋੜੀ ਤਾਂ ਮੇਰਾ ਜਵਾਈ ਲੈ ਗਿਆ ਹੈ। ਉਸਦੀ ਬੁੱਧੀ ਮੰਦੀ ਹੋ ਚੁੱਕੀ ਸੀ। ਗੁਰੂ ਕ੍ਰੋਪ ਤੋਂ ਪਿੰਡ ਵਿੱਚ ਫੱਤਾ ਤੇ ਘੋੜੀ ਸੱਪ ਲੜ ਕੇ ਮਰ ਗਏ ਤੇ ਜੋਨੀਆਂ ਦੇ ਬੰਦੀ ਬਣ ਗਏ।

## ਗੁਰੂ-ਅਦਬ ਦਾ ਫਲ (ਭੱਟੀ ਜੱਟੀ ਦਾ ਪ੍ਰਸੰਗ)

**ਸ੍ਵੈਯਾ:** **ਜਬ ਸਾਧ ਕ੍ਰਿਪਾਲ ਕੋ ਤਜਿ ਨਿਕਲੇ, ਗੁਰ ਜੀ ਉਚ ਪੀਰ ਬਨੇ ਹੋਇ ਜਾਯੋ।**
**ਇੱਕ ਜੱਟੀ ਭੱਟੀ ਨੇ ਪਿਖਿ ਕੇ, ਗੁਰੂ ਕੇਰ ਪਲੰਘ ਕੋ ਕੰਧ ਲਗਾਯੋ।**
**ਗੁਰੂ ਮਾਂਗਨ ਹਿਤ ਕਿਛੁ, ਬੈਨ ਭਨੈਂ, ਤਿਸਿ ਮਾਂਗ ਕਰੀ, 'ਮਮ ਬੰਸ ਬਧਾਯੋ।'**
**ਗੁਰੂ ਬਚ ਸੇ ਤਿਸਕਾ ਬੰਸ ਬਧਾ, ਇਮ ਗੁਰ ਜੀ ਪਿਖਿ ਤਿਸਿ ਭਾਉ ਹਰਖਾਯੋ॥ ੫੭੪॥**

**ਸ਼ਬਦਾਰਥ:** ਪਿਖਿ ਕੇ - ਦੇਖਕੇ, ਕੰਧ - ਮੋਢਾ, ਮਮ - ਮੇਰਾ, ਭਾਉ - ਪਿਆਰ, ਹਰਖਾਯੋ - ਪ੍ਰਸੰਨ ਹੋਏ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਧ ਕ੍ਰਿਪਾਲ ਕੋਲੋਂ ਅੱਗੇ ਚੱਲੇ ਤੇ ਉੱਚ ਦੇ ਪੀਰ ਬਣੇ ਹੋਏ ਜਾ ਰਹੇ ਸਨ। ਇੱਕ ਜੱਟੀ ਭੱਟੀ ਨੇ ਦੇਖਕੇ ਗੁਰੂ ਦੇ ਪਲੰਘ ਨੂੰ ਆਪਣਾ ਮੋਢਾ ਲਾਇਆ। ਗੁਰੂ ਜੀ ਨੇ ਪ੍ਰਸੰਨ ਹੋ ਕੇ ਕੁਝ ਮੰਗਣ ਲਈ ਆਖਿਆ। ਉਸਨੇ ਮੰਗ ਕੀਤੀ ਕਿ ਹੇ ਗੁਰੂ ਜੀ ! ਮੇਰੇ ਬੰਸ ਦੀ ਬ੍ਰਿਧੀ (ਵਾਧਾ) ਹੋਵੇ। ਸਤਿਗੁਰਾਂ ਦੇ ਬਚਨ ਨਾਲ ਉਸਦਾ ਬੰਸ ਵਧਿਆ ਫੁੱਲਿਆ। ਇਸ ਤਰ੍ਹਾਂ ਉਸਦਾ ਪ੍ਰੇਮ ਦੇਖਕੇ ਗੁਰੂ ਜੀ ਪ੍ਰਸੰਨ ਹੋਏ।

## ਸੇਵਕ ਤੇ ਸਿਦਕ

*(ਰਾਇ ਕੱਲੇ ਦਾ ਪ੍ਰਸੰਗ)*

**ਸ੍ਵੈਯਾ:** **ਜਬ ਰਾਇਕੋਟ ਗੁਰੂ ਪਹੁੰਚਤਿ ਹੈਂ, ਪਿਖਿ ਮਾਹੀ ਨੇ ਨਿਜ ਸੀਸ ਝੁਕਾਯਾ।**
**ਗੁਰੂ ਕਰ ਕਾ ਗੰਗਾ ਸਾਗਰ ਲੇ, ਇਸਿ ਛੇਦਕ ਬਾਸਨ ਦੂਧ ਪੀਆਯਾ।**
**ਫਿਰ ਰਾਇ ਕੱਲੇ ਬਹੁ ਸੇਵ ਕਰੀ, ਤਹਿੰ ਤੇ ਮਾਹੀ ਸਰਹਿੰਦ ਪਠਾਯਾ।**
**ਨਿਜ ਕਰ ਕਾ ਛੇਦਕ ਬਾਸਨ ਜੋ, ਗੁਰੂ ਰਾਇ ਕੋ ਬਖਸ਼ਾ ਮਨਿ ਹਰਖਾਯਾ॥ ੫੭੫॥**

**ਸ਼ਬਦਾਰਥ:** ਮਾਹੀ - ਨੂਰਾ ਮਾਹੀ, ਕਰ ਕਾ - ਹੱਥ ਦਾ, ਛੇਦਕ - ਛੇਦਾਂ ਵਾਲਾ, ਬਾਸਨ - ਬਰਤਨ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਾਇ ਕੋਟ ਪਹੁੰਚੇ ਤਾਂ ਮਾਹੀ ਨੂਰੇ ਨੇ ਦੇਖਕੇ ਨਮਸ਼ਕਾਰ ਕੀਤੀ। ਸਤਿਗੁਰਾਂ ਦੇ ਹੱਥਾ ਦਾ ਗੰਗਾ ਸਾਗਰ ਲੈਕੇ ਉਸ ਛੇਦਾਂ ਵਾਲੇ ਬਰਤਨ 'ਚ ਦੁੱਧ ਚੋ ਕੇ ਗੁਰੂ ਜੀ ਨੂੰ ਛਕਾਇਆ। ਫਿਰ ਰਾਇ ਕੱਲੇ ਨੇ ਬੜੀ ਸੇਵਾ ਕੀਤੀ ਤੇ ਉਥੋਂ ਨੂਰੇ ਮਾਹੀ ਨੂੰ ਛੋਟੇ ਸਾਹਿਬਜ਼ਾਦਿਆਂ ਦਾ ਪਤਾ ਲੈਣ ਲਈ ਸਰਹਿੰਦ ਭੇਜਿਆ। ਰਾਇ ਕੱਲੇ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਗੁਰੂ ਜੀ ਨੇ ਆਪਣੇ ਹੱਥਾਂ ਦਾ ਗੰਗਾ ਸਾਗਰ ਜੋ ਛੇਦਾਂ ਵਾਲਾ ਸੀ, ਉਸਨੂੰ ਬਖਸ਼ ਦਿੱਤਾ ਤੇ ਪ੍ਰਾਪਤ ਕਰਕੇ ਰਾਇ ਕੱਲਾ ਬਹੁਤ ਪ੍ਰਸੰਨ ਹੋਇਆ।

## ਲੋਭ ਚੰਡਾਲ

*(ਗੰਗੂ ਬ੍ਰਾਹਮਣ)*

**ਸ੍ਵੈਯਾ:** **ਗੁਰ ਕੇ ਲਘੁ ਸੁਤ ਜਬ ਵਿਛੁੜ ਗਏ, ਬਿਪ ਗੰਗੂ ਕੇ ਸੰਗ ਖੇੜੀ ਆਏ।**
**ਮਾਂ ਗੁਜਰੀ ਭੀ ਤਿਨਿ ਸੰਗ ਅਹੈ, ਇੱਕ ਖੁਰਜੀ ਮੁਹਰਾਂ ਦੀ ਲੇ ਆਏ।**
**ਪਿਖਿ ਗੰਗੂ ਕੇ ਉਰਿ ਲੋਭ ਜਗਾ, ਹੁਇ ਅੰਧਾ ਗੰਗੂ ਉਰਿ ਬੁਖਲਾਏ।**
**ਜਾਇ ਨਗਰ ਮੋਰਿੰਡੇ ਬਾਤ ਕਹੀ, ਇਮ ਲੋਭੀ, ਗੁਰੂ ਸੁਤ ਮਾਂ ਪਕਰਾਏ॥ ੫੯੬॥**

**ਸ਼ਬਦਾਰਥ:** ਲਘੁ ਸੁਤ - ਛੋਟੇ ਸਾਹਿਬਜ਼ਾਦੇ, ਬਿਪ - ਬ੍ਰਾਹਮਣ, ਖੇੜੀ - ਸਹੇੜੀ ਪਿੰਡ, ਉਰਿ - ਹਿਰਦੇ ਵਿੱਚ, ਗੁਰੂ ਸੁਤ - ਗੁਰੂ ਦੇ ਸਪੁੱਤਰ ਭਾਵ ਸਾਹਿਬਜ਼ਾਦੇ।

**ਵਿਆਖਿਆ:** ਜਦੋਂ ਸਰਸਾ ਕੰਢੇ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦੇ ਤੇ ਮਾਤਾ ਗੁਜਰੀ ਜੀ, ਗੁਰੂ ਜੀ ਨਾਲੋਂ ਵਿੱਛੜ ਗਏ ਤਾਂ ਉਹ ਗੰਗੂ ਬ੍ਰਾਹਮਣ (ਜੋ ਗੁਰਾਂ ਦਾ ਰਸੋਈਆ ਸੀ) ਨਾਲ ਉਸਦੇ ਪਿੰਡ ਖੇੜੀ (ਸਹੇੜੀ) ਉਸਦੇ ਘਰ ਆ ਗਏ। ਮਾਤਾ ਗੁਜਰੀ ਜੀ ਭੀ ਨਾਲ ਸਨ ਤੇ ਉਨ੍ਹਾਂ ਕੋਲ ਇੱਕ ਮੁਹਰਾਂ ਦੀ ਖੁਰਜੀ ਸੀ ਜਿਸਨੂੰ ਦੇਖਕੇ ਗੰਗੂ ਦੇ ਮਨ ਵਿੱਚ ਲੋਭ ਪੈਦਾ ਹੋ ਗਿਆ ਤੇ ਉਹ ਲਾਲਚ ਵਿੱਚ ਅੰਨ੍ਹਾ ਹੋ ਕੇ ਬੁਖਲਾ ਉਠਿਆ। ਉਸਨੇ ਨਗਰ ਮੋਰਿੰਡੇ ਦੇ ਜਾਨੀ ਮਾਨੀ ਖਾਂ ਰੰਘੜਾਂ ਨੂੰ ਜਾ ਕੇ ਦੱਸ ਦਿੱਤਾ। ਇਸ ਤਰ੍ਹਾਂ ਲੋਭੀ ਗੰਗੂ ਨੇ ਗੁਰੂ ਜੀ ਦੇ ਸਾਹਿਬਜ਼ਾਦੇ ਤੇ ਮਾਤਾ ਗੁਜਰੀ ਜੀ ਦੁਸ਼ਟਾਂ ਕੋਲ ਪਕੜਾ ਦਿੱਤੇ।

## ਹਾਅ ਦਾ ਨਾਹਰਾ (ਨਵਾਬ ਮਲੇਰਕੋਟਲੇ ਨੇ ਹਾਅ ਦਾ ਨਾਹਰਾ ਮਾਰਿਆ)

**ਸ੍ਵੈਯਾ: ਜਬ ਗੁਰ ਪੁੱਤ੍ਰਨ ਨਹਿੰ ਈਨ ਮੰਨੀ, ਤਬ ਕਾਜੀ ਫਤਵਾ ਬੋਲਿ ਸੁਨਾਯਾ।**
**'ਇਨ ਕੋ ਚਿਨ ਭੀਤ ਕੇ ਬੀਚ ਮਾਰੋ' ਸੁਨਿ ਸ਼ੇਰ ਮੁਹੰਮਦ ਰੋਸ ਜਿਤਾਯਾ।**
**'ਨਹਿੰ ਸ਼ਰ੍ਹਾ ਇਜ਼ਾਜਤ ਦੇਤਿ ਇਹੋ, ਇਨ ਤਜੋ ਮਸੂਮਨ ਕੋ ਰਹਮਾਯਾ।'**
**ਇਮ ਹਾਅ ਕਾ ਨਾਅਰਾ ਮਾਰਿ ਤਿਸੈ, ਬਿਚਿ ਦੁਸ਼ਟ ਸਭਾ ਨਿਜ ਧਰਮ ਨਿਭਾਯਾ॥ ੫੭੭॥**

**ਸ਼ਬਦਾਰਥ:** ਚਿਨ - ਚੁਣ ਕੇ, ਭੀਤ ਕੇ ਬੀਚ - ਕੰਧ ਵਿੱਚ, ਨਿਜ - ਆਪਣਾ।

**ਵਿਆਖਿਆ:** ਜਦੋਂ ਸੂਬਾ ਸਰਹਿੰਦ ਦੀ ਕਚਹਿਰੀ ਵਿੱਚ ਡਰਾਉਣ ਧਮਕਾਉਣ ਉਪਰੰਤ ਵੀ ਗੁਰੂ ਜੀ ਦੇ ਸਾਹਿਬਜ਼ਾਦਿਆਂ (ਬਾਬਾ ਜ਼ੋਰਾਵਰ ਸਿੰਘ ਜੀ ਤੇ ਬਾਬਾ ਫਤਹਿ ਸਿੰਘ ਜੀ) ਨੇ ਈਨ ਨਾ ਮੰਨੀ ਤਾਂ ਕਾਜ਼ੀ ਨੇ ਫਤਵਾ ਪੜ੍ਹ ਕੇ ਸੁਣਾਇਆ ਕਿ ਇਨ੍ਹਾਂ ਨੂੰ ਜਿਊਂਦੇ ਹੀ ਦੀਵਾਰ ਵਿੱਚ ਚਿਣ ਕੇ ਮਾਰਿਆ ਜਾਵੇ। ਇਹ ਗੱਲ ਸੁਣਕੇ ਮਲੇਰਕੋਟਲੇ ਦੇ ਨਵਾਬ ਸ਼ੇਰ ਮੁਹੰਮਦ ਖਾਂ ਨੇ ਵਿਰੋਧ ਕੀਤਾ ਤੇ ਆਖਿਆ ਕਿ ਇਸਲਾਮੀ ਸ਼ਰ੍ਹਾ ਮਸੂਮਾਂ ਉਤੇ ਜ਼ੁਲਮ ਕਰਨ ਦੀ ਇਜ਼ਾਜਤ ਨਹੀਂ ਦਿੰਦੀ। ਇਸ ਲਈ ਇਨ੍ਹਾਂ ਨੂੰ ਛੱਡ ਦੇਣਾ ਚਾਹੀਦਾ ਹੈ। ਇਸ ਤਰ੍ਹਾਂ ਨਵਾਬ ਮਲੇਰਕੋਟਲਾ ਨੇ ਹਾਅ ਦਾ ਨਾਹਰਾ ਮਾਰ ਕੇ ਦੁਸ਼ਟਾਂ ਦੀ ਸਭਾ ਵਿੱਚ ਵੀ ਆਪਣਾ ਧਰਮ ਨਿਭਾਇਆ।

## ਧਰਮ ਨਿਭਾਉਣਾ (ਸਾਕਾ ਸਰਹਿੰਦ)

**ਸ੍ਵੈਯਾ: ਗੁਰੂ ਕੇ ਲਘੁ ਸੁਤ, ਮਾਇ ਪਕੜ ਲਏ, ਤਿਨਿ ਸੂਬੇ ਢਿਗ ਸਰਹੰਦ ਲਿਆਏ।**
**ਤਿਨਿ ਲਾਲਚ ਔ ਡਰ ਮੌਤ ਦੀਆ, ਨਹਿੰ ਧਰਮ ਸੇ ਡੋਲੇ ਮਾਤ ਕੇ ਜਾਏ।**
**ਬਿਚ ਭੀਂਤ ਚਿਨਵਾਇ ਸ਼ਹੀਦ ਕੀਏ, ਬ੍ਰਿਧ ਮਾਤ ਕੇ ਬੁਰਜ ਮੇਂ ਪ੍ਰਾਨ ਸਿਧਾਏ।**
**ਹੈ ਜੀਵਨ ਸੇ ਬਹੁ ਧਰਮ ਬਡੋ, ਸਭ ਜਗ ਕੋ ਗਏ ਵੋਹ ਸੀਖ ਸਿਖਾਏ॥ ੫੭੮॥**

**ਸ਼ਬਦਾਰਥ:** ਲਘੁ ਸੁਤ - ਛੋਟੇ ਸਪੁੱਤਰ ਭਾਵ ਛੋਟੇ ਸਾਹਿਬਜ਼ਾਦੇ, ਭੀਤ - ਦੀਵਾਰ, ਬ੍ਰਿਧ ਮਾਤ - ਭਾਵ ਮਾਤਾ ਗੁਜਰੀ ਜੀ।

**ਵਿਆਖਿਆ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੋਵੇਂ ਛੋਟੇ ਸਾਹਿਬਜ਼ਾਦੇ (ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਹਿ ਸਿੰਘ ਜੀ) ਅਤੇ ਮਾਤਾ ਗੁਜਰੀ ਜੀ ਜਦੋਂ ਦੁਸ਼ਟਾਂ ਨੇ ਪਕੜ ਲਏ ਤੇ ਸੂਬਾ ਸਰਹਿੰਦ ਵਜੀਦ ਖਾਨ) ਕੋਲ ਲਿਆਂਦੇ ਗਏ। ਉਨ੍ਹਾਂ ਨੂੰ ਲਾਲਚ ਤੇ ਮੌਤ ਦਾ ਡਰ ਦਿੱਤਾ ਗਿਆ (ਠੰਢੇ ਬੁਰਜ 'ਚ ਰੱਖੇ ਗਏ) ਪਰ ਮਾਤਾ ਦੇ ਜਾਏ ਉਹ ਧਰਮ ਤੋਂ ਨਹੀਂ ਡੋਲੇ। ਕਾਜ਼ੀ ਦੇ ਫਤਵੇ ਅਨੁਸਾਰ ਉਨ੍ਹਾਂ ਨੂੰ ਜੀਵਤ ਹੀ ਦੀਵਾਰ 'ਚ ਚੁਣਿਆ ਗਿਆ ਤੇ ਸ਼ਹੀਦ ਕਰ ਦਿੱਤੇ ਗਏ। ਮਾਤਾ ਗੁਜਰੀ ਜੀ ਨੇ ਵੀ ਬੁਰਜ ਵਿੱਚ ਸ਼ਹਾਦਤ ਪ੍ਰਾਪਤ ਕੀਤੀ। ਧਰਮ ਜ਼ਿੰਦਗੀ ਤੋਂ ਬਹੁਤ ਵੱਡਾ ਹੈ। ਇਸ ਗੱਲ ਦੀ ਸਿੱਖਿਆ ਜਗਤ ਨੂੰ ਦੇ ਕੇ ਗਏ। ਤੇ ਧਰਮ ਨਿਭਾ ਗਏ।

## ਸਿਦਕ ਅਤੇ ਤਿਆਗ (ਦੀਵਾਨ ਟੋਡਰਮੱਲ ਨੇ ਸਸਕਾਰ ਕਰਨਾ)

**ਸ੍ਵੈਯਾ: ਜੁਗ ਗੁਰ ਕੇ ਬੇਟੇ ਮਾਂ ਗੁਜਰੀ, ਜਬ ਭਏ ਸ਼ਹੀਦ ਔ ਧਰਮ ਨਿਭਾਯਾ।**
**ਤਿਨ ਕੀ ਦੇਹ ਕੋ ਸਸਕਾਰਨ ਕੋ, ਨਹਿੰ ਥਾਂਵ ਦਈ, ਬਡੁ ਮੋਲ ਅਣਾਯਾ।**
**ਧਰਮੀ ਨਰ ਟੋਡਰ ਮੱਲ ਭਲਾ, ਧਰਿ ਮੁਹਰਾਂ ਧਰਤੀ ਮੋਲ ਚੁਕਾਯਾ।**
**ਤਹਿੰ ਤੀਨੋਂ ਕਾ ਸਸਕਾਰ ਕੀਆ, ਧਨ ਖਰਚਿ, ਧਨੀ ਨਿਜ ਧਨ ਸਫਲਾਯਾ॥ ੫੭੯॥**

**ਸ਼ਬਦਾਰਥ:** ਅਣਾਯਾ – ਮੰਗਿਆ, ਧਰਤੀ ਮੋਲ – ਜ਼ਮੀਨ ਦਾ ਮੁੱਲ।

**ਵਿਆਖਿਆ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦੇ (ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਹਿ ਸਿੰਘ ਜੀ) ਤੇ ਮਾਤਾ ਗੁਜਰੀ ਜੀ ਜਦੋਂ ਸਰਹਿੰਦ ਵਿਚ ਸ਼ਹੀਦ ਹੋ ਗਏ ਤੇ ਆਪਣਾ ਧਰਮ ਨਿਭਾ ਗਏ ਤਾਂ ਉਨ੍ਹਾਂ ਦੇ ਸਰੀਰਾਂ ਦਾ ਸਸਕਾਰ ਕਰਨ ਲਈ ਸਰਹਿੰਦ ਦੇ ਸੂਬੇ ਵੱਲੋਂ ਕੋਈ ਜਗ੍ਹਾ ਨਹੀਂ ਦਿੱਤੀ ਗਈ। ਪੁੱਛਣ ਉਤੇ ਵੱਡਾ ਭਾਰੀ ਮੁੱਲ ਮੰਗਿਆ। ਧਰਮੀ ਬੰਦੇ ਦੀਵਾਨ ਟੋਡਰ ਮੱਲ ਨੇ ਉਨ੍ਹਾਂ ਦੀ ਸ਼ਰਤ ਅਨੁਸਾਰ ਧਰਤੀ ਉਤੇ ਮੋਹਰਾਂ ਰੱਖ ਕੇ ਧਰਤੀ ਦਾ ਮੁੱਲ ਚੁਕਾਇਆ ਤੇ ਉਥੇ ਤਿੰਨੋਂ ਹੀ ਸਰੀਰਾਂ ਦਾ ਅੰਤਮ ਸਸਕਾਰ ਕੀਤਾ ਗਿਆ। ਧਨੀ ਪੁਰਸ਼ ਨੇ ਧਨ ਖਰਚ ਕੇ ਆਪਣਾ ਧਨ ਸਫਲ ਕੀਤਾ। ਇਹ ਜਗ੍ਹਾ ਅੱਜ ਤੱਕ ਦੇ ਇਤਿਹਾਸ 'ਚ ਦੁਨੀਆਂ 'ਚ ਸਭ ਤੋਂ ਮਹਿੰਗੀ ਵਿਕੀ ਹੈ ਜਿਥੇ ਗੁਰਦੁਆਰਾ ਜੋਤੀ ਸਰੂਪ ਸ਼ੁਸ਼ੋਭਿਤ ਹੈ।)

## ਜੰਗਲ ਨੂੰ ਮਾਲਵੇ ਦਾ ਬਰਦਾਨ

*(ਭਾਈ ਸ਼ਮੀਰ ਨੇ ਪ੍ਰਸ਼ਾਦ ਧਰਤੀ 'ਚ ਦੱਬਣਾ)*

**ਸ੍ਵੈਯਾ:** **ਕਰਿ ਤਯਾਰ ਅਹਾਰ ਸ਼ਮੀਰ ਜਥੈ, ਗੁਰੂ ਗੋਬਿੰਦ ਸਿੰਘਨ ਸਭਨ ਛਕਾਯੋ।**
**ਗੁਰ ਸੇ ਕਿਛੁ ਸੀਤ ਪ੍ਰਸ਼ਾਦ ਲੀਆ, ਜਾਇ ਨਿਜ ਗ੍ਰਹਿ ਮੇਂ ਚਹੈ ਸਭਨ ਛਕਾਯੋ।**
**ਜੈਤੋਂ ਕੇ ਮਾਤੁਲ ਤਰਕ ਕਰੀ, 'ਹਮ ਸਰਵਰੀਏ' ਕਹਿ ਧਰਨਿ ਗਡਾਯੋ।**
**ਸੁਨਿ ਗੁਰ ਨੇ ਤਬ ਬਰਦਾਨ ਦਏ, 'ਛਿਤ ਮਾਲਵ ਭੀ, ਪ੍ਰਸ਼ਾਦ ਜੁ ਪਾਯੋ॥ ੫੯੦॥**

**ਸ਼ਬਦਾਰਥ:** ਅਹਾਰ – ਭੋਜਨ, ਲੰਗਰ, ਮਾਤੁਲ – ਮਾਮਾ, ਧਰਨਿ – ਧਰਤੀ ਵਿੱਚ, ਛਿਤ – ਧਰਤੀ।

**ਵਿਆਖਿਆ:** ਜਦੋਂ ਭਾਈ ਸ਼ਮੀਰ ਨੇ ਲੰਗਰ ਤਿਆਰ ਕਰਕੇ ਗੁਰੂ ਗੋਬਿੰਦ ਸਿੰਘ ਜੀ ਤੇ ਸਾਰੇ ਹੋਰ ਸਿੰਘਾਂ ਨੂੰ ਛਕਾਇਆ, ਉਦੋਂ ਗੁਰੂ ਜੀ ਕੋਲੋਂ ਕੁੱਝ ਸੀਤ ਪ੍ਰਸ਼ਾਦ ਪ੍ਰਾਪਤ ਕਰਕੇ ਆਪਣੇ ਘਰ ਵਿੱਚ ਸਾਰਿਆਂ ਨੂੰ ਛਕਾਉਣਾ ਚਾਹਿਆ। ਉਸਦੇ ਜੈਤੋਂ ਨਿਵਾਸੀ ਮਾਮੇ ਨੇ ਤਰਕ ਕੀਤੀ ਕਿ ਅਸੀਂ ਤਾਂ ਸਖੀ ਸਰਵਰੀਏ ਪੀਰ ਦੇ ਮੁਰੀਦ ਹਾਂ ਇਸ ਲਈ ਅਸੀਂ ਨਹੀਂ ਛਕਾਂਗੇ। ਇਹ ਕਹਿ ਕੇ ਉਸਨੇ ਗੁਰੂ ਦਾ ਪ੍ਰਸ਼ਾਦ ਧਰਤੀ ਵਿੱਚ ਦਬਾ ਦਿੱਤਾ। ਸੁਣਕੇ ਗੁਰੂ ਜੀ ਨੇ ਬਰਦਾਨ ਦਿੱਤੇ ਕਿ ਇਸ ਧਰਤੀ ਨੇ ਪ੍ਰਸ਼ਾਦ ਪ੍ਰਾਪਤ ਕੀਤਾ ਹੈ ਇਸ ਲਈ ਇਹ ਧਰਤੀ ਹੁਣ ਜੰਗਲ ਦੇਸ਼ ਨਹੀਂ ਬਲਕਿ ਮਾਲਵਾ ਬਣ ਗਈ ਹੈ। ਗੁਰੂ ਦੇ ਬਚਨ ਸਫਲੇ ਹੋਏ, ਉਹੋ ਜੰਗਲ ਦੇਸ਼ ਅੱਜ ਦੇ ਪੰਜਾਬ ਦਾ ਮਾਲਵਾ ਹੈ।

## ਸੁਪਨੇ 'ਚ ਕਰਮ ਭੁਗਤਾਨ *(ਭਾਈ ਸ਼ਮੀਰ ਦਾ ਪ੍ਰਸੰਗ)*

**ਸ੍ਵੈਯਾ:** **ਗੁਰ ਕੀ ਬਹੁ ਸੇਵ ਸ਼ਮੀਰ ਕਰੀ, ਸ੍ਰੀ ਗੋਬਿੰਦ ਸਿੰਘ ਕੀ ਖੁਸ਼ੀ ਕੋ ਪਾਯੋ।**
**ਗੁਰੂ ਆਇਸ ਤੇ ਬਰ ਮਾਂਗਤ ਹੈ, 'ਦਿਹੁ ਮੁਕਤੀ, ਦਾਤਾ! ਇਵ ਫੁਰਮਾਯੋ।**
**ਸ੍ਰੀ ਗੁਰ ਜਬ ਤਿਸਕੇ ਕਰਮ ਪਿਖੈ, ਸਭ ਜੋਨਿਨ 'ਸੁਪਨੇ' ਮੇਂ ਭੁਗਤਾਯੋ।**
**ਸਭ ਕਰਮ ਸਮਾਨ ਕਰੇ ਗੁਰ ਜੀ, ਇਮ ਮੁਕਤੀ ਦੇ ਨਿਜ ਦਾਸ ਤਰਾਯੋ॥ ੫੯੧॥**

**ਸ਼ਬਦਾਰਥ:** ਆਇਸ – ਆਗਿਆ, ਇਵ – ਇਵੇਂ, ਸਭ ਜੋਨਿਨ – ਸਭ ਜੂਨੀਆਂ।

**ਵਿਆਖਿਆ:** ਭਾਈ ਸ਼ਮੀਰ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬੜੀ ਸੇਵਾ ਕੀਤੀ ਤੇ ਗੁਰੂ ਜੀ ਦੀ ਖੁਸ਼ੀ ਪਾਈ। ਗੁਰੂ ਜੀ ਦੀ ਆਗਿਆ ਅਨੁਸਾਰ ਉਸਨੇ ਬਰਦਾਨ ਮੰਗਿਆ ਕਿ ਹੇ ਸਤਿਗੁਰੂ ਜੀ! ਦਾਸ ਨੂੰ ਮੁਕਤੀ ਬਖਸ਼ੋ। ਜਦੋਂ ਗੁਰੂ ਜੀ ਨੇ ਉਸਦੇ ਕਰਮ ਦੇਖੇ ਤਾਂ ਸਾਰੀਆਂ ਜੂਨੀਆਂ ਸੁਪਨੇ ਵਿੱਚ ਹੀ ਭੁਗਤਾਨ ਕਰਾ ਦਿੱਤੀਆਂ। ਉਸਦੇ ਸਾਰੇ ਕਰਮ ਬਰਾਬਰ ਕਰਕੇ ਦਾਸ ਨੂੰ ਮੁਕਤੀ ਬਖਸ਼ ਕੇ ਤਾਰ ਦਿੱਤਾ।

## ਗੁਰੂ-ਸ਼ਰਨ ਦਾ ਫਲ *(ਸਰਹਿੰਦ ਦੇ ਦਯਾਲ ਦਾਸ ਨੂੰ ਬਰਦਾਨ)*

**ਸ੍ਵੈਯਾ:** **ਜਬ ਮਾਹੀ ਸੇ ਸਭ ਹਾਲ ਸੁਨਾ, ਗੁਰ ਜੀ ਮੁਖ ਸੇ ਸਰਹਿੰਦ ਫਿਟਕਾਰੀ।**
**ਸੁਨਿ ਦਯਾਲ ਦਾਸ ਗੁਰੂ ਸ਼ਰਨ ਗਯਾ, ਕਰ ਜੋਰਿ ਕੇ ਗੁਰ ਢਿਗ ਅਰਜ਼ ਗੁਜਾਰੀ।**
**'ਹੇ ਪ੍ਰਭੁ ਜੀ! ਮੈਂ ਸਰਹਿੰਦ ਬਸਾਂ, ਨਿਜ ਦਾਸ ਜਾਨਿ ਮੁਹਿ ਲਿਹੁ ਉਬਾਰੀ।'**
**ਪਿਖਿ ਪ੍ਰੇਮ, ਗੁਰੂ ਬਰਦਾਨ ਦੀਆ, 'ਤਵ ਬਸਤਿ ਬਚੇ, ਜਬ ਹੋਇ ਉਜਾਰੀ॥' ੫੯੨॥**

**ਸ਼ਬਦਾਰਥ:** ਮਾਹੀ – ਭਾਵ ਨੂਰਾ ਮਾਹੀ, ਕਰ – ਹੱਥ, ਢਿਗ – ਕੋਲ, ਤਵ ਬਸਤਿ – ਤੇਰੀ ਬਸਤੀ।

**ਵਿਆਖਿਆ:** ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਨੂਰੇ ਮਾਹੀ ਕੋਲੋਂ ਸਰਹਿੰਦ ਦੇ ਦਰਦਨਾਕ ਸਾਕੇ ਬਾਰੇ ਸੁਣਿਆ (ਤਾਂ ਕਾਹੀ ਦਾ ਬੂਟਾ ਤੀਰ ਦੀ ਨੋਕ ਨਾਲ ਪੁੱਟਦੇ ਹੋਏ ਮੁਗਲ ਰਾਜ ਦੀਆਂ ਜੜ੍ਹਾਂ ਪੁੱਟਣ ਦੇ ਬਚਨ ਕੀਤੇ) ਤੇ ਸਰਹਿੰਦ ਨੂੰ ਫਿਟਕਾਰਿਆ। ਇਹ ਸੁਣਕੇ ਸਰਹਿੰਦ ਨਿਵਾਸੀ ਦਿਆਲ ਦਾਸ ਸਤਿਗੁਰਾਂ ਦੀ ਸ਼ਰਨ 'ਚ ਗਿਆ ਤੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਮੈਂ ਆਪ ਦਾ ਦਾਸ ਵੀ ਸਰਹਿੰਦ 'ਚ ਹੀ ਵੱਸਦਾ ਹਾਂ। ਕਿਰਪਾ ਕਰਕੇ ਮੈਨੂੰ ਬਚਾ ਲੈਣਾ। ਉਸਦਾ ਪ੍ਰੇਮ ਦੇਖਕੇ ਗੁਰੂ ਜੀ ਨੇ ਬਰਦਾਨ ਦਿੱਤਾ ਕਿ ਜਦੋਂ ਸਰਹਿੰਦ ਉਜੜੇਗੀ ਤਾਂ ਤੇਰੀ ਬਸਤੀ ਬਚੀ ਰਹੇਗੀ। ਗੁਰੂ ਦੇ ਇਹ ਬਚਨ ਸਰਹਿੰਦ ਦੀ ਤਬਾਹੀ ਸਮੇਂ ਸਫਲ ਹੋਏ।

## ਜ਼ਫ਼ਰਨਾਮਾ

*(ਦੀਨੇ ਪਿੰਡ ਤੋਂ ਗੁਰੂ ਜੀ ਨੇ ਔਰੰਗਜ਼ੇਬ ਨੂੰ ਫਤਹਿ ਦੀ ਚਿੱਠੀ ਲਿਖੀ)*

**ਸ੍ਵੈਯਾ:** **ਜਾਇ ਦੀਨੇ ਗੁਰ ਜੀ ਕਲਮ ਗਹੀ, ਔਰੰਗ ਕੀ ਦਿਸ, ਇਕ ਖਤ ਲਿਖਿ ਪਾਯੋ।**
**ਤਿਸਿ ਲਾਹਨਤ ਦੇਇ ਫਿਟਕਾਰ ਕਰੀ, ਦਯਾ ਸਿੰਘ ਕੋ ਖਤ ਦੇ ਕੇ ਪਠਵਾਯੋ।**
**ਜਬ ਔਰੰਗਜ਼ੇਬ ਨੇ ਖਤ ਪਢਿਓ, ਹੋਇ ਲੱਜਤਿ ਨਿਜ ਕਰਨੀ ਪਛੁਤਾਯੋ।**
**ਗੁਰੂ ਮਿਲਨ ਚਹੈ, ਪਰ ਪ੍ਰਾਨ ਗਏ, ਖਤ ਜ਼ਫ਼ਰਨਾਮਾ ਸੁ ਨਾਮ ਕਹਾਯੋ॥ ੫੯੩॥**

**ਸ਼ਬਦਾਰਥ:** ਔਰੰਗ – ਔਰੰਗਜ਼ੇਬ, ਪਠਵਾਯੋ – ਭੇਜਿਆ, ਪਢਿਓ – ਪੜ੍ਹਿਆ।

**ਵਿਆਖਿਆ:** ਦੀਨੇ ਪਿੰਡ ਜਾਕੇ ਗੁਰੂ ਗੋਬਿੰਦ ਸਿੰਘ ਜੀ ਨੇ ਕਲਮ ਫੜੀ ਤੇ ਔਰੰਗਜ਼ੇਬ ਵੱਲ ਇੱਕ ਖਤ ਲਿਖਿਆ। ਜਿਸ ਵਿੱਚ ਬਾਦਸ਼ਾਹ ਨੂੰ ਲਾਹਨਤ ਪਾਈ ਗਈ ਤੇ ਫਿਟਕਾਰ ਲਾਈ ਗਈ। ਗੁਰੂ ਜੀ ਨੇ ਭਾਈ ਦਯਾ ਸਿੰਘ ਜੀ ਨੂੰ ਇਹ ਖਤ ਦੇਕੇ ਔਰੰਗਜ਼ੇਬ ਵੱਲ ਭੇਜਿਆ। ਜਦੋਂ ਔਰੰਗਜ਼ੇਬ ਨੇ ਖਤ ਪੜ੍ਹਿਆ ਤਾਂ ਬੜਾ ਸ਼ਰਮਿੰਦਾ ਹੋਇਆ ਤੇ ਆਪਣੀ ਕਰਣੀ ਪਰ ਪਛੁਤਾਵਾ ਕਰਨ ਲੱਗਾ। ਉਹ ਗੁਰੂ ਜੀ ਨੂੰ ਮਿਲਣਾ ਚਾਹੁੰਦਾ ਸੀ ਪਰ ਨਾ ਮਿਲ ਸਕਿਆ ਕਿਉਂਕਿ ਉਸਦੇ ਪ੍ਰਾਣ ਪੰਖੇਰੂ ਉਡ ਗਏ। ਉਸ ਖਤ ਨੂੰ ਜ਼ਫ਼ਰਨਾਮਾ ਕਿਹਾ ਜਾਂਦਾ ਹੈ। ਭਾਵ ਫਤਹਿ ਦੀ ਚਿੱਠੀ।

## ਭੂਮੀਆ ਭੂਮਿ ਊਪਰਿ ਨਿਤ ਲੁਝੈ *(ਭਗਤੇ ਵਿਖੇ ਤਿੱਤਰ ਉਧਾਰ)*

**ਸ੍ਵੈਯਾ:** **ਜਬ ਗੁਰ ਜੀ ਭਗਤੇ ਗ੍ਰਾਮ ਗਏ, ਪਿਖਿ ਤੀਤਰ ਕੋ ਕਹਿ ਕੇ ਗਹਿਵਾਯੋ।**
**ਸਿੰਘ ਬੂਝਨ ਤੇ ਗੁਰੂ ਬੈਨ ਕਹੇ, 'ਇਹ ਤੀਤਰ ਹੈ ਰਾਹਕ ਲਲਚਾਯੋ।**
**ਇਹ ਗੰਡ ਕੇ ਨਾਮੀ ਥੇਹ ਬਸਤਾ, ਮਰਿਕੇ ਵੀ ਨਹਿਂ ਇਸ ਜਿਮੀਂ ਭੁਲਾਯੋ।**
**ਸ੍ਰੀ ਗੁਰ ਜੀ ਤਿਸ ਪਰ ਦਯਾ ਕਰੀ, ਇਮ ਤੀਤਰ ਜੂਨੀ ਤੇ ਛੁਟਕਾਯੋ॥ ੫੯੪॥**

**ਸ਼ਬਦਾਰਥ:** ਗ੍ਰਾਮ – ਪਿੰਡ, ਪਿਖਿ – ਦੇਖਕੇ, ਬੈਨ – ਬਚਨ, ਰਾਹਕ – ਕਿਸਾਨ।

**ਵਿਆਖਿਆ:** ਸ੍ਰੀ ਗੁਰੂ ਗੋਬਿੰਦ ਸਿਘ ਜੀ ਜਦੋਂ ਭਗਤੇ ਪਿੰਡ 'ਚ ਪਹੁੰਚੇ ਤਾਂ ਉਥੇ ਇਕ ਤਿੱਤਰ ਨੂੰ ਕਾਣਾ ਦੱਸਕੇ ਤੇ ਕਹਿ ਕੇ ਸਿੰਘਾਂ ਤੋਂ ਫੜਵਾਇਆ। ਸਿੰਘਾਂ ਦੇ ਪੁੱਛਣ ਤੋਂ ਦੱਸਿਆ ਕਿ ਇਹ ਤਿੱਤਰ ਪਹਿਲੇ ਜਨਮਾਂ ਦਾ ਜ਼ਿਮੀਦਾਰ ਹੈ। ਇਹ ਗੰਡ ਨਾਮੀ ਥੇਹ ਤੇ ਰਹਿੰਦਾ ਹੈ, ਮਰ ਕੇ ਵੀ ਇਸਨੇ ਆਪਣੀ ਪੁਰਾਣੀ ਜਗ੍ਹਾ ਨਹੀਂ ਛੱਡੀ। (ਇਸ ਨੂੰ ਧਰਤੀ ਦਾ ਇੰਨਾ ਮੋਹ ਹੈ।) ਸਤਿਗੁਰੂ ਜੀ ਨੇ ਆਪਣੇ ਹਸਤ ਕਮਲਾਂ ਦੀ ਛੋਹ ਦੇ ਕੇ ਇਸ ਤਿੱਤਰ ਦਾ ਉਧਾਰ ਕੀਤਾ।

## ਗੁਰੂ ਬਚਨ ਨਾ ਮੰਨਣ ਦਾ ਫਲ

*(ਕਪੂਰੇ ਦੇ ਭਤੀਜੇ ਦਾ ਬਰਗਾੜੀ ਪ੍ਰਸੰਗ)*

**ਸ੍ਵੈਯਾ:** **ਗੁਰ ਜੀ ਬਰਗਾੜੀ ਗਾਂਵ ਗਏ, ਕਾਪੂਰੇ ਕਾ ਭਾਈਨੰਦ ਰਹਾਵੈ।**
**ਤਿਸਿ ਸੇਵ ਕਰੀ ਬਰਦਾਨ ਲੀਆ, 'ਕਪੂਰੇ ਊਪਰਿ ਜੀਤ ਰਹਾਵੈ।**
**ਗੁਰੂ ਬਚਨ ਕਹੇ, 'ਨਹਿੰ ਆਪ ਲੜੀਂ,' ਪਰ ਘਰ ਮੇਂ ਤਰਨੀ ਤਰਕ ਉਠਾਵੈ।**
**ਗੁਰੂ ਬਚਨ ਤਿਆਗਿ ਜਬ ਲੜਨ ਲੱਗਾ, ਹੂਈ ਮ੍ਰਿਤੁ ਗੁਰੂ ਕੇ ਬਚਨ ਭੁਲਾਵੈ॥ ੫੯੫॥**

**ਸ਼ਬਦਾਰਥ:** ਭਾਈਨੰਦ – ਭਤੀਜਾ, ਤਰਨੀ – ਇਸਤ੍ਰੀ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਰਗਾੜੀ ਪਿੰਡ 'ਚ ਗਏ ਤਾਂ ਉਥੇ ਕਪੂਰੇ ਦਾ ਭਤੀਜਾ ਵਸਦਾ ਸੀ। ਉਸਨੇ ਗੁਰੂ ਜੀ ਦੀ ਬੜੀ ਸੇਵਾ ਕੀਤੀ ਤੇ ਬਰਦਾਨ ਮੰਗਿਆ ਕਿ ਕਪੂਰੇ ਉੱਪਰ ਮੇਰੀ ਜਿੱਤ ਹੋਵੇ। ਸਤਿਗੁਰਾਂ ਨੇ ਉਸਨੂੰ ਆਖਿਆ ਕਿ ਤੂੰ ਸਾਡਾ ਬਚਨ ਮੰਨੀਂ ਤੇ ਯੁੱਧ ਸਮੇਂ ਆਪ ਨਾ ਲੜੀਂ। ਪਰ ਯੁੱਧ ਸਮੇਂ ਉਸਦੀ ਪਤਨੀ ਨੇ ਤਰਕਾਂ ਮਾਰੀਆਂ ਤੇ ਉਹ ਗੁੱਸਾ ਖਾਕੇ ਆਪ ਵੀ ਲੜਨ ਲੱਗਾ। ਲੜਾਈ 'ਚ ਉਸਦੀ ਮੌਤ ਹੋ ਗਈ। ਕਿਉਂਕਿ ਉਸਨੇ ਗੁਰੂ ਜੀ ਦਾ ਬਚਨ ਨਾ ਕਮਾਇਆ।

## ਪਿਆਰ ਸਭ ਤੋਂ ਉੱਤਮ ਭੋਜਨ ਹੈ

*(ਦੋਦੇਵਾਲ ਤੇ ਸਿਉਰਾਗੀ ਨੇੜੇ ਡੇਰਾ ਤੇ ਭੋਜਨ)*

**ਸ੍ਵੈਯਾ:** **ਜਬ ਦੋਦੇਵਾਲ ਗ੍ਰਾਮ ਗਏ, ਕਿਛ ਸਿਵਕਨ ਨੇ ਗੁਰਸਿੱਖ ਜੀਵਾਏ।**
**ਗੁਰੂ ਬੂਝਨਿ ਤੇ ਸਭ ਕਹਿਨ ਲਗੈ, 'ਸ੍ਰੀ ਗੁਰ ਜੀ! ਹਮ ਬਹੁ ਭੋਜਨ ਪਾਏ।'**
**ਇੱਕ ਸਿੱਖ ਨਿਰਧਨ, ਗ੍ਰਿਹਿ ਬਸਤੁ ਨਹੀਂ, ਤਿਸਿ ਸਿੱਖ ਕੋ ਪੀਲੂ ਸ਼ੁਸ਼ਕ ਖੁਆਏ।**
**ਸਿੱਖ ਹੁਇ ਪ੍ਰਸੰਨ ਗੁਰ ਕੁ ਕਹਿਓ, 'ਸਭ ਸੇ ਭਲ ਭੋਜ ਪ੍ਰੇਮ ਮੈਂ ਪਾਏ'॥ ੫੯੬॥**

**ਸ਼ਬਦਾਰਥ:** ਸਿਵਕਨ – ਸੇਵਕ, ਜੀਵਾਏ – ਭੋਜਨ ਛਕਾਇਆ, ਪੀਲੂ ਸ਼ੁਸ਼ਕ – ਸੁੱਕੇ ਪੀਲੂ, ਭਲ ਭੋਜ – ਚੰਗਾ ਭੋਜਨ।

**ਵਿਆਖਿਆ:** ਜਦੋਂ ਗੁਰੂ ਗੋਬਿੰਦ ਸਿੰਘ ਜੀ ਦੋਦੇਵਾਲ ਪਿੰਡ ਪਹੁੰਚੇ ਤਾਂ ਉਥੇ ਕੁੱਝ ਸੇਵਕਾਂ ਨੇ ਸਿੰਘਾਂ ਨੂੰ ਆਪੋ ਆਪਣੇ ਘਰੀਂ ਭੋਜਨ ਛਕਾਇਆ। ਸਤਿਗੁਰਾਂ ਦੇ ਪੁੱਛਣ ਤੇ ਸਭ ਕਹਿਣ ਲੱਗੇ ਕਿ ਸਤਿਗੁਰੂ ਜੀ! ਅਸੀਂ ਬੜੇ ਚੰਗੇ-ਚੰਗੇ ਭੋਜਨ ਛਕੇ ਹਨ। ਇੱਕ ਸਿੰਘ ਕਿਸੇ ਗਰੀਬ ਸਿੱਖ ਦੇ ਘਰ ਗਿਆ ਜਿਸਦੇ ਘਰ ਛਕਾਉਣ ਲਈ ਕੋਈ ਵਸਤੂ ਨਹੀਂ ਸੀ। ਉਸਨੇ ਪ੍ਰੇਮ ਸਹਿਤ ਸੁੱਕੇ ਪੀਲੂ ਸਿੰਘ ਨੂੰ ਛਕਾਏ ਸਨ, ਤੇ ਉਸਨੇ ਗੁਰੂ ਜੀ ਨੂੰ ਪ੍ਰਸੰਨ ਹੋ ਕੇ ਕਿਹਾ, ਹੇ ਗੁਰੂ ਜੀ! ਸਭ ਤੋਂ ਚੰਗਾ ਭੋਜਨ ਪ੍ਰੇਮ ਦਾ ਭੋਜਨ ਛਕਿਆ ਹੈ।

## ਵਿਣੁ ਕਰਮਾ ਕਿਛੁ ਪਾਈਐ ਨਾਹੀ (ਕਪੂਰੇ ਦਾ ਪ੍ਰਸੰਗ)

**ਸ੍ਵੈਯਾ:** ਸ੍ਰੀ ਗੁਰ ਜੀ ਕੋਟ ਕਪੂਰੇ ਗਏ, ਤਿਸਤੇ ਗੁਰ ਨੇ ਗਢ ਲੇਨਾ ਚਾਹਯਾ।
ਤਿਸਨੇ ਗੁਰ ਕੋ ਇਨਕਾਰ ਕੀਆ, ਡਰ ਮੁਗਲਨ ਕਾ ਉਰ ਮੇਂ ਬਹੁ ਛਾਯਾ।
ਗੁਰ ਨੇ ਰਿਸਿ, ਮ੍ਰਿਤੁ ਕੇ ਬਚਨ ਭਨੈ, ਸੋ ਗੁਰ ਕਾ ਬਚਨ ਸੱਤ ਹੁਇ ਆਯਾ।
ਨਹਿੰ ਮੂਰਖ ਕੋ ਕਿਛ ਪ੍ਰਾਪਤ ਭਾ, ਗੁਰੁ ਭੇਟ ਕੇ ਭੀ, ਸੋ ਛੂਛ ਰਹਾਯਾ॥ ੫੯੭॥

**ਸ਼ਬਦਾਰਥ:** ਗਢ – ਕਿਲ੍ਹਾ, ਉਰ ਮੇਂ – ਹਿਰਦੇ ਵਿੱਚ, ਛੂਛ – ਖਾਲੀ।

**ਵਿਆਖਿਆ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਟ ਕਪੂਰੇ ਗਏ ਤਾਂ ਉਥੇ ਕਪੂਰੇ ਤੋਂ ਉਸਦਾ ਕਿਲ੍ਹਾ ਮੰਗਿਆ। ਉਸਨੇ ਗੁਰੂ ਜੀ ਨੂੰ ਇਨਕਾਰ ਕਰ ਦਿੱਤਾ, ਕਿਉਂਕਿ ਉਸਦੇ ਦਿਲ ਵਿੱਚ ਮੁਗਲਾਂ ਦਾ ਡਰ ਬੜਾ ਛਾਇਆ ਹੋਇਆ ਸੀ। ਗੁਰੂ ਜੀ ਨਰਾਜ਼ ਹੋਏ ਤੇ ਮੁਖੋਂ ਉਸਦੀ ਮੌਤ ਦੇ ਬਚਨ ਨਿਕਲੇ। ਜੋ ਬਚਨ ਸੱਤ ਹੋਏ। ਮੂਰਖ ਨੂੰ ਕੁੱਝ ਵੀ ਪ੍ਰਾਪਤ ਨਾ ਹੋਇਆ। ਗੁਰੂ ਜੀ ਨਾਲ ਮਿਲਕੇ ਵੀ ਖਾਲੀ ਦਾ ਖਾਲੀ ਰਹਿ ਗਿਆ। ਭਾਵ ਬਿਨਾਂ ਕਰਮਾਂ ਤੋਂ ਕੁੱਝ ਵੀ ਪ੍ਰਾਪਤ ਨਹੀਂ ਹੁੰਦਾ।

## ਨੀਲ ਬਸਤ੍ਰ ਲੇ ਕਪੜੇ ਫਾਰੇ

(ਢਿਲਵੀਂ ਸੋਢੀ ਕੌਲ ਕੋਲ ਮਾਨ ਸਿੰਘ ਨੂੰ ਬਰਦਾਨ)

**ਸ੍ਵੈਯਾ:** ਜਬ ਢਿਲਵੀਂ ਕੌਲ ਕੇ ਪਾਸ ਗਏ, ਤਿਸਿ ਅਰਜ਼ ਕਰੀ, 'ਦਿਹੁ ਨੀਲ ਉਤਾਰੇ।'
ਗੁਰੁ ਜਾਮਾ ਲਾਹਿ ਬਹੁ ਲੀਰ ਕੀਆ, ਅਰੁ ਅਗਨਿ ਮੇਂ ਡਾਰ ਦੀਏ ਸਭਿ ਜਾਰੇ।
'ਅਬ ਤੁਰਕ ਪਠਾਣੀ ਅਮਲ ਗਯਾ,' ਕਹੈ ਨੀਲ ਬਸਤ੍ਰ ਲੇ ਕਪਰੇ ਫਾਰੇ।
ਤਬ ਮਾਨ ਸਿਘ ਕਿਛ ਸੀਸ ਬੰਧਾ, ਗੁਰੁ ਬਚਨ ਕਹੇ, 'ਤਵ ਪੰਥ ਚਲਾ ਰੇ॥' ੫੯੮॥

**ਸ਼ਬਦਾਰਥ:** ਕੌਲ – ਸੋਢੀ ਕੌਲ ਜੀ, ਜਾਮਾ – ਪੁਸ਼ਾਕ, ਜਾਰ – ਜਲਾ ਦਿੱਤੇ, ਤਵ – ਤੇਰਾ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਢਿਲਵਾਂ ਪਿੰਡ 'ਚ ਸੋਢੀ ਕੌਲ ਜੀ ਪਾਸ ਗਏ ਤਾਂ ਉਸਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਹੇ ਗੁਰੂ ਜੀ! ਹੁਣ ਨੀਲ ਬਸਤ੍ਰ ਉਤਾਰ ਦਿਓ। ਗੁਰੂ ਜੀ ਨੇ ਨੀਲਾ ਬਾਣਾ ਲਾਹ ਕੇ ਲੀਰੋ-ਲੀਰ ਕਰ ਦਿੱਤਾ ਅਤੇ ਅੱਗ 'ਚ ਜਲਾ ਦਿੱਤਾ ਗਿਆ। ਗੁਰੂ ਜੀ ਨੇ ਨਾਲ ਬਚਨ ਵੀ ਆਖੇ ਕਿ ਹੁਣ ਤੁਰਕਾਂ ਤੇ ਪਠਾਣਾਂ ਦਾ ਅਮਲ ਚਲਾ ਗਿਆ ਹੈ। ਉਸ ਸਮੇਂ ਭਾਈ ਮਾਨ ਸਿੰਘ ਜੀ ਨੇ ਕੁਝ ਨੀਲਾ ਕੱਪੜਾ ਲੈ ਕੇ ਆਪਣੇ ਸਿਰ ਤੇ ਸਜਾ ਲਿਆ ਤਾਂ ਦੇਖ ਕੇ ਗੁਰੂ ਜੀ ਖੁਸ਼ ਹੋਏ ਤੇ ਕਿਹਾ ਕਿ ਤੇਰਾ ਪੰਥ ਭਾਵ ਦਲ ਚੱਲੇਗਾ।

## ਮੰਗਲ ਦੀ ਜਾਚ

(ਕੋਠੇ ਤੇ ਮਲੂਕੇ ਪਿੰਡਾਂ 'ਚ ਡੇਰਾ ਤੇ ਦੀਵਾਨੇ ਦਾ ਉਧਾਰ)

**ਸ੍ਵੈਯਾ:** ਗੁਰੁ ਕੋਠੇ ਗ੍ਰਾਮ ਕੇ ਪਾਸ ਗਏ, ਜਾਇ ਡੇਰਾ ਲਾਇ ਕਰਿ ਨਿਸਾ ਗੁਜਾਰੀ।
ਜਬ ਹੁਈ ਪ੍ਰਭਾਤਿ, ਗੁਰ ਸੁਰਤਿ ਜੁੜੀ, ਤਬ ਏਕ ਦੀਵਾਨੇ ਅਰਜ਼ ਗੁਜਾਰੀ।
'ਮੈਂ ਗੁਰ ਕੇ ਦਰਸ ਜਰੂਰ ਕਰੂੰ', ਸਿੰਘ ਕੋਤਵਾਲ ਸੰਗ ਲੜਿ ਹੁਇ ਘਾਇਰੀ।
ਜਬ ਮਰਨ ਸਮੇਂ ਗੁਰੁ ਦਰਸ ਦੀਏ, 'ਦਿਹੁ ਮੁਕਤੀ ਦਾਤਾ! ਅਰਜ਼ ਗੁਜਾਰੀ'॥ ੫੯੯॥

**ਸ਼ਬਦਾਰਥ:** ਨਿਸਾ – ਰਾਤ, ਘਾਇਰੀ – ਘਾਇਲ, ਫੱਟੜ।

**ਵਿਆਖਿਆ:** ਗੁਰੂ ਜੀ ਕੋਠੇ ਗ੍ਰਾਮ ਦੇ ਪਾਸ ਗਏ ਤੇ ਜਾਕੇ ਡੇਰਾ ਕੀਤਾ ਤੇ ਰਾਤ ਗੁਜ਼ਾਰੀ। ਜਦੋਂ ਅੰਮ੍ਰਿਤ ਵੇਲਾ ਹੋਇਆ ਤਾਂ ਗੁਰੂ ਜੀ ਸ਼ਬਦ ਸੁਰਤਿ ਲਿਵਲੀਨ ਹੋਏ ਤੇ ਕਿਸੇ ਨੂੰ ਅੰਦਰ ਜਾਣ ਦੀ ਆਗਿਆ ਨਹੀਂ ਸੀ। ਤਾਂ ਇਕ ਦੀਵਾਨੇ ਨੇ ਆਕੇ ਕੋਤਵਾਲ ਸਿੰਘ ਕੋਲ ਗੁਰੂ ਦਰਸ਼ਨ ਜ਼ਰੂਰ ਕਰਨ ਦੀ ਅਰਜ਼ ਕੀਤੀ। ਜਦੋਂ ਉਸਨੇ ਮਨ੍ਹਾਂ ਕੀਤਾ ਤਾਂ ਜ਼ਿੱਦ ਕਰਨ ਲੱਗਾ ਤੇ ਝਗੜਾ ਹੋ ਗਿਆ ਤੇ ਦੀਵਾਨ ਸਿੰਘ ਹੱਥੋਂ ਜ਼ਖਮੀ ਹੋ ਗਿਆ। ਜਦੋਂ ਮਰਨ ਲੱਗਾ ਤਾਂ ਗੁਰੂ ਜੀ ਨੇ ਆਪ ਆ ਕੇ ਦਰਸ਼ਨ ਦਿੱਤੇ ਤੇ ਉਸਨੇ ਗੁਰੂ ਜੀ ਕੋਲੋਂ ਮੁਕਤੀ ਦੀ ਦਾਤ ਮੰਗ ਲਈ।

## ਮੂਰਖ ਨੂੰ ਗੱਲ ਨਹੀਂ ਪਚਦੀ *(ਜੁਗਰਾਜ ਜੱਟ ਵੜਿੰਗ ਨੂੰ ਅਫਰੇ ਦਾ ਸ੍ਰਾਪ)*

**ਸ੍ਵੈਯਾ:** **ਜਬ ਰਸਤੇ ਮਹਿਂ ਜੁਗਰਾਜ ਮਿਲਾ, ਗੁਰੂ ਤਿਸਿ ਬਰਜਾ, ਨਹਿਂ ਭੇਦ ਬਤਾਵੈ।**
**ਜਬ ਸੈਨ ਵਜੀਦ ਕੀ ਆਨਿ ਢੁਕੀ, ਤਿਸਨੈ ਸਭ ਬਾਤ ਕਹੀ ਅਫਰਾਵੈ।**
**ਜਬ ਗੁਰ ਕੋ ਇਸਕੀ ਖਬਰ ਹੁਈ, ਹੋਇ ਕ੍ਰੋਧ ਗੁਰੂ ਜੀ ਸ੍ਰਾਪ ਅਲਾਵੈਂ।**
**'ਨਹਿਂ ਬਾਤ ਪਚੀ ਇਸ ਜਢ ਨਰ ਕੋ, ਤਿਸਿ ਕੁਲ ਕੀ ਮੌਤ ਹੁਇ ਅਫਰਾਵੈ' ॥ ੫੯੦ ॥**

**ਸ਼ਬਦਾਰਥ:** ਸੈਨ – ਸੈਨਾ, ਵਜੀਦ – ਵਜੀਦ ਖਾਨ, ਅਫਰਾਵੈ – ਆਫਰ ਕੇ ਭਾਵ ਆਕੜ ਨਾਲ, ਜਢ ਨਰ – ਮੂਰਖ ਆਦਮੀ।

**ਵਿਆਖਿਆ:** ਜਦੋਂ ਗੁਰੂ ਗੋਬਿੰਦ ਸਿੰਘ ਜੀ ਨੂੰ ਰਸਤੇ ਵਿੱਚ ਜੁਗਰਾਜ ਜੱਟ ਵੜਿੰਗ ਮਿਲਿਆ ਤਾਂ ਗੁਰੂ ਜੀ ਨੇ ਉਸਨੂੰ ਵਰਜਿਆ ਕਿ ਉਹ ਸਾਡੇ ਬਾਰੇ ਕਿਸੇ ਨੂੰ ਨਾ ਦੱਸੇ। ਜਦੋਂ ਸੂਬਾ ਸਰਹਿੰਦ ਵਜੀਦ ਖਾਨ ਦੀ ਫੌਜ ਗੁਰੂ ਜੀ ਦਾ ਪਿੱਛਾ ਕਰਦੀ ਆ ਪਹੁੰਚੀ ਤਾਂ ਉਸ ਜੁਗਰਾਜ ਵੜਿੰਗ ਨੇ ਆਕੜ 'ਚ ਆ ਕੇ ਸੈਨਾ ਨੂੰ ਗੁਰੂ ਜੀ ਬਾਰੇ ਦੱਸ ਦਿੱਤਾ। ਜਦੋਂ ਇਹ ਖਬਰ ਗੁਰੂ ਜੀ ਪਾਸ ਪਹੁੰਚੀ ਤਾਂ ਰੋਸ 'ਚ ਆਕੇ ਗੁਰੂ ਜੀ ਨੇ ਸ੍ਰਾਪ ਦਿੱਤਾ ਕਿ ਇਸ ਮੂਰਖ ਆਦਮੀ ਨੂੰ ਗੱਲ ਨਹੀਂ ਪਚੀ। ਇਸ ਕਰਕੇ ਇਸਦੀ ਕੁਲ 'ਚ ਮੌਤ ਅਫਰੇਵੇਂ ਨਾਲ ਹੀ ਹੋਇਆ ਕਰੇਗੀ।

## ਸਿੱਖਾਂ ਪ੍ਰਤੀ ਸਨੇਹ *(ਭਾਈ ਦਾਨ ਸਿੰਘ ਦੇ ਪੁੱਤਰਾਂ ਨੂੰ ਬਖਸ਼ਣਾ)*

**ਸ੍ਵੈਯਾ:** **ਗੁਰ ਜੀ ਮਗ ਮੇਂ ਜਬ ਜਾਵਤ ਥੇ, ਦਾਨ ਸਿੰਘ ਕੇ ਸੁਤ ਨੇ ਮਨਹਿ ਵਿਚਾਰਾ।**
**–ਗੁਰੂ ਅਸ੍ਵ ਕੋ ਮੰਦ ਚਲਾਵਤ ਹੈ– ਇਵ ਸੋਚਿ ਤੁਰੰਗ ਕੋ ਕੋਰੜਾ ਮਾਰਾ।**
**ਰਿਸਿਕੇ ਗੁਰੂ ਜੀ ਕਟ ਬੈਨ ਭਨੈਂ, ਦਾਨ ਸਿੰਘ ਨੇ ਪਗ ਸਿਰ ਧਰੇ ਪੁਕਾਰਾ।**
**ਹਸਿਕੇ ਸਤਿਗੁਰੂ ਸੁਠ ਬਚਨ ਕਹੈਂ, 'ਸੁਤ ਕੋ ਨਹੀਂ ਪਿਤ ਕੀ ਗਾਰਿ ਲਗਾਰਾ' ॥ ੫੯੧ ॥**

**ਸ਼ਬਦਾਰਥ:** ਮਗ – ਰਸਤਾ, ਸੁਤ – ਪੁੱਤਰ, ਅਸ੍ਵ – ਘੋੜਾ, ਕਟ ਬੈਨ – ਕੌੜੇ ਬਚਨ, ਪਗ – ਚਰਨ, ਸੁਠ – ਸੁੰਦਰ, ਗਾਰਿ – ਗਾਲੀ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਲਵੇ 'ਚ ਰਸਤੇ 'ਚ ਜਾ ਰਹੇ ਸਨ ਤਾਂ ਭਾਈ ਦਾਨ ਸਿੰਘ ਦੇ ਪੁੱਤਰ ਨੇ ਮਨ 'ਚ ਵਿਚਾਰਿਆ ਕਿ ਗੁਰੂ ਜੀ ਦਾ ਘੋੜਾ ਹੌਲੀ ਚੱਲਦਾ ਹੈ ਤੇ ਸੈਨਾ ਮੁਗਲਾਂ ਦੀ ਨੇੜੇ ਆ ਰਹੀ ਹੈ। ਇਹ ਸੋਚ ਕੇ ਉਸਨੇ ਗੁਰੂ ਜੀ ਦੇ ਘੋੜੇ ਨੂੰ ਤੇਜ਼ ਕਰਨ ਲਈ ਕੋਰੜਾ ਮਾਰ ਦਿੱਤਾ। ਤਾਂ ਨਰਾਜ਼ ਹੋ ਕੇ ਗੁਰੂ ਜੀ ਨੇ ਸਖਤ ਬਚਨ ਆਖੇ ਕਿ ਤੇਰੀ ਸੰਤਾਨ ਮਾਰੀ ਜਾਏ। ਇਹ ਸੁਣਕੇ ਭਾਈ ਦਾਨਾ ਗੁਰੂ ਚਰਨਾਂ 'ਚ ਸਿਰ ਰੱਖਕੇ ਬਖਸ਼ਾਉਣ ਲੱਗਾ ਤੇ ਪੁਕਾਰ ਕੀਤੀ। ਗੁਰੂ ਜੀ ਨੇ ਹੱਸ ਕੇ ਆਖਿਆ ਕਿ ਠੀਕ ਹੈ ਪੁੱਤ੍ਰ ਨੂੰ ਕਦੇ ਪਿਤਾ ਦੀ ਗਾਲੀ ਨਹੀਂ ਲੱਗਿਆ ਕਰਦੀ।

## ਸਿੰਘਾਂ ਦਾ ਪਛੁਤਾਵਾ *(ਮਾਝੇ ਦੇ 40 ਸਿੰਘ ਤੇ ਮਾਤਾ ਭਾਗੋ ਜੀ)*

**ਸ੍ਵੈਯਾ:** **ਜਬ ਗਏ ਮਝੈਲ ਨਿਜ ਧਾਮਨ ਮੋਂ, ਤਿਨਕੀ ਦਾਰਾਂ ਤਿਨਿ ਬਹੁ ਫਿਟਕਾਵੈਂ।**
**'ਤੁਮ ਨਾਰਿਨ ਬੇਸ ਪਾ ਧਾਮ ਬਸੋ, ਹਮ ਯੁੱਧ ਲੜੈਂ, ਗੁਰੂ ਸੰਗ ਨਿਭਾਵੈਂ।'**
**ਹੋਇ ਲੱਜਤਿ ਬਹੁ ਪਛੁਤਾਵਤ ਹੈਂ,- ਹਮ ਖਤਾ ਕਰੀ, ਕਿਮ ਇਹ ਬਖਸ਼ਾਵੈ-।**
**ਕਰਿ ਮਤਾ ਗੁਰੂ ਦਿਸ ਕੂਚ ਕੀਆ, ਮਾਈ ਭਾਗੋ ਸੰਗ ਖਿਦਰਾਣੇ ਜਾਵੈਂ॥ ੫੯੨॥**

**ਸ਼ਬਦਾਰਥ:** ਨਿਜ ਧਾਮਨ ਮੋਂ - ਆਪਣੇ ਘਰਾਂ ਵਿੱਚ, ਦਾਰਾਂ - ਇਸਤ੍ਰੀਆਂ, ਖਤਾ - ਭੁੱਲ।

**ਵਿਆਖਿਆ:** ਜਦੋਂ ਅਨੰਦਪੁਰ ਸਾਹਿਬ ਤੋਂ ਮਾਝੇ ਦੇ 40 ਸਿੰਘ ਗੁਰੂ ਜੀ ਨੂੰ ਬੇਦਾਵਾ ਦੇ ਕੇ ਆਪੋ ਆਪਣੇ ਘਰੀਂ ਗਏ ਤਾਂ ਉਨ੍ਹਾਂ ਦੀਆਂ ਪਤਨੀਆਂ ਨੇ ਉਨ੍ਹਾਂ ਨੂੰ ਬਹੁਤ ਫਿਟਕਾਰ ਲਾਈ ਤੇ ਆਖਿਆ ਕਿ ਤੁਸੀਂ ਔਰਤਾਂ ਵਾਲੇ ਬੇਸ ਧਾਰ ਕੇ ਘਰੀਂ ਬੈਠੋ। ਅਸੀਂ ਯੁੱਧ ਕਰਾਂਗੀਆਂ ਤੇ ਸਤਿਗੁਰੂ ਜੀ ਨਾਲ ਨਿਭਾਵਾਂਗੀਆਂ। ਸਿੰਘ ਬੜੇ ਸ਼ਰਮਿੰਦੇ ਹੋਏ ਤੇ ਪਛਤਾਵਾ ਕਰਨ ਲੱਗੇ। ਸੋਚਣ ਲੱਗੇ ਕਿ ਅਸੀਂ ਜੋ ਭਾਰੀ ਭੁੱਲ ਕੀਤੀ ਹੈ ਉਸਨੂੰ ਕਿਵੇਂ ਬਖਸ਼ਾਈਏ। ਫਿਰ ਮਾਤਾ ਭਾਗੋ ਜੀ ਨੇ ਮਿਲਕੇ ਸਲਾਹ ਕੀਤੀ ਤੇ ਉਨ੍ਹਾਂ ਨਾਲ ਸਾਰੇ ਸਿੰਘ ਖਿਦਰਾਣੇ ਵੱਲ ਚੱਲ ਪਏ।

## ਟੁੱਟੀ ਗੰਢੀ *(ਮੁਕਤਸਰ ਦਾ ਯੁੱਧ)*

**ਸ੍ਵੈਯਾ:** **ਇਤ ਖਾਨ ਵਜੀਦ ਕੀ ਸੈਨ ਚਢੀ, ਉਤ ਢਾਬ ਕੇ ਪਾਸ ਗੁਰੂ ਦਲ ਖਰਯੋ।**
**ਤ੍ਰਿਤੀ ਦਿਸ ਸੇ ਚਲੇ ਮਝੈਲ ਆਇ, ਮਾਂ ਭਾਗੋ ਨੇ ਤਿਨ ਕੇ ਰੋਹ ਭਰਯੋ।**
**ਜਬ ਜੰਗ ਮਚਾ, ਸਭ ਜੂਝ ਮਰੈ, ਜਬ ਸੈਨ ਮੁੜੀ, ਗੁਰੂ ਆਇ ਨਿਹਰਯੋ।**
**ਮਹਾਂ ਸਿੰਘ ਨੇ ਟੂਟੀ ਗੰਢ ਲਈ, ਜਬ ਗੁਰੁ ਨੇ ਲਿਖਾ ਬੇਦਾਵਾ ਫਰਯੋ॥ ੫੯੩॥**

**ਸ਼ਬਦਾਰਥ:** ਇਤ - ਇੱਧਰ, ਉਤ - ਉੱਧਰ, ਤ੍ਰਿਤੀ - ਤੀਜੀ, ਨਿਹਰਯੋ - ਦੇਖਿਆ, ਫਰਯੋ - ਫਾੜਿਆ।

**ਵਿਆਖਿਆ:** ਇਧਰੋਂ ਸੂਬਾ ਸਰਹਿੰਦ ਵਜੀਦ ਖਾਨ ਦੀ ਫੌਜ ਚੜ੍ਹੀ ਆ ਰਹੀ ਸੀ ਤੇ ਉਧਰ ਗੁਰੂ ਜੀ ਦਾ ਦਲ ਖਿਦਰਾਣੇ ਦੀ ਢਾਬ ਪਾਸ ਮੋਰਚਾ ਜਮਾ ਰਿਹਾ ਸੀ। ਤੀਜੀ ਦਿਸ਼ਾ ਤੋਂ ਮਝੈਲਾਂ ਦਾ ਜਥਾ ਆ ਰਿਹਾ ਸੀ, ਜਿਨ੍ਹਾਂ ਵਿੱਚ ਮਾਤਾ ਭਾਗੋ ਨੇ ਬੜਾ ਰੋਹ ਭਰਿਆ ਸੀ। (ਵਜੀਦ ਖਾਨ ਦੇ ਗੁਰੂ ਜੀ ਕੋਲ ਪਹੁੰਚਣ ਤੋਂ ਪਹਿਲਾਂ ਹੀ ਮਝੈਲ ਸਿੰਘਾਂ ਨਾਲ ਮੁਗਲਾਂ ਦਾ ਟਾਕਰਾ ਹੋ ਗਿਆ) ਸਾਰੇ ਸਿੰਘ ਬਹਾਦਰੀ ਨਾਲ ਲੜਦੇ ਸ਼ਹੀਦ ਹੋ ਗਏ। (ਮਾਤਾ ਭਾਗੋ ਤੇ ਭਾਈ ਮਹਾਂ ਸਿੰਘ ਫੱਟੜ ਹੋ ਗਏ) ਜਦੋਂ ਮੁਗਲ ਸੈਨਾ ਮਾਰ ਖਾ ਕੇ ਪਿਛੇ ਮੁੜ ਗਈ ਤਾਂ ਉੱਚੀ ਟਿੱਬੀ ਤੇ ਬੈਠੇ ਤੀਰ ਛੱਡਦੇ ਗੁਰੂ ਜੀ ਨੇ ਮੈਦਾਨੇ-ਜੰਗ 'ਚ ਆ ਕੇ ਦੇਖਿਆ। ਮਹਾਂ ਸਿੰਘ ਨੂੰ ਸੰਭਾਲਿਆ ਜੋ ਤੜਫ ਰਿਹਾ ਸੀ। ਉਸਦੀ ਬੇਨਤੀ ਉਤੇ ਜਦੋਂ ਗੁਰੂ ਜੀ ਨੇ ਉਸਦੇ ਬੇਦਾਵੇ ਵਾਲਾ ਕਾਗਜ਼ ਫਾੜਿਆ ਤਾਂ ਸਿੰਘ ਨੇ ਪ੍ਰਾਣ ਤਿਆਗ ਦਿੱਤੇ ਤੇ ਆਪਣੀ ਟੁੱਟੀ ਹੋਈ ਪ੍ਰੀਤੀ ਗੰਢ ਲਈ।

## ਵਿਣੁ ਕਰਮਾ ਕਿਛੁ ਪਾਈਐ ਨਾਹੀ

*(ਹਰੀਕੇ ਜੱਟਾਂ ਦਾ ਬਰਦਾਨ ਡੋਗਰਾਂ ਨੂੰ ਮਿਲਿਆ)*

**ਸ੍ਵੈਯਾ:** **ਜਬ ਗੁਰ ਜੀ ਹਰੀਕੇ ਗ੍ਰਾਮ ਗਏ, ਤਹਿੰ ਜੱਟੋਂ ਕੋ ਕਹਾ ਪਹਿਰਾ ਦੇਨਾ।**
**ਜਬ ਨਿਸਾ ਪਰੀ ਸਭ ਮਦੀ ਬਨੇ, ਤਿਨਿ ਨਿਜ ਦਾਸਨ ਕੋ ਕੀਆ ਪਠੈਨਾ।**

**ਜਬ ਰਾਤ ਕੋ ਗੁਰ ਜੀ ਬੂਝਤ ਹੈਂ, ਸਭ ਡੋਗਰ ਪਹਿਰਾ ਦੇਇ ਸਵਧੈਨਾ।**
**ਗੁਰ ਜੀ ਤਿਨ ਕੋ ਬਰਦਾਨ ਦਏ, 'ਇਸ ਸਰਿਤਾ ਢਿਗ ਤੁਮ ਚੌਧਰ ਐਨਾ'॥ ੫੯੪॥**

**ਸ਼ਬਦਾਰਥ:** ਨਿਸਾ – ਰਾਤ, ਮਦੀ – ਸ਼ਰਾਬੀ, ਪਠੈਨਾ – ਭੇਜਣਾ, ਸਰਿਤਾ – ਨਦੀ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਰੀਕੇ ਗ੍ਰਾਮ ਗਏ ਤਾਂ ਉਥੋਂ ਦੇ ਜੱਟਾਂ ਨੂੰ ਪਹਿਰਾ ਦੇਣ ਲਈ ਆਖਿਆ। ਜਦੋਂ ਰਾਤ ਪੈ ਗਈ ਤਾਂ ਸਾਰੇ ਜੱਟ ਸ਼ਰਾਬੀ ਹੋ ਗਏ ਤੇ ਉਨ੍ਹਾਂ ਆਪਣੇ ਨੌਕਰਾਂ ਡੋਗਰਾਂ ਨੂੰ ਪਹਿਰੇ ਉਤੇ ਭੇਜ ਦਿੱਤਾ। ਜਦੋਂ ਰਾਤ ਸਮੇਂ ਗੁਰੂ ਜੀ ਨੇ ਪੁੱਛਿਆ ਤਾਂ ਪਤਾ ਚੱਲਿਆ ਕਿ ਜੱਟਾਂ ਦੀ ਥਾਂ 'ਤੇ ਡੋਗਰ ਸਾਵਧਾਨੀ ਨਾਲ ਪਹਿਰਾ ਦੇ ਰਹੇ ਸਨ। ਗੁਰੂ ਜੀ ਨੇ ਉਨ੍ਹਾਂ ਨੂੰ ਬਰਦਾਨ ਦਿੱਤੇ ਕਿ ਇਸ ਦਰਿਆ ਪਾਸ ਤੁਹਾਡੀ ਚੌਧਰ ਬਣੀ ਰਹੇਗੀ।

## ਸਤਿਗੁਰੂ ਸਿੱਖਾਂ ਦੇ ਉਧਾਰਕ ਹਨ *(ਘੋਘੜ ਉਧਾਰ)*

**ਸ੍ਵੈਯਾ:** **ਇੱਕ ਸਿੱਖ ਨ੍ਰਿਪ ਸਿੱਖ ਕੇ ਧਾਮ ਗਯਾ, ਤਿਸਿ ਸੁਤਾ ਕੋ ਪਿਖਿ ਮਨ ਮੈਲਾ ਕੀਨਾ।**
**ਜਬ ਸਿੱਖ ਪੁੱਤਰੀ ਕੋ ਪਤਾ ਚਲਾ, ਖਾਇ ਜ਼ਹਿਰ ਮਰੀ ਅਰੁ ਸ੍ਰਾਪ ਇਵ ਦੀਨਾ।**
**'ਸੌ ਘੋਘੜ ਤਨ ਤੁਮ ਪਾਇ ਮਰੋ, ਖਾਇ ਗੰਦਗੀ, ਤੂ ਮਨ ਮੰਦਾ ਕੀਨਾ।'**
**ਸ੍ਰੀ ਗੁਰੰ ਤਬ ਘੋਘੜ ਮਾਰ ਦੀਆ, ਇਮ ਤਿਸਕੇ ਪਾਪ ਛੁਟੈ ਹੁਇ ਹੀਨਾ॥ ੫੯੫॥**

**ਸ਼ਬਦਾਰਥ:** ਨ੍ਰਿਪ – ਰਾਜਾ, ਸੁਤਾ – ਪੁੱਤਰੀ, ਪਿਖਿ – ਦੇਖਕੇ।

**ਵਿਆਖਿਆ:** ਇਕ ਸਿੱਖ ਰਾਜਾ ਇੱਕ ਸਿੱਖ ਦੇ ਘਰ ਗਿਆ ਤੇ ਉਸਦੀ ਸੁੰਦਰ ਪੁੱਤਰੀ ਨੂੰ ਦੇਖਕੇ ਮਨ ਮੈਲਾ ਹੋ ਗਿਆ। ਜਦੋਂ ਸਿੱਖ ਪੁੱਤਰੀ ਨੂੰ ਉਸਦੀ ਬਦਨੀਅਤ ਦਾ ਪਤਾ ਚੱਲਿਆ ਤਾਂ ਅਪਣੀ ਇੱਜ਼ਤ ਬਚਾਉਣ ਲਈ ਉਹ ਜ਼ਹਿਰ ਖਾ ਕੇ ਮਰ ਗਈ ਤੇ ਸ੍ਰਾਪ ਦੇ ਗਈ ਤੂੰ ਮਨ ਗੰਦਾ ਕੀਤਾ ਹੈ, ਇਸ ਲਈ ਸੌ ਜਨਮ ਘੋਘੜ ਦੇ ਪਾ ਕੇ ਗੰਦਗੀ ਹੀ ਖਾਵੇਂ। ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅੱਗੇ ਘੋਘੜ ਹੀਣਾ ਹੋਇਆ ਤਾਂ ਗੁਰੂ ਜੀ ਨੇ ਉਸਨੂੰ ਮਾਰਕੇ ਉਸਦਾ ਉਧਾਰ ਕੀਤਾ ਤੇ ਸਾਰੇ ਪਾਪਾਂ ਤੋਂ ਛੁਟਕਾਰਾ ਮਿਲਿਆ।

## ਮਾਇਆ ਮੋਹ *(ਗੁਰੂਸਰ ਨੇੜੇ ਸੱਪ ਬਣੇ ਮਸੰਦ ਦਾ ਉਧਾਰ)*

**ਸ੍ਵੈਯਾ:** **ਜਬ ਗੁਰ ਜੀ ਗੁਰੂਸਰ ਪਹੁੰਚਤਿ ਭੇ, ਇੱਕ ਪੰਨਗ ਸਤਿਗੁਰੂ ਸਾਹਵੇਂ ਆਵੈ।**
**ਗੁਰੂ ਤਰਕਸ ਸੇ ਇੱਕ ਤੀਰ ਲੀਆ, ਤਿਸ ਸਾਂਪ ਕੋ ਮਾਰ ਕੇ ਜ਼ਿਮੀਂ ਗਿਰਾਵੈਂ।**
**ਸਿੱਖ ਪੂਛਨ ਤੇ ਗੁਰੂ ਕਹਿਨ ਲੱਗੇ, 'ਇਹ ਇੱਕ ਮਸੰਦ ਉਰੇ ਗਰਬਾਵੈ।**
**ਹੈ ਮਾਯਾ ਮੋਹ ਹਿਤ ਸਰਪ ਬਨਾ,' ਅਪਨਾ ਪਿਖਿ ਕੇ ਬੰਧਨ ਛੁਟਕਾਵੈਂ॥ ੫੯੬॥**

**ਸ਼ਬਦਾਰਥ:** ਪੰਨਗ – ਸੱਪ, ਤਰਕਸ – ਭੱਥਾ, ਉਰੇ ਗਰਬਾਵੈ – ਮਨ 'ਚ ਹੰਕਾਰ ਕਰਦਾ ਸੀ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰੂਸਰ ਪਹੁੰਚੇ ਤਾਂ ਸਾਹਮਣੇ ਤੋਂ ਇੱਕ ਸੱਪ ਆਇਆ। ਗੁਰੂ ਜੀ ਨੇ ਆਪਣੇ ਭੱਥੇ ਵਿਚੋਂ ਇਕ ਤੀਰ ਕੱਢਕੇ ਛੱਡਿਆ ਤੇ ਉਸ ਨੂੰ ਮਾਰਕੇ ਧਰਤੀ ਤੇ ਗਿਰਾ ਦਿੱਤਾ। ਸਿੱਖਾਂ ਦੇ ਪੁੱਛਣ ਤੇ ਗੁਰੂ ਜੀ ਨੇ ਕਿਹਾ ਕਿ ਇਹ ਇੱਕ ਹੰਕਾਰੀ ਮਸੰਦ ਸੀ ਜੋ ਮਾਇਆ ਦੇ ਮੋਹ ਕਰਕੇ ਸੱਪ ਦੀ ਜੂਨੀ 'ਚ ਆਇਆ। ਗੁਰੂ ਜੀ ਨੇ ਆਪਣਾ ਸਮਝ ਕੇ ਉਸਨੂੰ ਬੰਧਨਾਂ ਤੋਂ ਛੁਟਕਾਰਾ ਦੇ ਦਿੱਤਾ।

## ਕੇਸਾਂ ਦੀ ਮਹੱਤਤਾ *(ਭਾਈ ਦਾਨੇ ਨੂੰ ਕੇਸ ਰੱਖਣ ਲਈ ਆਖਣਾ)*

**ਸ੍ਵੈਯਾ:** **ਜਬ ਦਾਨੇ ਨੇ ਨਹੀਂ ਦਾਮ ਲੀਆ, ਔ ਗੁਰਸਿੱਖੀ ਕੋ ਜਾਚਨ ਕੀਨਾ।**
**ਤਬ ਗੁਰ ਜੀ ਤਿਸਕੋ ਬਚਨ ਭਨੈਂ, 'ਧਰਿ ਕੇਸ ਤੰਬਾਕੂ ਕੋ ਤਜਿ ਦੀਨਾ।**
**ਇਹ ਕੇਸ ਹਮਾਰੀ ਮੋਹਰ ਅਹੈ, ਹਮ ਪ੍ਰਥਮ ਪਛਾਨ ਕੇਸਨ ਸੇ ਚੀਨਾ।**
**ਨਹਿੰ ਸਿੱਖ ਕੋ ਨਰਕ ਮੇਂ ਜਾਨ ਦਏਂ,' ਇਹੁ ਸੁਨਿਕੇ ਦਾਨੇ ਅੰਮ੍ਰਿਤ ਲੀਨਾ॥ ੫੯੭॥**

**ਸ਼ਬਦਾਰਥ:** ਜਾਚਨ – ਮੰਗਿਆ, ਪ੍ਰਥਮ – ਪਹਿਲੀ।

**ਵਿਆਖਿਆ:** ਜਦੋਂ ਭਾਈ ਦਾਨੇ ਨੇ ਗੁਰੂ ਜੀ ਤੋਂ ਤਨਖਾਹ ਦਾ ਪੈਸਾ ਨਹੀਂ ਲਿਆ ਤੇ ਗੁਰਸਿੱਖੀ ਦੀ ਜਾਚਨਾ ਕੀਤੀ ਤਾਂ ਸਤਿਗੁਰਾਂ ਨੇ ਉਸਨੂੰ ਬਚਨ ਆਖੇ ਕਿ ਕੇਸ ਧਾਰਕੇ ਤੰਬਾਕੂ ਹਮੇਸ਼ਾਂ ਲਈ ਛੱਡ ਦਿਓ। ਇਹ ਕੇਸ ਸਾਡੀ ਮੋਹਰ ਹੈ। ਅਸੀਂ ਸਿੱਖ ਦੀ ਪਹਿਲੀ ਪਛਾਣ ਕੇਸਾਂ ਤੋਂ ਹੀ ਕਰਦੇ ਹਾਂ। ਕੇਸਧਾਰੀ ਸਿੱਖ ਨੂੰ ਨਰਕਾਂ 'ਚ ਨਹੀਂ ਜਾਣ ਦਿੰਦੇ। ਇਹ ਸੁਣਕੇ ਭਾਈ ਦਾਨੇ ਨੇ ਅੰਮ੍ਰਿਤ ਛਕ ਲਿਆ ਤੇ ਕੇਸਾਂ ਦੀ ਕਦਰ ਕੀਤੀ।

## ਮਾਇਆ ਦਾ ਅੰਨ੍ਹਾ ਮੋਹ *(ਬੈਰਾੜਾਂ ਨੇ ਤਨਖਾਹਾਂ ਮੰਗੀਆਂ)*

**ਸ੍ਵੈਯਾ:** **ਸ੍ਰੀ ਗੁਰ ਜਬ ਜੰਗਲ ਦੇਸ਼ ਗਏ, ਤਹਿੰ ਜੱਟ ਬੈਰਾੜਨ ਕੋ ਰੱਖ ਲੀਨੋ।**
**ਕਿਛੁ ਕਾਲ ਬਿਤਾ ਬੈਰਾੜ ਕਹੈਂ, 'ਦਿਹੁ ਦਰਮਾਹਾਂ' ਅਸ੍ਵ ਬਾਗ ਗਹਿ ਕੀਨੋ।**
**'ਲਿਹੁ ਸਿੱਖੀ ਯਾ ਫਿਰ ਦਰਮਾਹਾਂ, ਲਿਹੁ ਏਕ ਸੰਭਾਰ' ਗੁਰੂ ਕਹਿ ਦੀਨੋ।**
**ਵੋ ਮਾਇਆ ਮੋਹ ਮੇਂ ਅੰਧ ਭਏ, ਤਜਿ ਸਿੱਖੀ, ਦਰਬ ਬਟੋਰਨ ਕੀਨੋ॥ ੫੯੮॥**

**ਸ਼ਬਦਾਰਥ:** ਦਰਮਾਹਾਂ – ਤਨਖਾਹ, ਅਸ੍ਵ ਬਾਗ – ਘੋੜੇ ਦੀ ਬਾਗ, ਦਰਬ – ਧਨ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੰਗਲ ਦੇਸ਼ (ਮਾਲਵਾ) ਗਏ ਤਾਂ ਉਥੇ ਆਪਣੀ ਸੈਨਾ ਵਿੱਚ ਬੈਰਾੜ ਜੱਟਾਂ ਨੂੰ ਰੱਖ ਲਿਆ। ਕੁਝ ਸਮਾਂ ਬੀਤਿਆ ਤੇ ਬੈਰਾੜਾਂ ਨੇ ਸਤਿਗੁਰੂ ਜੀ ਦੇ ਘੋੜੇ ਦੀ ਬਾਗ ਫੜਕੇ ਆਖਿਆ ਕਿ ਸਾਡੀਆਂ ਤਨਖਾਹਾਂ ਦਿਓ। ਗੁਰੂ ਜੀ ਕਹਿਣ ਲੱਗੇ ਕਿ ਜਾਂ ਤਾਂ ਸਿੱਖੀ ਲੇਵੋ ਜਾਂ ਫਿਰ ਤਨਖਾਹ। ਉਨ੍ਹਾਂ ਨੇ ਮਾਇਆ ਮੋਹ 'ਚ ਅੰਧੇ ਹੋਇਆਂ ਸਿੱਖੀ ਨੂੰ ਛੱਡ ਕੇ ਧਨ ਬਟੋਰਨਾ ਕੀਤਾ।

## ਗੁਰਸਿੱਖ ਮਾਇਆ ਵਿੱਚ ਉਦਾਸ *(ਭਾਈ ਦਾਨਾ ਸਿੰਘ)*

**ਸ੍ਵੈਯਾ:** **ਜਬ ਬਾਰੀ ਦਾਨੇ ਕੀ ਆਈ, ਸ੍ਰੀ ਗੁਰ ਜੀ ਕਹਿ ਆਵਾਜ਼ ਲਗਾਈ।**
**'ਲਿਹੁ ਦਾਨਿਆਂ ਅਪੁਨਾ ਦਰਮਾਹਾ' ਇਹੁ ਸੁਨਿ ਕੇ ਗੁਰ ਢਿਗ ਗ੍ਰੀਵ ਨਿਵਾਈ।**
**ਜੁਗ ਨੈਨਨ ਸੇ ਬਹੁ ਨੀਰ ਬਹੇ, ਕਹੈ, 'ਗੁਰ ਜੀ! ਤਵ ਸਿੱਖੀ ਮੁਹਿ ਭਾਈ।**
**ਨਹਿੰ ਦਰਬ ਪਦਾਰਥ ਕੋ ਚਾਹੀਏ, ਦਿਹੁ ਅਪੁਨੇ ਚਰਨਨ ਕੀ ਪਗ ਛਾਈ॥ ੫੯੯॥**

**ਸ਼ਬਦਾਰਥ:** ਦਰਮਾਹਾ – ਤਨਖਾਹ, ਢਿਗ – ਕੋਲ, ਗ੍ਰੀਵ – ਗਰਦਨ, ਜੁਗ ਨੈਨਨ – ਦੋਵੇਂ ਨੇਤ੍ਰਾਂ ਤੋਂ, ਦਰਬ – ਧਨ, ਪਗ ਛਾਈ – ਚਰਨ ਧੂੜੀ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬੈਰਾੜਾਂ ਨੂੰ ਤਨਖਾਹਾਂ ਵੰਡ ਰਹੇ ਸਨ ਤਾਂ ਗੁਰੂ ਜੀ ਨੇ ਵਾਰੀ ਸਿਰ ਭਾਈ ਦਾਨੇ ਨੂੰ ਆਵਾਜ਼ ਲਗਾਈ ਤੇ ਕਿਹਾ ਕਿ ਦਾਨਿਆਂ ਆਪਣੀ ਤਨਖਾਹ ਲੈ ਲਵੋ। ਇਹ ਸੁਣਕੇ ਉਸਨੇ ਸਤਿਗੁਰਾਂ ਅੱਗੇ ਸੀਸ ਝੁਕਾ ਲਿਆ ਤੇ ਦੋਵੇਂ ਨੇਤ੍ਰਾਂ 'ਚੋਂ ਪ੍ਰੇਮ ਦਾ ਜਲ ਵਹਿ ਤੁਰਿਆ। ਹੱਥ ਜੋੜ ਕੇ ਅਰਜ਼ ਕੀਤੀ ਕਿ ਸਤਿਗੁਰੂ ਜੀ! ਦਾਸ ਨੂੰ ਆਪ ਦੀ ਪਿਆਰੀ ਸਿੱਖੀ ਚਾਹੀਦੀ ਹੈ, ਮੈਨੂੰ ਕਿਸੇ ਧਨ

ਪਦਾਰਥ ਦੀ ਲੋੜ ਨਹੀਂ। ਆਪ ਕਿਰਪਾ ਕਰਕੇ ਆਪਣੀ ਪਾਵਨ ਚਰਨ ਧੂੜੀ ਬਖਸ਼ ਦਿਓ।

## ਖੰਡੇ ਦੀ ਪਾਹੁਲ (ਕੋਟ ਭਾਈ ਦੇ, ਦੋ ਬਾਣੀਏ ਭਰਾ ਸਿੰਘ ਸਜੇ)

**ਸ੍ਵੈਯਾ:** **ਸ੍ਰੀ ਗੁਰ ਜੀ ਕੋਟ ਗ੍ਰਾਮ ਗਏ, ਤਹਿੰ ਕੀ ਸੰਗਤ ਬਹੁ ਸੇਵਾ ਕੀਨੀ।**
**ਤਹਿੰ ਘੁੰਮਾ, ਰੰਗਾ ਦੋ ਬਨੀਏ, ਤਿਨਿ ਸਭ ਸੇ ਅਧਿਕ ਗੁਰੂ ਖੁਸ਼ਿ ਲੀਨੀ।**
**ਇਨ ਗੁਰ ਸੇ ਸਿੱਖੀ ਜਾਚਨ ਕੀ, ਪਿਖਿ ਸਰਧਾ ਖੰਡੇ ਪਾਹੁਲ ਦੀਨੀ।**
**ਜੁਗ ਘੁੰਮਾ, ਰੰਗਾ ਸਿੰਘ ਸਜੈ, ਤਿਨਿ ਭਾਗ ਜਗੈ, ਗੁਰਸਿੱਖੀ ਲੀਨੀ॥ ੬੦੦॥**

**ਸ਼ਬਦਾਰਥ:** ਗ੍ਰਾਮ - ਪਿੰਡ, ਬਨੀਏ - ਬਾਣੀਏ, ਪਿਖਿ - ਦੇਖਕੇ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਟ ਪਿੰਡ ਗਏ ਤਾਂ ਉਥੋਂ ਦੀ ਸੰਗਤ ਨੇ ਗੁਰੂ ਜੀ ਦੀ ਬੜੀ ਸੇਵਾ ਕੀਤੀ। ਉਥੋਂ ਦੇ ਦੋ ਬਾਣੀਏ ਭਰਾਵਾਂ (ਘੁੰਮਾ ਤੇ ਰੰਗਾ) ਨੇ ਸੇਵਾ ਕਰਕੇ ਸਭ ਤੋਂ ਵੱਧ ਖੁਸ਼ੀ ਗੁਰੂ ਜੀ ਦੀ ਪਾਈ। ਇਨ੍ਹਾਂ ਨੇ ਸਤਿਗੁਰਾਂ ਪਾਸੋਂ ਸਿੱਖੀ ਦੀ ਜਾਚਨਾ ਕੀਤੀ ਤੇ ਗੁਰੂ ਜੀ ਨੇ ਇਨ੍ਹਾਂ ਦੀ ਸ਼ਰਧਾ ਵੇਖ ਕੇ ਇਨ੍ਹਾਂ ਨੂੰ ਖੰਡੇ ਦੀ ਪਾਹੁਲ ਦੇਕੇ ਸਿੰਘ ਸਜਾਇਆ। ਦੋਵੇਂ ਭਰਾ ਘੁੰਮਾ ਤੇ ਰੰਗਾ ਗੁਰੂ ਦੇ ਸਿੰਘ ਸਜ ਗਏ, ਉਨ੍ਹਾਂ ਦੇ ਭਾਗ ਜਾਗੇ ਕਿ ਉਨ੍ਹਾਂ ਸਿੱਖੀ ਦੀ ਦਾਤ ਪ੍ਰਾਪਤ ਕੀਤੀ।

## ਸਿੱਖੀ ਦੀ ਪਰਖ (ਡੱਲਾ ਚੌਧਰੀ)

**ਸ੍ਵੈਯਾ:** **ਸ੍ਰੀ ਗੁਰ ਸਾਬੋ ਤਲਵੰਡੀ ਗੇ, ਤਹਿੰ ਡੱਲੇ ਨੇ ਨਿਜ ਕੀਨ ਬਡਾਈ।**
**ਤਬ ਲਵਪੁਰ ਕੇ ਸਰਧਾਲੂ ਨੇ, ਇੱਕ ਤੋੜੇਦਾਰ ਬੰਦੂਕ ਚੜ੍ਹਾਈ।**
**'ਦਿਹੁ ਡੱਲੇ ਦੋਇ ਜਵਾਨ ਭਲੇ, ਹਮ ਚਾਹੈਂ ਇਸਕੀ ਪਰਖ ਕਰਾਈ।'**
**ਸਭ ਖਿਸਕ ਚਲੈ, ਤਿਸਿ ਗ੍ਰੀਵ ਝੁਕੀ, ਜੁਗ ਸਿੱਖਨ ਆਇ ਨਿਜ ਛਾਤੀ ਡਾਈ॥ ੬੦੧॥**

**ਸ਼ਬਦਾਰਥ:** ਨਿਜ - ਆਪਣੀ, ਲਵਪੁਰ - ਲਾਹੌਰ, ਗ੍ਰੀਵ - ਗਰਦਨ, ਜੁਗ - ਦੋ।

**ਵਿਆਖਿਆ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਦੋਂ ਸਾਬੋ ਦੀ ਤਲਵੰਡੀ ਗਏ ਤਾਂ ਉਥੇ ਡੱਲੇ ਚੌਧਰੀ ਨੇ ਗੁਰੂ ਜੀ ਪਾਸ ਆਪਣੀ ਬੜੀ ਵਡਿਆਈ ਕੀਤੀ (ਕਿ ਆਪ ਨੇ ਮੈਨੂੰ ਔਖੇ ਸਮੇਂ ਯੁੱਧਾਂ 'ਚ ਯਾਦ ਨਹੀਂ ਕੀਤਾ) ਇੰਨੇ ਨੂੰ ਲਾਹੌਰ ਦੇ ਇਕ ਸ਼ਰਧਾਲੂ ਨੇ ਆਕੇ ਸਤਿਗੁਰੂ ਜੀ ਨੂੰ ਇਕ ਤੋੜੇਦਾਰ ਬੰਦੂਕ ਭੇਟ ਕੀਤੀ) ਸਤਿਗੁਰੂ ਜੀ ਨੇ ਡੱਲੇ ਨੂੰ ਆਖਿਆ ਕਿ ਹੇ ਚੌਧਰੀ! ਤੁਸੀਂ ਆਪਣੇ ਦੋ ਜਵਾਨ ਚੰਗੇ ਦਿਓ। ਅਸੀਂ ਉਨ੍ਹਾਂ ਉਤੇ ਇਸ ਨਵੀਂ ਬੰਦੂਕ ਦੀ ਪਰਖ ਕਰਨੀ ਹੈ। ਡੱਲੇ ਦੇ ਕਹਿਣ ਤੇ ਸਭ ਖਿਸਕ ਗਏ ਤੇ ਡੱਲੇ ਨੇ ਆਪਣੀ ਗਰਦਨ ਵੀ ਨੀਵੀਂ ਕਰ ਲਈ। ਉਸ ਸਮੇਂ ਗੁਰੂ ਜੀ ਦਾ ਹੁਕਮ ਸੁਣਕੇ ਦੋ ਸਿੰਘ ਜੋ ਦਸਤਾਰਾਂ ਸਜਾ ਰਹੇ ਸਨ, ਉਨ੍ਹਾਂ ਆ ਕੇ ਗੁਰੂ ਜੀ ਦੀ ਬੰਦੂਕ ਸਾਹਮਣੇ ਛਾਤੀਆਂ ਡਾਹ ਦਿੱਤੀਆਂ ਤੇ ਬੰਦੂਕ ਪਰਖਣ ਲਈ ਬੇਨਤੀ ਕੀਤੀ। ਸਤਿਗੁਰਾਂ ਗੋਲੀ ਉਪਰੋਂ ਕੱਢਕੇ ਉਨ੍ਹਾਂ ਨੂੰ ਗਲੇ ਲਗਾਇਆ।

## ਗੁਰੂ ਨੂੰ ਹੰਕਾਰ ਨਹੀਂ ਭਾਉਂਦਾ (ਡੱਲਾ ਚੌਧਰੀ)

**ਸ੍ਵੈਯਾ:** **ਜਬ ਡੱਲੇ ਕੋ ਯੁਤ ਗਰਬ ਪਿਖਾ, ਸ੍ਰੀ ਗੁਰ ਜੀ ਕੇ ਮਨ ਕੋ ਨਹਿੰ ਭਾਈ।**
**ਤਿਹ ਕੇ ਉਰਿ ਗਰਬ ਨਿਵਾਰਨ ਕੋ, ਸ੍ਰੀ ਗੁਰ ਜੀ ਦੋਇ ਕੀ ਜਾਨ ਮੰਗਾਈ।**
**ਸਭ ਭਾਗ ਚਲੈ, ਨਹਿੰ ਆਪ ਉਠਾ, ਸ੍ਰੀ ਗੁਰ ਕੇ ਸਾਹਵੇਂ ਗ੍ਰੀਵ ਨਿਵਾਈ।**
**ਗੁਰ ਕੋ ਹੰਕਾਰ ਨਹਿੰ ਭਾਵਤ ਹੈ, ਇਹੁ ਰੀਤ ਸਨਾਤਨ ਬੇਦਨ ਗਾਈ॥ ੬੦੨॥**

**ਸ਼ਬਦਾਰਥ:** ਯੁਤ - ਸਮੇਤ, ਗਰਬ - ਹੰਕਾਰ, ਸਨਾਤਨ - ਪੁਰਾਣੀ।

**ਵਿਆਖਿਆ:** ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਡੱਲੇ ਨੂੰ ਹੰਕਾਰ ਯੁਕਤ ਦੇਖਿਆ ਤਾਂ ਇਹ ਗੱਲ ਸਤਿਗੁਰਾਂ ਨੂੰ ਚੰਗੀ ਨਾ ਲੱਗੀ। ਉਸਦੇ ਦਿਲ ਦਾ ਹੰਕਾਰ ਦੂਰ ਕਰਨ ਵਾਸਤੇ ਗੁਰੂ ਜੀ ਨੇ ਬੰਦੂਕ ਪਰਖਣ ਲਈ ਦੋ ਦੀ ਜਾਨ ਮੰਗੀ। ਡੱਲੇ ਦੇ ਸਭ ਬੰਦੇ ਇਹ ਸੁਣਕੇ ਭੱਜ ਗਏ ਤੇ ਡੱਲਾ ਆਪ ਵੀ ਸਿਰ ਝੁਕਾ ਕੇ ਬੈਠ ਗਿਆ ਤੇ ਨਾ ਉੱਠਿਆ। ਕਵੀ ਗੁਰਨਾਮ ਸਿੰਘ ਅੰਬਾਲਵੀ ਜੀ ਆਖਦੇ ਹਨ ਕਿ ਗੁਰੂ ਜੀ ਨੂੰ ਹੰਕਾਰ ਨਹੀਂ ਭਾਉਂਦਾ। ਇਹ ਮਰਿਆਦਾ ਸਤਿਗੁਰੂ ਜੀ ਦੀ ਸਨਾਤਨ ਹੈ ਜੋ ਬੇਦਾਂ ਨੇ ਵੀ ਗਾਈ ਹੈ।

## ਪੁੱਤਰ ਦਾਤਾ ਸਤਿਗੁਰੂ *(ਚੱਬੇ ਪਿੰਡ ਦੀ ਔਰਤ ਨੂੰ ਸੱਤ ਪੁੱਤਰਾਂ ਦੀ ਦਾਤ)*

**ਸ੍ਵੈਯਾ:** **ਸ੍ਰੀ ਗੁਰ ਜੀ ਹੇਤ ਅਖੇਰ ਚਢੇ, ਇੱਕ ਔਰਤ ਨੇ ਆਇ ਅਰਜ਼ ਗੁਜਾਰੀ।**
**'ਮੁਝ ਸਖਨੀ ਕੋ ਸੁਤ ਦਾਨ ਦਿਹੁ, ਮੈਂ ਮਾਝੇ ਚੱਬੇ ਕੀ ਦੁਖਿਆਰੀ।'**
**ਸੁਨਿਕੇ ਗੁਰੂ ਕਲਮ ਔ ਮੱਸ ਗਹੀ, ਤਿਸਕੋ ਸੁਤ ਸਾਤ ਕੀ ਦਾਤ ਲਿਖਾਰੀ।**
**ਲੈ ਕੇ ਗੁਰੂ ਬਖਸ਼ਿਸ਼ ਮਨਿ ਹਰਖੀ, ਸ੍ਰੀ ਗੁਰ ਜਸ ਗਾਵਤ, ਗਾਂਵ ਸਿਧਾਰੀ॥ ੬੦੩॥**

**ਸ਼ਬਦਾਰਥ:** ਅਖੇਰ - ਸ਼ਿਕਾਰ, ਸੁਤ ਦਾਨ - ਪੁੱਤ੍ਰ ਦਾ ਦਾਨ, ਮੱਸ - ਸਿਆਹੀ, ਹਰਖੀ ਪ੍ਰਸੰਨ ਹੋਈ। ਗਾਂਵ ਸਿਧਾਰੀ - ਪਿੰਡ ਗਈ।

**ਵਿਆਖਿਆ:** ਇਕ ਦਿਨ ਸਤਿਗੁਰੂ ਜੀ ਘੋੜੇ ਪਰ ਸਵਾਰ ਹੋ ਕੇ ਸ਼ਿਕਾਰ ਲਈ ਨਿਕਲੇ ਤੇ ਇੱਕ ਔਰਤ ਨੇ ਆਕੇ (ਸਤਿਗੁਰਾਂ ਨੂੰ ਨਮਸ਼ਕਾਰ ਕਰਕੇ) ਅਰਜ਼ ਕੀਤੀ ਕਿ ਮੈਨੂੰ ਸੱਖਣੀ ਨੂੰ ਪੁੱਤ ਦੀ ਦਾਤ ਬਖਸ਼ੋ। ਮੈਂ ਮਾਝੇ ਦੇ ਚੱਬੇ ਪਿੰਡ ਦੀ ਦੁਖਿਆਰੀ ਹਾਂ। (ਗੁਰੂ ਜੀ ਨੇ ਕਿਹਾ ਕਿ ਪੁੱਤਰ ਦੀ ਦਾਤ ਤੇਰੇ ਭਾਗਾਂ 'ਚ ਲਿਖੀ ਨਹੀਂ ਹੈ, ਤਾਂ ਕਾਗਜ਼, ਸਿਆਹੀ ਤੇ ਕਲਮ ਲਿਆ ਕੇ ਫੜਾ ਕੇ ਆਖਣ ਲੱਗੀ ਹੁਣ ਲਿਖ ਦਿਓ) ਉਸਦੀ ਸ਼ਰਧਾ ਦੇਖਕੇ ਗੁਰੂ ਜੀ ਨੇ ਕਲਮ ਤੇ ਕਾਗਜ਼ ਫੜਕੇ ਜਦੋਂ ਇੱਕ ਲਿਖਣਾ ਚਾਹਿਆ ਤਾਂ ਘੋੜੇ ਨੇ ਸੁੰਮ ਹਿਲਾ ਦਿੱਤਾ ਤੇ ਇੱਕ ਦਾ ਸੱਤ ਬਣ ਗਿਆ। ਸਤਿਗੁਰਾਂ ਦੀ ਬਖਸ਼ਿਸ਼ ਪਾ ਕੇ ਆਪਣੇ ਪਿੰਡ ਪਹੁੰਚੀ।

## ਕੰਘੇ ਦੀ ਮਹੱਤਤਾ *(ਸ਼ਿਕਾਰ ਨਾ ਮਿਲਣ ਦਾ ਪ੍ਰਸੰਗ)*

**ਸ੍ਵੈਯਾ:** **ਦਿਨ ਏਕ ਅਖੇਰ ਕੇ ਹੇਤ ਚਢੇ, ਬਹੁ ਬਿਚਰਤਿ, ਨਹੀਂ ਸਿਕਾਰ ਕੋ ਪਾਯਾ।**
**ਪੁਨ ਸਿੰਘਨ ਸੇ ਗੁਰੂ ਪੂਛਤ ਹੈਂ, 'ਕੋ ਐਸਾ ਹੈ ਨਹਿੰ ਕੰਘਾ ਲਾਯਾ?'**
**ਸੁਨਿਕੇ ਇਕ ਸਿੱਖ ਸਵੀਕਾਰ ਕੀਆ, ਸ੍ਰੀ ਗੁਰ ਢਿਗ ਨਿਜ ਭੁੱਲ ਕੋ ਬਖਸ਼ਾਯਾ।**
**'ਨਿੱਤ ਕੰਘਾ ਸਿਰਿ ਜੁਗ ਕਾਲ ਕਰੋ, ਨਹਿੰ ਟਾਲ ਕਰੋ,' ਸ੍ਰੀ ਗੁਰ ਫੁਰਮਾਯਾ॥ ੬੦੪॥**

**ਸ਼ਬਦਾਰਥ:** ਅਖੇਰ - ਸ਼ਿਕਾਰ, ਸਿਰਿ - ਸਿਰ ਵਿੱਚ, ਜੁਗ ਕਾਲ - ਦੋਵੇਂ ਸਮੇਂ।

**ਵਿਆਖਿਆ:** ਇਕ ਦਿਨ ਗੁਰੂ ਜੀ ਸ਼ਿਕਾਰ ਲਈ ਨਿਕਲੇ ਤਾਂ ਸਾਰਾ ਦਿਨ ਜੰਗਲ 'ਚ ਬਿਚਰਣ ਕਰਦਿਆਂ ਕੋਈ ਸ਼ਿਕਾਰ ਨਾ ਮਿਲਿਆ। ਤਦ ਗੁਰੂ ਜੀ ਨੇ ਸਿੰਘਾਂ ਨੂੰ ਪੁੱਛਿਆ ਕਿ ਤੁਹਾਡੇ ਵਿੱਚ ਕੋਈ ਅਜਿਹਾ ਹੈ ਜਿਸਨੇ ਅੱਜ ਕੇਸੀਂ ਕੰਘਾ ਨਹੀਂ ਲਾਇਆ। ਸੁਣਕੇ ਇਕ ਸਿੱਖ ਨੇ ਆਪਣੀ ਭੁੱਲ ਸਵੀਕਾਰ ਕਰ ਲਈ ਤੇ ਸਤਿਗੁਰਾਂ ਕੋਲੋਂ ਭੁੱਲ ਬਖਸ਼ਾਈ। ਗੁਰੂ ਜੀ ਨੇ ਕਿਹਾ ਦੋਨੋਂ ਵਕਤ ਆਪਣੇ ਸਿਰ ਵਿੱਚ ਸਿੰਘ ਕੰਘਾ ਜ਼ਰੂਰ ਕਰੇ, ਕਦੇ ਵੀ ਆਲਸ ਨਾ ਕਰੇ। (ਕਿਉਂਕਿ ਆਲਸ ਨਾਲ ਕਾਰਜਾਂ ਵਿੱਚ ਰੁਕਾਵਟ ਪੈਂਦੀ ਹੈ। ਜਿਵੇਂ ਅੱਜ ਸ਼ਿਕਾਰ ਨਹੀਂ ਮਿਲਿਆ।)

## *ਅੰਮ੍ਰਿਤ ਦੀ ਮਹੱਤਤਾ*

*(ਡੱਲਾ ਚੌਧਰੀ)*

**ਸ੍ਵੈਯਾ:** **ਸ੍ਰੀ ਗੁਰੂ ਢਿਗ ਡੱਲੇ ਅਰਜ਼ ਕਰੀ, 'ਸ੍ਰੀ ਗੁਰ ਜੀ ਮੈਂ ਹੂੰ ਦਾਸ ਤੁਹਾਰਾ।**
**ਸਚਖੰਡ ਮੇਂ ਨਿਜ ਸਤਸੰਗ ਬਿਖੈ, ਮੁਹਿ ਪੀੜ੍ਹੀ ਸਮ ਜਾਇ ਦਿਹੁ ਸਹਾਰਾ।'**
**ਸੁਨਿ ਗੁਰ ਜੀ ਤਿਸਕੋ ਬਚਨ ਕਹੈਂ, 'ਸਚਖੰਡਿ ਨਿਗੁਰੇ ਕੋ ਨਹਿੰ ਅਧਿਕਾਰਾ।'**
**ਸਤਿਗੁਰ ਕਾ ਬਚੁ ਸੁਨਿ ਸਿੰਘ ਸਜਾ, ਅਰ ਅੰਮ੍ਰਿਤ ਨਿਜ ਕਾ ਦੋਸ਼ ਨਿਵਾਰਾ॥ ੬੦੫॥**

**ਸ਼ਬਦਾਰਥ:** ਢਿਗ – ਕੋਲ, ਪੀੜ੍ਹੀ ਸਮ – ਪੀੜ੍ਹੀ ਬਰਾਬਰ, ਬਚੁ – ਬਚਨ।

**ਵਿਆਖਿਆ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਲ ਭਾਈ ਡੱਲੇ ਨੇ ਅਰਜ਼ ਕੀਤੀ ਕਿ ਹੇ ਸਤਿਗੁਰੂ ਜੀ! ਮੈਂ ਵੀ ਆਪ ਜੀ ਦਾ ਦਾਸ ਹਾਂ। ਸੱਚਖੰਡ ਵਿੱਚ ਆਪਣੇ ਚਰਨਾਂ 'ਚ ਮੈਨੂੰ ਪੀੜ੍ਹੀ ਜਿੰਨੀ ਜਗ੍ਹਾ ਦੇ ਦੇਣਾ। ਉਸਦੀ ਬੇਨਤੀ ਸੁਣਕੇ ਗੁਰੂ ਜੀ ਨੇ ਆਖਿਆ ਕਿ ਡੱਲਿਆ! ਸੱਚਖੰਡ 'ਚ ਨਿਗੁਰੇ ਪੁਰਸ਼ ਨੂੰ ਕੋਈ ਅਧਿਕਾਰ ਨਹੀਂ ਹੈ। (ਇਸ ਕਰਕੇ ਤੈਨੂੰ ਸੂਈ ਬਰਾਬਰ ਵੀ ਥਾਂ ਨਹੀਂ ਮਿਲ ਸਕਦੀ) ਇਹ ਗੁਰੂ ਦੇ ਬਚਨ ਸੁਣਕੇ ਡੱਲੇ ਨੇ ਸਤਿਗੁਰਾਂ ਕੋਲੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਤੇ ਸਿੰਘ ਸਜ ਕੇ ਆਪਣੇ ਨਿਗੁਰੇ ਪੁਣੇ ਦੇ ਦੋਸ਼ ਨੂੰ ਦੂਰ ਕੀਤਾ।

## *ਇਨ ਪੁੱਤ੍ਰਨ ਕੇ ਸੀਸ ਪਰ*

*(ਖਾਲਸੇ ਨੂੰ ਸਨਮਾਨ)*

*(ਦੋਵੇਂ ਮਹਿਲਾਂ ਨੇ ਸਾਬੋ ਕੀ ਤਲਵੰਡੀ ਆਉਣਾ)*

**ਸ੍ਵੈਯਾ:** **ਜਬ ਗੁਰੁ ਤਲਵੰਡੀ ਰਾਜਤਿ ਥੇ, ਪਿਖਿ ਕਾਲ ਕੁ ਢਿਗ ਜੁਗ ਮਹਿਲ ਬੁਲਾਏ।**
**ਤਿਨਿ ਆਇ ਸਤਿਗੁਰੂ ਕੇ ਦਰਸ ਕਰੇ, ਨਹਿੰ ਤਾਤ ਪਿਖੈਂ, ਬੂਝਤਿ ਵਿਕਲਾਏ।**
**'ਕਹੋ ਲਾਲ ਹਮਾਰੇ ਚਾਰ ਕਹਾਂ?' ਗੁਰ ਜੀ ਸਿੰਘਨ ਦਿਸਿ ਪੇਖਿ ਅਲਾਏ।**
**'ਇਨ ਪੁਤ੍ਰਨ ਹਿਤ ਸੁਤ ਚਾਰ ਦੀਏ, ਮੂਏ ਚਾਰ ਤੋ ਅਨਿਕ ਹਜ਼ਾਰ ਸੁਭਾਏ'॥ ੬੦੬॥**

**ਸ਼ਬਦਾਰਥ:** ਰਾਜਤਿ – ਵਿਰਾਜਮਾਨ, ਜੁਗ ਮਹਿਲ – ਦੋਵੇਂ ਮਹਿਲ ਭਾਵ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ, ਤਾਤ – ਪੁੱਤ੍ਰ ਭਾਵ ਸਾਹਿਬਜ਼ਾਦੇ, ਵਿਕਲਾਏ – ਵਿਆਕੁਲ ਹੋ ਕੇ, ਲਾਲ – ਪੁੱਤ੍ਰ, ਅਲਾਏ –ਬੋਲੇ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਵਿਰਾਜ ਰਹੇ ਸਨ ਤਾਂ ਯੋਗ ਸਮਾਂ ਦੇਖਕੇ ਦਿੱਲੀ ਤੋਂ ਆਪਣੇ ਦੋਵੇਂ ਮਹਿਲ ਭਾਵ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਆਪਣੇ ਪਾਸ ਬੁਲਾ ਲਏ। ਉਨ੍ਹਾਂ ਨੇ (ਭਰੇ ਦੀਵਾਨ ਵਿੱਚ) ਆ ਕੇ ਸਤਿਗੁਰੂ ਪਤੀ ਦੇ ਦੀਦਾਰ ਕੀਤੇ। ਗੁਰੂ ਦਰਬਾਰ 'ਚ ਆਪਣੇ ਪੁੱਤਰਾਂ ਨੂੰ ਨਾ ਦੇਖਕੇ ਵਿਆਕੁਲ ਮਨਾਂ ਦੇ ਨਾਲ ਪੁੱਛਿਆ ਕਿ ਸੁਆਮੀ! ਦੱਸੋ ਸਾਡੇ ਚਾਰੇ ਪੁੱਤਰ ਕਿਥੇ ਹਨ? (ਉਹ ਨਜ਼ਰ ਨਹੀਂ ਆ ਰਹੇ) ਤਦ ਗੁਰੂ ਜੀ (ਸੰਗਤ ਰੂਪ 'ਚ ਸੁਸ਼ੋਭਿਤ) ਸਾਰੇ ਸਿੰਘਾਂ ਵੱਲ ਇਸ਼ਾਰਾ ਕਰਕੇ ਆਖਣ ਲੱਗੇ ਕਿ ਅਸੀਂ ਇਨ੍ਹਾਂ ਪੁੱਤ੍ਰਾਂ ਵਾਸਤੇ ਆਪਣੇ ਚਾਰ ਪੁੱਤ੍ਰ ਵਾਰ ਦਿੱਤੇ ਹਨ। ਕੀ ਹੋਇਆ ਜੇ ਚਾਰ ਪੁੱਤਰ ਸ਼ਹੀਦ ਹੋ ਗਏ ਪਰ ਦੇਖੋ ਇਹ ਕਿੰਨੇ ਹੀ ਹਜ਼ਾਰ ਆਪਣੇ ਪੁੱਤਰ ਸੁਭਾਇਮਾਨ ਹਨ।

## *ਪ੍ਰੇਮ-ਖੇਡ*

*(ਚੱਕ ਗ੍ਰਾਮ 'ਚ ਭਾਈ ਰਾਮ ਸਿੰਘ ਦਾ ਗ੍ਰਹਿ ਪਾਵਨ ਕੀਤਾ)*

**ਸ੍ਵੈਯਾ:** **ਜਬ ਗੁਰ ਤਲਵੰਡੀ ਰਾਜਤਿ ਥੇ, ਭਾਈ ਭਗਤੂ ਪੋਤੇ ਸਿੰਘ ਸਜਾਏ।**
**ਇਕ ਰਾਮ ਸਿੰਘ ਨੇ ਅਰਜ਼ ਕਰੀ, 'ਸ੍ਰੀ ਗੁਰ ਜੀ! ਮਮ ਗ੍ਰਹਿ ਚਰਨਨ ਪਾਏ।'**

**ਤਿਸਿ ਰੇਤ ਕੀ ਸੇਜ ਸਵਾਰ ਧਰੀ, ਬਹੁ ਠੰਢੇ ਨੀਰ ਕਾ ਕਰਿ ਛਿਰਕਾਏ।**
**ਗੁਰੂ ਬੈਠਿ ਅਨੰਦਪੁਰ ਸਮ ਹਰਖੇ, ਇਮ ਕੱਚੇ ਕੋਠੇ ਪ੍ਰੇਮਿ ਸੁਭਾਏ॥ ੬੦੭॥**

**ਸ਼ਬਦਾਰਥ:** ਮਮ ਗ੍ਰਿਹਿ – ਮੇਰੇ ਘਰ, ਅਨੰਦਪੁਰ ਸਮ – ਅਨੰਦਪੁਰ ਸਾਹਿਬ ਵਾਂਗ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਬੋ ਕੀ ਤਲਵੰਡੀ ਵਿਰਾਜ ਰਹੇ ਸਨ ਤਾਂ ਭਾਈ ਭਗਤੂ ਜੀ ਦੇ ਪੋਤਿਆਂ ਨੂੰ ਸਿੰਘ ਸਜਾਇਆ। ਉਨ੍ਹਾਂ ਵਿਚੋਂ ਭਾਈ ਰਾਮ ਸਿੰਘ ਨੇ ਸਤਿਗੁਰਾਂ ਕੋਲ ਅਰਜ਼ ਕੀਤੀ ਕਿ ਹੇ ਗੁਰੂ ਜੀ! ਆਪ ਚੱਕ ਪਿੰਡ 'ਚ ਆਪਣੇ ਚਰਨ ਪਾਕੇ ਦਾਸ ਦਾ ਗ੍ਰਿਹਿ ਪਵਿੱਤ੍ਰ ਕਰੋ। ਗੁਰੂ ਜੀ ਲਈ ਉਸਨੇ ਰੇਤ ਜ਼ਮੀਨ ਤੇ ਵਿਛਾ ਕੇ ਉੱਪਰ ਠੰਢਾ ਜਲ ਛਿੜਕ ਛਿੜਕ ਕੇ ਜਗ੍ਹਾ ਠੰਢੀ ਕੀਤੀ ਤੇ ਉਥੇ ਆਸਣ ਸਜਾਇਆ। ਜਦੋਂ ਸਤਿਗੁਰੂ ਜੀ ਆਕੇ ਉਸ ਠੰਢੀ ਜਗ੍ਹਾ ਸ਼ੁਸ਼ੋਭਿਤ ਹੋਏ ਤਾਂ ਬਚਨ ਕੀਤੇ ਕਿ ਇਹ ਜਗ੍ਹਾ ਤਾਂ ਅੱਜ ਸਾਨੂੰ ਅਨੰਦਪੁਰ ਸਾਹਿਬ ਵਰਗੀ ਲੱਗੀ ਹੈ। ਇਸ ਤਰ੍ਹਾਂ ਗੁਰੂ ਜੀ ਪ੍ਰੇਮ ਦੇਖਕੇ ਕੱਚੇ ਕੋਠੇ 'ਚ ਸੁਭਾਇਮਾਨ ਹੋਏ। ਉਸਦੀ ਤੁਲਨਾ ਅਨੰਦਪੁਰ ਸਾਹਿਬ ਨਾਲ ਕਰਦੇ ਹਨ।

## ਅੰਮ੍ਰਿਤ ਦੀ ਮਹਿਮਾ

*(ਗੁਪਤਸਰ ਨੇੜੇ ਬ੍ਰਹਮੀ ਸ਼ਾਹ ਫਕੀਰ ਸਿੰਘ ਸਜਿਆ)*

**ਸ੍ਵੈਯਾ:** **ਇੱਕ ਬ੍ਰਹਮੀ ਸ਼ਾਹ ਫਕੀਰ ਹੁਤੋ, ਤਿਸਿ ਜੀਵਤਿ ਅਪੁਨੀ ਕਬਰ ਬਨਾਈ।**
**ਨੌਂ ਹਾਥ ਕੀ ਕਬਰ ਸਵਾਰ ਧਰੀ, ਬਿਚਿ ਪ੍ਰਵਿਸ਼ਨ ਹਿਤ ਇਕ ਮੋਰਿ ਰਖਾਈ।**
**ਗੁਰੂ ਮਹਿਮਾ ਸੁਨਿ, ਆਇ ਅਰਜ਼ ਕਰੀ, 'ਦਿਹੁ ਮੁਝ ਕੁ ਸਿੱਖੀ ਦਾਤ ਸੁਭਾਈ।'**
**ਅੰਮ੍ਰਿਤ ਛਕਿ ਸਿੰਘ ਅਜਮੇਰ ਬਨਾ, ਜਿਨਿ ਭਾਗ ਜਗੈ, ਤਿਨਿ ਸਿੱਖੀ ਪਾਈ॥ ੬੦੮॥**

**ਸ਼ਬਦਾਰਥ:** ਪ੍ਰਵਿਸ਼ਨ – ਪ੍ਰਵੇਸ਼ ਕਰਨ ਲਈ, ਮੋਰਿ – ਮੋਰੀ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਛਤਿਆਣੇ ਵਿਖੇ ਰਾਤ ਗੁਜ਼ਾਰ ਕੇ ਅੱਗੇ ਚੱਲੇ ਤਾਂ ਇੱਕ ਟਿੱਬੇ ਉਤੇ ਬ੍ਰਹਮੀ ਸ਼ਾਹ ਫਕੀਰ (ਇਬਰਾਹਿਮ) ਰਹਿੰਦਾ ਸੀ। ਉਸਨੇ ਜਿਉਂਦੇ ਹੀ ਆਪਣੀ ਕਬਰ ਬਣਾ ਰੱਖੀ ਸੀ। ਨੌਂ ਹੱਥ ਦੀ ਕਬਰ ਚੰਗੀ ਤਰ੍ਹਾਂ ਬਣਾਕੇ ਉਸ ਵਿੱਚ ਪ੍ਰਵੇਸ਼ ਕਰਨ ਲਈ ਇਕ ਛੋਟੀ ਜਿਹੀ ਮੋਰੀ ਰੱਖੀ ਹੋਈ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਿਮਾ ਸੁਣ ਕੇ ਉਹ ਵੀ ਦਰਸ਼ਨ ਕਰਨ ਆਇਆ ਤਾਂ ਅਰਜ਼ ਕੀਤੀ ਕਿ ਹੇ ਗੁਰੂ ਜੀ! ਮੈਨੂੰ ਵੀ ਸਿੱਖੀ ਦੀ ਦਾਤ ਬਖਸ਼ੋ। ਗੁਰੂ ਜੀ ਨੇ ਉਸਨੂੰ ਅੰਮ੍ਰਿਤ ਛਕਾ ਕੇ ਖੰਡੇ ਦਾ ਸਿੰਘ ਸਜਾ ਦਿੱਤਾ ਤੇ ਉਸਦਾ ਨਾਂ ਅਜਮੇਰ ਸਿੰਘ ਰੱਖਿਆ। ਜਿਨ੍ਹਾਂ ਦੇ ਭਾਗ ਜਾਗਦੇ ਹਨ ਉਨ੍ਹਾਂ ਨੂੰ ਸਿੱਖੀ ਦੀ ਦਾਤ ਪ੍ਰਾਪਤ ਹੁੰਦੀ ਹੈ।

## ਖੰਡੇ ਦਾ ਅੰਮ੍ਰਿਤ ਜ਼ਰੂਰੀ ਹੈ

*(ਦਯਾਲ ਦਾਸ ਦਾ ਲੰਗਰ ਸਿੰਘ ਸਜਣ ਤੇ ਪ੍ਰਵਾਨ ਕੀਤਾ)*

**ਸ੍ਵੈਯਾ:** **ਭਗਤੂ ਸੁਤ ਗੌਰੇ ਸੁਤ ਜਨਮਾ, ਤਿਸਿ ਦਯਾਲ ਦਾਸ ਨਿਜ ਨਾਮ ਕਹਾਯਾ।**
**ਜਬ ਗੁਰ ਜੀ ਭੁੱਚੋ ਗ੍ਰਾਮ ਗਏ, ਤਿਸਿ ਲੰਗਰ ਬਡੁ ਤਿਆਰ ਕਰਾਯਾ।**
**ਬਿਨ ਪਾਹੁਲੀ ਜਾਨਿ, ਗੁਰ ਤਯਾਗ ਚਲੇ, ਵਹ ਸਕਟੇ ਭਰਿ, ਗੁਰੂ ਸੰਗ ਸਿਧਾਯਾ।**
**ਗੁਰ ਜੀ ਨੇ ਨਹੀਂ ਸਵੀਕਾਰ ਕੀਆ, ਜਬ ਪਾਹੁਲ ਲਈ, ਤਬ ਗੁਰੂ ਕੋ ਭਾਯਾ॥ ੬੦੯॥**

**ਸ਼ਬਦਾਰਥ:** ਸੁਤ – ਪੁੱਤਰ, ਬਿਨ ਪਾਹੁਲੀ – ਬੇਅੰਮ੍ਰਿਤੀਆ, ਸਕਟੇ – ਗੱਡੇ, ਸਿਧਾਯਾ – ਚੱਲਿਆ।

**ਵਿਆਖਿਆ:** ਭਾਈ ਭਗਤੂ ਜੀ ਦੇ ਪੁੱਤਰ ਭਾਈ ਗੌਰੇ ਦੇ ਘਰ ਪੁੱਤਰ ਜਨਮਿਆ ਜੋ ਦਯਾਲ ਦਾਸ ਦੇ ਨਾਮ ਨਾਲ

ਜਾਣਿਆ ਗਿਆ। ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਭੁੱਚੋ ਗ੍ਰਾਮ ਗਏ ਤਾਂ ਦਯਾਲ ਦਾਸ ਨੇ ਗੁਰੂ ਜੀ ਤੇ ਸਿੰਘਾਂ ਲਈ ਵੱਡਾ ਲੰਗਰ ਤਿਆਰ ਕਰਾਇਆ। ਪਰ ਉਹ ਬੇਅੰਮ੍ਰਿਤੀਆ ਸੀ ਇਸ ਕਰਕੇ ਗੁਰੂ ਜੀ ਲੰਗਰ ਛੱਡ ਕੇ ਅੱਗੇ ਚੱਲ ਪਏ। ਉਸਨੇ ਲੰਗਰ ਗੱਡਿਆਂ ਤੇ ਰੱਖਿਆ ਤੇ ਪਿਛੇ-ਪਿਛੇ ਚੱਲ ਪਿਆ ਤੇ ਲੰਗਰ ਛਕਣ ਲਈ ਬੇਨਤੀ ਕੀਤੀ। ਪਰ ਗੁਰੂ ਜੀ ਸਵੀਕਾਰ ਨਾ ਕਰਨ। ਫਿਰ ਜਦੋਂ ਉਸਨੇ ਅੰਮ੍ਰਿਤ ਛਕਣ ਲਈ ਕਿਹਾ ਤਾਂ ਗੁਰੂ ਜੀ ਨੇ ਉਸ ਨੂੰ ਖੰਡੇ ਦਾ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ ਤੇ ਫਿਰ ਲੰਗਰ ਪ੍ਰਵਾਨ ਕੀਤਾ।

## ਬਲੀ ਪ੍ਰਥਾ ਦਾ ਖੰਡਨ *(ਬਠਿੰਡੇ ਕਿਲ੍ਹੇ ਦਾ ਪ੍ਰਸੰਗ)*

**ਸ੍ਵੈਯਾ:** **ਪੰਡਿਤ ਕਾ ਭਰਮ ਨਿਵਾਰਣ ਕੋ, ਗਢਿ ਭੀਤਰ ਸੰਢਾ ਬਲੀ ਚੜ੍ਹਾਯਾ।**
**ਫਿਰ ਦੈਂਤ ਕੋ ਗੁਰੂ ਨਿਕਾਰਤ ਹੈਂ, ਤਬ ਦੇਉ ਨੇ ਨਿਜ ਭੁਖ ਕੋ ਦਰਸਾਯਾ।**
**ਪੁਨ ਪੰਡਿਤ ਕੋ ਗੁਰੂ ਕਹਤ ਭਏ, 'ਇਸ ਸੰਢੇ ਕੀ ਬਲੀ ਦੈਂਤ ਨ ਭਾਯਾ।**
**ਇਨ ਫੋਕਟ ਕਰਮ ਤਯਾਗ ਚਲੋ, ਹਰਿ ਨਾਮ ਭਜੇ, ਤਿਸਿ ਜਸ ਜਗਿ ਛਾਯਾ॥ ੬੧੦॥**

**ਸ਼ਬਦਾਰਥ:** ਗਢਿ ਭੀਤਰ - ਕਿਲ੍ਹੇ ਵਿੱਚ ਭਾਵ ਬਠਿੰਡੇ ਦੇ ਕਿਲ੍ਹੇ ਤੋਂ ਹੈ, ਸੰਢਾ - ਝੋਟਾ, ਭੈਂਸਾ।

**ਵਿਆਖਿਆ:** ਪੰਡਤ ਦਾ ਭਰਮ ਦੂਰ ਕਰਨ ਲਈ ਬਠਿੰਡੇ ਕਿਲ੍ਹੇ ਵਿੱਚ ਉਸ ਪੰਡਿਤ ਅਨੁਸਾਰ ਦੈਂਤ ਵਾਸਤੇ ਸੰਢੇ (ਭੈਂਸੇ) ਦੀ ਬਲੀ ਦਿੱਤੀ ਗਈ। ਫਿਰ ਗੁਰੂ ਜੀ ਨੇ ਉਸ ਦੈਂਤ ਨੂੰ ਬਾਹਰ ਕੱਢਿਆ ਤਾਂ ਉਸਨੇ ਆਪਣੀ ਭੁੱਖ ਦਾ ਪ੍ਰਗਟਾਵਾ ਕੀਤਾ। ਗੁਰੂ ਜੀ ਉਸ ਪੰਡਿਤ ਨੂੰ ਆਖਣ ਲੱਗੇ ਕਿ ਹੇ ਪੰਡਿਤ ਜੀ! ਤੁਹਾਡੇ ਵੱਲੋਂ ਦਿੱਤੀ ਸੰਢੇ ਦੀ ਬਲੀ ਇਸ ਦੈਂਤ ਨੂੰ ਨਹੀਂ ਭਾਈ। (ਕਿਉਂਕਿ ਇਹ ਤਾਂ ਅਜੇ ਵੀ ਭੁੱਖਾ ਹੈ) ਇਸ ਲਈ ਇਨ੍ਹਾਂ ਫਜ਼ੂਲ ਕਰਮਾਂ ਤੇ ਰਸਮਾਂ ਨੂੰ ਤਿਆਗ ਦਿਓ, ਤੇ ਹਰਿ ਨਾਮ ਭਜੋ, ਕਿਉਂਕਿ ਜੋ ਨਾਮ ਭਜਦਾ ਹੈ ਉਸੇ ਦਾ ਜਸ ਜੱਗ ਤੇ ਹੁੰਦਾ ਹੈ। ਇਸ ਤਰ੍ਹਾਂ ਗੁਰੂ ਜੀ ਨੇ ਬਲੀ ਪ੍ਰਥਾ ਦਾ ਵਿਰੋਧ ਕੀਤਾ।

## ਅਸੁੱਚਤਾ ਨੂੰ ਹੀ ਭੂਤ ਦੈਂਤ ਚੰਬੜਦੇ ਹਨ *(ਬਠਿੰਡੇ ਕਿਲ੍ਹੇ ਦਾ ਪ੍ਰਸੰਗ)*

**ਸ੍ਵੈਯਾ:** **ਗੁਰੂ ਗਢਿ ਬਠਿੰਡੇ ਰਾਜਤਿ ਥੇ, ਤਬ ਦੈਂਤ ਨੇ ਆਇ ਢਿਗ ਅਰਜ਼ ਗੁਜਾਰੀ।**
**'ਗੁਰ ਜੀ! ਮਮ ਛੁਧਾ ਨਿਵਾਰ ਕਰੋ।' ਗੁਰੂ ਬੂਝਤਿ, 'ਤੁਮ ਖਾਵਤ ਕਿਆ ਕਾਰੀ?'**
**ਤਬ ਦੈਂਤ ਨੇ ਗੁਰ ਢਿਗ ਬੈਨ ਭਨੈ, 'ਜਹਿੰ ਪਾਪੀ ਲੋਕ ਅਸੁੱਚਤਾ ਧਾਰੀ।**
**ਤਿਨ ਤੇ ਹਮ ਛੀਨ ਗ੍ਰਹਿਨ ਕਰੈਂ, ਹਮ ਅੰਨ ਹਜਾਰਹੂੰ ਮਣ ਭਖਿਧਾਰੀ'॥ ੬੧੧॥**

**ਸ਼ਬਦਾਰਥ:** ਗਢਿ - ਕਿਲ੍ਹੇ ਵਿੱਚ, ਰਾਜਤਿ ਥੇ - ਵਿਰਾਜ ਰਹੇ ਸਨ, ਮਮ - ਮੇਰੀ, ਛੁਧਾ - ਭੁੱਖ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਠਿੰਡੇ ਦੇ ਕਿਲ੍ਹੇ ਵਿੱਚ ਵਿਰਾਜ ਰਹੇ ਸਨ ਤਾਂ ਉਥੇ ਰਹਿਣ ਵਾਲੇ ਦੈਂਤ ਨੇ ਆਕੇ ਅਰਜ਼ ਕੀਤੀ ਕਿ ਹੇ ਗੁਰੂ ਜੀ! ਆਪ ਮੇਰੀ ਭੁੱਖ ਦਾ ਨਿਵਾਰਣ ਕਰੋ। ਗੁਰੂ ਜੀ ਨੇ ਪੁੱਛਿਆ ਕਿ ਤੁਸੀਂ ਕਿਸ ਕੰਮ ਦਾ ਖਾਂਦੇ ਹੋ? ਤਾਂ ਦੈਂਤ ਨੇ ਕਿਹਾ ਕਿ ਜਿਥੇ ਪਾਪੀ ਤੇ ਅਸੁੱਚਤਾ ਧਾਰੀ ਲੋਕ ਵੱਸਦੇ ਹਨ, ਅਸੀਂ ਉਨ੍ਹਾਂ ਤੋਂ ਖੋਹ ਕੇ ਖਾਂਦੇ ਹਾਂ ਤੇ ਅਸੀਂ ਹਜ਼ਾਰਾਂ ਮਣ ਅੰਨ ਖਾ ਜਾਣ ਵਾਲੇ ਹਾਂ।

## ਪ੍ਰੇਮ ਮਹਾਨ ਹੈ *(ਬਠਿੰਡੇ ਕਿਲ੍ਹੇ ਨੇੜੇ ਊਠਾਂ ਵਾਲੇ ਤੇ ਸੱਸੀ ਦਾ ਕਿੱਸਾ)*

**ਸ੍ਵੈਯਾ:** **ਗੁਰੂ ਨਗਰ ਬਠਿੰਡੇ ਰਾਜਤਿ ਥੇ, ਨਿਸਿ ਗਾਥਾ ਸੱਸੀ ਕੀ ਸੁਨਿ ਪਾਈ।**
**ਪੁਨ ਦੂਸਰ ਦਿਨ ਜਬ ਫੇਰ ਸੁਨੀ, ਤਬ ਸਿੰਘਨ ਕੇ ਮਨਿ ਰੋਸ ਬਡਾਈ।**

**ਤਿਨਿ ਬੂਝਨ ਤੇ ਗੁਰੂ ਬੈਨ ਭਨੈ, 'ਅਪੁਨੀ ਅੰਗੁਰੀ ਦਿਹੁ ਜਿਮੀ ਧਸਾਈ।'**
**ਜਬ ਨਹਿੰ ਕਰਿਓ, ਗੁਰੂ ਕਹਿਨ ਲੱਗੇ, 'ਤੁਮਤੇ ਸਸਿ ਆਛੀ, ਸਕਲ ਧਸਾਈ'॥ ੬੧੨॥**

**ਸ਼ਬਦਾਰਥ:** ਰਾਜਤਿ - ਬਿਰਾਜਮਾਨ, ਬੈਨ ਭਨੈ - ਬਚਨ ਆਖੇ, ਜਿਮੀਂ - ਜ਼ਮੀਨ, ਸਕਲ ਧਸਾਈ - ਸਾਰੀ ਧਸ ਗਈ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਠਿੰਡੇ ਕਿਲ੍ਹੇ ਨੇੜੇ ਵਿਰਾਜ ਰਹੇ ਸਨ ਤਾਂ ਉਥੇ ਕੁੱਝ ਊਠਾਂ ਵਾਲਿਆਂ ਦੇ ਕਾਰਵੇ ਨੇ ਰਾਤ ਸਮੇਂ ਠਹਿਰ ਕੇ ਸੱਸੀ-ਪੁੰਨੂੰ ਦੀ ਗਾਥਾ ਗਾਈ। ਦੂਜੇ ਦਿਨ ਗੁਰੂ ਜੀ ਨੇ ਉਨ੍ਹਾਂ ਨੂੰ ਦਰਬਾਰ 'ਚ ਸੱਦ ਕੇ ਫਿਰ ਗਾਉਣ ਲਈ ਕਿਹਾ। ਤਦ ਸਿੰਘਾਂ ਨੇ ਇਸ ਗੱਲ ਉਤੇ ਰੋਸ ਕੀਤਾ ਤੇ ਉਹ ਗੁਰੂ ਜੀ ਨੂੰ ਪੁੱਛਣ ਲੱਗੇ। ਉੱਤਰ ਸਮੇਂ ਗੁਰੂ ਜੀ ਨੇ ਉਨ੍ਹਾਂ ਨੂੰ ਕਿਹਾ ਕਿ (ਉੱਤਰ ਸੁਣਨ ਤੋਂ ਪਹਿਲਾਂ ਤੁਸੀਂ ਜਿਥੇ-ਜਿਥੇ ਬੈਠੇ ਹੋ) ਤੁਸੀਂ ਆਪੋ ਆਪਣੀ ਇੱਕ-ਇੱਕ ਉਂਗਲ ਜ਼ਮੀਨ ਵਿੱਚ ਖਭੋ ਦਿਓ। ਪਰ ਕਿਸੇ ਨੇ ਵੀ ਗੁਰੂ ਬਚਨ ਮੰਨ ਕੇ ਨਾ ਖਭੋਈ। ਗੁਰੂ ਜੀ ਕਹਿਣ ਲੱਗੇ ਕਿ ਤੁਹਾਥੋਂ ਤਾਂ ਉਹ ਸੱਸੀ ਚੰਗੀ ਸੀ ਜੋ ਆਪਣੇ ਪਿਆਰੇ ਲਈ ਪੂਰੀ ਦੀ ਪੂਰੀ ਜ਼ਮੀਨ 'ਚ ਧਸ ਕੇ ਮਰ ਗਈ।

## ਗੁਰੂ ਧਨ ਚੋਰੀ ਕਰਨ ਦਾ ਫਲ *(ਮ੍ਰਿਗ ਬਣੇ ਮਸੰਦ ਦਾ ਉਧਾਰ)*

**ਸ੍ਵੈਯਾ:** **ਸ੍ਰੀ ਗੁਰ ਜੀ ਬ੍ਰਿਤ-ਅਖੇਰ ਗਏ, ਜਾਇ ਬਨ ਮੇਂ ਏਕ ਮ੍ਰਿਗ ਪਿਖਿ ਲੀਨੋ।**
**ਤਨਿਕੇ ਧਨੁ, ਤੀਰ ਛੁਟਾ ਜਬ ਹੀ, ਮ੍ਰਿਗ ਮਾਰਿ ਗਿਰਾਇ ਗੁਰੁ ਹਸਨੋ ਕੀਨੋ।**
**ਜਬ ਸਿੰਘਨ ਬਾਤ ਬੂਝੀ ਗੁਰ ਤੇ, ਸ੍ਰੀ ਗੁਰੁ ਤਬ ਸਭਿ ਸਮਝਾਵਨ ਕੀਨੋ।**
**'ਇਹ ਪ੍ਰਥਮ ਹਮਾਰੋ ਮਸਨਦ ਥਾ, ਗੁਰੂ ਘਰ ਕਾ ਧਨ ਚੋਰੀ ਇਸਿ ਕੀਨੋ'॥ ੬੧੩॥**

**ਸ਼ਬਦਾਰਥ:** ਬ੍ਰਿਤ ਅਖੇਰ - ਸ਼ਿਕਾਰ ਖੇਡਣਾ, ਧਨੁ - ਧਨੁਸ਼, ਕਮਾਣ, ਮਸਨਦ - ਮਸੰਦ।

**ਵਿਆਖਿਆ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਦੋਂ ਇਕ ਦਿਨ ਸ਼ਿਕਾਰ ਖੇਡਣ ਲਈ ਨਿਕਲੇ ਤਾਂ ਜੰਗਲ ਵਿੱਚ ਜਾ ਕੇ ਇਕ ਮਿਰਗ ਦੇਖਿਆ। ਧਨੁਸ਼ ਤਾਣ ਕੇ ਜਦੋਂ ਗੁਰੂ ਜੀ ਨੇ ਤੀਰ ਛੱਡਿਆ ਤਾਂ ਮਿਰਗ ਦੇ ਵੱਜਾ ਤੇ ਉਸਨੂੰ ਮਾਰ ਗਿਰਾ ਕੇ ਗੁਰੂ ਜੀ ਹੱਸਣ ਲੱਗੇ। ਸਿੰਘਾਂ ਨੇ ਹਾਸੀ ਦਾ ਕਾਰਨ ਪੁੱਛਿਆ ਤਾਂ ਗੁਰੂ ਜੀ ਸਭ ਨੂੰ ਸਮਝਾ ਕੇ ਕਹਿਣ ਲੱਗੇ ਕਿ ਇਹ ਮਿਰਗ ਪਹਿਲੇ ਜਨਮ 'ਚ ਸਾਡਾ ਮਸੰਦ ਸੀ। ਇਸਨੇ ਗੁਰੂ ਘਰ ਦਾ ਧਨ ਚੋਰੀ ਕੀਤਾ ਤੇ ਮਿਰਗ ਬਣ ਗਿਆ। ਅੱਜ ਉਧਾਰ ਦੀ ਇਛਾ ਲੈਕੇ ਸਾਡੇ ਸਾਹਮਣੇ ਆਇਆ ਤੇ ਉਸਦੀ ਇੱਛਾ ਪੂਰੀ ਹੋਈ ਹੈ।

## ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥

*(ਡੱਲੇ ਕੋਲੋਂ ਇੰਦ੍ਰ ਦੇ ਜੁੱਤੀਆਂ ਮਰਵਾ ਕੇ ਮੀਂਹ ਪੁਆਇਆ)*

**ਸ੍ਵੈਯਾ:** **ਜਬ ਏਕ ਸਮੇਂ ਬਹੁ ਔੜ ਲੱਗੀ, ਬਿਨ ਨੀਰ ਕੇ ਸਭ ਜੀਅ ਜੰਤ ਦੁਖਾਏ।**
**ਤਬ ਡੱਲੇ ਗੁਰ ਢਿਗ ਅਰਜ਼ ਕਰੀ, ਸੁਨਿ ਸਤਿਗੁਰੂ ਤਿਸਕੋ ਕਹਿ ਸਮਝਾਏ।**
**'ਗਿਨ ਕੇ ਸੱਤ ਪਨਹੀਂ ਇੰਦ੍ਰ ਦੀਓ,' ਜਬ ਐਸ ਹੀ ਕੀਓ, ਤਬ ਮੀਂਹ ਵਰਸਾਏ।**
**ਗੁਰ ਕਾ ਭੈ ਇੰਦ੍ਰ ਨਰਿੰਦ ਮੰਨੈ, ਤਾਹੀਓਂ ਇਹ ਬਚੁ ਗੁਰਬਾਨੀ ਗਾਏ॥ ੬੧੪॥**

**ਸ਼ਬਦਾਰਥ:** ਔੜ - ਮੀਂਹ ਨਾ ਪੈਣਾ, ਸੱਤ ਪਨਹੀਂ - ਸੱਤ ਜੁੱਤੀਆਂ, ਨਰਿੰਦ - ਰਾਜੇ।

**ਵਿਆਖਿਆ:** ਜਦੋਂ ਇੱਕ ਸਮੇਂ ਬੜੀ ਔੜ ਲੱਗੀ ਹੋਈ ਤੇ ਬਿਨਾਂ ਪਾਣੀ ਤੋਂ ਸਭ ਜੀਅ ਜੰਤ ਦੁੱਖ ਪਾ ਰਹੇ ਸਨ ਤਾਂ ਭਾਈ ਡੱਲੇ ਨੇ ਗੁਰੂ ਜੀ ਕੋਲ ਬੇਨਤੀ ਕੀਤੀ ਕਿ ਸਤਿਗੁਰੂ ਜੀ ਮੀਂਹ ਪੁਆ ਦਿਓ। ਗੁਰੂ ਗੋਬਿੰਦ ਸਿੰਘ

ਜੀ ਨੇ ਡੱਲੇ ਨੂੰ ਸਮਝਾਇਆ ਕਿ ਗਿਣਕੇ ਧਰਤੀ ਉਤੇ ਸੱਤ ਜੁੱਤੀਆਂ ਇੰਦ੍ਰ ਨੂੰ ਮਾਰੋ। ਜਦੋਂ ਐਸਾ ਕੀਤਾ ਤਾਂ ਮੀਂਹ ਪੈਣ ਲੱਗ ਪਿਆ। ਗੁਰੂ ਜੀ ਦਾ ਭੈ ਤਾਂ ਇੰਦ੍ਰ ਨਰਿੰਦ ਸਾਰੇ ਹੀ ਮੰਨਦੇ ਹਨ। ਇਸ ਕਰਕੇ ਗੁਰਬਾਣੀ ਵਿਚ ਵੀ ਇਹੋ ਆਖਿਆ ਗਿਆ ਹੈ।

## ਕੇਸਾਂ ਦੀ ਮਹਿਮਾ *(ਮਾਲਵੇ ਦੇਸ਼ 'ਚੋਂ ਤਾਪ ਦੂਰ ਕੀਤਾ)*

**ਸ੍ਵੈਯਾ:** **ਜਬ ਗੁਰ ਜੀ ਮਾਲਵੇ ਦੇਸ਼ ਰਹੇਂ, ਤਬ ਏਕ ਸਮੈਂ ਨਰ ਤਾਪ ਸਤਾਏ।**
**ਜਬ ਨਹਿੰ ਉਪਚਾਰ ਬਨਾ ਕਿਛੁ ਭੀ, ਤਬਿ ਚਲਿਕੇ ਸ੍ਰੀ ਗੁਰੂ ਜੀ ਢਿਗ ਆਏ।**
**ਗੁਰੂ ਬੈਨ ਭਨੈ, 'ਸਭਿ ਕੇਸ ਰੱਖਹੁ,' ਜਬ ਕੇਸ ਧਰੇ ਤਬ ਤਾਪ ਨਸਾਏ।**
**ਧੰਨ ਸਤਿਗੁਰੂ ਕੇਸਨ ਮਾਣ ਦੀਓ, ਤਿਨਿ ਮਹਿਮਾ ਕਵੀ 'ਅੰਬਾਲਵੀ' ਗਾਏ॥ ੬੧੫॥**

**ਸ਼ਬਦਾਰਥ:** ਉਪਚਾਰ - ਇਲਾਜ, ਢਿਗ - ਕੋਲ, ਕੇਸਨ - ਕੇਸਾਂ ਨੂੰ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਲਵੇ 'ਚ ਵਿਰਾਜਦੇ ਸਨ ਤਾਂ ਇਕ ਵਾਰ ਲੋਕਾਂ ਨੂੰ ਤਾਪ ਨੇ ਬੜਾ ਸਤਾਇਆ। ਜਦੋਂ ਕੋਈ ਇਲਾਜ ਨਾ ਬਣਿਆ ਤਾਂ ਰੋਗੀ ਸਤਿਗੁਰਾਂ ਪਾਸ ਚੱਲ ਕੇ ਆਏ ਤੇ ਤਾਪ ਨਵ੍ਰਿਤੀ ਲਈ ਅਰਜ਼ ਕੀਤੀ। ਸਤਿਗੁਰਾਂ ਨੇ ਉਨ੍ਹਾਂ ਨੂੰ ਆਖਿਆ ਕਿ ਤੁਸੀਂ ਸਾਰੇ ਕੇਸ ਰੱਖ ਲਵੋ ਤਾਂ ਠੀਕ ਹੋ ਜਾਵੋਗੇ। ਜਦੋਂ ਸਭ ਨੇ ਗੁਰੂ ਬਚਨ ਮੰਨ ਕੇ ਕੇਸ ਰੱਖ ਲਏ ਤਾਂ ਤਾਪ ਦਾ ਨਾਸ ਹੋ ਗਿਆ। ਸਤਿਗੁਰੂ ਜੀ ਧੰਨ ਹਨ ਜਿਨ੍ਹਾਂ ਨੇ ਕੇਸਾਂ ਨੂੰ ਇੰਨਾ ਮਾਣ ਬਖਸ਼ਿਆ ਹੈ। ਉਨ੍ਹਾਂ ਦੀ ਮਹਿਮਾ ਕਵੀ ਗੁਰਨਾਮ ਸਿੰਘ ਅੰਬਾਲਵੀ ਨੇ ਵੀ ਗਾਈ ਹੈ।

## ਹਾਜ਼ਰ ਗੈਰਹਾਜ਼ਰ, ਗੈਰਹਾਜ਼ਰ ਹਾਜ਼ਰ

*(ਪੰਜ ਸਿੰਘਾਂ ਨੇ ਖੇਡਾ ਦੇਖਣ ਜਾਣਾ)*

**ਸ੍ਵੈਯਾ:** **ਗੁਰੂ ਬਿਚ ਤਲਵੰਡੀ ਰਾਜਤਿ ਥੇ, ਨਿਸਿ ਕੋ ਜਬ ਸਿੰਘਨ ਪਹਿਰਾ ਕਰਿਓ।**
**ਤਿਨ ਕਾਨੋਂ ਮਹਿਂ ਆਵਾਜ਼ ਪਈ, ਸੁਨਿ ਪਾਂਚ ਗਏ, ਜਾਇ ਖੇਡੁ ਨਿਹਰਿਓ।**
**ਜੋ ਨਹਿੰ ਗਏ, ਤਿਨਿ ਕੇ ਮਨੇ ਰਹੀ, ਜੋ ਗਏ ਤਿਨਿ ਮਨ ਗੁਰ ਢਿਗ ਹੀ ਫਿਰਿਓ।**
**ਅਗਲੇ ਦਿਨ ਸਤਿਗੁਰੂ ਕਹਿਨ ਲੱਗੇ, 'ਜੋ ਹਾਜਰ ਥੇ, ਨਹਿੰ ਹਾਜਰਿ ਭਰਿਓ॥ ੬੧੬॥**

**ਸ਼ਬਦਾਰਥ:** ਨਿਸਿ - ਰਾਤ, ਢਿਗ - ਕੋਲ, ਨਿਹਰਿਓ - ਦੇਖਿਆ, ਖੇਡੁ - ਖੇਡਾ, (ਗਾਉਂਣ ਨੱਚਣ ਦਾ ਅਖਾੜਾ, ਜੋ ਅਕਸਰ ਪਿੰਡ 'ਚ ਰਾਤੀਂ ਲੱਗਦੇ ਸਨ)।

**ਵਿਆਖਿਆ:** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਲਵੰਡੀ ਵਿਖੇ ਵਿਰਾਜ ਰਹੇ ਸਨ ਤੇ ਰਾਤ ਸਮੇਂ 10 ਸਿੰਘ ਪਹਿਰਾ ਦੇ ਰਹੇ ਸਨ। ਉਨ੍ਹਾਂ ਦੇ ਕੰਨਾਂ 'ਚ ਨੱਚਣ ਗਾਉਣ ਦੀਆਂ ਅਵਾਜ਼ਾਂ ਪਈਆਂ। ਤੇ ਪੰਜ ਸਿੰਘ ਖੇਡਾ (ਅਖਾੜਾ) ਦੇਖਣ ਚਲੇ ਗਏ। ਜੋ ਨਹੀਂ ਗਏ ਉਨ੍ਹਾਂ ਦੇ ਮਨ ਅਖਾੜੇ ਵਿੱਚ ਹੀ ਰਹੇ ਪਰ ਜੋ ਗਏ ਉਹ ਡਰਦੇ ਰਹੇ ਤੇ ਮਨ ਗੁਰੂ ਜੀ ਵੱਲ ਹੀ ਰਹੇ। ਅਗਲੇ ਦਿਨ ਅੰਤਰਜਾਮੀ ਸਤਿਗੁਰਾਂ ਨੇ ਬੁਲਾ ਕੇ ਕਿਹਾ ਕਿ ਜੋ ਹਾਜ਼ਰ ਸਨ ਉਹ ਵੀ ਸਾਡੇ ਕੋਲ ਹਾਜ਼ਰੀ ਨਹੀਂ ਸਨ ਦੇ ਰਹੇ। (ਤੇ ਜੋ ਗੈਰਹਾਜ਼ਰ ਸਨ ਉਹ ਸਾਡੇ ਕੋਲ ਮਨ ਕਰਕੇ ਹਾਜ਼ਰ ਸਨ।)

## ਗੁਰੂ ਕਾਸ਼ੀ *(ਸਿੰਘਾਂ ਨੂੰ ਪੜ੍ਹਾਉਣਾ; ਟਕਸਾਲ ਦੀ ਅਰੰਭਤਾ)*

**ਸ੍ਵੈਯਾ:** **ਜਬ ਥਾਨ ਦਮਦਮੇ ਰਾਜਤਿ ਥੇ, ਤਬ ਗੁਰੂ ਗੁਰਬਾਣੀ ਕਥਾ ਸੁਨਾਈ।**
**ਉਨਤਾਲੀ ਸਿੰਘਨ ਕਥਾ ਸੁਨੀ, ਤਹਿਂ ਜੁਗ ਟਕਸਾਲਨ ਨੀਂਵ ਰਖਾਈ।**

**ਦਈ ਗੁਰ ਜੀ ਸਿੰਘਨ ਕੋ ਵਿਦਿਆ, ਕਲਮਾਂ ਘੜਕੇ ਗੁਰੂ ਤਹਾਂ ਟਿਕਾਈ।**
**ਸਿੰਘ ਆਜ ਵੀ ਗੁਰਮਤਿ ਗਿਆਨ ਪਢੈਂ, ਤਿਹ ਗੁਰੂ ਕਾਸ਼ੀ ਸ਼ੁਭ ਨਾਮ ਹੈ ਪਾਈ॥ ੬੧੭॥**

**ਸ਼ਬਦਾਰਥ:** ਜੁਗ ਟਕਸਾਲਨ - ਦੋ ਟਕਸਾਲਾਂ (ਭਾਵ ਦਮਦਮੀ ਟਕਸਾਲ ਤੇ ਅੰਮ੍ਰਿਤਸਰ ਸਾਹਿਬ ਵਾਲੀ ਟਕਸਾਲ), ਪਢੈਂ - ਪੜ੍ਹਦੇ ਹਨ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਵਿਰਾਜ ਰਹੇ ਸਨ ਤਾਂ (ਕੀਤੇ ਬਚਨ ਅਨੁਸਾਰ ਕਿ ਅਸੀਂ ਸਮਾਂ ਆਉਣ ਤੇ ਤੁਹਾਨੂੰ ਗੁਰਬਾਣੀ ਦਾ ਸ਼ੁੱਧ ਪਾਠ ਸਿਖਾਵਾਂਗੇ।) ਗੁਰੂ ਜੀ ਨੇ ਸਿੰਘਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਬਾਣੀ ਦੀ ਕਥਾ ਸੁਣਾਈ। ਉਦੋਂ ਉਨਤਾਲੀ (39) ਸਿੰਘਾਂ ਨੇ ਸੰਪੂਰਨ ਕਥਾ ਗੁਰੂ ਜੀ ਤੋਂ ਸੁਣੀ। ਤੇ ਉਦੋਂ ਗੁਰਮਤਿ ਦੀਆਂ ਦੋ ਟਕਸਾਲਾਂ (ਦਮਦਮੀ ਟਕਸਾਲ ਤੇ ਸ੍ਰੀ ਅੰਮ੍ਰਿਤਸਰ ਸਾਹਿਬ ਵਾਲੀ ਟਕਸਾਲ) ਦੀ ਨੀਂਵ ਰੱਖੀ ਗਈ। ਸਤਿਗੁਰਾਂ ਨੇ ਸਿੰਘਾਂ ਨੂੰ ਗੁਰਮਤਿ ਵਿਦਿਆ ਆਪ ਦਿੱਤੀ ਤੇ ਕਲਮਾਂ ਘੜਕੇ ਉਥੇ ਰਖਾਈਆਂ। ਸਿੰਘ ਅੱਜ ਵੀ ਉਥੇ ਦੂਰੋਂ-ਦੂਰੋਂ ਆ ਕੇ ਗੁਰਮਤਿ ਵਿਦਿਆ ਗ੍ਰਹਿਣ ਕਰਦੇ ਹਨ। ਤੇ ਸਾਬੋ ਕੀ ਤਲਵੰਡੀ ਨੇ ਗੁਰੂ ਕਾਸ਼ੀ ਦਾ ਸ਼ੁਭ ਨਾਮ ਪ੍ਰਾਪਤ ਕੀਤਾ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਣਤਾ *(ਦਮਦਮਾ ਸਾਹਿਬ ਵਿਖੇ)*

**ਸ੍ਵੈਯਾ:** **ਗੁਰੁ ਜੀ ਤਲਵੰਡੀ ਰਾਜਤਿ ਥੇ, ਹਿਤ ਬਚਨ ਨਿਭਾਨਿ, ਗੁਰੂ ਗ੍ਰੰਥ ਮੰਗਾਯਾ।**
**ਧੀਰਮੱਲ ਨਹਿੰ ਗੁਰੂ ਗ੍ਰੰਥ ਦੀਓ, ਗੁਰ ਨਿਜ ਅਨੁਭਵ ਸੇ ਕੀਨ ਲਿਖਾਯਾ।**
**ਮਨੀ ਸਿੰਘ ਲਿਖਾਰੀ ਲਿਖਨ ਲਗੇ, ਕ੍ਰਮ ਸੇ ਇਕੱਤੀਸ ਹੈਂ ਰਾਗ ਲਿਖਾਯਾ।**
**ਗੁਰੁ ਨਵਮ ਕੀ ਗਿਰਾ ਸੁਮੇਲ ਕਰੀ, ਗੁਰ ਜੀ ਗੁਰੂ ਗ੍ਰੰਥ ਸੰਪੂਰ ਕਰਾਯਾ॥ ੬੧੮॥**

**ਸ਼ਬਦਾਰਥ:** ਕ੍ਰਮ ਸੇ - ਨੰਬਰਵਾਰ, ਗੁਰੂ ਨਵਮ - ਨੌਵੇਂ ਸਤਿਗੁਰੂ ਭਾਵ ਸ੍ਰੀ ਗੁਰੂ ਤੇਗ ਬਹਾਦਰ ਜੀ, ਗਿਰਾ - ਬਾਣੀ, ਸੰਪੂਰ - ਸੰਪੂਰਣ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਵਿਰਾਜ ਰਹੇ ਸਨ ਤਾਂ (ਸ੍ਰੀ ਅਨੰਦਪੁਰ ਸਾਹਿਬ 'ਚ ਸਿੰਘਾਂ ਨਾਲ ਕੀਤੇ ਬਚਨ ਅਨੁਸਾਰ ਕਿ ਅਸੀਂ ਤੁਹਾਨੂੰ ਸਮਾਂ ਆਉਣ 'ਤੇ ਗੁਰਬਾਣੀ ਦਾ ਸ਼ੁੱਧ ਪਾਠ ਸਿਖਾਵਾਂਗੇ।) ਬਚਨ ਨਿਭਾਉਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਮੰਗਾਈ। ਪਰ ਧੀਰਮੱਲ ਨੇ ਗੁਰੂ ਗ੍ਰੰਥ ਸਾਹਿਬ ਨਹੀਂ ਦਿੱਤੇ ਤਾਂ ਗੁਰੂ ਜੀ ਨੇ ਆਪਣੇ ਨਿੱਜੀ ਅਨੁਭਵ (ਆਤਮ ਗਿਆਨ) ਨਾਲ ਨਵੇਂ ਸਿਰਿਓਂ ਲਿਖਵਾਣੀ ਸ਼ੁਰੂ ਕਰਾਈ। ਗੁਰੂ ਜੀ ਗੁਰਬਾਣੀ ਉਚਾਰਣ ਲੱਗੇ ਤੇ ਭਾਈ ਮਨੀ ਸਿੰਘ ਜੀ ਲਿਖਾਰੀ ਲਿਖਣ ਲੱਗੇ। ਇਸ ਤਰ੍ਹਾਂ ਨੰਬਰਵਾਰ ਇਕੱਤੀ (31) ਰਾਗਾਂ 'ਚ ਬਾਣੀ ਲਿਖਵਾਈ ਤੇ ਢੁਕਵੀਆਂ ਥਾਵਾਂ ਉਤੇ ਨੌਵੇਂ ਸਤਿਗੁਰੂ (ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ) ਦੀ ਬਾਣੀ ਵੀ ਦਰਜ ਕੀਤੀ ਗਈ। ਤੇ ਇਸ ਤਰ੍ਹਾਂ 1706 ਈ: ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਸੰਪੂਰਣ ਤਿਆਰ ਕੀਤਾ ਗਿਆ। ਜਿਸਨੂੰ ਦਮਦਮੀ ਬੀੜ ਵੀ ਆਖਿਆ ਗਿਆ ਹੈ।

## ਗੁਰੂ ਦੇ ਅਮੋਘ ਬਚਨ *(ਕਪੂਰੇ ਦੀ ਮੌਤ)*

**ਸ੍ਵੈਯਾ:** **ਜਬ ਸਤਿਗੁਰੂ ਕੋਟ ਕਪੂਰੇ ਗਏ, ਗਢ ਮਾਂਗਾ, ਜਾਟ ਨੇ ਨਾਹਿੰ ਦੀਉ।**
**ਕਹੈ, 'ਬਿਗਰੇ ਸ਼ਾਹ ਸੰਗ ਬਾਤ ਮੇਰੀ, ਦੇਇੰ ਫਾਹੇ ਤੁਰਕ, ਮਮ ਪ੍ਰਾਨ ਹਤੀਉ।'**
**'ਤੂੰ ਐਸ ਹੀ ਮਰੈਂ', ਗੁਰੂ ਬਚਨ ਭਨੈਂ, ਚਢਿ ਈਸੇ ਖਾਂ ਮੰਝ, ਬੰਧ ਲੀਉ।**
**ਖੇਹ ਤੋਬਰਾ ਮੁਹਿ, ਤਰ ਟਾਂਗ ਮਾਰਾ, ਇਮ ਫਾਹੇ ਕਾ ਗੁਰੂ ਬਚ ਫਲੀਉ॥ ੬੧੯॥**

**ਸ਼ਬਦਾਰਥ:** ਗਢ – ਕਿਲ੍ਹਾ, ਸ਼ਾਹ – ਔਰੰਗਜ਼ੇਬ, ਮਮ – ਮੇਰੇ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਟ ਕਪੂਰੇ ਗਏ ਸਨ ਤਾਂ ਕਪੂਰੇ ਤੋਂ ਕੁਝ ਸਮੇਂ ਲਈ ਕਿਲ੍ਹਾ ਮੰਗਿਆ ਸੀ ਪਰ ਜੱਟ ਨੇ ਨਹੀਂ ਦਿੱਤਾ ਸੀ ਤੇ ਕਿਹਾ ਸੀ ਮੇਰੀ ਬਾਦਸ਼ਾਹ ਨਾਲ ਗੱਲ ਵਿਗੜ ਜਾਵੇਗੀ ਤੇ ਤੁਰਕ ਮੈਨੂੰ ਫਾਹਾ ਲਾ ਕੇ ਮਾਰ ਦੇਣਗੇ। ਗੁਰੂ ਜੀ ਨੇ ਬਚਨ ਕੀਤੇ ਸਨ ਕਿ ਤੂੰ ਇਸੇ ਤਰ੍ਹਾਂ ਹੀ ਮਰੇਂਗਾ। ਦੁਆਬੇ ਦੇ ਹਾਕਮ ਮੰਝ ਜਾਤੀ ਦੇ ਈਸੇ ਖਾਂ ਨੇ ਕੋਟ ਕਪੂਰੇ ਪਰ ਚੜ੍ਹਾਈ ਕੀਤੀ ਤੇ ਕਪੂਰੇ ਨੂੰ ਬੰਨ੍ਹ ਲਿਆ। ਫੇਰ ਇੱਕ ਤਲਾਬ ਕਿਨਾਰੇ ਉਜਾੜ ਵਿੱਚ ਉਸਦੇ ਮੂੰਹ ਤੇ ਖੇਹ ਤੋਬਰਾ ਚੜ੍ਹਾ ਕੇ ਦਰੱਖਤ ਉਤੇ ਫਾਹਾ ਦੇ ਕੇ ਮਾਰ ਦਿੱਤਾ ਤੇ ਗੁਰੂ ਦੇ ਬਚਨ ਸੱਤ ਹੋ ਗਏ।

## ਗੁਰੂ ਕਸਵੱਟੀ *(ਰਾਮ ਸਿੰਘ ਤੇ ਡੱਲਾ ਨੱਸੇ)*

**ਸ੍ਵੈਯਾ:** **ਜਬ ਗੁਰੁ ਗੁਰੂ ਕਾਸ਼ੀ ਸੇ ਚਾਲੇ, ਤਬ ਸਿੰਘਨ ਕੋ ਕਹਿ ਕੇ ਸਮਝਾਯੋ।**
**'ਹਮ ਰਾਜਪੁਤਾਨੇ ਤਰਫ ਚਲੇ, ਤੁਮ ਸਾਥ ਚਲੋ, ਲਿਹੁ ਮਮ ਖੁਸ਼ਿ ਪਾਯੋ।'**
**ਸਭ ਕਾਚੇ ਪੀਲੇ ਖਿਸਕ ਗਏ, ਰਾਮ ਸਿੰਘ ਔ ਡੱਲਾ ਨਿਸਿ ਭੱਜਿ ਆਯੋ।**
**ਨਹਿੰ ਗੁਰੁ ਕਸਵੱਟੀ ਸਹਿਨ ਕਰੀ, ਘਰਿ ਮਰਿਕੇ ਨਿਜ ਨਿਜ ਜਨਮ ਗਵਾਯੋ॥ ੬੨੦॥**

**ਸ਼ਬਦਾਰਥ:** ਗੁਰੂ ਕਾਸ਼ੀ – ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ), ਮਮ – ਮੇਰੀ, ਨਿਸਿ – ਰਾਤ ਸਮੇਂ, ਨਿਜ ਨਿਜ – ਆਪੋ ਆਪਣਾ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰੂ ਕਾਸ਼ੀ (ਸਾਬੋ ਕੀ ਤਲਵੰਡੀ) ਤੋਂ ਚੱਲਣ ਲੱਗੇ ਤਾਂ ਸਿੰਘਾਂ ਨੂੰ ਕਿਹਾ ਕਿ ਅਸੀਂ ਹੁਣ ਰਾਜਪੁਤਾਨੇ ਵੱਲ ਜਾਣਾ ਹੈ ਤੇ ਤੁਸੀਂ ਵੀ ਸਾਡੇ ਨਾਲ ਚੱਲਕੇ ਗੁਰੂ ਦੀ ਖੁਸ਼ੀ ਪ੍ਰਾਪਤ ਕਰੋ। ਪਰ ਕੱਚੇ ਪਿੱਲੇ ਸਭ ਖਿਸਕ ਗਏ ਅਤੇ ਰਾਮ ਸਿੰਘ ਤੇ ਡੱਲਾ ਵੀ ਰਾਤ ਸਮੇਂ ਭੱਜ ਗਏ। ਉਨ੍ਹਾਂ ਨੇ ਗੁਰੂ ਜੀ ਦੀ ਕਸਵੱਟੀ ਸਹਿਣ ਨਾ ਕੀਤੀ ਤੇ ਘਰ ਜਾ ਕੇ ਆਪੋ ਆਪਣੇ ਜਨਮ ਮਰ ਕੇ ਗਵਾ ਲਏ।

## ਸਤਿਗੁਰ ਮੇਰਾ ਮਾਰਿ ਜੀਵਾਲੈ *(ਨੌਹਰ 'ਚ ਕਬੂਤਰ ਜ਼ਿੰਦਾ ਕਰਨੇ)*

**ਸ੍ਵੈਯਾ:** **ਜਬ ਗੁਰ ਜੀ ਨੌਹਰ ਗ੍ਰਾਮ ਗਏ, ਤਹਿੰ ਕਾ ਗਢ ਦੇਖਨ ਕੇ ਹਿਤ ਆਏ।**
**ਤਹਿੰ ਸਿੰਘ ਕੇ ਪਾਂਵ ਸੇ ਖਗ ਮਰਿਓ, ਤਬ ਲੋਗਨ ਕੇ ਮਨ ਰੋਸ ਹੁਇ ਆਏ।**
**ਜਬ ਰਾਰ ਕਰਨ ਪਰ ਉੱਤਰ ਆਏ, ਗੁਰੂ ਬਚ ਸੇ, ਮੂਆ ਕਬੂਤ੍ਰ ਜੀਵਾਏ।**
**ਧੰਨ ਸਤਿਗੁਰੂ ਜਨਮ ਔ ਮੌਤ ਦਏਂ, ਤਿਨ ਮਹਿਮਾ ਕਵੀ 'ਅੰਬਾਲਵੀ' ਗਾਏ॥ ੬੨੧॥**

**ਸ਼ਬਦਾਰਥ:** ਗਢ – ਕਿਲ੍ਹਾ, ਖਗ – ਪੰਛੀ ਭਾਵ ਕਬੂਤਰ, ਰਾਰ – ਲੜਾਈ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੌਹਰ ਪਿੰਡ ਪਹੁੰਚੇ ਤਾਂ ਉਥੋਂ ਦਾ ਕਿਲ੍ਹਾ ਦੇਖਣ ਵਾਸਤੇ ਚਲੇ ਗਏ। ਇਕ ਸਿੰਘ ਦੇ ਪੈਰ ਥੱਲੇ ਆਕੇ ਉਥੇ ਇੱਕ ਕਬੂਤਰ ਮਰ ਗਿਆ। ਤੇ ਉਥੋਂ ਦੇ ਸਾਰੇ ਲੋਕ ਬੜੇ ਰੋਸ ਵਿੱਚ ਆ ਗਏ। ਇਸ ਗੱਲ ਨੂੰ ਲੈਕੇ ਉਹ ਝਗੜਾ ਕਰਨ ਪਰ ਉਤਰ ਆਏ ਤਾਂ ਹਾਲਾਤ ਦੇਖਕੇ ਗੁਰੂ ਜੀ ਨੇ ਆਪਣੇ ਬਚਨਾਂ ਨਾਲ ਕਬੂਤਰ ਜ਼ਿੰਦਾ ਕਰ ਦਿੱਤਾ। ਧੰਨ ਹਨ ਸਤਿਗੁਰੂ ਜੀ ਜੋ ਜੀਵਾਂ ਨੂੰ ਜੀਵਨ ਤੇ ਮੌਤ ਦੇਣ ਦੇ ਸਮਰੱਥ ਹਨ। ਐਸੇ ਗੁਰਾਂ ਦੀ ਮਹਿਮਾ ਕਵੀ ਗੁਰਨਾਮ ਸਿੰਘ ਅੰਬਾਲਵੀ ਨੇ ਗਾਈ ਹੈ।

## ਖਾਲਸੇ ਨੂੰ ਬਰਦਾਨ *(ਸਾਹਵੇ ਪਿੰਡ 'ਚ ਪਿੱਪਲ ਤੇ ਜੰਡ ਦੀ ਘਟਨਾ)*

**ਸ੍ਵੈਯਾ:** **ਗੁਰੂ ਸਾਹਵੇ ਗ੍ਰਾਮ ਗਏ ਜਬਹੀ, ਤਹਿੰ ਤਾਲ ਕਿਨਾਰੇ ਡੇਰਾ ਕੀਨੋ।**
**ਇੱਕ ਜੰਡ ਮੇਂ ਪੀਪਲ ਦੇਖਿ ਕਹਾ, 'ਜਬ ਪੀਪ ਗ੍ਰਸੇ ਇਸ ਜੰਡ ਕੋ ਚੀਨੋ।**

**ਤਬ ਖਾਲਸੇ ਕਾ ਪ੍ਰਤਾਪ ਬਢੇ', ਜੋ ਗੁਰ ਭਨਿਓ, ਭਇਆ ਸੋ ਪ੍ਰਗਟੀਨੋ।**
**ਅਬ ਲੌ ਤਹਿੰ ਪੀਪ ਔ ਜੰਡ ਪਿਖੈਂ, ਜੋ ਗਏ ਤਿਨ ਨਰੋਂ ਨੇ ਪੇਖਨ ਕੀਨੋ॥ ੬੨੨॥**

**ਸ਼ਬਦਾਰਥ:** ਗ੍ਰਾਮ - ਪਿੰਡ, ਤਾਲ - ਤਲਾਬ, ਪੀਪ - ਪਿੱਪਲ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਹਵੇ ਪਿੰਡ ਗਏ ਤਾਂ ਉਥੇ ਇੱਕ ਤਲਾਬ ਕਿਨਾਰੇ ਡੇਰਾ ਕੀਤਾ। ਇੱਕ ਜੰਡ ਤੇ ਪਿੱਪਲ ਇੱਕ ਥਾਂ ਖੜ੍ਹੇ ਦੇਖਕੇ ਬਚਨ ਕੀਤੇ ਕਿ ਜਦੋਂ ਇਹ ਪਿੱਪਲ ਇਸ ਜੰਡ ਨੂੰ ਗ੍ਰਸ ਲਵੇਗਾ ਤਾਂ ਖਾਲਸੇ ਦਾ ਪ੍ਰਤਾਪ ਵਧੇਗਾ। ਜੋ ਸਤਿਗੁਰਾਂ ਨੇ ਬਚਨ ਆਖੇ ਉਹ ਪ੍ਰਗਟ ਵਾਪਰਿਆ। ਹੁਣ ਵੀ ਉਥੇ ਪਿੱਪਲ ਤੇ ਜੰਡ ਦਿਖਾਈ ਦਿੰਦੇ ਹਨ। ਜੋ ਗਏ ਉਨ੍ਹਾਂ ਨੇ ਦੇਖੇ ਹਨ।

## ਗੁਰਸਿੱਖੀ ਦੀ ਰਹਿਤ ਦਰਸਾਉਣੀ *(ਦਾਦੂ ਦੁਆਰੇ ਤਨਖਾਹ ਲਗਵਾਈ)*

**ਸ੍ਵੈਯਾ:** **ਜਬ ਗੁਰੁ ਜੀ ਨਗਰ ਨਰਾਇਣੇ ਗੇ, ਢਿਗ ਦਾਦੂ ਦ੍ਵਾਰੇ ਡੇਰਾ ਕੀਨੋ।**
**ਤਹਿੰ ਜੈਤ ਮਹੰਤ ਨੇ ਸੇਵ ਕਰੀ, ਗੁਰੂ ਬਾਜਨ ਤਹਿੰ ਬਾਜਰ ਖਾਇ ਲੀਨੋ।**
**ਤਹਿੰ ਖਾਲਸਾ ਪਰਖਨ ਹੇਤ ਗੁਰੂ, ਸੰਗ ਤੀਰ ਸਮਾਧੀ ਕੋ ਨਮੋ ਕੀਨੋ।**
**ਤਬ ਖਾਲਸੇ ਪਾਂਚ ਸੌ ਦਰਬ ਲੀਆ, ਗੁਰੂ ਹਰਖਤ ਹ੍ਵੈ ਤਨਖਾਹ ਤਿਹ ਦੀਨੋ॥ ੬੨੩॥**

**ਸ਼ਬਦਾਰਥ:** ਗੁਰੂ ਬਾਜਨ - ਗੁਰੂ ਜੀ ਦੇ ਬਾਜਾਂ ਨੇ, ਬਾਜਰ - ਬਾਜਰਾ, ਨਮੋ - ਨਮਸ਼ਕਾਰ, ਦਰਬ - ਧਨ, ਤਨਖਾਹ - ਖਾਲਸੇ ਬੋਲੇ 'ਚ ਦੰਡ ਨੂੰ ਤਨਖਾਹ ਆਖਦੇ ਹਨ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਾਜਸਥਾਨ ਦੇ ਨਰਾਇਣੇ ਨਗਰ 'ਚ ਗਏ ਤਾਂ ਉਥੇ ਦਾਦੂ ਦੁਆਰੇ ਪਾਸ ਡੇਰਾ ਕਰ ਲਿਆ। ਉਥੋਂ ਦੇ ਮੌਜੂਦਾ ਮਹੰਤ ਜੈਤ ਰਾਮ ਨੇ ਗੁਰੂ ਜੀ ਦੀ ਅਉਭਗਤਿ ਤੇ ਸੇਵਾ ਕੀਤੀ। ਤੇ ਉਸਦੀ ਬੇਨਤੀ ਉਤੇ ਗੁਰੂ ਜੀ ਨੇ ਆਪਣੇ ਬਾਜਾਂ ਨੂੰ ਮਾਸ ਦੀ ਥਾਂ ਤੇ ਬਾਜਰਾ ਛਕਾਇਆ। (ਜਦੋਂ ਕਿ ਬਾਜ ਬਾਜਰਾ ਨਹੀਂ ਖਾਂਦੇ, ਉਹ ਤਾਂ ਮਾਸਾਹਾਰੀ ਪੰਛੀ ਹਨ) ਇਥੇ ਗੁਰੂ ਜੀ ਨੇ ਖਾਲਸੇ ਨੂੰ ਪਰਖਣ ਲਈ ਤੀਰ ਨਾਲ ਸਮਾਧੀ ਵੱਲ ਨਮਸ਼ਕਾਰ ਕੀਤੀ ਤਾਂ ਖਾਲਸੇ ਨੇ ਗੁਰੂ ਜੀ ਤੋਂ ਮੜ੍ਹੀ ਅੱਗੇ ਨਮਸ਼ਕਾਰ ਕਰਨ ਬਦਲੇ ਪੰਜ ਸੌ ਰੁਪਏ ਤਨਖਾਹ ਲਈ। ਤੇ ਗੁਰੂ ਜੀ ਨੇ ਪਰਖਣ ਦਾ ਭੇਦ ਸਮਝਾ ਕੇ ਪੰਜ ਸੌ ਰੁਪਏ ਤਨਖਾਹ ਦੇ ਖਾਲਸੇ ਨੂੰ ਖੁਸ਼ ਹੋ ਕੇ ਦਿੱਤੇ)। (ਇਸ ਅਸਥਾਨ ਦੀ ਸੇਵਾ ਸ੍ਰੀ ਮਾਨ ਸੰਤ ਬਾਬਾ ਸੇਵਾ ਸਿੰਘ ਜੀ ਖਡੂਰ ਸਾਹਿਬ ਵਾਲੇ ਕਰਵਾ ਰਹੇ ਸਨ। ਤੇ ਇਸ ਸਮੇਂ ਦਾਦੂ ਜੀ ਦੀ ਗੱਦੀ ਉਤੇ ਮਹੰਤ ਗੋਪਾਲ ਦਾਸ ਜੀ ਸੇਵਾ ਨਿਭਾ ਰਹੇ ਹਨ) ਮਹੰਤਾਂ ਦੀਆਂ ਸਮਾਧੀਆਂ ਤੇ ਡੇਰੇ ਦਾ ਯੋਗ ਪ੍ਰਬੰਧ ਹੈ)

## ਸਤਿਗੁਰੂ ਪ੍ਰੇਮ ਵਸੀਕਰਣ ਹੈ

*(ਪੁਸ਼ਕਰ 'ਚ ਪੰਡਿਤ ਚੇਤਨ ਦਾਸ ਨੂੰ ਹੁਕਮਨਾਮਾ)*

**ਸ੍ਵੈਯਾ:** **ਜਬ ਗੁਰ ਜੀ ਪੁਸ਼ਕਰ ਆਨਿ ਬਹੈ, ਜਗਿ ਏਕ ਹੀ ਬ੍ਰਹਮਾ ਥਾਨ ਸੁਹਾਵੈ।**
**ਤਬ ਚੇਤਨ ਦਾਸ ਆਇ ਬੰਦ ਕਰੀ, ਸੰਗ ਸਰਧਾ ਕੇ ਗੁਰੂ-ਸੇਵ ਕਮਾਵੈ।**
**ਗੁਰੂ ਤੁਸਿ ਸੰਗਤ ਪ੍ਰਤਿ 'ਹੁਕਮ' ਲਿਖਾ, ਦੇਇ ਦਿਜ ਕੋ ਗੁਰ ਜੀ, ਲੇ ਹਰਖਾਵੈ।**
**ਅਬ ਲੌ ਸਿੱਖ ਸੰਗਤ ਦਰਸ ਕਰੇ, ਦਿਜ ਕੀ ਅਬ ਪੀੜ੍ਹੀ ਦਰਸ ਕਰਾਵੈ॥ ੬੨੪॥**

**ਸ਼ਬਦਾਰਥ:** ਬ੍ਰਹਮਾ ਥਾਨ - ਬ੍ਰਹਮਾ ਜੀ ਦਾ ਅਸਥਾਨ, ਬੰਦ - ਨਮਸ਼ਕਾਰ, ਤੁਸਿ - ਪ੍ਰਸੰਨ ਹੋਕੇ, ਹੁਕਮ - ਹੁਕਮਨਾਮਾ, ਹਰਖਾਵੈ - ਪ੍ਰਸੰਨ ਹੋਵੇ, ਪੰਦਰੀਂ - ਪੰਦਰ੍ਹਵੀਂ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪੁਸ਼ਕਰ ਤੀਰਥ ਉਤੇ ਗਏ ਜੋ ਜਗਤ ਵਿੱਚ ਇਕ ਮਾਤਰ ਹੀ ਬ੍ਰਹਮਾ

ਜੀ ਦਾ ਸਥਾਨ ਹੈ। ਤਾਂ ਉਥੋਂ ਦੇ ਪੰਜਾਬੀ ਪੰਡਿਤ ਚੇਤਨ ਦਾਸ ਨੇ ਆਕੇ ਨਮਸ਼ਕਾਰ ਕੀਤੀ ਤੇ ਸ਼ਰਧਾ ਨਾਲ ਸੇਵਾ ਕਮਾਈ। ਉਸਦੀ ਸੇਵਾ ਤੇ ਭਾਵਨਾ ਤੋਂ ਪ੍ਰਸੰਨ ਹੋ ਕੇ ਗੁਰੂ ਜੀ ਨੇ ਸਿੱਖ ਸੰਗਤਾਂ ਪ੍ਰਤੀ ਇਕ 'ਹੁਕਮਨਾਮਾ' ਲਿਖਿਆ। ਗੁਰੂ ਜੀ ਨੇ ਚੇਤਨ ਦਾਸ ਨੂੰ ਦਿੱਤਾ ਤੇ ਉਹ ਲੈ ਕੇ ਪ੍ਰਸੰਨ ਹੋਇਆ। ਕਵੀ ਅੰਬਾਲਵੀ ਜੀ ਆਖਦੇ ਹਨ ਕਿ ਹੁਣ ਤੱਕ ਵੀ ਚੇਤਨ ਦਾਸ ਦੇ ਵੰਸਜਾਂ ਕੋਲ ਉਹ ਗੁਰੂ ਜੀ ਦਾ ਹੁਕਮਨਾਮਾ ਸੰਭਾਲਿਆ ਹੋਇਆ ਹੈ ਜੋ ਭੋਜ ਪੱਤ੍ਰ ਉਪਰ ਹੈ। ਤੇ ਪੰਡਿਤ ਦੀ ਵਰਤਮਾਨ ਪੀੜ੍ਹੀ ਅੱਜਕਲ੍ਹ ਗਊਘਾਟ ਉਤੇ ਸੰਗਤਾਂ ਨੂੰ ਦਰਸ਼ਨ ਕਰਾਉਂਦੀ ਹੈ। ਹੁਣ ਰਾਮ ਜੀ ਤੇ ਨਾਨਕ ਜੀ ਹੁਕਮਨਾਮੇ ਦੇ ਦਰਸ਼ਨ ਕਰਾਉਂਦੇ ਹਨ।

## ਸਤਿਗੁਰੂ ਪ੍ਰੇਮ-ਅਧੀਨ ਹੈ

*(ਬਘੌਰ ਪ੍ਰਸੰਗ)*

**ਸ੍ਵੈਯਾ:** **ਜਬ ਸਤਿਗੁਰੂ ਨਗਰ ਬਘੌਰ ਗਏ, ਤਹਿੰ ਨ੍ਰਿਪ ਨਰ ਔ ਸਿੰਘ ਕਰੈਂ ਲਰਾਈ।**
**ਨ੍ਰਿਪ ਨਾਰਿ ਨੇ ਗੁਰ ਸੇ ਪ੍ਰੇਮ ਕੀਓ, ਨਿਜ ਗਢਿ ਮੇਂ ਰਾਖਿ ਕੇ ਸੇਵ ਕਮਾਈ।**
**ਤਹਿੰ ਪ੍ਰੇਮ ਅਧੀਨ ਰਹੈਂ ਗੁਰ ਜੀ, ਨਿਜ ਸਿਵਕਨ ਜਾਨਿ ਦਈ ਬਡਿਆਈ।**
**ਨਹਿੰ ਪ੍ਰੇਮ ਸਮਾਨ ਕੋਊ ਭੇਟ ਜਨੋ, ਜਿਨਿ ਪ੍ਰੇਮ ਕੀਆ, ਗੁਰ ਲਏ ਰਿਝਾਈ॥ ੬੨੫॥**

**ਸ਼ਬਦਾਰਥ:** ਨ੍ਰਿਪ ਨਰ - ਰਾਜੇ ਦੇ ਬੰਦੇ, ਨ੍ਰਿਪ ਨਾਰਿ - ਰਾਣੀ, ਨਿਜ ਗਢਿ - ਆਪਣੇ ਕਿਲ੍ਹੇ 'ਚ, ਰਿਝਾਈ - ਪ੍ਰਸੰਨ ਕਰ ਲਏ।

**ਵਿਆਖਿਆ:** ਜਦੋਂ ਸਤਿਗੁਰੂ ਗੋਬਿੰਦ ਸਿੰਘ ਜੀ ਬਘੌਰ ਨਗਰ (ਭੀਲਵਾੜਾ, ਰਾਜਸਥਾਨ) ਗਏ ਤਾਂ ਉਥੋਂ ਦੇ ਰਾਜੇ ਦੇ ਬੰਦਿਆਂ ਤੇ ਸਿੰਘਾਂ 'ਚ ਊਠਾਂ ਨੂੰ ਲੈਕੇ ਲੜਾਈ ਹੋ ਗਈ, ਪਰ ਰਾਜੇ ਦੀ ਰਾਣੀ ਨੇ ਪ੍ਰੇਮ ਸਹਿਤ ਗੁਰੂ ਜੀ ਨੂੰ ਆਪਣੇ ਕਿਲ੍ਹੇ (ਮਹਿਲ) ਵਿੱਚ ਰੱਖ ਕੇ ਸੇਵਾ ਕਮਾਈ। ਗੁਰੂ ਜੀ ਆਪਣੇ ਸੇਵਕ ਜਾਣ ਕੇ ਉਨ੍ਹਾਂ ਨੂੰ ਵਡਿਆਈ ਦੇਣ ਲਈ ਇੱਥੇ 17 ਦਿਨ ਰਹੇ। ਕਵੀ ਅੰਬਾਲਵੀ ਜੀ ਆਖਦੇ ਹਨ ਕਿ ਪ੍ਰੇਮ-ਸਮਾਨ ਕੋਈ ਹੋਰ ਭੇਟ ਨਹੀਂ ਹੈ। ਜਿਨ੍ਹਾਂ ਗੁਰੂ ਜੀ ਨਾਲ ਪ੍ਰੇਮ ਕੀਤਾ ਉਨ੍ਹਾਂ ਸਤਿਗੁਰਾਂ ਨੂੰ ਪ੍ਰਸੰਨ ਕਰ ਲਿਆ। (ਗੁਰਦੁਆਰਾ ਸਾਹਿਬ ਪੁਸ਼ਕਰ ਤੇ ਗੁਰਦੁਆਰਾ ਸਾਹਿਬ ਬਘੌਰ ਸਾਹਿਬ ਦੇ ਇਨ੍ਹਾਂ ਇਤਿਹਾਸਕ ਸਥਾਨਾਂ ਦੀ ਕਾਰ ਸੇਵਾ ਸ੍ਰੀਮਾਨ ਸੰਤ ਬਾਬਾ ਤਾਰਾ ਸਿੰਘ ਜੀ ਸਿਰਹਾਲੀ ਵਾਲਿਆਂ ਤੋਂ ਵਰੋਸਾਏ, ਸੰਤ ਬਾਬਾ ਲੱਖਾ ਸਿੰਘ ਜੀ ਤੇ ਸੰਤ ਬਾਬਾ ਬਲਵਿੰਦਰ ਸਿੰਘ ਜੀ ਕੋਟਾ ਵਾਲੇ ਕਰਵਾ ਰਹੇ ਹਨ। ਚੰਗਾ ਪ੍ਰਬੰਧ ਹੈ ਤੇ 24 ਘੰਟੇ ਲੰਗਰ ਦੀ ਵਿਵਸਥਾ ਹੈ)

## ਨਿਰਵੈਰ ਸਤਿਗੁਰੂ

*(ਬਹਾਦਰ ਸ਼ਾਹ ਦੀ ਮੱਦਦ)*

**ਸ੍ਵੈਯਾ:** **ਜਬ ਔਰੰਗਜ਼ੇਬ ਕੀ ਮ੍ਰਿਤੁ ਹੁਈ, ਤਬ ਤਾਰਾ ਆਜ਼ਮ ਰਾਜ ਗਹਿ ਲੀਨੋ।**
**ਨਿੱਜ ਹੱਕ ਬਹਾਦਰ ਸ਼ਾਹਿ ਮੰਨਿਕੇ, ਸ੍ਰੀ ਗੁਰ ਕੀ ਸ਼ਰਣ ਗਹੀ ਪ੍ਰਬੀਨੋ।**
**ਜਬ ਜੁਜੂ ਮੇਂ ਬਡ ਯੁੱਧ ਹੂਆ, ਤਬ ਗੁਰੂ ਜੀ ਤਾਰਾ ਮਾਰਨ ਕੀਨੋ।**
**ਬਡ ਦੁਸ਼ਮਨ ਸੁਤ ਕੋ ਰਾਜ ਦੀਓ, ਨਿਰਵੈਰ ਗੁਰੂ ਤਾਂਹੀ ਬੁੱਧਿਨ ਚੀਨੋ॥ ੬੨੬॥**

**ਸ਼ਬਦਾਰਥ:** ਗਹਿ - ਗ੍ਰਹਿਣ ਕੀਤਾ, ਪ੍ਰਬੀਨੋ - ਸਿਆਣੇ ਨੇ, ਬੁੱਧਿਨ - ਬੁੱਧੀਵਾਨਾਂ ਨੇ, ਚੀਨੋ - ਜਾਣਿਆ ਹੈ।

**ਵਿਆਖਿਆ:** ਜਦੋਂ ਦੱਖਣ ਵਿੱਚ ਔਰੰਗਜ਼ੇਬ ਦੀ ਮੌਤ ਹੋ ਗਈ ਤਾਂ ਉਸਦੇ ਸ਼ਹਿਜ਼ਾਦੇ ਤਾਰਾ ਆਜ਼ਮ ਨੇ ਰਾਜ ਭਾਗ ਪਰ ਕਬਜ਼ਾ ਕੀਤਾ। ਸ਼ਹਿਜ਼ਾਦੇ ਬਹਾਦਰ ਸ਼ਾਹ ਨੇ ਆਪਣਾ ਹੱਕ ਮੰਨ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਲਈ ਤੇ ਮੱਦਦ ਮੰਗੀ। ਦੋਵਾਂ ਭਰਾਵਾਂ ਦੀਆਂ ਫੌਜਾਂ ਵਿਚਕਾਰ ਧੌਲਪੁਰ ਨੇੜੇ ਚੰਬਲ ਦੇ ਕਿਨਾਰੇ ਜੁਜੂ ਦੇ ਸਥਾਨ ਤੇ ਵੱਡਾ ਭਾਰੀ ਯੁੱਧ ਹੋਇਆ। ਗੁਰੂ ਜੀ ਨੇ ਆਪਣੇ ਤੀਰ ਨਾਲ ਦੂਰੋਂ ਹੀ ਤਾਰਾ ਆਜ਼ਮ

ਨੂੰ ਮਾਰ ਗਿਰਾਇਆ ਤੇ ਆਪਣੇ ਵੱਡੇ ਦੁਸ਼ਮਣ ਭਾਵ ਔਰੰਗਜ਼ੇਬ ਦੇ ਪੁੱਤਰ ਬਹਾਦਰ ਸ਼ਾਹ ਨੂੰ ਦਿੱਲੀ ਦੇ ਤਖਤ ਦਾ ਮਾਲਕ ਬਣਾਇਆ। ਤਾਂਹੀ ਤਾਂ ਗੁਰੂ ਨੂੰ ਬੁੱਧੀਵਾਨਾਂ ਨੇ ਨਿਰਵੈਰ ਸਤਿਗੁਰੂ ਆਖਿਆ ਹੈ।

## ਕੇਸਾਂ ਦੀ ਮਹਿਮਾ *(ਆਗਰੇ 'ਚ ਨੌਨਿਧ ਖੱਤਰੀ ਨੂੰ ਆਖੀ)*

**ਸ੍ਵੈਯਾ:** **ਜਬ ਨਗਰ ਆਗਰੇ ਗੇ ਗੁਰ ਜੀ, ਤਬ ਨੌਨਿਧਿ ਖੱਤ੍ਰੀ ਚਲਿ ਕਰਿ ਆਯੋ।**
**ਕਰਿ ਅਰਜ਼ ਗੁਰੂ ਸੇ ਪੂਛਤ ਹੈਂ, 'ਕਿਉਂ ਆਪਨੇ ਨਿਜ ਸਿਰਿ ਕੇਸ ਰਖਾਯੋ?'**
**ਸਤਿਗੁਰ ਨੇ ਤਿਸਿ ਸਮਝਾਵਨਿ ਹਿਤ, ਪਰਸੂ, ਨੰਦ ਨ੍ਰਿਪ ਕੀ ਕਥਾ ਸੁਨਾਯੋ।**
**ਸੁਨਿ ਕੇਸ ਧਰੇ ਅਰੁ ਪਾਹੁਲ ਲਈ, ਤਿਸ ਨੇ ਲੇ ਸਿੱਖੀ ਧਰਮ ਕਮਾਯੋ॥ ੬੨੭॥**

**ਸ਼ਬਦਾਰਥ:** ਨਿਜ ਸਿਰਿ - ਆਪਣੇ ਸਿਰ ਉਤੇ, ਪਾਹੁਲ - ਖੰਡੇ ਦਾ ਅੰਮ੍ਰਿਤ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਹਾਦਰ ਸ਼ਾਹ ਦੀ ਬੇਨਤੀ ਮੰਨਕੇ ਆਗਰੇ ਗਏ ਤਾਂ ਇੱਕ ਨੌਨਿਧ ਨਾਮ ਦੇ ਖੱਤ੍ਰੀ ਨੇ ਦਰਸ਼ਨ ਕਰਕੇ ਗੁਰੂ ਜੀ ਪਾਸ ਬੇਨਤੀ ਕਰਕੇ ਪੁੱਛਿਆ ਕਿ ਆਪ ਨੇ ਆਪਣੇ ਸਿਰ ਉਤੇ ਕੇਸ ਕਿਉਂ ਰੱਖੇ ਹਨ। ਤਾਂ ਸਤਿਗੁਰੂ ਜੀ ਨੇ ਉਸਨੂੰ ਕੇਸਾਂ ਦੀ ਮਹਿਮਾ ਆਖੀ ਤੇ ਸਮਝਾਉਣ ਵਾਸਤੇ ਪਰਸੂਰਾਮ ਤੇ ਨੰਦ ਰਾਜਿਆਂ ਦੀ ਕਥਾ ਸੁਣਾਈ ਕਿ (ਕਿਵੇਂ ਜਦੋਂ ਪਰਸੂਰਾਮ ਨਾਲ ਯੁੱਧ ਕਰਕੇ ਸਾਰੇ ਛੱਤ੍ਰੀ ਹਾਰ ਗਏ ਤਾਂ ਉਨ੍ਹਾਂ ਦੇ ਕੇਸ ਕੱਟ ਕੇ ਨਿਸ਼ਕਤਿ ਕੀਤਾ ਗਿਆ) ਇਵੇਂ ਨੰਦ ਵੰਸੀ ਰਾਜੇ ਨੇ ਬ੍ਰਾਹਮਣਾਂ ਦੇ ਸਿਰ ਦੇ ਵਾਲ ਕਟਾ ਦਿੱਤੇ ਸਨ ਤਾਂਕਿ ਉਹ ਬਰਨੀ ਆਦਿ ਕਰਕੇ ਉਸਦਾ ਰਾਜ ਨਸ਼ਟ ਨਾ ਕਰਨ। ਉਦੋਂ ਤੋਂ ਬ੍ਰਾਹਮਣਾਂ ਨੇ ਇਸਨੂੰ ਮੁੰਡਨ ਦੀ ਰਸਮ ਕਹਿ ਦਿੱਤਾ। ਕੇਸਾਂ ਦੀ ਮਹਿਮਾ ਸੁਣ ਕੇ ਨੌਨਿਧ ਖੱਤ੍ਰੀ ਨੇ ਕੇਸ ਰੱਖੇ ਤੇ ਖੰਡੇ ਦੀ ਪਾਹੁਲ ਲੈ ਕੇ ਗੁਰੂ ਦੀ ਸਿੱਖੀ ਧਾਰਨ ਕੀਤੀ ਤੇ ਧਰਮ ਕਮਾਇਆ।

## ਕੇਸਾਂ ਦੀ ਮਹਿਮਾ *(ਯਾਰ ਮੁਹੰਮਦ ਨੂੰ ਇਬਰਾਹਿਮ ਦੀ ਕਥਾ ਸੁਣਾਈ)*

**ਸ੍ਵੈਯਾ:** **ਜਬ ਗੁਰ ਜੀ ਪੁਰੀ ਕਸੂਰ ਗਏ, ਤਹਿੰ ਕੇ ਮਾਲਕ ਨਿਜ ਦੂਤ ਪਠਾਯਾ।**
**ਇਕ ਯਾਰ ਮੁਹੰਮਦ ਦੂਤ ਜੋਈ, ਹਿਤ ਖਾਨ ਹੁਸੈਨ ਕੇ ਸੂਹੀਆ ਆਯਾ।**
**ਗੁਰ ਢਿਗ ਰਹਿ ਕੇਸਨ ਹਿਤ ਪੂਛੇ, ਸ੍ਰੀ ਗੁਰ ਜੀ ਸੁੰਨਤ ਹਾਲ ਸੁਨਾਯਾ।**
**ਜਬ ਇਬਰਾਹਿਮ ਕੀ ਗਾਥ ਸੁਨੀ, ਤਿਸਿ ਸਰਧਾ ਸੰਗ, ਗੁਰੂ ਸੀਸ ਨਿਵਾਯਾ॥ ੬੨੮॥**

**ਸ਼ਬਦਾਰਥ:** ਪਠਾਯਾ - ਭੇਜਿਆ, ਕੇਸਨ ਹਿਤ - ਕੇਸਾਂ ਬਾਰੇ।

**ਵਿਆਖਿਆ:** ਗੁਰੂ ਗੋਬਿੰਦ ਸਿੰਘ ਜੀ ਆਗਰੇ ਦੇ ਨੌਨਿਧ ਖੱਤ੍ਰੀ ਨੂੰ ਕੇਸਾਂ ਦੀ ਮਹਿਮਾ ਸਮਝਾਉਂਦੇ ਦੱਸਦੇ ਹਨ- ਜਦੋਂ ਅਸੀਂ ਕਸੂਰਪੁਰੀ ਦੇ ਪਾਸ ਗਏ ਤਾਂ ਉਥੇ ਦੇ ਮਾਲਕ ਹੁਸੈਨ ਖਾਨ ਨੇ ਆਪਣਾ ਇਕ ਸੂਹੀਆ ਯਾਰ ਮੁਹੰਮਦ ਸਾਡੇ ਕੋਲ ਜਸੂਸੀ ਲਈ ਭੇਜਿਆ। ਉਸਨੇ ਵੀ ਕੇਸਾਂ ਬਾਬਤ ਤੇਰੇ ਵਾਲਾ ਹੀ ਪ੍ਰਸ਼ਨ ਪੁੱਛਿਆ ਸੀ ਤੇ ਅਸੀਂ ਉਸਨੂੰ ਸੁੰਨਤ ਦੀ ਕਥਾ ਸੁਣਾਈ (ਕਿ ਕਿਵੇਂ ਹਜ਼ਰਤ ਇਬਰਾਹਿਮ ਨੇ ਇੱਕ ਸੁੰਦਰ ਔਰਤ ਦੇ ਮੋਹ ਜਾਲ 'ਚ ਫਸਕੇ ਆਪਣੀ ਪਹਿਲੀ ਪਤਨੀ ਨੂੰ ਤਲਾਕ ਦੇ ਦਿੱਤਾ ਤੇ ਦੂਜੀ ਇਸਤ੍ਰੀ ਨਾਲ ਕੀਤੇ ਬਚਨ ਨੂੰ ਤੋੜ ਕੇ ਇਕ ਵਾਰੀ ਫਿਰ ਪਹਿਲੀ ਬੀਵੀ ਨਾਲ ਸੰਜੋਗ ਕੀਤਾ। ਜਿਸ ਉਤੇ ਨਰਾਜ਼ ਹੋ ਕੇ ਦੂਜੀ ਬੀਵੀ ਨੇ ਉਸਨੂੰ ਛੂਹਣ ਵਾਲੇ ਅੰਗ ਕੱਟਣ ਦੀ ਸਜ਼ਾ ਸੁਣਾਈ ਪਰ ਪੈਗੰਬਰ ਵੱਲੋਂ ਬੇਨਤੀ ਕਰਨ ਉਤੇ ਅੰਗਾਂ ਦੀ ਥਾਂ ਉਤੇ, ਹੱਥਾਂ ਦੀ ਥਾਂ ਕੁਰਤੇ ਦੀ ਬਾਂਹ, ਲਿੰਗ ਦੀ ਜਗ੍ਹਾ ਸੁੰਨਤ, ਹੋਠਾਂ ਦੀ ਥਾਂ ਤੇ ਮੁੱਛਾਂ ਤੇ ਛਾਤੀ ਦੀ ਥਾਂ ਤੇ ਉਸਦੇ ਵਾਲ ਤੇ ਸਿਰ ਦੀ ਥਾਂ ਤੇ ਸਿਰ ਦੇ ਕੇਸ ਕੱਟ ਦਿੱਤੇ ਤੇ ਸਜ਼ਾ ਦਿੱਤੀ ਸੀ। ਤਦ ਤੋਂ ਮੁਸਲਮਾਨ ਵੀ ਕੇਸ ਕੱਟਣ ਲੱਗੇ, ਨਹੀਂ ਤਾਂ ਪਹਿਲਾਂ ਸਭ ਕੇਸਧਾਰੀ ਸਨ) ਇਹ ਗਾਥਾ

ਸੁਣਕੇ ਉਸਨੇ ਵੀ ਗੁਰੂ ਨੂੰ ਸ਼ਰਧਾ ਨਾਲ ਸੀਸ ਨਿਵਾਇਆ।

## ਇਸਤ੍ਰੀ ਦੇ ਸਤ ਦੇ ਰੱਖਿਅਕ ਗੁਰੂ

*(ਆਗਰੇ 'ਚ ਬਹਾਦਰ ਸ਼ਾਹ ਦਾ ਪ੍ਰਸੰਗ)*

**ਸ੍ਵੈਯਾ:** **ਜਬ ਗੁਰ ਜੀ ਆਗਰੇ ਰਾਜਤਿ ਥੇ, ਇੱਕ ਗੁਰਸਿੱਖ ਸਿੰਘ ਜਵਾਹਰ ਆਯਾ।**
**ਤਿਸਕੀ ਤਨੁਜਾ ਪਿਖਿ ਸ਼ਾਹ ਭਰਮਾ, ਗੁਰੂ ਤਿਸਕੇ ਮਨ ਕੀ ਜਾਨੀ ਮਾਯਾ।**
**ਜਬ ਸ਼ਾਹੁ ਨੇ ਫਿਰ ਸਿਖ ਸੁਤਾ ਪਿਖੀ, ਜੁਗ ਸ਼ੇਰਨ ਕੋ ਤਿਸਿ ਪਕੜ ਚਲਾਯਾ।**
**ਡਰਿ ਸ੍ਰੀ ਗੁਰੁ ਸੇ ਬਖਸ਼ਾਵਤ ਹੈ, ਇਮ ਸਤਿਗੁਰੂ ਕੰਨਿਆ ਧਰਮ ਰਖਾਯਾ॥ ੬੨੯॥**

**ਸ਼ਬਦਾਰਥ:** ਤਨੁਜਾ – ਪੁੱਤਰੀ, ਸੁਤਾ – ਪੁੱਤਰੀ, ਜੁਗ ਸ਼ੇਰਨ – ਦੋ ਸ਼ੇਰਾਂ ਨੂੰ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਗਰੇ ਸ਼ੁਸ਼ੋਭਿਤ ਸਨ ਤਾਂ ਇੱਕ ਗੁਰਸਿੱਖ ਭਾਈ ਜਵਾਹਰ ਸਿੰਘ ਆਪਣੀ ਪੁੱਤਰੀ ਨਾਲ ਗੁਰੂ ਜੀ ਦੇ ਦਰਸ਼ਨ ਕਰਨ ਆਇਆ। ਉਸਦੀ ਪੁੱਤਰੀ ਦੀ ਸੁੰਦਰਤਾ ਦੇਖਕੇ ਬਹਾਦਰ ਸ਼ਾਹ ਦਾ ਮਨ ਭਟਕ ਗਿਆ ਤੇ ਗੁਰੂ ਜੀ ਨੇ ਉਸਦੇ ਮਨ ਦੀ ਮੰਦ ਹਾਲਤ ਜਾਣ ਲਈ। ਜਦੋਂ ਬਾਦਸ਼ਾਹ ਨੇ ਫਿਰ ਸਿੱਖ ਪੁੱਤਰੀ ਵੱਲ ਨਜ਼ਰ ਭਰ ਕੇ ਦੇਖਿਆ ਤਾਂ ਕੀ ਦੇਖਦਾ ਹੈ ਕਿ ਉਹ ਦੋ ਸ਼ੇਰਾਂ ਨੂੰ ਕੰਨਾਂ ਤੋਂ ਫੜੀ ਆ ਰਹੀ ਹੈ। ਬਾਦਸ਼ਾਹ ਡਰ ਗਿਆ ਤੇ ਸਮਝ ਗਿਆ। ਗੁਰੂ ਜੀ ਤੋਂ ਆਪਣੀ ਭੁਲ ਬਖਸ਼ਾਈ। ਇਸ ਤਰ੍ਹਾਂ ਗੁਰੂ ਜੀ ਨੇ ਕੰਨਿਆ ਦੇ ਧਰਮ ਦੀ ਰੱਖਿਆ ਕੀਤੀ।

## ਬਚਨ ਤੋਂ ਫਿਰਨਾ

*(ਬਹਾਦਰ ਸ਼ਾਹ ਬਚਨੋਂ ਫਿਰਿਆ)*

**ਸ੍ਵੈਯਾ:** **ਜਬ ਤਾਰਾ ਆਜ਼ਮ ਯੁੱਧ ਕੀਆ, ਸ੍ਰੀ ਗੁਰ ਕੋ ਸ਼ਾਹ ਬਹਾਦਰ ਧਿਆਵੈ।**
**'ਸ੍ਰੀ ਗੁਰੁ ਜੀ ਮਮ ਰੱਛਿਆ ਕਰਿਓ,' ਸ੍ਰੀ ਗੁਰੁ ਕੋ ਦੇਇ ਇਕ ਬਚਨ ਰਿਝਾਵੈ।**
**ਜੰਗ ਜੀਤ ਜਬੈ, ਸਭ ਰਾਜ ਲੀਓ, ਤਬ ਗੁਰ ਜੀ, ਖਾਨ ਵਜੀਰ ਸਦਾਵੈ।**
**ਨਹਿੰ ਖਾਨ ਦੀਆ, ਬਚੁ ਫੇਰ ਦੀਆ, ਫਿਰ ਵਖਤ ਪਰੇ ਤੇ ਪਛੋਤਾਵੈ॥ ੬੩੦॥**

**ਸ਼ਬਦਾਰਥ:** ਮਮ – ਮੇਰੀ, ਰਿਝਾਵੈ – ਪ੍ਰਸੰਨ ਕਰੇ, ਬਚੁ – ਬਚਨ।

**ਵਿਆਖਿਆ:** ਜਦੋਂ ਬਹਾਦਰ ਸ਼ਾਹ ਦਾ ਤਾਰਾ ਆਜ਼ਮ ਨਾਲ ਨਿਰਣਾਇਕ ਯੁੱਧ ਹੋਇਆ ਤਾਂ ਬਹਾਦਰ ਸ਼ਾਹ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਧਿਆਇਆ ਤੇ ਬੇਨਤੀ ਕੀਤੀ ਕਿ ਹੇ ਗੁਰੂ ਜੀ ਮੇਰੀ ਰੱਖਿਆ ਕਰੋ। ਤੇ ਇਕ ਬਚਨ ਦੇ ਕੇ ਗੁਰੂ ਜੀ ਨੂੰ ਪ੍ਰਸੰਨ ਕੀਤਾ। ਜਦੋਂ ਗੁਰੂ ਜੀ ਦੀ ਸਹਾਇਤਾ ਨਾਲ ਉਹ ਜੰਗ ਜਿੱਤ ਕੇ ਬਾਦਸ਼ਾਹ ਬਣਿਆ ਤਾਂ ਗੁਰੂ ਜੀ ਨੇ ਉਸਦਾ ਵਚਨ ਯਾਦ ਕਰਾ ਕੇ ਸੂਬਾ ਸਰਹਿੰਦ ਵਜੀਦ ਖਾਂ ਮੰਗਿਆ। ਪਰ ਬਹਾਦਰ ਸ਼ਾਹ ਬਚਨੋਂ ਮੁਕਰ ਗਿਆ ਤੇ ਵਜੀਦ ਖਾਨ ਗੁਰੂ ਜੀ ਦੇ ਸਪੁਰਦ ਨਾ ਕੀਤਾ। ਫਿਰ ਵਖਤ ਪਏ ਤੇ ਪਛਤਾਵਾ ਕੀਤਾ। ਭਾਵ ਜਦੋਂ ਗੁਰੂ ਜੀ ਨੇ ਭਵਿਖ ਬਚਨ ਕਹਿ ਦਿੱਤੇ ਕਿ ਇੱਕ ਸਾਡਾ ਸਿੱਖ ਉਠੇਗਾ ਤੇ ਆਪੇ ਸਭ ਦੇ ਬਦਲੇ ਲੈ ਲਵੇਗਾ ਖਾਲਸੇ ਨਾਲ ਮਿਲਕੇ, ਤਾਂ ਬਾਦਸ਼ਾਹ ਡਰ ਕੇ ਚੁੱਪ ਹੋ ਗਿਆ ਤੇ ਆਪਣੀ ਕਰਨੀ ਤੇ ਪਛੋਤਾਯਾ।

## ਪ੍ਰੇਮ-ਖਿੱਚ

*(ਬੁਰਹਾਨਪੁਰ ਦੇ ਸਾਧੂ ਦਾ ਪ੍ਰਸੰਗ)*

**ਸ੍ਵੈਯਾ:** **ਜਬ ਗੁਰ ਜੀ ਪੁਰ ਬੁਰਹਾਨ ਗਏ, ਤਹਿੰ ਕੇ ਇੱਕ ਸਾਧੁ ਨੇ ਪ੍ਰੀਤ ਦਿਖਾਈ।**
**'ਸ੍ਰੀ ਗੁਰੁ ਜੀ! ਆਪ ਕੇ ਤਾਤ ਗੁਰੂ, ਜਿਨਕੀ ਸਤਸੰਗਤਿ ਮੁਹਿ ਮਿਲਿ ਆਈ।**

**ਸ੍ਰੀ ਗੁਰ ਕੇ ਬਚਨ ਕੋ ਮਾਨਿ ਭਲੇ, ਅਬ ਲੌਂ ਤੁਮ ਦਰਸ਼ਨ ਕੀ ਮਨਿ ਚਾਈ।**
**ਆਜ ਆਪ ਨੇ ਆਇ ਨਿਹਾਲ ਕੀਓ, ਮਮ ਭੋਜ ਛਕੋ, ਬਖਸ਼ੋ ਮੁਕਤਾਈ'॥ ੬੩੧॥**

**ਸ਼ਬਦਾਰਥ:** ਤਾਤ ਗੁਰੂ – ਪਿਤਾ ਗੁਰੂ, ਭਾਵ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ, ਮਮ ਭੋਜ – ਮੇਰਾ ਭੋਜਨ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬੁਰਹਾਨਪੁਰ ਗਏ ਤਾਂ ਉਥੇ ਦੇ ਇੱਕ ਸਾਧੂ ਨੇ ਬੜੀ ਪ੍ਰੀਤ ਦਿਖਾਈ। ਤੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਆਪ ਜੀ ਦੇ ਪਿਤਾ ਸਤਿਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸਤਸੰਗਤਿ ਮੈਨੂੰ ਪ੍ਰਾਪਤ ਹੋਈ ਸੀ। ਉਨ੍ਹਾਂ ਦੇ ਬਚਨਾਂ ਅਨੁਸਾਰ ਮੈਂ ਆਪ ਦੇ ਦਰਸ਼ਨਾਂ ਦੀ ਇੱਛਾ ਕਰਕੇ ਇੰਤਜ਼ਾਰ ਕਰਦਾ ਹਾਂ। ਅੱਜ ਆਪ ਜੀ ਨੇ ਆ ਕੇ ਦੀਦਾਰ ਬਖਸ਼ੇ ਹਨ ਤੇ ਦਾਸ ਨੂੰ ਨਿਹਾਲ ਕੀਤਾ ਹੈ। ਆਪ ਕਿਰਪਾ ਕਰਕੇ ਮੇਰਾ ਇਹ ਰੁੱਖਾ-ਸੁੱਖਾ ਭੋਜਨ ਛਕੋ ਤੇ ਦਾਸ ਨੂੰ ਮੁਕਤੀ ਪ੍ਰਦਾਨ ਕਰੋ।

## *ਮਹਾਨ-ਤਪੱਸਵੀ ਸਤਿਗੁਰੂ* *(ਨਾਂਦੇੜ ਵਿਖੇ ਨਿਸ਼ਾਨੀਆਂ ਦੱਸੀਆਂ)*

**ਸ੍ਵੈਯਾ:** **ਜਬ ਗੁਰ ਜੀ ਨਗਰ ਨਾਂਦੇੜ ਗਏ, ਪਿਖਿ ਥਾਂਇ ਭਲੀ ਟਿਕਾਨਾ ਕੀਨਾ।**
**ਤਹਿੰ ਕੇ ਇਕ ਨਰ ਨੇ ਰਾਰ ਕੀਓ, ਕਹੈ, 'ਯਹ ਮਮ ਥਾਨ ਅਹੈ ਪੁਸ਼ਤੀਨਾ।'**
**ਸ੍ਰੀ ਗੁਰ ਜੀ ਨਿਜ ਨਿਸ਼ਾਨ ਦਏ, ਇੱਕ ਮਾਲਾ, ਆਸਨ, ਤੂੰਬ ਦਿਖੀਨਾ।**
**ਪਿਖਿ ਤਪ ਕੇ ਤੀਨ ਨਿਸ਼ਾਨ ਭਲੇ, ਸਭ ਅਚਰਜ ਭੇ, ਗੁਰ ਕੋ ਬੰਦ ਕੀਨਾ॥ ੬੩੨॥**

**ਸ਼ਬਦਾਰਥ:** ਪਿਖਿ – ਦੇਖਕੇ, ਰਾਰ – ਝਗੜਾ, ਮਮ ਥਾਨ – ਮੇਰੀ ਥਾਂ, ਤੂੰਬ – ਤੂੰਬਾ, ਬੰਦ – ਨਮਸ਼ਕਾਰ।

**ਵਿਆਖਿਆ:** ਜਦੋਂ ਗੁਰ ਜੀ ਨਾਂਦੇੜ ਨਗਰ ਪਹੁੰਚੇ ਤਾਂ ਭਲੀ ਥਾਂ ਦੇਖਕੇ ਟਿਕਾਣਾ ਕੀਤਾ। ਉਥੋਂ ਦੇ ਇੱਕ ਵਿਅਕਤੀ ਨੇ ਝਗੜਾ ਕੀਤਾ ਤੇ ਆਖਣ ਲੱਗਾ ਕਿ ਇਹ ਜਗ੍ਹਾ ਮੇਰੀ ਪੁਸ਼ਤੀਨੀ ਹੈ। ਸਤਿਗੁਰੂ ਜੀ ਨੇ ਉਥੇ ਆਪਣੇ ਪਹਿਲੇ ਜਨਮ ਦੇ ਸਮੇਂ ਤਪੱਸਿਆ ਦੀਆਂ ਨਿਸ਼ਾਨੀਆਂ ਦੱਸੀਆਂ ਤੇ ਜ਼ਮੀਨ ਵਿਚੋਂ ਕਢਾਈਆਂ। ਇੱਕ ਮਾਲਾ, ਇਕ ਆਸਣ, ਤੇ ਇਕ ਤੂੰਬਾ, ਇਹ ਤਿੰਨ ਨਿਸ਼ਾਨੀਆਂ ਦੇਖਕੇ ਸਾਰੇ ਹੈਰਾਨ ਹੋ ਗਏ ਤੇ ਸਤਿਗੁਰੂ ਜੀ ਨੂੰ ਨਮਸ਼ਕਾਰ ਕਰਨ ਲੱਗੇ।

## *ਸਮਰੱਥ ਗੁਰੂ* *(ਮਾਧੋ ਦਾਸ ਪ੍ਰਸੰਗ)*

**ਸ੍ਵੈਯਾ:** **ਜਬ ਗੁਰ ਜੀ ਨਗਰ ਨਾਂਦੇੜ ਗਏ, ਪਿਖਿ ਡੇਰਾ ਸਾਧੁ ਕਾ ਡੇਰਾ ਕਰਯੋ।**
**ਆਇ ਮਾਧੋਦਾਸ ਕੁਪਾ ਮਨ ਮਹਿੰ, ਚਹੈ ਪਲਘ ਕੋ ਪਲਟਾ, ਮੰਤ੍ਰ ਪਰ੍ਯੋ।**
**ਸ੍ਰੀ ਗੁਰ ਪੇ ਏਕ ਨ ਮੰਤ ਚਲਾ, ਜਬ ਹਾਰਿ ਥਕਾ, ਗੁਰ ਚਰਨੀ ਪਰਯੋ।**
**ਛਕਿ ਅੰਮ੍ਰਿਤ ਬੰਦਾ ਸਿੰਘ ਬਨਾ, ਆਇ ਬੀਚ ਪੰਜਾਬ ਕੇ ਰਿਪੁਗਨ ਹਰਯੋ॥ ੬੩੩॥**

**ਸ਼ਬਦਾਰਥ:** ਡੇਰਾ ਕਰਯੋ – ਟਿਕਾਣਾ ਕੀਤਾ, ਕੁਪਾ – ਕ੍ਰੋਧਿਤ ਹੋਇਆ, ਰਿਪੁਗਨ – ਸਮੂੰਹ ਦੁਸ਼ਮਣ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਂਦੇੜ ਨਗਰ ਗਏ ਤਾਂ ਉਥੇ ਇਕ ਸਾਧੂ ਦਾ ਡੇਰਾ ਦੇਖਕੇ ਟਿਕਾਣਾ ਕੀਤਾ। ਉਸ ਡੇਰੇ ਦਾ ਮਾਲਕ ਮਾਧੋਦਾਸ ਬੈਰਾਗੀ ਆ ਕੇ (ਗੁਰੂ ਜੀ ਨੂੰ ਆਪਣੇ ਪਲੰਘ ਪਰ ਬੈਠਾ ਦੇਖਕੇ) ਮਨ ਵਿੱਚ ਬੜਾ ਕ੍ਰੋਧਿਤ ਹੋਇਆ ਤੇ ਪਲੰਘ ਨੂੰ ਉਲਟਾ ਕਰਨ ਲਈ ਮੰਤ੍ਰ ਪੜ੍ਹਨ ਲੱਗਾ) ਪਰੰਤੂ ਸਤਿਗੁਰੂ ਜੀ ਉਤੇ ਇੱਕ ਵੀ ਮੰਤ੍ਰ ਨਾ ਚੱਲਿਆ ਤੇ ਥੱਕ ਹਾਰ ਕੇ ਸਤਿਗੁਰਾਂ ਦੇ ਚਰਨੀਂ ਢਹਿ ਪਿਆ। ਫਿਰ ਗੁਰੂ ਜੀ ਪਾਸੋਂ ਅੰਮ੍ਰਿਤ ਛਕ ਕੇ ਬੰਦਾ ਸਿੰਘ ਬਹਾਦਰ ਬਣਿਆ ਤੇ ਪੰਜਾਬ ਵਿੱਚ ਆਕੇ ਗੁਰੂ ਜੀ ਦੇ ਹੁਕਮ ਅਨੁਸਾਰ ਸਾਰੇ ਦੁਸ਼ਮਣਾਂ ਦਾ ਸਫਾਇਆ ਕੀਤਾ।

## ਕੱਚਾ ਗੁਰੂ *(ਮਾਧੋ ਦਾਸ ਨੂੰ ਉਸਦੇ ਗੁਰੂ ਦਾ ਹਾਲ ਦਿਖਾਇਆ)*

**ਸ੍ਵੈਯਾ:** **ਜਬ ਸਤਿਗੁਰੁ ਨਗਰ ਨਾਂਦੇੜ ਗਏ, ਤਹਿਂ ਮਾਧੋ ਦਾਸ ਵੈਰਾਗੀ ਪਾਯਾ।**
**ਸ੍ਰੀ ਗੁਰ ਸੰਗ ਜਬ ਤਿਸਿ ਭੇਟ ਹੁਈ, ਸਤਿਗੁਰੁ ਤਿਸਕੋ ਨਿਜ ਚਰਨੀ ਲਾਯਾ।**
**ਜਬ ਤਿਸਕੇ ਗੁਰ ਕੀ ਬਾਤ ਚੱਲੀ, ਗੁਰ ਜੀ ਤਿਸਕੋ ਫਲ ਕੀਟ ਦਿਖਾਯਾ।**
**ਪਿਖਿ ਬੰਦਾ ਮਨੇ ਹੈਰਾਨ ਹੂਆ, ਸ੍ਰੀ ਗੁਰ ਕਾ ਸਿੱਖ ਹੋਇ ਹਰਖਾਯਾ॥ ੬੩੪॥**

**ਸ਼ਬਦਾਰਥ:** ਭੇਟ - ਮਿਲਾਪ, ਫਲ ਕੀਟ - ਫਲ ਦਾ ਕੀੜਾ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਂਦੇੜ ਗਏ ਤਾਂ ਉਥੇ ਇੱਕ ਸਾਧੂ ਮਾਧੋਦਾਸ ਵੈਰਾਗੀ ਪਾਇਆ। ਜਦੋਂ ਸਤਿਗੁਰੂ ਜੀ ਨਾਲ ਉਸਦੀ ਮੁਲਾਕਾਤ ਹੋਈ ਤਾਂ ਗੁਰੂ ਜੀ ਨੇ ਆਪਣੇ ਪ੍ਰਭਾਵ ਨਾਲ ਉਸਨੂੰ ਚਰਨੀਂ ਲਾਇਆ। ਜਦੋਂ ਉਸਦੇ ਗੁਰੂ ਦੀ ਗੱਲ ਚੱਲੀ ਤਾਂ ਗੁਰੂ ਜੀ ਨੇ ਇਕ ਫਲ ਵਿੱਚ ਕੀੜਾ ਦਿਖਾਇਆ ਕਿ ਇਹੋ ਤੇਰਾ ਗੁਰੂ ਹੈ। ਇਹ ਦੇਖਕੇ ਬੰਦਾ ਮਨ ਵਿੱਚ ਹੈਰਾਨ ਹੋ ਗਿਆ। ਤੇ ਫਿਰ ਅੰਮ੍ਰਿਤ ਛਕ ਕੇ ਸਤਿਗੁਰਾਂ ਪਾਸੋਂ, ਗੁਰ ਦਾ ਸਿੰਘ ਸਜਿਆ ਤੇ ਪ੍ਰਸੰਨ ਹੋਇਆ। ਉਹੋ ਸਾਧੂ ਫਿਰ ਬੰਦਾ ਸਿੰਘ ਬਹਾਦਰ ਦੇ ਨਾਮ ਨਾਲ ਜਾਣਿਆ ਗਿਆ।

## ਗੁਰੂ ਜੀ ਦੀ ਬਖਸ਼ਿਸ਼ *(ਬੰਦੇ ਬਹਾਦਰ ਉਤੇ ਬਖਸ਼ਿਸ਼)*

**ਸ੍ਵੈਯਾ:** **ਸ੍ਰੀ ਗੁਰ ਕੀ ਬਖਸ਼ਿਸ਼ ਕੌਨ ਗਨੈਂ, ਏਕ ਆਂਖ ਫਰਕਿ, ਰੰਕ ਭੂਪ ਕਰੇ।**
**ਦੇਇ ਬੰਦੇ ਕੋ ਪੰਜ ਤੀਰ ਪਠਾ, ਆਇ ਬੀਚ ਪੰਜਾਬ ਕੇ ਦੁਸ਼ਟ ਹਰੇ।**
**ਤਿਸਿ ਖਾਨ ਵਜੀਰ ਕੋ ਮਾਰਿ ਦਲਾ, ਸਭ ਦੇਸ਼ ਪੇ ਨਿਜ ਕਾ ਹੁਕਮ ਕਰੇ।**
**ਸਗਰੇ ਦੁਸ਼ਟਨ ਬਹੁ ਦੰਡ ਦੀਏ, ਸ੍ਰੀ ਗੁਰ ਜੀ ਸਾਧੁ ਕੋ ਸੂਰ ਕਰੇ॥ ੬੩੫॥**

**ਸ਼ਬਦਾਰਥ:** ਰੰਕ - ਕੰਗਾਲ, ਭੂਪ - ਰਾਜਾ, ਪਠਾ - ਭੇਜਿਆ, ਸੂਰ - ਸੂਰਬੀਰ।

**ਵਿਆਖਿਆ:** ਸ੍ਰੀ ਸਤਿਗੁਰੂ ਜੀ ਦੀ ਬਖਸ਼ਿਸ਼ ਨੂੰ ਕੌਣ ਗਿਣ ਸਕਦਾ ਹੈ, ਉਹ ਇੱਕ ਅੱਖ ਫਰਕਣ ਵਿੱਚ ਰੰਕ ਨੂੰ ਰਾਜਾ ਬਣਾ ਦਿੰਦੇ ਹਨ। ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬੰਦਾ ਬਹਾਦਰ ਉਤੇ ਬਖਸ਼ਿਸ਼ ਕਰਕੇ ਪੰਜ ਤੀਰ ਦੇ ਕੇ ਭੇਜਿਆ ਤਾਂ ਉਸਨੇ ਪੰਜਾਬ ਵਿੱਚ ਆ ਕੇ ਦੁਸ਼ਟਾਂ ਦਾ ਸਫਾਇਆ ਕੀਤਾ। ਸੂਬਾ ਸਰਹਿੰਦ ਵਜੀਰ ਖਾਨ ਨੂੰ ਮਾਰ ਕੇ ਦਲ ਦਿੱਤਾ ਤੇ ਸਾਰੇ ਪੰਜਾਬ ਦੇਸ਼ ਉੱਪਰ ਆਪਣਾ ਹੁਕਮ ਕਾਇਮ ਕਰ ਲਿਆ। ਸਾਰੇ ਦੁਸ਼ਟਾਂ ਨੂੰ ਬੜੇ ਦੰਡ ਦਿੱਤੇ। ਧੰਨ ਸਤਿਗੁਰੂ ਦੀ ਬਖਸ਼ਿਸ਼ ਹੈ ਕਿ ਇਕ ਸਾਧੂ ਨੂੰ ਮਹਾਨ ਸੂਰਬੀਰ ਬਣਾ ਦਿੱਤਾ।

## ਪਾਪ ਦਾ ਫਲ *(ਸਰਹਿੰਦ ਦੀ ਤਬਾਹੀ)*

**ਸ੍ਵੈਯਾ:** **ਜਬ ਜਬ ਜਹਿਂ ਜਹਿਂ ਭੀ ਪਾਪ ਹੂਆ, ਤਹਿਂ ਕੇ ਨਰ ਪਾਪ ਕਾ ਫਲ ਹੈ ਲੀਨੋ।**
**ਜੁਗ ਗੁਰਸੁਤ ਭੀਤ ਕੇ ਬੀਚ ਚਿਨੈ, ਜਿਨਕਾ ਨਹੀਂ ਰਾਈ ਦੋਸ ਇਹ ਚੀਨੋ।**
**ਸਿੰਘ ਬੰਦੇ ਆਇ ਉਜਾਰ ਕਰੀ, ਅਘੀ ਖਾਨ ਵਜ਼ੀਰ ਹੈ ਮਾਰਿ ਮੁਕੀਨੋ।**
**ਸੁੱਚੇ ਨੰਦ ਕੇ ਨਾਕ ਨਕੇਲ ਪਾਈ, ਸਭ ਸਰਹਿੰਦ ਕੋ ਲੁੱਟ ਕੂਟਨ ਕੀਨੋ॥ ੬੩੬॥**

**ਸ਼ਬਦਾਰਥ:** ਜਬ ਜਬ - ਜਦੋਂ ਜਦੋਂ, ਜੁਗ - ਦੋ, ਗੁਰੂ ਸੁਤ - ਗੁਰੂ ਪੁੱਤਰ ਭਾਵ ਛੋਟੇ ਸਾਹਿਬਜ਼ਾਦੇ, ਭੀਤ - ਦੀਵਾਰ, ਅਘੀ - ਪਾਪੀ।

**ਵਿਆਖਿਆ:** ਜਦੋਂ ਜਦੋਂ ਵੀ ਜਿੱਥੇ ਜਿੱਥੇ ਪਾਪ ਹੋਇਆ ਤਾਂ ਉਥੋਂ ਉਥੋਂ ਦੇ ਲੋਕਾਂ ਨੂੰ ਉਸ ਪਾਪ ਦਾ ਫਲ ਭੋਗਣਾ ਪਿਆ। ਜਿੱਥੇ ਸਰਹਿੰਦ ਵਿਖੇ ਸ੍ਰੀ ਗੁਰੂ ਗੋਬਿੰਦ ਜੀ ਦੇ ਦੋ ਛੋਟੇ ਸਾਹਿਬਜ਼ਾਦੇ (ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਹਿ ਸਿੰਘ ਜੀ) ਦੀਵਾਰ 'ਚ ਜਿਉਂਦੇ ਚਿਣੇ ਗਏ, ਜਿਨ੍ਹਾਂ ਦਾ ਰਾਈ ਸਮਾਨ ਵੀ ਕੋਈ ਦੋਸ਼ ਨਹੀਂ ਸੀ। ਉਸ ਸਰਹਿੰਦ ਨੂੰ ਬੰਦਾ ਸਿੰਘ ਬਹਾਦਰ ਨੇ ਆ ਕੇ ਉਜਾੜ ਬਣਾ ਦਿੱਤਾ। ਤੇ ਪਾਪੀ ਵਜੀਰ ਖਾਨ (ਸੂਬਾ ਸਰਹਿੰਦ) ਨੂੰ ਮਾਰ ਮੁਕਾਇਆ। ਸੁੱਚੇ ਨੰਦ ਦੇ ਨੱਕ 'ਚ ਨਕੇਲ ਪਾਈ ਗਈ ਤੇ ਸਾਰੀ ਸਰਹਿੰਦ ਨੂੰ ਲੁੱਟਿਆ ਕੁੱਟਿਆ ਗਿਆ। ਭਾਵ ਇੱਟ ਨਾਲ ਇੱਟ ਖੜਕਾ ਦਿੱਤੀ ਗਈ।

## *ਗੁਰੂ ਬਚਨੋਂ ਫਿਰਨੇ ਦਾ ਫਲ* *(ਬੰਦਾ ਸਿੰਘ ਬਹਾਦਰ)*

**ਸ੍ਵੈਯਾ:** **ਜਬ ਬੰਦਾ ਸਿੰਘ ਪੰਜਾਬ ਪਠਾ, ਸ੍ਰੀ ਗੁਰ ਨੇ ਤਿਸਕੋ ਹੁਕਮ ਸੁਨਾਯਾ।**
**'ਨਹਿੰ ਖਾਲਸੇ ਸੰਗ ਬਿਗਾਰ ਕਰੀਂ, ਦੁੱਤੀਏ ਬ੍ਰਹਮਚਰਯ ਰਖਿ ਅਪਨਾਯਾ।'**
**ਆਇ ਮਧੁਰਦੇਸ ਬਚ ਫੇਰ ਦੀਏ, ਤਾਂਤੇ ਸ੍ਰੀ ਗੁਰ ਕੀ ਮਾਰ ਕੋ ਪਾਯਾ।**
**ਜਬ ਗੁਰ ਕੇ ਬਚਨ ਸੇ ਕੋ ਮੁਕਰੇ, ਤਿਸਿ ਤੇਜ ਨੱਸੈ, ਗੁਰੂ ਬਖਸਿ ਗਵਾਯਾ॥ ੬੩੭॥**

**ਸ਼ਬਦਾਰਥ:** ਪਠਾ - ਭੇਜਿਆ, ਬਿਗਾਰ - ਵਿਗਾੜ, ਮਧੁਰਦੇਸ - ਪੰਜਾਬ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬੰਦਾ ਸਿੰਘ ਬਹਾਦਰ ਨੂੰ ਬਖਸ਼ਿਸ਼ਾਂ ਦੇ ਕੇ ਪੰਜਾਬ ਭੇਜਿਆ ਤਾਂ ਹੁਕਮ ਕੀਤਾ ਸੀ, ਇੱਕ ਤਾਂ ਖਾਲਸੇ ਨਾਲ ਵਿਗਾੜ ਨਾ ਪਾਵੀਂ ਤੇ ਦੂਜਾ ਬ੍ਰਹਮਚਰਯ ਧਾਰਨ ਕਰ ਕੇ ਰੱਖੀਂ। ਉਸਨੇ ਪੰਜਾਬ ਵਿੱਚ ਆ ਕੇ ਗੁਰੂ ਜੀ ਦੇ ਦੋਵੇਂ ਬਚਨ ਭੁਲਾ ਦਿੱਤੇ। ਜਿਸ ਕਾਰਨ ਗੁਰੂ ਦੀ ਕ੍ਰੋਪੀ ਭੀ ਸਹੀ। ਕਵੀ ਅੰਬਾਲਵੀ ਜੀ ਆਖਦੇ ਹਨ ਕਿ ਜਦੋਂ ਕੋਈ ਗੁਰੂ ਦੇ ਬਚਨ ਤੋਂ ਮੁਕਰ ਜਾਂਦਾ ਹੈ ਤਾਂ ਉਸਦਾ ਤੇਜ ਨਾਸ ਹੋ ਜਾਂਦਾ ਹੈ ਤੇ ਉਹ ਗੁਰੂ ਦੀ ਬਖਸ਼ਿਸ਼ ਨੂੰ ਖੋ ਲੈਂਦਾ ਹੈ।

## *ਮਾਇਆ ਗੁਰੂ ਦੀ ਦਾਸੀ ਹੈ* *(ਨਗੀਨਾ ਘਾਟ ਦਾ ਪ੍ਰਸੰਗ)*

**ਸ੍ਵੈਯਾ:** **ਸੁਠ ਏਕ ਨਗੀਨਾ ਲੇ ਸਿੱਖ ਨੇ, ਸ੍ਰੀ ਸਤਿਗੁਰੂ ਚਰਨੀਂ ਭੇਟ ਚੜ੍ਹਾਯਾ।**
**ਸਤਿਗੁਰ ਨੇ ਨਿਜ ਕਰਿ ਪਕੜਿ ਤਿਸੈ, ਗਹਿਰੇ ਨਦੀ ਨੀਰ ਕੇ ਬੀਚ ਗਿਰਾਯਾ।**
**ਇਹ ਕੌਤਕ ਪਿਖਿ ਵਿਸਮਾਦ ਹੂਆ, ਗੁਰਸਿੱਖ ਨੇ ਮਨ ਮੈਂ ਬਹੁ ਦੁੱਖ ਪਾਯਾ।**
**ਗੁਰ ਜੀ ਤਿਸਿ ਭਰਮ ਨਿਵਾਰਨ ਕੋ, ਬਿਚ ਨੀਰ ਨਗੀਨੇ ਅਧਿਕ ਦਿਖਾਯਾ॥ ੬੩੮॥**

**ਸ਼ਬਦਾਰਥ:** ਸੁਠ - ਸੁੰਦਰ, ਨਿਜ ਕਰਿ - ਆਪਣੇ ਹੱਥ ਵਿੱਚ, ਪਿਖਿ - ਦੇਖਕੇ।

**ਵਿਆਖਿਆ:** ਇੱਕ ਸਿੱਖ ਨੇ ਇੱਕ ਸੁੰਦਰ ਤੇ ਕੀਮਤੀ ਨਗੀਨਾ ਲਿਆ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਭੇਟਾ ਕੀਤਾ। ਸਤਿਗੁਰੂ ਜੀ ਨੇ ਉਸਨੂੰ ਆਪਣੇ ਹੱਥ ਵਿੱਚ ਫੜ ਕੇ ਨਦੀ ਦੇ ਡੂੰਘੇ ਪਾਣੀ ਵਿੱਚ ਸੁੱਟ ਦਿੱਤਾ। ਇਹ ਕੌਤਕ ਦੇਖਕੇ ਸਿੱਖ ਹੈਰਾਨ ਹੋਇਆ ਤੇ ਮਨ ਵਿੱਚ ਬੜਾ ਦੁੱਖ ਪਾਇਆ। ਗੁਰੂ ਜੀ ਨੇ ਉਸ ਸਿੱਖ ਦੇ ਮਨ ਦਾ ਭਰਮ ਨਿਵਾਰਨ ਲਈ ਉਸਨੂੰ ਨਦੀ ਦੇ ਪਾਣੀ ਵਿੱਚ ਬਹੁਤ ਸਾਰੇ ਨਗੀਨੇ ਦਿਖਾ ਦਿੱਤੇ। ਭਾਵ ਮਾਇਆ ਤਾਂ ਗੁਰੂ ਦੀ ਦਾਸੀ ਹੈ।

## *ਨਮਕਹਰਾਮੀ ਦਾ ਫਲ* *(ਗੁੱਲ ਖਾਂ ਪਠਾਣ ਦੀ ਮੌਤ)*

**ਸ੍ਵੈਯਾ:** **ਗੁੱਲ ਖਾਂ ਪਠਾਨ ਕੀ ਅਰਜ਼ ਸੁਨੀ, ਸ੍ਰੀ ਗੁਰ ਨੇ ਨਿਜ ਢਿਗ ਨੌਕਰ ਲਾਯਾ।**
**ਸਗਲੇ ਸੁਖ ਸੰਪਤਿ ਮਾਣ ਦੀਆ, ਗੁਰ ਜੀ ਨਿਜ ਸੇਵਾ ਬੀਚ ਲਗਾਯਾ।**

**ਤਿਸਿ ਤਾਤ ਕੇ ਤਾਤ ਕੋ ਯਾਦ ਕੀਆ, ਹਿਤ ਪਲਟੇ ਗੁਰ ਪੇ ਵਾਰ ਚਲਾਯਾ।**
**ਗੁਰ ਜੀ ਤਤਛਿਨ ਤਿਸਿ ਮਾਰ ਦੀਆ, ਤਿਸਿ ਨਮਕਹਰਾਮੀ ਦਾ ਫਲ ਪਾਯਾ॥ ੬੩੯॥**

**ਸ਼ਬਦਾਰਥ:** ਨਿਜ ਢਿਗ - ਆਪਣੇ ਕੋਲ, ਸਗਲੇ - ਸਾਰੇ, ਤਾਤ ਕੇ ਤਾਤ - ਪਿਤਾ ਦੇ ਪਿਤਾ, ਹਿਤ ਪਲਟੇ - ਬਦਲੇ ਲਈ, ਤਤਛਿਨ - ਉਸੇ ਸਮੇਂ।

**ਵਿਆਖਿਆ:** ਗੁੱਲ ਖਾਂ ਪਠਾਣ ਦੀ ਅਰਜ਼ ਸੁਣ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਸਨੂੰ ਆਪਣੇ ਪਾਸ ਨੌਕਰ ਰੱਖ ਲਿਆ। ਉਸਨੂੰ ਸਾਰੇ ਸੁੱਖ ਧਨ ਦੌਲਤ ਤੇ ਮਾਣ ਦਿੱਤਾ ਅਤੇ ਆਪਣੀ ਨਿੱਜੀ ਸੇਵਾ ਵਿੱਚ ਲਗਾ ਲਿਆ। ਉਸਨੇ ਆਪਣੇ ਪਿਤਾ ਦੇ ਪਿਤਾ ਭਾਵ ਦਾਦੇ (ਪੈਂਦੇ ਖਾਨ) ਨੂੰ ਯਾਦ ਕੀਤਾ (ਕਿ ਗੁਰੂ ਜੀ ਦੇ ਦਾਦਾ ਜੀ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਉਸਨੂੰ ਮਾਰਿਆ ਸੀ) ਤੇ ਬਦਲਾ ਲੈਣ ਲਈ ਗੁਰੂ ਗੋਬਿੰਦ ਸਿੰਘ ਜੀ ਉੱਪਰ ਜਮਧਰ ਦਾ ਵਾਰ ਕੀਤਾ। (ਉਦੋਂ ਗੁਰੂ ਜੀ ਵਿਰਾਜ ਰਹੇ ਸਨ ਤੇ ਉਹ ਜਮਧਰ ਪੇਟ 'ਚ ਲੱਗੀ) ਗੁਰੂ ਜੀ ਨੇ ਉਸੇ ਸਮੇਂ ਆਪਣੀ ਤਲਵਾਰ ਦੇ ਵਾਰ ਨਾਲ ਉਸ ਨੂੰ ਮਾਰ ਮੁਕਾਇਆ ਤੇ ਗੁੱਲ ਖਾਂ ਪਠਾਣ ਨੇ ਨਮਕਹਰਾਮੀ ਦਾ ਫਲ ਪਾ ਲਿਆ। (ਉਸਦਾ ਸਾਥੀ ਜਮਸ਼ੈਦ ਖਾਂ ਸਿੰਘਾਂ ਹੱਥੋਂ ਮਾਰਿਆ ਗਿਆ।)

## ਗੁਰੂ ਨੂੰ ਸ਼ੰਕਾ ਨਹੀਂ ਭਾਉਂਦਾ

*(ਕਮਾਣ ਖਿੱਚ ਕੇ ਬਹਾਦਰ ਸ਼ਾਹ ਦੇ ਉਮਰਾਵਾਂ ਦਾ ਸ਼ੰਕਾ ਨਿਵਾਰਿਆ)*

**ਸ੍ਵੈਯਾ:** **ਸ਼ਾਹੁ ਕੇ ਉਮਰਾਵਨ ਧਨੁਖ ਪਿਖੈ, ਅਤਿ ਜਾਨਿ ਕਠੋਰ ਹੈ ਸ਼ੰਕਾ ਕੀਨੋ।**
**-ਇਨਕੋ ਨਹੀਂ ਗੁਰੂ ਚਲਾਵਤ ਹੈਂ, ਨਿਜ ਦਾਸ ਲੁਭਾਵਨਿ ਹਿਤ ਰਖਿ ਲੀਨੋ।-**
**ਤਿਨਕੇ ਉਰ ਕੀ ਗੁਰੂ ਜਾਨਿ ਭਲੇ, ਇੱਕ ਕਾਲ ਮੇਂ ਜੁਗ ਹੀ ਖੈਂਚਨ ਕੀਨੋ।**
**ਜਬ ਧਨੁਸ਼ ਖਿਚੈ, ਗੁਰੂ ਜ਼ਖ਼ਮ ਫਟੈ, ਪਰ ਤਿਨਕਾ ਸ਼ੰਕ ਨਿਵਾਰ ਹੈ ਦੀਨੋ॥ ੬੪੦॥**

**ਸ਼ਬਦਾਰਥ:** ਸ਼ਾਹੁ - ਭਾਵ ਬਹਾਦਰ ਸ਼ਾਹ ਬਾਦਸ਼ਾਹ, ਨਿਜ ਦਾਸ - ਆਪਣੇ ਦਾਸ, ਉਰ - ਹਿਰਦਾ, ਜੁਗ - ਦੋਵੇਂ।

**ਵਿਆਖਿਆ:** ਬਾਦਸ਼ਾਹ ਬਹਾਦਰ ਸ਼ਾਹ ਦੇ ਉਮਰਾਵਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਧਨੁਸ਼ ਜਦੋਂ ਦੇਖੇ ਤਾਂ ਉਹ ਅਤੀ ਕਠੋਰ ਜਾਣ ਕੇ ਮਨਾਂ 'ਚ ਸ਼ੰਕਾ ਕਰਨ ਲੱਗੇ ਕਿ ਇਹ ਦੋ ਬੜੇ ਧਨੁਸ਼ਾਂ ਨੂੰ ਗੁਰੂ ਜੀ ਚਲਾਉਂਦੇ ਨਹੀਂ ਹੋਣਗੇ। ਇਹ ਤਾਂ ਸਿਰਫ ਆਪਣੇ ਸੇਵਕਾਂ ਨੂੰ ਲੁਭਾਉਣ ਲਈ ਹੀ ਰੱਖੇ ਹੋਏ ਹਨ। ਉਨ੍ਹਾਂ ਦੇ ਦਿਲਾਂ ਦੀ ਜਾਣਕੇ ਸ੍ਰੀ ਗੁਰੂ ਜੀ ਨੇ ਦੋਵੇਂ ਧਨੁਸ਼ ਇਕੋ ਵਾਰੀ ਖਿੱਚ ਦਿੱਤੇ। ਧਨੁਸ਼ ਤਾਂ ਖਿੱਚੇ ਗਏ ਪਰ ਜ਼ੋਰ ਲੱਗਣ ਨਾਲ ਗੁਰੂ ਜੀ ਦੇ ਪੇਟ ਦੇ ਜ਼ਖਮਾਂ ਦੇ ਟਾਂਕੇ ਟੁੱਟ ਗਏ ਤੇ ਖੂਨ ਵਹਿ ਤੁਰਿਆ, ਪਰ ਗੁਰੂ ਜੀ ਨੇ ਸ਼ੰਕਾਵਾਦੀਆਂ ਦਾ ਸ਼ੰਕਾ ਨਿਵਾਰ ਦਿੱਤਾ।

## ਸ਼ਬਦ ਗੁਰੂ ਦਾ ਹੁਕਮ

*(ਗੁਰੂ ਮਾਨਿਓ ਗ੍ਰੰਥ)*

*(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ-ਗੱਦੀ)*

**ਸ੍ਵੈਯਾ:** **ਸੱਚਖੰਡ ਹਿਤ ਗੁਰੂ ਤਯਾਰ ਭਏ, ਗੁਰ ਸਿੱਖਨ ਗੁਰ ਢਿਗ ਅਰਜ਼ ਗੁਜਾਰੀ।**
**'ਹਮ ਕੋ ਕਿਸ ਕੇ ਲੜ ਲਾਇ ਚਲੇ, ਕਿਸ ਕੋ ਕਰੁ ਬੰਦਨ, ਸੰਗਤ ਸਾਰੀ?'**
**ਸਭ ਸਿੱਖਨ ਕੋ ਗੁਰੁ ਹੁਕਮ ਦੀਆ, 'ਗੁਰੁ ਗ੍ਰੰਥ ਕੋ ਮਾਨਹੁ ਗੁਰੁ ਤੁਮ ਭਾਰੀ।'**
**ਪੰਚ ਪੈਸੇ ਔਰ ਨਰੇਲ ਰੱਖੇ, ਗੁਰੂ ਬੰਦ ਕਰੀ, ਗੁਰੂ ਗ੍ਰੰਥ ਅਗਾਰੀ॥ ੬੪੧॥**

**ਸ਼ਬਦਾਰਥ:** ਗੁਰ ਢਿਗ - ਗੁਰੂ ਜੀ ਕੋਲ, ਬੰਦਨ - ਨਮਸ਼ਕਾਰ, ਅਗਾਰੀ - ਅੱਗੇ।

**ਵਿਆਖਿਆ:** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਸੱਚਖੰਡ ਜਾਣ ਲਈ ਤਿਆਰ ਹੋਏ ਤਾਂ ਮੌਜੂਦ ਗੁਰਸਿੱਖਾਂ ਨੇ ਸਤਿਗੁਰੂ ਜੀ ਕੋਲ ਅਰਜ਼ ਕੀਤੀ ਕਿ ਹੇ ਗੁਰੂ ਜੀ! ਆਪ ਸਾਨੂੰ ਕਿਸ ਗੁਰੂ ਦੇ ਲੜ ਲਗਾ ਕੇ ਜਾ ਰਹੇ ਹੋ? ਸਾਰੀ ਸੰਗਤ ਹੁਣ ਕਿਨ੍ਹਾਂ ਨੂੰ ਗੁਰੂ ਮੰਨ ਕੇ ਨਮਸ਼ਕਾਰ ਕਰੇਗੀ? ਉਸ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਾਇਆ ਤੇ ਸਭ ਸਿੱਖਾਂ ਨੂੰ ਹੁਕਮ ਦਿੱਤਾ ਕਿ ਅੱਜ ਤੋਂ ਤੁਹਾਡੇ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ ਜੋ ਮਹਾਨ ਸ਼ਬਦ ਗੁਰੂ ਹਨ। ਗੁਰੂ ਜੀ ਨੇ ਉਸ ਸਮੇਂ ਪੰਜ ਪੈਸੇ ਤੇ ਇਕ ਨਾਰੀਅਲ ਰੱਖ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟੇਕ ਦਿੱਤਾ। ਇਹ ਘਟਨਾ 1708 ਈ. ਦੀ ਹੈ। ਹਮੇਸ਼ਾ ਲਈ ਸਿੱਖਾਂ ਨੂੰ ਸ਼ਬਦ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਗਾ ਦਿੱਤਾ ਗਿਆ।

## ਗੁਰੂ ਦੇਹ ਤੋਂ ਮੁਕਤ ਹੈ

*(ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ ਜੋਤ ਸਮਾਉਣਾ)*

**ਸ੍ਵੈਯਾ:** **ਗੁਰੂ ਦੇਹ ਸੇ ਮੁਕਤ ਹੈ ਬੇਦ ਕਹੈ, ਗੁਰੂ ਆਤਮ ਸ਼ੁਧ ਹੈ ਰੂਪ ਨਿਆਰਾ।**
**ਸ੍ਰੀ ਗੁਰ ਜੀ ਸਚਖੰਡ ਗਮਨ ਚਹੈਂ, ਨਿਜ ਸਿੰਘਨ ਕੋ ਸਭ ਕਹਾ ਉਚਾਰਾ।**
**ਜਬ ਚੰਦਨ ਚਿਖਾ ਤਿਆਰ ਭਈ, ਨਿਜ ਪਦ ਗਮਨੇ, ਕੀਆ ਆਸਨ ਭਾਰਾ।**
**ਜਬ ਆਗ ਲਗੀ, ਗੁਰੂ ਗਮਨ ਕੀਆ, ਦੇਹੀ ਤੇ ਸਤਿਗੁਰੂ ਰਹਿਤ ਨਿਆਰਾ॥ ੬੪੨॥**

**ਸ਼ਬਦਾਰਥ:** ਗਮਨ - ਜਾਣਾ, ਨਿਜ ਪਦ ਗਮਨੇ - ਆਪਣੇ ਚਰਨਾਂ ਨਾਲ ਤੁਰ ਕੇ।

**ਵਿਆਖਿਆ:** ਸ੍ਰੀ ਸਤਿਗੁਰੂ ਜੀ ਦੇਹ ਤੋਂ ਮੁਕਤ ਹੁੰਦੇ ਹਨ ਇਹ ਗੱਲ ਬੇਦ ਨੇ ਵੀ ਆਖੀ ਹੈ। ਗੁਰੂ ਤਾਂ ਸ਼ੁੱਧ ਆਤਮ ਰੂਪ ਤੇ ਨਿਆਰਾ ਹੈ। ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੱਚਖੰਡ ਗਮਨ ਦੀ ਤਿਆਰੀ ਕੀਤੀ ਤਾਂ ਸਾਰੇ ਸਿੰਘਾਂ ਨੂੰ ਸਭ ਕੁਝ ਸਮਝਾ ਕੇ (ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਗਾ ਕੇ) ਚੰਦਨ ਦੀ ਚਿਖਾ ਵੱਲ ਆਪਣੇ ਚਰਨਾਂ ਉਤੇ ਚੱਲ ਕੇ ਗਏ ਤੇ ਚਿਖਾ ਉਤੇ ਆਸਣ ਜਮਾ ਲਿਆ। (ਬਾਹਰ ਕਨਾਤ ਲੱਗੀ ਸੀ) ਜਦੋਂ ਚਿਖਾ ਨੂੰ ਅਗਨੀ ਦੇ ਦਿੱਤੀ ਗਈ (ਤਾਂ ਦੇਖਦਿਆਂ ਹੀ ਲਾਟਾਂ ਅਸਮਾਨ ਛੂਹਣ ਲੱਗੀਆਂ) ਸਤਿਗੁਰੂ ਮਹਾਰਾਜ ਜੀ ਨੇ ਸੱਚਖੰਡ ਲਈ ਗਮਨ ਕੀਤਾ। ਕਵੀ ਅੰਬਾਲਵੀ ਜੀ ਆਖਦੇ ਹਨ ਕਿ ਸਤਿਗੁਰੂ ਜੀ ਦੇਹ ਤੋਂ ਨਿਆਰੇ ਭਾਵ ਮੁਕਤ ਹਨ।

## ਗੁਰੂ ਅਮਰ ਹੈ

*(ਸਾਧੂ ਨੂੰ ਦਰਸ਼ਨ ਦੇਣੇ)*

**ਸ੍ਵੈਯਾ:** **ਸਭ ਜੱਗ ਕਾ ਕਾਲ ਹੈ ਕਾਲ ਕਰੇ, ਸ੍ਰੀ ਗੁਰ ਕੋ ਕਾਲ ਨਹਿੰ ਸਕੈ ਨਿਹਾਰੋ।**
**ਜਬ ਸਤਿਗੁਰੂ ਸੱਚਖੰਡ ਗਮਨ ਕੀਆ, ਸਭਿ ਸਿੰਘਨ ਕੇ ਮਨਿ ਸੋਗ ਹ੍ਵੈ ਭਾਰੋ।**
**ਇੱਕ ਸਾਧੁ ਨੇ ਆਇਕੇ ਧੀਰ ਦੀਆ, 'ਸ੍ਰੀ ਗੁਰੂ ਮੁਝ ਕੋ ਦਏ ਦਰਸ ਦੀਦਾਰੋ।'**
**ਸਭ ਧੰਨ ਧੰਨ ਮੁਖੋਂ ਪੁਕਾਰ ਉੱਠੇ, ਸ੍ਰੀ ਸਤਿਗੁਰੂ ਅਮਰ ਹੈ ਜਗਤ ਮਝਾਰੋ॥ ੬੪੩॥**

**ਸ਼ਬਦਾਰਥ:** ਨਿਹਾਰੋ - ਦੇਖਣਾ, ਧੀਰ - ਧੀਰਜ, ਜਗਤ ਮਝਾਰੋ - ਸੰਸਾਰ ਵਿੱਚ।

**ਵਿਆਖਿਆ:** ਕਾਲ ਸਾਰੇ ਹੀ ਸੰਸਾਰ ਦੀ ਭਾਵੇਂ ਮੌਤ ਕਰਨ ਵਾਲਾ ਹੈ, ਪਰ ਸ੍ਰੀ ਸਤਿਗੁਰੂ ਜੀ ਨੂੰ ਕਾਲ ਦੇਖ ਵੀ ਨਹੀਂ ਸਕਦਾ। ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੱਚਖੰਡ ਗਮਨ ਕੀਤਾ ਤਾਂ ਸਾਰੇ ਸਿੰਘਾਂ ਦੇ ਮਨਾਂ ਵਿੱਚ ਭਾਰੀ ਸੋਗ ਛਾ ਗਿਆ। (ਵੱਡਾ ਕਰੁਣਾ ਰਸ ਛਾਇਆ ਹੋਇਆ ਸੀ) ਉਦੋਂ ਇਕ ਸਾਧੂ ਨੇ ਆ ਕੇ ਸਿੰਘਾਂ ਨੂੰ ਧੀਰਜ ਦੇ ਕੇ ਆਖਿਆ ਕਿ ਤੁਸੀਂ ਸੋਗ ਛੱਡ ਦੇਵੋ। ਗੁਰੂ ਜੀ ਨੇ ਸਹੀ ਸਲਾਮਤ ਮੈਨੂੰ ਜੰਗਲ 'ਚ ਦਰਸ਼ਨ ਦਿੱਤੇ ਹਨ। (ਉਹ ਕਿਧਰੇ ਨਹੀਂ ਗਏ। ਇਹ ਤਾਂ ਗੁਰੂ ਦੀ ਲੀਲ੍ਹਾ ਹੈ) ਇਹ ਸੁਣਕੇ ਸਭ ਧੰਨ ਧੰਨ

ਸਤਿਗੁਰੂ ਜੀ ਆਖਣ ਲੱਗੇ। ਕਵੀ ਅੰਬਾਲਵੀ ਜੀ ਆਖਦੇ ਹਨ ਕਿ ਸਤਿਗੁਰੂ ਜੀ ਤਾਂ ਸੰਸਾਰ 'ਚ ਅਮਰ ਹਨ।

## ਗੁਰੂ ਸਰਵ-ਵਿਆਪਕ ਹੈ

*(ਰੁਸਤਮ ਰਾਇ ਤੇ ਬਾਲਾ ਰਾਇ ਨੂੰ ਸਤਾਰੇ ਕਿਲ੍ਹੇ 'ਚੋਂ ਕੱਢਣਾ)*

**ਸ੍ਵੈਯਾ:** **ਰੁਸਤਮ ਰਾਇ ਬਾਲਾ ਭ੍ਰਾਤ ਦੋਇ, ਗਹਿ ਸ਼ਾਹੁ ਨੇ ਕੈਦ ਕੇ ਬੀਚ ਗਿਰਾਏ।**
**ਗਢ ਜਹਾਂ ਸਤਾਰੇ ਕਾ ਸੁਨੀਏ, ਤਹਿੰ ਬਾਂਧ ਜੰਜੀਰਨ ਸੰਗ ਰਖਾਏ।**
**ਇੱਕ ਸਿੱਖ ਸੇ ਗੁਰੂ ਉਪਮਾ ਸੁਨਿ ਕੈ, ਤਿਨਿ ਨੇ ਸਤਿਗੁਰੂ ਮਨ ਮਾਂਹਿ ਧਿਆਏ।**
**ਭਏ ਪਰਗਟ ਜੁਗ ਨਿਰਬੰਧ ਕੀਏ, ਗੁਰੂ ਸਰਵ-ਵਿਆਪਕ ਬੇਦਨ ਗਾਏ॥ ੬੪੪॥**

**ਸ਼ਬਦਾਰਥ:** ਭ੍ਰਾਤ – ਭਰਾ, ਸ਼ਾਹੁ – ਬਾਦਸ਼ਾਹ, ਗਢ – ਕਿਲ੍ਹਾ, ਨਿਰਬੰਧ – ਬੰਧਨ ਮੁਕਤ।

**ਵਿਆਖਿਆ:** ਰੁਸਤਮ ਰਾਇ ਤੇ ਬਾਲਾ ਰਾਇ ਦੋਵੇਂ ਭਰਾ ਬਾਦਸ਼ਾਹ ਨੇ ਕੈਦ ਵਿੱਚ ਸੁੱਟੇ ਹੋਏ ਸਨ। ਜਿਥੇ ਸਤਾਰੇ ਦਾ ਕਿਲ੍ਹਾ ਸੁਣੀਦਾ ਹੈ ਉਥੇ ਉਨ੍ਹਾਂ ਨੂੰ ਜ਼ੰਜੀਰਾਂ ਨਾਲ ਬੰਨ੍ਹ ਕੇ ਰੱਖਿਆ ਹੋਇਆ ਸੀ। ਉਨ੍ਹਾਂ ਨੇ ਇੱਕ ਸਿੱਖ ਤੋਂ ਸਤਿਗੁਰੂ ਜੀ ਦੀ ਉਪਮਾ ਸੁਣੀ ਤੇ ਉਹ ਆਪਣੀ ਅਜ਼ਾਦੀ ਲਈ ਗੁਰੂ ਜੀ ਨੂੰ ਮਨਾਂ ਵਿੱਚ ਧਿਆਉਣ ਲੱਗੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਿਲ੍ਹੇ 'ਚ ਆਪਣਾ ਸਰੂਪ ਪਰਗਟ ਕੀਤਾ ਤੇ ਦੋਵਾਂ ਨੂੰ ਘੋੜੇ ਦੀਆਂ ਰਕਾਬਾਂ ਫੜਾ ਕੇ ਕਿਲ੍ਹੇ ਤੋਂ ਬਾਹਰ ਕੱਢ ਕੇ ਮੁਕਤ ਕੀਤਾ। ਗੁਰੂ ਜੀ ਤਾਂ ਸਰਵ-ਵਿਆਪਕ ਹਨ, ਇਹ ਗੱਲ ਬੇਦਾਂ ਨੇ ਵੀ ਗਾਈ ਹੈ।

## ਦੁਨੀਆਂ ਦੀ ਨਾਸ਼ਵਾਨਤਾ

*(ਦਿੱਲੀ 'ਚ ਮਾਤਾ ਸਾਹਿਬ ਕੌਰ ਜੀ ਨੇ ਅਕਾਲ ਚਲਾਣਾ ਕਰਨਾ)*

**ਸ੍ਵੈਯਾ:** **ਗੁਰੂ ਕਲਗੀਧਰ ਸੱਚਖੰਡ ਗਏ, ਜੁਗ ਮਹਿਲਨ ਨੇ ਜਬ ਸੁਨਨਾ ਕੀਨੋ।**
**ਉਰ ਕਾ ਗਯਾ ਧੀਰ, ਅਧੀਰ ਭਈਂ, ਜੁਗ ਨੈਨ ਭਰੇ, ਮਨ ਬਿਰਹਿ ਬੇਧੀਨੋ।**
**ਨਹਿੰ ਮਨ ਕੋ ਅੰਨ ਔ ਨੀਰ ਭਾਏ, ਪਤਿ ਕੋ ਸਿਮਰੈਂ, ਉਰਿ ਟੇਕ ਟਿਕੀਨੋ।**
**ਸ੍ਰੀ ਸਾਹਿਬ ਕੌਰ ਬੇਹਾਲ ਭਈ, ਪਤਿ ਕੇ ਬਿਰਹੇ ਭਈ ਪ੍ਰਾਨ ਬਿਹੀਨੋ॥ ੬੪੫॥**

**ਸ਼ਬਦਾਰਥ:** ਜੁਗ – ਦੋਵੇਂ, ਉਰ ਕਾ – ਹਿਰਦਿਆਂ ਦਾ, ਜੁਗ – ਦੋਵਾਂ ਨੇ, ਬੇਧੀਨੋ – ਵਿੰਨ੍ਹ ਦਿੱਤੇ, ਪ੍ਰਾਨ ਬਿਹੀਨੋ – ਬਿਨਾਂ ਪ੍ਰਾਣਾਂ ਤੋਂ।

**ਵਿਆਖਿਆ:** ਸ੍ਰੀ ਗੁਰੂ ਕਲਗੀਧਰ ਜੀ ਦੇ ਸੱਚਖੰਡ ਜਾਣ ਬਾਰੇ ਜਦੋਂ ਦਿੱਲੀ ਵਿੱਚ ਗੁਰੂ ਜੀ ਦੇ ਦੋਵੇਂ ਮਹਿਲਾਂ (ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ) ਨੇ ਸੁਣਿਆ ਤਾਂ ਦਿਲਾਂ ਦਾ ਧੀਰਜ ਖਤਮ ਹੋ ਗਿਆ ਤੇ ਦੋਵੇਂ ਅਧੀਰ ਹੋ ਗਈਆਂ। ਦੋਵਾਂ ਮਹਿਲਾਂ ਦੇ ਨੇਤ੍ਰ ਭਰ ਆਏ ਤੇ ਮਨ ਬਿਰਹੇ ਨੇ ਵਿੰਨ੍ਹ ਦਿੱਤੇ। ਮਨਾਂ ਨੂੰ ਅੰਨ ਤੇ ਪਾਣੀ ਨਹੀਂ ਭਾਉਂਦਾ ਸੀ ਤੇ ਦੋਵੇਂ ਪਤੀ ਗੁਰੂ ਗੋਬਿੰਦ ਸਿੰਘ ਜੀ ਨੂੰ ਯਾਦ ਕਰਕੇ ਹਿਰਦਿਆਂ 'ਚ ਟੇਕ ਬੰਧਾ ਰਹੀਆਂ ਸਨ। ਇਸ ਬਿਰਹੇ ਬੇਦਨਾ ਨੂੰ ਨਾ ਸਹਾਰਦੇ ਹੋਏ ਮਾਤਾ ਸਾਹਿਬ ਕੌਰ ਜੀ ਬੇਹਾਲ ਹੋ ਗਏ ਤੇ ਪਤੀ ਦੇ ਵਿਛੋੜੇ ਵਿੱਚ ਹੀ ਪ੍ਰਾਣ ਤਿਆਗ ਦਿੱਤੇ ਭਾਵ ਸੱਚਖੰਡ ਜਾ ਵਿਰਾਜੇ।

## ਅਕ੍ਰਿਤਘਣਤਾ *(ਪਾਲਕ ਪੁੱਤਰ ਅਜੀਤ ਸਿੰਘ ਦਾ ਵਿਗੜਣਾ)*

**ਸ੍ਵੈਯਾ:** **ਮਾਂ ਸੁੰਦਰੀ ਨੇ ਇੱਕ ਸੁਤ ਪਾਲਾ, ਤਿਹ ਨਾਮ ਅਜੀਤ ਸਿੰਘ ਰਖਵਾਯਾ।**
**ਤਿਸਿ ਕੋ ਸੁਖ ਸੰਪਤਿ ਬਖਸ਼ਿ ਸਭੈ, ਧਨ ਮਾਨ ਕੋ ਦੇਇ ਕਰ ਵਿਆਹ ਕਰਾਯਾ।**

**ਤਿਸਕੇ ਹਠੀ ਸਿੰਘ ਹੈ ਸੁਤ ਜਨਮਾ, ਜਢਿ, ਮਾਤ ਕੇ ਸੰਗ ਵਿਗਾੜ ਹੈ ਪਾਯਾ।**
**ਇੱਕ ਖੂਨ ਕੇ ਜੁਲਮ ਮੇਂ ਸ਼ਾਹਿ ਪਕੜਾ, ਗਜਪਾਦਨ ਕੇ ਸੰਗਿ ਬਾਂਧ ਮਰਾਯਾ॥ ੬੪੬॥**

**ਸ਼ਬਦਾਰਥ:** ਸੁਤ ਪਾਲਾ – ਪੁੱਤ੍ਰ ਪਾਲਿਆ, ਜਢਿ – ਮੂਰਖ ਨੇ, ਸ਼ਾਹਿ – ਬਾਦਸ਼ਾਹ ਨੇ, ਗਜਪਾਦਨ – ਹਾਥੀ ਦੇ ਪੈਰਾਂ ਨਾਲ।

**ਵਿਆਖਿਆ:** ਮਾਤਾ ਸੁੰਦਰੀ ਜੀ ਨੇ ਇੱਕ ਪੁੱਤਰ ਲੈਕੇ ਪਾਲਿਆ ਸੀ, ਉਸਦਾ ਨਾਮ ਵੀ ਅਜੀਤ ਸਿੰਘ ਰੱਖਿਆ। ਉਸਨੂੰ ਸਾਰੇ ਸੁੱਖ ਸੰਪਤੀ, ਧਨ ਤੇ ਮਾਣ ਆਦਿ ਬਖਸ਼ੇ ਅਤੇ ਉਸਦਾ ਵਿਆਹ ਕੀਤਾ। ਅਜੀਤ ਸਿੰਘ ਦੇ ਘਰ ਪੁੱਤਰ ਜਨਮਿਆ ਜਿਸਦਾ ਨਾਂ ਹਠੀ ਸਿੰਘ ਰੱਖਿਆ ਗਿਆ। ਇਨ੍ਹਾਂ ਸਾਰੇ ਪਰਉਪਕਾਰਾਂ ਦੇ ਕੀਤਿਆਂ ਵੀ ਮੂਰਖ ਅਖੀਰ ਮਾਤਾ ਸੁੰਦਰੀ ਜੀ ਨਾਲ ਵਿਗੜ ਗਿਆ। (ਮਾਤਾ ਜੀ ਨੇ ਉਸਨੂੰ ਬੇਦਖਲ ਕਰਾਰ ਦੇ ਦਿੱਤਾ) ਉਹ ਇਕ ਬੇਨਵਾ ਫਕੀਰ ਦੇ ਕਤਲ ਦੇ ਜੁਰਮ 'ਚ ਫੜਿਆ ਗਿਆ ਤੇ ਬਾਦਸ਼ਾਹ ਬਹਾਦਰ ਸ਼ਾਹ ਨੇ ਉਸਨੂੰ ਪਕੜ ਕੇ ਹਾਥੀ ਦੇ ਪੈਰਾਂ ਨਾਲ ਬੰਨ੍ਹ ਕੇ ਮਰਵਾ ਦਿੱਤਾ) ਅਕ੍ਰਿਤਘਣਤਾ ਦਾ ਇਹੋ ਫਲ ਹੁੰਦਾ ਹੈ)

## ਭੈ

*(ਭਰਤਪੁਰ ਦੇ ਰਾਜੇ ਨੇ ਮਾਤਾ ਸੁੰਦਰੀ ਜੀ ਨੂੰ ਭਰਤਪੁਰ ਤੋਂ ਜਾਣ ਲਈ ਕਹਿਣਾ)*

**ਸ੍ਵੈਯਾ:** **ਭੈ ਕੇ ਸਭ ਜਗਤ ਅਧੀਨ ਰਹੈ, ਇੱਕ ਨਿਰਭਉ ਕਰਨੇਹਾਰ ਅਪਾਰਾ।**
**ਜਬ ਭਰਤਪੁਰੇ ਗਈ ਮਾਂ ਸੁੰਦਰੀ, ਨ੍ਰਿਪ ਨੇ ਸ਼ਾਹ ਡਰ ਸੇ ਪੁਰੋਂ ਨਿਕਾਰਾ।**
**ਨ੍ਰਿਪ ਪੁਰਿ ਕੋ ਤਜਿ ਮਥੁਰਾ ਗਮਨੇ, ਤਹਿੰ ਜਾਇਕੈ ਸੰਗਤ ਕੀਆ ਉਧਾਰਾ।**
**ਜਗ ਮੇਂ ਭੈ ਅਧਮ ਹੈ ਸੁਘਰ ਜਨੋਂ, ਪ੍ਰਭੁ ਨਿਰਭਉ ਸਿਮਰੋ, ਭੈ ਜਾਇ ਸਾਰਾ॥ ੬੪੭॥**

**ਸ਼ਬਦਾਰਥ:** ਅਪਾਰਾ – ਪਾਰਾਵਾਰ ਤੋਂ ਰਹਿਤ, ਸ਼ਾਹੁ – ਬਾਦਸ਼ਾਹ ਭਾਵ ਬਹਾਦਰ ਸ਼ਾਹ, ਨ੍ਰਿਪ ਪੁਰਿ – ਰਾਜੇ ਦੀ ਨਗਰੀ, ਅਧਮ – ਨੀਚ।

**ਵਿਆਖਿਆ:** ਸਾਰਾ ਸੰਸਾਰ ਹੀ ਭੈ ਦੇ ਅਧੀਨ ਹੈ। ਪਰ ਇੱਕ ਕਰਨਹਾਰ ਅਪਾਰ ਪ੍ਰਭੂ ਤੇ ਸਤਿਗੁਰੂ ਜੀ ਨਿਰਭਉ ਹਨ। ਜਦੋਂ ਪਾਲਕ ਪੁੱਤਰ ਅਜੀਤ ਸਿੰਘ ਦੀ ਮੌਤ ਪਿਛੋਂ ਮਾਤਾ ਸੁੰਦਰੀ ਜੀ, ਅਜੀਤ ਸਿੰਘ ਦੀ ਪਤਨੀ ਤੇ ਉਸਦੇ ਪੁੱਤਰ ਹਠੀ ਸਿੰਘ ਨੂੰ ਲੈ ਕੇ ਭਰਤਪੁਰ ਜਾ ਨਿਵਾਸ ਕੀਤਾ, ਤਾਂ ਉਥੋਂ ਦੇ ਰਾਜੇ ਨੇ ਬਾਦਸ਼ਾਹ ਦੇ ਭੈ ਕਾਰਨ ਮਾਤਾ ਜੀ ਨੂੰ ਭਰਤਪੁਰੋਂ ਚਲੇ ਜਾਣ ਲਈ ਆਖਿਆ। ਫਿਰ ਮਾਤਾ ਜੀ ਭਰਤਪੁਰ ਤੋਂ ਮਥੁਰਾ ਗਏ। (ਮਥੁਰਾ ਉਨ੍ਹੀਂ ਦਿਨੀ ਜੈਪੁਰ ਰਾਜੇ ਦੇ ਅਧੀਨ ਸੀ। ਰਾਜੇ ਨੇ ਦੋ ਪਿੰਡ ਤੇ ਸੁੰਦਰ ਹਵੇਲੀ ਮਥੁਰਾ 'ਚ ਮਾਤਾ ਜੀ ਨੂੰ ਦਿੱਤੇ। ਤੇ ਹੋਰ ਸੁਵਿਧਾਵਾਂ ਦਿੱਤੀਆਂ) ਉਥੇ ਮਾਤਾ ਜੀ ਕਾਫੀ ਸਮਾਂ ਰਹੇ ਤੇ ਸੰਗਤਾਂ ਦਾ ਉਧਾਰ ਕੀਤਾ, ਫਿਰ ਦਿੱਲੀ ਆ ਗਏ।) ਹੇ ਸੁਘੜ ਜਨੋ ਭੈ ਬੜਾ ਨੀਚ ਹੈ, ਨਿਰਭਉ ਪ੍ਰਭੂ ਨੂੰ ਸਿਮਰੋ ਜਿਸਤੇ ਸਾਰਾ ਭੈ ਚਲਾ ਜਾਂਦਾ ਹੈ।

## ਦੁਨੀਆਂ ਦੀ ਨਾਸਵਾਨਤਾ *(ਮਾਤਾ ਸੁੰਦਰੀ ਜੀ ਨੇ ਜੋਤੀ ਜੋਤ ਸਮਾਉਣਾ)*

**ਸ੍ਵੈਯਾ:** **ਜਗ ਮੇਂ ਜੋ ਉਪਜਿਓ ਬਿਨਸ ਹੈ, ਜਗ ਸੁਪਨੇ ਕੇ ਸਮ, ਚਾਲਨਹਾਰਾ।**
**ਪ੍ਰਭੁ ਜੀ ਜੋ ਸਾਸ ਗਿਰਾਸ ਦਏ, ਨਹਿੰ ਵਾਧ ਘਾਟ ਕੋ ਕਰਨੇਹਾਰਾ।**
**ਇਸ ਕਾਲ ਕੀ ਚਾਲ ਅਟਾਲ ਜਨੋਂ, ਨਹਿੰ ਪੀਰ ਪੈਕਾਂਬਰ ਠਹਿਰਨਵਾਰਾ।**
**ਅਠਾਰਹ ਸੌ ਚਾਰ ਕੋ ਦਿੱਲੀ ਮੇਂ, ਮਾਂ ਸੁੰਦਰੀ ਸਚਖੰਡਿ ਕੀਨ ਤਿਆਰਾ॥ ੬੪੮॥**

**ਸ਼ਬਦਾਰਥ:** ਸਮ – ਸਮਾਨ, ਅਟਾਲ – ਅਟੱਲ।

**ਵਿਆਖਿਆ:** ਜਗਤ ਵਿੱਚ ਜੋ ਉਪਜਿਆ ਹੈ ਉਹ ਬਿਨਸਦਾ ਹੈ। ਸੰਸਾਰ ਸੁਪਨੇ ਵਾਂਗ ਤੇ ਚਲਾਇਮਾਨ ਹੈ। ਪ੍ਰਭੂ ਜੀ ਨੇ ਜੋ ਸਾਸ ਗਿਰਾਸ ਜੀਵ ਨੂੰ ਦਿੱਤੇ ਹਨ, ਉਨ੍ਹਾਂ ਵਿੱਚ ਕੋਈ ਵੀ ਵਾਧ ਘਾਟ ਕਰਨਹਾਰ ਨਹੀਂ ਹੈ। ਇਸ ਕਾਲ ਦੀ ਗਤੀ ਅਟੱਲ ਹੈ ਤੇ ਕਾਲ ਅੱਗੇ ਕੋਈ ਪੀਰ ਪੈਗੰਬਰ ਭੀ ਠਹਿਰਣ ਵਾਲਾ ਨਹੀਂ ਹੈ। ਸੰਮਤ 1804 ਨੂੰ ਦਿੱਲੀ ਵਿਖੇ ਮਾਤਾ ਸੁੰਦਰੀ ਜੀ ਨੇ ਵੀ ਸੱਚਖੰਡ ਗਮਨ ਕਰ ਲਿਆ।
(ਹਠੀ ਸਿੰਘ ਜੋ ਗੁਰਬਾਣੀ 'ਚ ਆਪਣਾ ਨਾਮ ਲਿਖਣ ਲੱਗ ਪਿਆ ਸੀ। ਮਾਤਾ ਜੀ ਨੇ ਦੁਰਕਾਰਿਆ ਸੀ। ਉਹ ਮਥਰਾ ਤੋਂ ਭਰਤਪੁਰ, ਫਿਰ ਬੁਰਹਾਨਪੁਰ ਆ ਕੇ ਟਿਕਿਆ। ਉਸਦੇ ਕੋਈ ਪੁੱਤਰ ਨਹੀਂ ਸੀ ਤੇ ਬੁਰਹਾਨਪੁਰ ਹੀ ਅਕਾਲ ਚਲਾਣਾ ਕਰ ਗਿਆ) ਇਸ ਤਰ੍ਹਾਂ ਗੁਰੂ ਪਰਵਾਰ ਦੀ ਕਥਾ ਸਮਾਪਤ ਹੁੰਦੀ ਹੈ।

## ਸਮਾਪਤੀ ਦਾ ਮੰਗਲ *(ਸ਼ੁਕਰਾਨਾ ਵਾਹਿਗੁਰੂ ਦਾ)*

**ਸ੍ਵੈਯਾ:** **ਸੱਤ ਚਿਤ ਅਨਦ ਅਭੈ ਅਬਿਨਾਸੀ, ਆਦਿ ਅਨਾਦਿ ਅਨੰਤ ਸੁਹਾਯਾ।**
**ਜਗ ਕੋ ਕਰਤਾ, ਭਰਤਾ ਹਰਤਾ, ਜੋਇ ਸਰਬ-ਵਿਆਪਕ ਹੋਇ ਜਗਿ ਛਾਯਾ।**
**ਹੈ ਅਚਲ ਅਖੰਡ ਅਨੂਪ ਜੋਇ, ਜਿਸਕਾ ਜਸ ਬੇਦ ਪੁਰਾਨਨ ਗਾਯਾ।**
**ਸੋ ਸ੍ਰੀ ਵਾਹਿਗੁਰੂ ਕੋ ਬੰਦਨ, ਜਿਹ ਕਰੁਣਾ ਕਰਿ ਗ੍ਰੰਥ ਲਿਖਾਯਾ॥ ੬੪੯॥**

**ਸ਼ਬਦਾਰਥ:** ਸਤ – ਨਾਸ ਰਹਿਤ, ਹੋਂਦ ਵਾਲਾ, ਅਭੈ – ਭੈ ਰਹਿਤ, ਆਦਿ – ਸੰਸਾਰ ਦਾ ਮੁੱਢ, ਅਨੂਪ – ਸੁੰਦਰ।

**ਵਿਆਖਿਆ:** ਜੋ ਪ੍ਰਭੂ ਸਤ ਚਿਤ, ਅਨੰਦ ਸਰੂਪ ਤੇ ਅਬਿਨਾਸੀ ਹੈ। ਜੋ ਜਗਤ ਦਾ ਮੂਲ, ਅਨਾਦੀ ਤੇ ਅਨੰਤ ਹੋਇ ਕੇ ਸੁਭਾਇਮਾਨ ਹੈ। ਜੋ ਸਾਰੇ ਸੰਸਾਰ ਦਾ ਕਰਤਾ, ਭਰਤਾ ਤੇ ਹਰਤਾ (ਨਾਸ ਕਰਨ ਵਾਲਾ) ਹੈ। ਜੋ ਸਰਵ ਵਿਆਪਕ ਹੋ ਕੇ ਸੰਸਾਰ 'ਚ ਛਾਇਆ ਹੋਇਆ ਹੈ। ਜੋ ਅਟੱਲ, ਅਖੰਡ ਤੇ ਉਪਮਾ ਤੋਂ ਪਰ੍ਹੇ ਹੈ। ਜਿਸਦਾ ਜਸ ਬੇਦਾਂ ਤੇ ਪੁਰਾਣਾਂ ਆਦਿ ਗ੍ਰੰਥਾਂ 'ਚ ਗਾਇਆ ਗਿਆ ਹੈ। ਉਸ ਸ੍ਰੀ ਵਾਹਿਗੁਰੂ ਜੀ ਨੂੰ ਦਾਸ (ਕਵੀ ਅੰਬਾਲਵੀ) ਦੀ ਪੁਨਾ-ਪੁਨਾ ਨਮਸ਼ਕਾਰ ਹੈ। ਜਿਸਨੇ ਆਪਣੀ ਕਰੁਣਾ ਕਰਿਕੇ ਇਹ ਗ੍ਰੰਥ ਲਿਖਵਾ ਲਿਆ ਹੈ। (ਨਹੀਂ ਤਾਂ ਦਾਸ ਦੀ ਕੋਈ ਸਮਰੱਥਾ ਜਾਂ ਯੋਗਤਾ ਨਹੀਂ ਹੈ। ਉਸਦਾ ਕੋਟਾਨ ਕੋਟ ਸ਼ੁਕਰ ਹੈ।)

## ਸ਼ੁਕਰਾਨਾ ਸਤਿਗੁਰੂ ਜੀ ਦਾ *(ਮੰਗਲ)*

**ਸ੍ਵੈਯਾ:** **ਆਦਿ ਅਨਾਦਿ ਅਨੰਤ ਜੋਇ, ਜਗਿ ਤਾਰਨ ਕੋ ਗੁਰੂ ਨਾਨਕ ਆਯਾ।**
**ਗੁਰੂ ਅੰਗਦ, ਅਮਰਦਾਸ ਰਾਮਦਾਸੈਂ, ਅਰਜਨ ਹਰਿਗੋਬਿੰਦ ਸੁਹਾਯਾ।**
**ਹਰਿਰਾਇ ਹਰਿਕ੍ਰਿਸਨੰ ਤੇਗ ਬਹਾਦਰ, ਗੋਬਿੰਦ ਸਿੰਘ ਗੁਰੂ ਗ੍ਰੰਥ ਕਹਾਯਾ।**
**ਸ੍ਰੀ ਗੁਰੁ ਕੇ ਪਦ ਪੰਕਜ ਬੰਦਨ, ਜਿਨਿ ਕਰੁਣਾ ਕਰਿ ਗ੍ਰੰਥ ਲਿਖਾਯਾ॥ ੬੫੦॥**

**ਸ਼ਬਦਾਰਥ:** ਆਦਿ – ਮੁੱਢ, ਮੂਲ, ਅਨਾਦਿ – ਆਦਿ ਤੋਂ ਰਹਿਤ, ਅਨੰਤ – ਅੰਤ ਤੋਂ ਰਹਿਤ, ਪਦ ਪੰਕਜ – ਚਰਨ ਕਮਲ।

**ਵਿਆਖਿਆ:** ਜੋ ਪ੍ਰਭੂ ਦੁਨੀਆਂ ਦਾ ਮੁੱਢ ਹੈ, ਅਨਾਦੀ ਤੇ ਅਨੰਤ ਹੈ, ਉਹ ਪ੍ਰਭੂ ਸ੍ਰੀ ਗੁਰੂ ਨਾਨਕ ਦੇਵ ਜੀ ਰੂਪ ਹੋ ਕੇ ਜਗਤ ਦੇ ਉਧਾਰ ਵਾਸਤੇ ਆਇਆ। ਫਿਰ ਸ੍ਰੀ ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ, ਤੇ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਰੂਪ 'ਚ ਸੁਭਾਇਮਾਨ ਹੋਏ। ਫਿਰ ਗੁਰੂ ਹਰਿਰਾਇ ਸਾਹਿਬ ਜੀ, ਗੁਰੂ ਹਰਿਕ੍ਰਿਸ਼ਨ ਸਾਹਿਬ ਜੀ, ਗੁਰੂ ਤੇਗ ਬਹਾਦਰ ਸਾਹਿਬ, ਗੁਰੂ ਗੋਬਿੰਦ ਸਿੰਘ ਜੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਪਣੇ ਆਪ ਨੂੰ ਕਹਾਇਆ। ਐਸੇ ਮਹਾਨ ਸਤਿਗੁਰਾਂ ਦੇ ਪਾਵਨ ਚਰਨ ਕਮਲਾਂ ਉੱਪਰ ਦਾਸ (ਕਵੀ ਅੰਬਾਲਵੀ) ਦੀ ਨਮਸ਼ਕਾਰ ਹੈ, ਜਿਨ੍ਹਾਂ ਨੇ ਰਹਿਮਤ

ਕਰਕੇ ਹੀ ਇਹ ਗ੍ਰੰਥ ਲਿਖਵਾਇਆ ਹੈ। (ਨਹੀਂ ਤਾਂ ਮੇਰੀ ਦਾਸ ਦੀ ਕੀ ਸਮਰੱਥਾ ਤੇ ਯੋਗਤਾ ਹੈ।)

## ਸ਼ੁਕਰਾਨਾ ਵਿਦਿਆ ਗੁਰਾਂ ਦਾ *(ਮੰਗਲ)*

**ਸ੍ਵੈਯਾ:** **ਜੜ੍ਹ ਕੀਟ ਪੇ ਜਿਨਿ ਕਰੁਣਾ ਕਰਿਕੇ, ਕਿਛੁ ਅੱਖਰ ਦਾਨ ਦਏ ਜੱਗ ਮਾਂਹੀ।**
**ਜਿਂਹ ਤੇ ਪਠ ਲਿਖਨ ਕੇ ਯੋਗ ਹੂਆ, ਫਿਰ ਆਸ਼ਿਸ਼ ਦੇ ਨਿਜ ਕਰਮ ਕਰਾਹੀ।**
**ਸ੍ਰੀ ਜਗਤ ਸਿੰਘ, ਹਰਿਦਯਾਲ ਸਿੰਘ, ਦਰਸ਼ਨ ਸਿੰਘ, ਸੰਤ ਹਰੀ ਸਿੰਘ ਤਾਂਹੀ।**
**ਸੀਸ ਨਿਵਾਇ ਪਦ ਦਾਸ ਕੀ ਬੰਦਨ, ਜਿਨਿ ਕਰੁਣਾ ਕਰਿ, ਗ੍ਰੰਥ ਲਿਖਾਹੀ ॥ ੬੫੧ ॥**

**ਸ਼ਬਦਾਰਥ:** ਕੀਟ - ਕਿਰਮ, ਪਠ - ਪੜ੍ਹਨ, ਆਸ਼ਿਸ਼ - ਅਸ਼ੀਰਵਾਦ, ਕਰਮ - ਬਖਸ਼ਿਸ਼।

**ਵਿਆਖਿਆ:** ਇੱਕ ਜੜ੍ਹ ਕੀਟ ਦਾਸ ਪਰ ਜਿਨ੍ਹਾਂ ਵਿਦਿਆ ਗੁਰੂਆਂ ਨੇ ਰਹਿਮਤ ਕਰਕੇ ਕੁੱਝ ਅੱਖਰ ਇਸ ਜਗਤ ਵਿੱਚ ਦਾਨ ਦੇ ਬਖਸ਼ਿਸ਼ ਕੀਤੇ ਹਨ, ਜਿਨ੍ਹਾਂ ਦਾ ਸਦਕਾ ਦਾਸ ਕੁੱਝ ਪੜ੍ਹਨ ਲਿਖਣ ਦੇ ਯੋਗ ਬਣ ਸਕਿਆ ਤੇ ਫਿਰ ਉਨ੍ਹਾਂ ਆਪਣੇ ਸ਼ੁਭ ਅਸ਼ੀਰਵਾਦ ਦੇਕੇ ਤੇ ਬਖਸ਼ਿਸ਼ਾਂ ਕੀਤੀਆਂ ਹਨ। ਮੇਰੇ ਉਹ ਵਿਦਿਆਦਾਤੇ ਸ੍ਰੀਮਾਨ ਸ੍ਰ. ਜਗਤ ਸਿੰਘ ਜੀ ਵੈਦਰਾਜ ਖੈਰਪੁਰ, ਸ੍ਰੀਮਾਨ ਸੰਤ ਹਰਿਦਿਆਲ ਸਿੰਘ ਜੀ ਹਰਗਣਾਂ, ਸ੍ਰੀਮਾਨ ਗਿਆਨੀ ਦਰਸ਼ਨ ਸਿੰਘ ਜੀ ਸਹੌੜਾਂ ਤੇ ਸ੍ਰੀਮਾਨ ਸੰਤ ਹਰੀ ਸਿੰਘ ਜੀ ਰੰਧਾਵੇ ਵਾਲਿਆਂ ਦੇ ਚਰਨਾਂ ਉਤੇ ਦਾਸ (ਕਵੀ ਅੰਬਾਲਵੀ) ਦੀ ਨਮਸ਼ਕਾਰ ਹੈ, ਜਿਨ੍ਹਾਂ ਨੇ ਆਪਣੀ ਰਹਿਮਤ ਕਰਕੇ ਇਹ ਗ੍ਰੰਥ ਲਿਖਵਾਇਆ ਹੈ। (ਨਹੀਂ ਤਾਂ ਦਾਸ ਦੀ ਕੋਈ ਸਮਰੱਥਾ ਜਾਂ ਯੋਗਤਾ ਨਹੀਂ ਹੈ।)

## ਕਵੀ ਪਰਿਚਯ *(ਜਨਮ ਤੇ ਪਛਾਣ)*

**ਸ੍ਵੈਯਾ:** **ਜਨਨੀ ਗੁਰਚਰਨ ਜੋ ਕੌਰ ਕਹੀ, ਗੁਰਬਖਸ਼ ਸਿੰਘ ਮਮ ਤਾਤ ਕਹਾਹਿ।**
**ਨਿਜ ਧਾਮ ਗ੍ਰਾਮ ਜੁ ਖੈਰਪੁਰੇ, ਮਮ ਜਨਮ ਕੇ ਕਾਲ ਅੰਬਾਲੇ ਮਾਹਿ।**
**ਸ਼ਤ ਉਂਨੀ ਤਰੇਸਠ ਕਾਤਕ ਮੇਂ, ਸ਼ੁਭ ਸੁਕਲ ਪਾਖ ਮੇਂ ਜਨਮ ਧਰਾਹਿ।**
**ਸਤਨਾਮ ਤੇ ਸਿੰਘ ਗੁਰਨਾਮ ਭਏ, 'ਅੰਬਾਲਵੀ' ਕਵੀ ਤੁਖੱਲਸ ਪਾਹਿ ॥ ੬੫੨ ॥**

**ਸ਼ਬਦਾਰਥ:** ਜਨਨੀ - ਮਾਤਾ, ਤਾਤ - ਪਿਤਾ, ਮਮ - ਮੇਰਾ, ਨਿਜ ਧਾਮ - ਆਪਣਾ ਘਰ।

**ਵਿਆਖਿਆ:** ਸਤਿਕਾਰਯੋਗ ਮਾਤਾ ਗੁਰਚਰਨ ਕੌਰ ਤੇ ਪਿਤਾ ਸ੍ਰ. ਗੁਰਬਖਸ਼ ਸਿੰਘ (ਦਾਦਾ ਸ੍ਰ. ਮੋਤਾ ਸਿੰਘ ਤੇ ਪੜਦਾਦਾ ਸ੍ਰ. ਜੱਸਾ ਸਿੰਘ) ਦੇ ਆਪਣੇ ਘਰ ਜੋ ਪਿੰਡ ਖੈਰਪੁਰ (ਜ਼ਿਲ੍ਹਾ ਰੋਪੜ) 'ਚ ਹਨ, ਮੇਰੇ ਜਨਮ ਸਮੇਂ ਇਹ ਅੰਬਾਲੇ ਜ਼ਿਲ੍ਹੇ 'ਚ ਸੀ। ਸੰਨ 1963, ਕੱਤਕ ਦੇ ਮਹੀਨੇ ਦੇ ਸ਼ੁਭ ਸ਼ੁਕਲ ਪੱਖ ਵਿੱਚ, (ਕਰਮਗਤੀ ਅਧੀਨ ਉਸ ਦੇ ਹੁਕਮ ਤੇ ਰਜ਼ਾ ਅਨੁਸਾਰ) ਸਤਨਾਮ (ਜਿਸਦਾ ਨਾਮ ਨਾਸ-ਰਹਿਤ ਤੇ ਸਦੀਵੀ ਹੋਂਦ ਵਾਲਾ ਹੈ।) ਤੋਂ ਵਿਛੁੜ ਕੇ ਗੁਰਨਾਮ ਸਿੰਘ (ਦਾਸ) ਦਾ ਜਨਮ ਹੋਇਆ ਅਤੇ ਅੰਬਾਲੇ ਜ਼ਿਲ੍ਹੇ ਕਾਰਨ ਕਵੀ ਤੁਖੱਲਸ 'ਅੰਬਾਲਵੀ' ਰੱਖਿਆ।

## ਕਵੀ ਪਰਿਚਯ *(ਵਿਦਿਆ ਪ੍ਰਾਪਤੀ)*

**ਸ੍ਵੈਯਾ:** **ਨਿਜ ਗਾਉਂ ਵਿਦਿਆਲੇ ਪਠਨ ਕੀਆ, ਫਿਰ ਮਹਾਂ, ਵਿਸ਼ਵ ਵਿਦਿਆਲੇ ਮਾਂਹਿ।**
**ਨ੍ਰਿਘੰਟੁ, ਮੇਘ ਬਿਨੋਦ ਜੋਇ, ਸੰਗ ਕਾਲ ਗਯਾਨ, ਨਿਦਾਨ ਪਢਾਹਿ।**
**ਸ੍ਰੀ ਜਗਤ ਸਿੰਘ ਉਪਕਾਰ ਕੀਆ, ਤਾਂਹੀ ਸਿੰਘਨ ਕੇ ਬਿਚ ਵੈਦ ਕਹਾਹਿ।**
**ਹਰਦਯਾਲ ਸਿੰਘ ਮਗ ਦਰਸ਼ਕ ਭੇ, ਦਰਸ਼ਨ ਸਿੰਘ ਜੀ ਪਿੰਗਲਾਦਿ ਪਢਾਹਿ ॥ ੬੫੩ ॥**

**ਸ਼ਬਦਾਰਥ:** ਨਿਜ - ਆਪਣੇ, ਪਠਨ - ਪੜ੍ਹਨਾ, ਪਿੰਗਲਾਦਿ - ਪਿੰਗਲ ਸ਼ਾਸ਼ਤ੍ਰ ਆਦਿ।

**ਵਿਆਖਿਆ:** ਆਪਣੇ ਨਿੱਜੀ ਪਿੰਡ ਦੇ ਵਿਦਿਆਲੇ (ਸਕੂਲ) 'ਚ ਪੜ੍ਹਾਈ ਕੀਤੀ ਤੇ ਫਿਰ ਮਹਾਂ ਵਿਦਿਆਲੇ (ਕਾਲਜ) ਤੇ ਵਿਸ਼ਵ ਵਿਦਿਆਲੇ (ਯੂਨੀਵਰਸਿਟੀ) ਵਿੱਚ ਪੜ੍ਹਾਈ ਪੂਰੀ ਕੀਤੀ। (ਭਾਵ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਤੋਂ ਬੀ. ਏ. ਅਤੇ ਐਮ. ਏ. (ਪੰਜਾਬੀ) ਪਾਸ ਕੀਤੀ। ਫਿਰ ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਗਿਆਨੀ ਦੀ ਡਿਗਰੀ ਅਤੇ ਐਮ.ਏ. (ਧਰਮ ਅਧਿਐਨ) ਦੀ ਡਿਗਰੀ ਪ੍ਰਾਪਤ ਕਰਕੇ ਧਰਮਾਚਾਰਯ (ਧਰਮ ਦੇ ਅਧਿਆਪਕ) ਕਹਾਇਆ। ਫਿਰ ਇਥੋਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਉਤੇ 'ਡਿਪਲੋਮਾ ਇਨ ਡਿਵਿਨਿਟੀ' ਪਾਸ ਕੀਤਾ।)

ਆਯੁਰਵੈਦਿਕ ਦੇ ਮਹਾਨ ਗ੍ਰੰਥ ਨ੍ਰਿਘੰਟੂ, ਮੇਘ ਬਿਨੋਦ, ਕਾਲ ਗਯਾਨ ਤੇ ਮਾਧਵ-ਨਿਦਾਨ ਆਦਿ ਪੜ੍ਹਾ ਕੇ ਸ੍ਰੀਮਾਨ ਸ੍ਰ. ਜਗਤ ਸਿੰਘ ਜੀ ਵੈਦਰਾਜ ਨੇ ਪਰਉਪਕਾਰ ਕੀਤਾ, ਜਿਸ ਕਰਕੇ ਸਿੰਘਾਂ 'ਚ ਦਾਸ ਨੇ ਵੈਦ ਕਹਾਇਆ। ਸ੍ਰੀਮਾਨ ਸੰਤ ਹਰਦਿਆਲ ਸਿੰਘ ਜੀ ਨੇ ਧਾਰਮਿਕ ਜੀਵਨ ਲਈ ਪੱਥ ਪ੍ਰਦਰਸ਼ਨ ਕੀਤਾ ਤੇ ਸ੍ਰੀਮਾਨ ਗਿਆਨੀ ਦਰਸ਼ਨ ਸਿੰਘ ਜੀ ਸਹੌੜਾਂ ਨੇ ਕ੍ਰਿਪਾ ਕਰਕੇ ਵਿਆਕਰਣ ਤੇ ਪਿੰਗਲ ਸ਼ਾਸ਼ਤ੍ਰ ਆਦਿ ਪੜ੍ਹਾਏ।

## ਕਵੀ ਪਰਿਚਯ *(ਗੁਰਮਤਿ ਵਿਦਿਆਲਾ ਜਥਾ ਰੰਧਾਵਾ 'ਚ ਪੜ੍ਹਨ ਜਾਣਾ)*

**ਸ੍ਵੈਯਾ:** **ਲਘੁ ਗੁਰਸੁਤ ਜਹਿਂ ਬਿਚ ਭੀਤ ਚਿਨੈਂ, ਤਹਿਂ ਨਿਕਟ ਰੰਧਾਵਾ ਗਾਂਵ ਸੁਭਾਇ।**
**ਤਹਿਂ ਜਪ, ਤਪ, ਹਠ ਯੁਤ ਬਾਸ ਕਰੈਂ, ਸ੍ਰੀਮਾਨ ਜੁ ਸੰਤ ਹਰੀ ਸਿੰਘ ਕਹਾਇਂ।**
**ਬਪੁ ਵਿਦਿਆ, ਗਿਆਨ ਸਰੂਪ ਸੁਹੈਂ, ਕ੍ਰਿਸ਼ਿਕ੍ਰਿਤ ਕਰੈਂ, ਨਿਜ ਗ੍ਰਿਹਸਤ ਨਿਭਾਇਂ।**
**ਤਹਿਂ ਗੁਰਮਤਿ ਕੀ ਟਕਸਾਲ ਚਲੇ, ਸਿੰਘ ਦੇਸ਼ ਵਿਦੇਸ਼ ਸੇ ਪਢਨੇ ਆਇਂ॥ ੬੫੪॥**

**ਸ਼ਬਦਾਰਥ:** ਲਘੁ ਗੁਰਸੁਤ - ਗੁਰੂ ਜੀ ਦੇ ਦੋ ਛੋਟੇ ਪੁੱਤਰ ਭਾਵ ਛੋਟੇ ਸਾਹਿਬਜ਼ਾਦੇ, ਭੀਤ - ਦੀਵਾਰ, ਕ੍ਰਿਸ਼ਿਕ੍ਰਿਤ - ਖੇਤੀਬਾੜੀ ਦੀ ਕਿਰਤ, ਬਪੁ - ਅਵਤਾਰ।

**ਵਿਆਖਿਆ:** ਜਿੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੋਵੇਂ ਛੋਟੇ ਸਾਹਿਬਜ਼ਾਦੇ ਦੀਵਾਰ 'ਚ ਚਿਣੇ ਗਏ ਸਨ (ਭਾਵ ਫਤਹਿਗੜ੍ਹ ਸਾਹਿਬ, ਸਰਹਿੰਦ) ਉਸਦੇ ਨੇੜੇ ਪਿੰਡ ਰੰਧਾਵਾ ਸੁਭਾਇਮਾਨ ਹੈ। ਉਥੇ ਜਪ, ਤਪ ਤੇ ਹਠ ਦੀ ਮੂਰਤਿ ਸ੍ਰੀਮਾਨ ਸੰਤ ਹਰੀ ਸਿੰਘ ਜੀ ਰੰਧਾਵੇ ਵਾਲੇ ਨਿਵਾਸ ਕਰਦੇ ਹਨ। ਮਾਨੋਂ ਵਿਦਿਆ ਦੇ ਅਵਤਾਰ ਤੇ ਗਿਆਨ ਦਾ ਸਰੂਪ ਹੀ ਸੋਭਦੇ ਹਨ। ਖੇਤੀਬਾੜੀ ਦੀ ਧਰਮ ਕਿਰਤ ਦੁਆਰਾ ਆਪਣੇ ਗ੍ਰਹਿਸਤੀ ਧਰਮ ਨੂੰ ਵੀ ਨਿਭਾਉਂਦੇ ਹਨ। ਉੱਥੇ ਗੁਰਮਤਿ ਦੇ ਗਿਆਨ ਦੀ ਮਹਾਨ ਟਕਸਾਲ ਚੱਲਦੀ ਹੈ, ਜਿੱਥੇ ਦੇਸ਼ਾਂ ਤੇ ਵਿਦੇਸ਼ਾਂ ਤੋਂ ਸਿੰਘ ਪੜ੍ਹਨ ਵਾਸਤੇ ਆਉਂਦੇ ਹਨ।

## ਕਵੀ ਪਰਿਚਯ *(ਗੁਰਮਤਿ ਵਿਦਿਆ ਪ੍ਰਾਪਤੀ)*

**ਸ੍ਵੈਯਾ:** **ਤਿਨਕੀ ਉਪਮਾ ਨਿਜ ਕਾਨਿ ਸੁਨੀ, ਹਿਤ ਗੁਰਮਤਿ ਪਢਨੇ ਪਹੁੰਚਿਓ ਜਾਇ।**
**ਜੋ ਸੁਨਿਓ, ਪੇਖੈ ਅਧਿਕ ਗੁਨਾਂ, ਤਿਨਿ ਕਿਰਪਾ ਕਰਿ ਲੀਓ, ਪਠਨ ਬਿਠਾਇ।**
**ਗੁਰਬਾਣੀ ਸੰਥਯਾ ਪਠਨ ਕਰੀ, ਗੁਰੂ ਗ੍ਰੰਥ ਕਥਾ ਸੁਨੀ ਪੂਰਿ ਸੁਭਾਇ।**
**ਗੁਰਮਤਿ ਕੇ ਅਨਿਕ ਗ੍ਰੰਥ ਪਢੈ, ਤਿਨਿ ਸੰਗ ਵੇਦਾਂਤ ਗ੍ਰੰਥ ਪਢਾਇ॥ ੬੫੫॥**

**ਸ਼ਬਦਾਰਥ:** ਨਿਜ ਕਾਨਿ - ਆਪਣੇ ਕੰਨੀਂ, ਪਠਨ - ਪੜ੍ਹਨੇ।

**ਵਿਆਖਿਆ:** ਉਨ੍ਹਾਂ ਦੀ (ਭਾਵ ਸੰਤ ਬਾਬਾ ਹਰੀ ਸਿੰਘ ਜੀ ਦੀ) ਉਪਮਾਂ ਜਦੋਂ ਮੈਂ ਆਪਣੇ ਕੰਨੀਂ ਸੁਣੀ ਤਾਂ ਗੁਰਮਤਿ ਵਿਦਿਆ ਪੜ੍ਹਨ ਦੀ ਇੱਛਾ ਲੈ ਕੇ ਮੈਂ (ਦਾਸ) ਵੀ ਪੜ੍ਹਨ ਵਾਸਤੇ ਰੰਧਾਵੇ ਪਹੁੰਚ ਗਿਆ। ਜੋ ਮੈਂ ਸੰਤਾਂ

ਬਾਰੇ ਸੁਣਿਆ ਸੀ ਉਸਤੋਂ ਕਈ ਗੁਣਾਂ ਅਧਿਕ ਦੇਖੇ। (ਮੇਰੀ ਇੱਛਾ ਜਾਣਕੇ ਤੇ ਬੇਨਤੀ ਪ੍ਰਵਾਨ ਕਰਕੇ) ਉਨ੍ਹਾਂ ਨੇ ਮੈਨੂੰ ਵੀ ਗੁਰਮਤਿ ਵਿਦਿਆ ਪੜ੍ਹਨੇ ਬਿਠਾ ਲਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਣ ਸੰਥਿਆ ਉਨ੍ਹਾਂ ਨੇ ਦਾਸ ਨੂੰ ਆਪ ਕਰਾਈ। ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਨਿਰਬਿਘਨ ਸੰਪੂਰਣ ਲੜੀਵਾਰ ਕਥਾ ਸੁਣਾਈ। ਸ੍ਰੀ ਗੁਰ ਨਾਨਕ ਪ੍ਰਕਾਸ਼, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਤੇ ਸ੍ਰੀ ਦਸਮ ਗ੍ਰੰਥ ਸਬੰਧੀ ਗਿਆਨ ਪ੍ਰਾਪਤ ਕੀਤਾ। ਕਥਾ ਦੇ ਹੋਰ ਗ੍ਰੰਥਾਂ ਦੇ ਨਾਲ ਨਾਲ ਵੇਦਾਂਤ ਦੇ ਗ੍ਰੰਥ ਅਧਿਆਤਮ ਪ੍ਰਕਾਸ਼ ਤੇ ਵਿਚਾਰ ਸਾਗਰ ਆਦਿ ਗ੍ਰੰਥ ਵੀ ਬੜੀ ਮਿਹਨਤ ਅਤੇ ਲਗਨ ਨਾਲ ਪੜ੍ਹਾਏ। ਕਵੀ ਜੀ ਦੇ ਸ਼ਬਦਾਂ ਅਨੁਸਾਰ ਪੜ੍ਹਾਈ ਦੌਰਾਨ ਸੰਤਾਂ ਵੱਲੋਂ ਮਿਲਿਆ ਪਿਆਰ ਤੇ ਆਪਣਾਪਣ ਵੀ ਅਕੱਥਨੀਯ ਹੈ। ਦਾਸ ਕਦੇ ਵੀ ਆਪਣੇ ਇਨ੍ਹਾਂ ਮਹਾਨ ਵਿਦਿਆ ਦਾਤਿਆਂ ਦੇ ਉਪਕਾਰਾਂ ਨੂੰ ਭੁਲਾ ਨਹੀਂ ਸਕਦਾ। ਅੱਜਕਲ੍ਹ ਸੰਤਾਂ ਵੱਲੋਂ ਸੰਚਾਲਿਤ ਇਹ ਵਿਦਿਆਲਾ ਸ੍ਰੀ ਫਤਹਿਗੜ੍ਹ ਸਾਹਿਬ 'ਚ ਸ਼ੁਸ਼ੋਭਿਤ ਹੈ। ਜਿੱਥੇ ਅਨੇਕਾਂ ਸਿੰਘ ਗੁਰਮਤਿ ਵਿਦਿਆ ਪੜ੍ਹਦੇ ਹਨ। ਗੁਰਮਤਿ ਵਿਦਿਆਲਾ ਜਥਾ ਰੰਧਾਵਾ ਦੇ ਨਾਂ ਨਾਲ ਪ੍ਰਸਿੱਧ ਹੈ।

## ਕਵੀ ਪਰਿਚਯ (ਕੋਟਾ ਨਿਵਾਸ)

**ਸ੍ਵੈਯਾ:** **ਬਿਧਿ ਕਰਮਨ ਕੇ ਸੰਗ ਰਿਜ਼ਕ ਬੱਧਾ, ਹਿਤ ਰਿਜ਼ਕ ਕੇ ਕਰਮ ਕਹਾਂ ਲੇ ਜਾਇ।**
**ਜੀ ਕਰਮ ਅਧੀਨ ਰਹੈਂ ਸਦ ਹੀ, ਜਸ ਕਰਮ ਕਰੇ, ਤਸ ਫਲ ਕੋ ਪਾਇ।**
**ਜਬ ਬਿਧਿਗਤ ਹੀ ਬਿਪਰੀਤ ਬਨੇ, ਤਜਿ ਅਵਧਪੁਰੀ, ਬਨਿ ਰਾਮ ਸਿਧਾਇ।**
**ਇਹੀ ਹੇਤ ਜਨੋਂ, ਨਿਜਗਾਂਵ ਤਜਾ, ਚੰਬਲ ਤਟਿ ਕੋਟਾ ਨਗਰ ਰਹਾਇ॥ ੬੫੬॥**

**ਸ਼ਬਦਾਰਥ:** ਬਿਧਿ – ਵਿਧਾਤਾ, ਬਿਧਿਗਤ – ਬਿਧਾਤਾ ਦੀ ਗਤੀ, ਬਿਪਰੀਤ – ਉਲਟ, ਅਵਧਪੁਰੀ – ਅਯੁੱਧਿਆ ਪੁਰੀ, ਬਨਿ – ਜੰਗਲਾਂ ਵਿੱਚ।

**ਵਿਆਖਿਆ:** ਵਿਧਾਤਾ ਨੇ ਜੀਵ ਦੇ ਕਰਮਾਂ ਨਾਲ ਉਸਦੇ ਰਿਜ਼ਕ ਨੂੰ ਬੰਨ੍ਹ ਰੱਖਿਆ ਹੈ ਅਤੇ ਰਿਜ਼ਕ ਪ੍ਰਾਪਤੀ ਵਾਸਤੇ ਕਰਮ ਜੀਵ ਨੂੰ ਕਿੱਥੇ ਕਿੱਥੇ ਲੈ ਜਾਂਦੇ ਹਨ। (ਇਸਨੂੰ ਕੋਈ ਨਹੀਂ ਜਾਣ ਸਕਿਆ) ਜੀਵ ਹਮੇਸ਼ਾਂ ਕਰਮਾਂ ਦੇ ਅਧੀਨ ਰਹਿੰਦਾ ਹੈ। ਜਿਹੋ ਜਿਹੇ ਜਿਸ ਨੇ ਕਰਮ ਕੀਤੇ ਹਨ, ਉਹੋ ਜਿਹਾ ਹੀ ਫਲ ਪ੍ਰਾਪਤ ਕੀਤਾ ਹੈ। (ਕਰਮਾਂ ਦੀ ਗਤੀ ਬੜੀ ਬਲਵਾਨ ਹੈ ਜੋ ਬਿਨਾਂ ਭੋਗਿਆਂ ਕਦੇ ਨਹੀਂ ਟਲਦੀ) ਜਦੋਂ ਬਿਧਾਤਾ ਦੀ ਗਤੀ ਹੀ ਬਿਪਰੀਤ ਹੋ ਜਾਵੇ ਤਾਂ ਭਗਵਾਨ ਰਾਮਚੰਦ੍ਰ ਜੀ ਨੂੰ ਵੀ ਆਪਣੀ ਨਗਰੀ ਅਯੁੱਧਿਆ ਪੁਰੀ ਛੱਡ ਕੇ 14 ਸਾਲਾਂ ਲਈ ਜੰਗਲਾਂ ਵਿੱਚ ਜਾਣਾ ਪਿਆ। ਹੇ ਬੁੱਧੀ ਜਨੋਂ! ਇਸ ਕਰਮ ਗਤੀ ਦਾ ਹੀ ਹੇਤ ਜਾਣੋ ਕਿ ਦਾਣਾ ਪਾਣੀ ਅਧੀਨ ਦਾਸ (ਕਵੀ ਅੰਬਾਲਵੀ) ਵੀ ਆਪਣੇ ਨਿੱਜੀ ਪਿੰਡ ਤੋਂ ਆ ਕੇ ਚੰਬਲ ਨਦੀ ਕਿਨਾਰੇ ਵੱਸੇ ਹੋਏ ਕੋਟਾ ਸ਼ਹਿਰ ਵਿੱਚ ਆ ਕੇ ਰਿਹਾ।

## ਕਵੀ ਪਰਿਚਯ (ਗ੍ਰੰਥ 'ਗੁਰ-ਇਤਿਹਾਸ ਸਵੱਯੇ' ਦੀ ਅਰੰਭਤਾ)

**ਸ੍ਵੈਯਾ:** **ਉਂਨੀ ਸ਼ਤ ਬਾਨਵੇਂ ਕੀ ਪੂਨਿਮ, ਸ਼ੁਭ ਰਖਸ਼ਾਬੰਧਨ ਦਿਵਸ ਸੁਹਾਯਾ।**
**ਗੁਰੁ ਗ੍ਰੰਥ ਕੇ ਪਾਠ ਕਾ ਭੋਗ ਪਿਆ, ਬਿਚ ਕੋਟਾ ਗ੍ਰੰਥ ਅਰੰਭ ਕਰਾਇਆ।**
**ਸੰਗ ਸੰਗੀ ਕੌਰ ਗੁਰਿੰਦਰ ਨੇ, ਗ੍ਰੰਥ ਲਿਖਨ ਮੇਂ ਪੂਰਨ ਸਾਥ ਨਿਭਾਯਾ।**
**ਕ੍ਰਿਤ ਕਰਿ, ਗ੍ਰਿਹਿ ਸਾਰ ਸੰਭਾਲ ਕਰੀ, ਸੰਗ ਪਠਨ ਲਿਖਨ ਮੇਂ ਹਾਥ ਵਟਾਯਾ॥ ੬੫੭॥**

**ਸ਼ਬਦਾਰਥ:** ਸ਼ਤ – ਸੌ, ਪੂਨਿਮ – ਪੂਰਨਮਾਸ਼ੀ, ਪਠਨ ਲਿਖਨ – ਪੜ੍ਹਨ ਲਿਖਣ।

**ਵਿਆਖਿਆ:** ਸੰਨ 1992 ਦੀ ਰਖਸ਼ਾਬੰਧਨ (ਰੱਖੜੀ) ਦੀ ਪੂਰਨਮਾਸ਼ੀ ਦਾ ਸ਼ੁਭ ਦਿਨ ਸੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਦੇ ਸ੍ਰੀ ਸਹਿਜ ਪਾਠ ਦਾ ਭੋਗ ਪਾ ਕੇ ਅਰਦਾਸ ਉਪਰੰਤ ਇਹ ਗ੍ਰੰਥ (ਗੁਰ-ਇਤਿਹਾਸ ਸਵੱਯੇ) ਕੋਟਾ ਸ਼ਹਿਰ ਵਿਖੇ ਲਿਖਣਾ ਅਰੰਭ ਕੀਤਾ ਗਿਆ। ਮੇਰੇ ਨਾਲ ਸੰਗਿਨੀ ਗੁਰਿੰਦਰ ਕੌਰ ਅੰਬਾਲਵੀ ਨੇ ਵੀ ਇਸ ਗ੍ਰੰਥ ਨੂੰ ਲਿਖਣ ਵਿੱਚ ਪੂਰਨ ਸਾਥ ਨਿਭਾਇਆ। ਉਨ੍ਹਾਂ ਰੋਜ਼ੀ ਰੋਟੀ ਲਈ ਧਰਮ ਕ੍ਰਿਤ (ਅਧਿਆਪਕਾ ਦੀ ਨੌਕਰੀ) ਕੀਤੀ ਤੇ ਘਰ ਦੀ ਸਾਰੀ ਜ਼ਿੰਮੇਵਾਰੀ ਸਾਂਭ ਕੇ ਤੇ ਸਾਰ ਸੰਭਾਲ ਕਰਦੇ ਹੋਏ (ਇਸ ਗ੍ਰੰਥ ਦੀ ਲਿਖਾਈ ਲਈ) ਨਾਲ-ਨਾਲ ਪੜ੍ਹਨ ਲਿਖਣ ਵਿੱਚ ਵੀ ਮੇਰਾ ਹੱਥ ਵਟਾਇਆ।

## ਸ਼ੁਕਰਾਨਾ ਸਤਿਗੁਰਾਂ ਦਾ

*(ਮੰਗਲ)*

**ਸ੍ਵੈਯਾ: ਸ੍ਰੀ ਗੁਰ ਕੀ ਮਹਿਮਾ ਕੌਨ ਭਨੈ, ਰੰਕ ਰਾਵ ਕਰੇ, ਜੜ੍ਹ ਦੇਇ ਪੰਡਤਾਈ।**
**ਅਤਿ ਦੀਨ ਗਰੀਬ ਦੁਖੀ ਜਗ ਮੇਂ, ਜਿਹ ਗ੍ਰਿਹਿ ਧਨ ਸੰਪਤਿ ਨਹਿੰ ਸੁਪਨਾਈ।**
**ਨਹੀਂ ਮਾਨ ਸੰਮਾਨ ਕੋ ਜਗਤ ਬਿਖੈ, ਨਿਰਧਨਤਾ ਅਪਜਸ ਭਾਗ ਕੇ ਮਾਈ।**
**ਮੁਝ ਕੀਟ ਪੈ ਨਿਜਿ ਕਰੁਣਾ ਕਰਿਕੇ, ਸ੍ਰੀ ਸਤਿਗੁਰੂ ਲੀਓ, ਗ੍ਰੰਥ ਲਿਖਾਈ॥ ੬੫੮॥**

**ਸ਼ਬਦਾਰਥ:** ਭਨੈ - ਆਖੇ, ਰੰਕ - ਗਰੀਬ, ਰਾਵ - ਰਾਜਾ, ਜੜ੍ਹ - ਮੂਰਖ।

**ਵਿਆਖਿਆ:** ਸ੍ਰੀ ਸਤਿਗੁਰੂ ਜੀ ਦੀ ਮਹਿਮਾ ਨੂੰ ਕੌਣ ਆਖ ਸਕਦਾ ਹੈ ਜੋ ਰੰਕਾਂ ਨੂੰ ਰਾਜੇ ਤੇ ਮੂਰਖਾਂ ਨੂੰ ਪੰਡਿਤ (ਪਲਾਂ ਵਿੱਚ) ਬਣਾਉਣ ਵਾਲੇ ਹਨ। ਅਤੀ ਗਰੀਬ ਤੇ ਸੰਸਾਰ 'ਚ ਦੀਨ ਵਿਅਕਤੀ, ਜਿਸਦੇ ਘਰ ਵਿੱਚ ਕਦੇ ਸੁਪਨੇ ਵਿੱਚ ਵੀ ਖੁੱਲ੍ਹੀ ਧਨ ਦੌਲਤ ਨਹੀਂ ਆਈ। ਜਿਸਦਾ ਇਸ ਜਗਤ ਵਿੱਚ ਕੋਈ ਮਾਣ-ਸਨਮਾਨ ਭੀ ਨਹੀਂ। ਨਿਰਧਨਤਾ ਅਤੇ ਅਪਜਸ ਜਿਸਦੇ ਭਾਗਾਂ ਵਿੱਚ ਲਿਖਿਆ ਹੈ। ਅਜਿਹੀ ਹਾਲਤ ਹੁੰਦਿਆਂ ਹੋਇਆਂ ਵੀ ਮੇਰੇ ਕੀਟ (ਕਵੀ ਅੰਬਾਲਵੀ) ਉੱਪਰ ਆਪਣੀ ਰਹਿਮਤ ਕਰਕੇ ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਜੀ ਨੇ ਇਹ ਗ੍ਰੰਥ (ਗੁਰ-ਇਤਿਹਾਸ ਸਵੱਯੇ) ਆਪ ਹੀ ਲਿਖਵਾ ਲਿਆ ਹੈ। (ਦਾਸ ਦੀ ਕੋਈ ਸਮਰੱਥਾ ਤੇ ਯੋਗਤਾ ਨਹੀਂ ਹੈ। ਤਾਂ ਤੇ ਸਤਿਗੁਰਾਂ ਦਾ ਕੋਟਾਨ ਕੋਟ ਸ਼ੁਕਰ ਹੈ।)

## ਭੁੱਲ ਚੁੱਕ ਲਈ ਖਿਮਾ ਜਾਚਨਾ

*(ਖਿਮਾ ਜਾਚਨਾ)*

**ਸ੍ਵੈਯਾ: ਪ੍ਰਭੁ ਸਤਿਗੁਰੁ ਸਦਾ ਅਭੂਲ ਅਹੈ, ਸਭਿ ਜੀਵ ਸਦੈਵ ਹੀ ਭੂਲਨਹਾਰੋ।**
**ਗੁਰੁ ਕਥਾ ਜੁ ਸਿੰਧ ਸਮਾਨ ਬਡੋ, ਮਮ ਚੀਂਟੀ ਮਤਿ, ਕਿਮ ਪਾਵਤ ਪਾਰੋ।**
**ਅਲਪਗਤਾ ਸੁਖਸ਼ਮਤਾ ਕਰਿਕੇ, ਰਹੀ ਅਨਿਕ ਤ੍ਰੁਟਿਨ ਗ੍ਰੰਥ ਮਝਾਰੋ।**
**ਪ੍ਰਭੁ, ਗੁਰੁ, ਸਭਿ ਸੇ ਖਿਮਾ ਜਾਚਤ ਹੂੰ, ਬੁੱਧਿ ਜਨ! ਪਢਿ ਲਿਹੁ ਮਮ ਭੂਲ ਸੁਧਾਰੋ॥ ੬੫੯॥**

**ਸ਼ਬਦਾਰਥ:** ਸਦੈਵ - ਸਦਾ ਹੀ, ਸਿੰਧ - ਸਮੁੰਦਰ, ਚੀਂਟੀ - ਕੀੜੀ, ਅਲਪਗਤਾ - ਘੱਟ ਜਾਣਕਾਰੀ, ਥੋੜਾ ਗਿਆਨ।

**ਵਿਆਖਿਆ:** ਸ੍ਰੀ ਪ੍ਰਭੂ ਜੀ ਤੇ ਸਤਿਗੁਰੂ ਜੀ ਹੀ ਸਦਾ ਅਭੁੱਲ ਹਨ, ਬਾਕੀ ਤਾਂ ਸਾਰੇ ਹੀ ਜੀਵ ਸਦਾ ਹੀ ਭੁੱਲਣਹਾਰੇ ਹਨ। ਸਤਿਗੁਰਾਂ ਦੀ ਕਥਾ (ਇਤਿਹਾਸ) ਜੋ ਸਮੁੰਦਰ ਵਾਂਗ ਵਿਸ਼ਾਲ ਹੈ, ਜਿਸਦਾ ਮੇਰੀ ਕੀੜੀ ਵਰਗੀ ਬੁੱਧੀ ਕੀ ਪਾਰ ਪਾ ਸਕਦੀ ਹੈ। ਮੇਰੀ ਅਲਪਗਤਾ ਭਾਵ ਘੱਟ ਗਿਆਨ ਕਰਕੇ ਅਤੇ ਗ੍ਰੰਥ ਦੀ ਸੰਖੇਪਤਾ ਦਾ ਧਿਆਨ ਰੱਖਦੇ ਹੋਏ ਬਹੁਤ ਸਾਰੀਆਂ ਤ੍ਰੁਟੀਆਂ (ਕਮੀਆਂ) ਇਸ ਗ੍ਰੰਥ ਵਿੱਚ ਰਹੀਆਂ ਹੋਣਗੀਆਂ। ਜਿਨ੍ਹਾਂ ਦੀ ਮੈਂ ਪ੍ਰਭੂ ਜੀ ਤੋਂ, ਸਤਿਗੁਰਾਂ ਤੋਂ ਅਤੇ ਆਪ ਸਭ ਪੜ੍ਹਨ ਸੁਣਨ ਵਾਲਿਆਂ ਤੋਂ (ਨਿਮ੍ਰਤਾ ਸਹਿਤ) ਖਿਮਾ ਮੰਗਦਾ ਹਾਂ। ਹੇ ਬੁੱਧਿ ਜਨੋਂ! ਤੁਸੀਂ (ਮੇਰੀਆਂ ਕਮੀਆਂ ਭੁੱਲਾਂ ਦੀ ਖਿਮਾ ਬਖਸ਼ ਕੇ) ਆਪ ਇਸ ਗ੍ਰੰਥ ਨੂੰ ਸੋਧ ਸੋਧ ਕੇ ਪੜ੍ਹ ਲੈਣਾ।)

# ਗ੍ਰੰਥ ਸਮਾਪਤੀ

(ਗ੍ਰੰਥ ਸਮਾਪਤੀ ਬਾਰੇ)

**ਸ੍ਵੈਯਾ: ਗੁਰੁ ਕਥਾ ਕਾ ਸਾਰ ਵੀਚਾਰ ਕਹਾ, ਸੁਠ ਛੰਦ ਸ੍ਵੈਯਾ ਗੁਰੁ ਬਨਵਾਯੋ।**
**ਛੇ ਸੌ ਅਰੁ ਸਾਠ ਹੈਂ ਛੰਦ ਰਚੇ, ਸ੍ਰੀ ਗੁਰ ਕੋ ਜਸ ਸੰਕੋਚ ਕੇ ਗਾਯੋ।**
**ਸ਼ਤ ਉਂਨੀ ਔਰ ਸਤਾਨਵੇਂ ਕੋ, ਗੁਰੁਵਾਰ ਗਿਆਰਹ ਪੋਖ ਸੁਹਾਯੋ।**
**ਚੰਬਲ ਤਟਿ ਕੋਟਾ ਨਗਰ ਬਿਖੈ, ਸ੍ਰੀ ਗੁਰ ਪ੍ਰਸਾਦਿ ਗ੍ਰੰਥ ਪੂਰਾਯੋ॥ ੬੬੦॥**

**ਸ਼ਬਦਾਰਥ:** ਸਾਰ - ਨਿਚੋੜ, ਸੁਠ ਛੰਦ - ਸੁੰਦਰ ਛੰਦ, ਗੁਰ ਪ੍ਰਸਾਦਿ - ਗੁਰਾਂ ਦੀ ਕਿਰਪਾ ਨਾਲ।

**ਵਿਆਖਿਆ:** ਇਸ ਗ੍ਰੰਥ (ਗੁਰ-ਇਤਿਹਾਸ ਸਵੱਯੇ) ਵਿੱਚ ਦਸ ਗੁਰੂ ਸਾਹਿਬਾਨ ਦੀ ਕਥਾ (ਗੁਰ-ਇਤਿਹਾਸ) ਦਾ ਸਾਰ ਵੀਚਾਰ ਕੇ ਕਿਹਾ ਗਿਆ ਹੈ ਅਤੇ ਸੁੰਦਰ ਛੰਦ ਸਵੱਯਾ ਸਤਿਗੁਰਾਂ ਨੇ ਆਪ ਹੀ ਆਪਣੀ ਕਿਰਪਾ ਕਰਕੇ ਬਣਵਾਇਆ ਹੈ। ਇਸ ਗ੍ਰੰਥ ਵਿੱਚ ਕੁਲ 660 (ਛੇ ਸੌ ਸੱਠ) ਛੰਦ ਰਚੇ ਗਏ ਹਨ। ਸਤਿਗੁਰਾਂ ਦਾ ਜਸ ਬੜੀ ਹੀ ਸੰਕੋਚਮਈ ਸ਼ਬਦਾਵਲੀ 'ਚ (ਸੰਕੇਤ ਮਾਤਰ) ਹੀ ਗਾਇਆ ਗਿਆ ਹੈ। (ਗੁਰ-ਇਤਿਹਾਸ ਦੇ ਜਾਣਕਾਰ ਪਾਠਕ ਜਨ ਆਪ ਹੀ ਵਿਸਥਾਰ ਕਰਕੇ ਸਮਝ ਲੈਣਗੇ। ਕਿਉਂਕਿ ਇਹ ਸਵੱਯੇ ਤਾਂ ਕੇਵਲ ਸੰਕੇਤ ਮਾਤਰ ਹੀ ਹਨ। ਮਨੋਰਥ ਗੁਰ-ਇਤਿਹਾਸ ਦੇ ਚੋਣਵੇਂ ਪ੍ਰਸੰਗਾਂ ਚੋਂ ਸਿਧਾਂਤ ਪ੍ਰਗਟ ਕਰਨਾ ਹੈ ਨਾਕਿ ਸੰਪੂਰਣ ਗੁਰ-ਇਤਿਹਾਸ ਲਿਖਣਾ)।

ਸੰਨ 1997, ਦਿਨ ਗੁਰੁਵਾਰ (ਵੀਰਵਾਰ) ਤੇ ਗਿਆਰਾਂ ਪੋਹ (25 ਦਸੰਬਰ) ਦੇ ਦਿਨ, ਚੰਬਲ ਨਦੀ ਕਿਨਾਰੇ ਬਸੇ ਹੋਏ ਕੋਟਾ ਨਗਰ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅਪਾਰ ਕਿਰਪਾ ਦਾ ਸਦਕਾ ਇਹ ਗ੍ਰੰਥ (ਗੁਰ-ਇਤਿਹਾਸ ਸਵੱਯੇ) ਸੰਪੂਰਨ ਹੋਇਆ। ਇਸ ਕਾਰਜ ਦੀ ਸੰਪੂਰਨਾ ਉੱਤੇ ਸ੍ਰੀ ਵਾਹਿਗੁਰੂ ਜੀ ਅਤੇ ਪਰਮ ਪੂਜਨੀਯ ਸਤਿਗੁਰੂ ਸਾਹਿਬਾਨ ਦਾ ਕੋਟਾਨ ਕੋਟ ਸ਼ੁਕਰ ਹੈ।

ਸਹੀ-

ਗੁਰਿੰਦਰ ਕੌਰ 28/08/07

ਡਾ. ਗੁਰਿੰਦਰ ਕੌਰ ਅੰਬਾਲਵੀ
ਗ੍ਰੰਥ-ਟੀਕਾਕਾਰ

ਇਤਿ (ਸਮਾਪਤੰ)

ਨੋਟ: ਇਸ ਗ੍ਰੰਥ ਦਾ ਟੀਕਾ ਸਤਿਗੁਰਾਂ ਨੇ ਆਪਣੀ ਮਿਹਰ ਦਾ ਸਦਕਾ, ਆਪਣੀ ਸੇਵਿਕਾ (ਡਾ. ਗੁਰਿੰਦਰ ਕੌਰ ਅੰਬਾਲਵੀ) ਕੋਲੋਂ 28 ਅਗਸਤ 2007 ਈ. ਨੂੰ (ਰਖਸ਼ਾਬੰਧਨ ਪੂਨਿਮ) ਭਾਵ ਰੱਖੜੀ ਪੂਰਨਮਾਸ਼ੀ ਦੇ ਦਿਨ ਸੰਪੂਰਨ ਕਰਾਇਆ ਤੇ ਇਸ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਹਿਜ ਪਾਠ ਦਾ ਭੋਗ ਪਾ ਕੇ ਦੀਵਾਨ ਸਜਾ ਕੇ ਸ੍ਰੀ ਵਾਹਿਗੁਰੂ ਤੇ ਸਤਿਗੁਰੂ ਸਾਹਿਬਾਨ ਦਾ ਸ਼ੁਕਰਾਨਾ ਕੀਤਾ ਗਿਆ।

## ਸਤਿਨਾਮ ਸ੍ਰੀ ਵਾਹਿਗੁਰੂ !